# ਜਨ ਸਾਹਿਤ

ਫ਼ਰਵਰੀ-ਮਾਰਚ-ਅਪ੍ਰੈਲ '2007

## ਗੁਰੂ ਰਵਿਦਾਸ ਵਿਸ਼ੇਸ਼ ਅੰਕ



ਭਾਸ਼ਾ ਵਿਭਾਗ, ਪੰਜਾਬ



ਮਾਣਯੋਗ ਸਿੱਖਿਆ ਤੇ ਭਾਸ਼ਾ ਮੰਤਰੀ, ਪੰਜਾਬ ਡਾ. ਉਪਿੰਦਰਜੀਤ ਕੌਰ ਵਿਭਾਗੀ ਰਸਾਲੇ 'ਪੰਜਾਬ ਸੌਰਭ' ਦਾ 'ਮੀਰਾਂ ਬਾਈ' ਵਿਸ਼ੇਸ਼ ਅੰਕ ਲੋਕ ਅਰਪਣ ਕਰਦੇ ਹੋਏ, ਉਨ੍ਹਾਂ ਨਾਲ ਸ. ਅਵਤਾਰ ਸਿੰਘ ਹੱਦ, ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਅਤੇ ਸ. ਬਲਕਾਰ ਸਿੰਘ ਸਿੱਧੂ ਸਹਾਇਕ ਡਾਇਰੈਕਟਰ ਨਜ਼ਰ ਆ ਰਹੇ ਹਨ।

# ਜਨ ਸਾਹਿਤ

ਸਾਲ : 48ਵਾਂ ਫਰਵਰੀ, ਮਾਰਚ, ਅਪ੍ਰੈਲ, 2007 ਅੰਕ: 02,03,04

ਮੁਖ ਸੰਪਾਦਕ :
ਅਵਤਾਰ ਸਿੰਘ ਹੱਦ
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਸੰਪਾਦਕ :
ਹਰਜੀਤ ਕੌਰ
ਡਿਪਟੀ ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਰਾਹੀਂ
ਕੰਟਰੋਲਰ ਛਪਾਈ ਤੇ ਲਿਖਣ ਸਮੱਗਰੀ
ਵਿਭਾਗ, ਪੰਜਾਬ

ਪ੍ਰਕਾਸ਼ਕ :
ਡਾਇਰੈਕਟਰ
ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਫੋਟੋ ਕੰਪੋਜ਼ਿੰਗ :
ਕੰਪਿਊਟਰ ਵਿੰਗ
ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਸਾਲਾਨਾ ਚੰਦਾ : 36 ਰੁਪਏ
ਇਹ ਅੰਕ : 09 ਰੁਪਏ

## ਜਨ ਸਾਹਿਤ ਅਤੇ ਪੰਜਾਬੀ ਦੁਨੀਆ ਬਾਰੇ ਕੁਝ ਨਿਯਮ

- ★ ਪ੍ਰਕਾਸ਼ਨ ਹਿਤ ਭੇਜੀ ਰਚਨਾ ਅਪ੍ਰਕਾਸ਼ਿਤ ਅਤੇ ਕਾਗਜ਼ ਦੇ ਇਕ ਪਾਸੇ ਟਾਈਪ ਹੋਣੀ ਚਾਹੀਦੀ ਹੈ।
- ★ ਰਚਨਾ ਲਈ ਸੇਵਾਫਲ ਦਿੱਤਾ ਜਾਂਦਾ ਹੈ।
- ★ ਪ੍ਰਕਾਸ਼ਨ ਹਿਤ ਪ੍ਰਵਾਨਤ ਰਚਨਾ ਬਾਰੇ ਲੇਖਕ ਨੂੰ ਸੂਚਨਾ ਦਿੱਤੀ ਜਾਂਦੀ ਹੈ।
- ★ ਅਨੁਵਾਦਤ ਰਚਨਾ ਦੇ ਨਾਲ ਮੂਲ ਲੇਖਕ ਦੀ ਲਿਖਤੀ ਆਗਿਆ ਆਉਣੀ ਜ਼ਰੂਰੀ ਹੈ।
- ★ ਰਚਨਾ ਫੁਲ-ਸਕੇਪ ਕਾਗ਼ਜ਼ ਉੱਤੇ ਸੁਲੇਖ ਲਿਖੀ ਜਾਂ ਟਾਈਪ ਕੀਤੀ ਹੋਣੀ ਚਾਹੀਦੀ ਹੈ। ਅਜਿਹਾ ਨਾ ਹੋਣ ਦੀ ਸੂਰਤ ਵਿਚ ਰਚਨਾ ਉੱਤੇ ਵਿਚਾਰ ਨਹੀਂ ਕੀਤਾ ਜਾਵੇਗਾ।
- ★ ਪੁਸਤਕ ਰਿਵਿਊ ਲਈ ਪੁਸਤਕ ਦੀਆਂ ਦੋ ਕਾਪੀਆਂ ਆਉਣੀਆਂ ਜ਼ਰੂਰੀ ਹਨ।
- ★ ਪ੍ਰਕਾਸ਼ਤ ਰਚਨਾ ਦੇ ਲੇਖਕ ਨੂੰ ਉਸ ਮਹੀਨੇ ਦੇ ਰਸਾਲੇ ਦੀਆਂ ਦੋ ਕਾਪੀਆਂ ਮੁਫ਼ਤ ਭੇਜੀਆਂ ਜਾਂਦੀਆਂ ਹਨ।
- ★ ਦੋਵੇਂ ਰਸਾਲਿਆਂ ਦਾ ਚੰਦਾ 36-36 ਰੁਪਏ ਪ੍ਰਤੀ ਸਾਲ ਹੈ। ਇਹ ਚੰਦਾ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਸ਼ੇਰਾਂ ਵਾਲਾ ਗੇਟ, ਪਟਿਆਲਾ ਨੂੰ ਮਨੀਆਰਡਰ ਰਾਹੀਂ ਭੇਜਿਆ ਜਾ ਸਕਦਾ ਹੈ।

*ਚਿੱਠੀ-ਪੱਤਰ ਦਾ ਪਤਾ :*

ਡਾਇਰੈਕਟਰ,
ਭਾਸ਼ਾ ਵਿਭਾਗ, ਪੰਜਾਬ,
ਸ਼ੇਰਾਂ ਵਾਲਾ ਗੇਟ,
ਪਟਿਆਲਾ-147001

### ਸੋਧ

ਕੁਝ ਤਕਨੀਕੀ ਕਾਰਨਾਂ ਕਰਕੇ ਦਸੰਬਰ, 2006 ਵਿਚ ਛਪੀ ਗੁਰਦੀਸ਼ ਗਰੇਵਾਲ ਦੀ ਨਜ਼ਮ 'ਨਕਲ' ਜਨਵਰੀ, 2007 ਦੇ ਪੰਨਾ 39 ਉਪਰ ਦੁਬਾਰਾ ਛਪ ਗਈ ਅਤੇ ਦਸੰਬਰ, 2006 ਦੇ ਪੰਨਾ 15 ਤੇ ਬੀਬਾ ਕੁਲਵੰਤ ਦੀਆਂ ਦੋ ਨਜ਼ਮਾਂ ਦਾ ਸਿਰਲੇਖ ਦੋ ਗ਼ਜ਼ਲਾਂ ਛਪ ਗਿਆ ਸੀ। ਇਸ ਗਲਤੀ ਲਈ ਖੇਦ ਹੈ।

- ਸੰਪਾਦਕ

# ਜਨ ਸਾਹਿਤ ਦੀ ਮਾਲਕੀ ਅਤੇ ਹੋਰ ਵਾਕਫੀਅਤ ਬਾਰੇ ਬਿਆਨ

1. ਪ੍ਰਕਾਸ਼ਨ ਸਥਾਨ : ਪਟਿਆਲਾ

2. ਪ੍ਰਕਾਸ਼ਨ ਕਾਲ : ਮਾਸਿਕ

3. ਛਾਪਕ ਦਾ ਨਾਂ : ਪ੍ਰਿਥੀ ਚੰਦ, ਪੀ.ਸੀ.ਐੱਸ

ਕੌਮ : ਭਾਰਤੀ

ਪਤਾ : ਕੰਟਰੋਲਰ ਛਪਾਈ ਤੇ ਲਿਖਣ ਸਮੱਗਰੀ ਵਿਭਾਗ, ਪੰਜਾਬ, ਚੰਡੀਗੜ੍ਹ

4. ਪ੍ਰਕਾਸ਼ਕ ਦਾ ਨਾਂ : ਮੋਹਨ ਰਾਮ ਬੰਗਾ/ਅਵਤਾਰ ਸਿੰਘ ਹੱਦ

ਕੌਮ : ਭਾਰਤੀ

ਪਤਾ : ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

5. ਸੰਪਾਦਕ ਦਾ ਨਾਂ : ਸ੍ਰੀਮਤੀ ਹਰਜੀਤ ਕੌਰ

ਕੌਮ : ਭਾਰਤੀ

ਪਤਾ : ਡਿਪਟੀ ਡਾਇਰੈਕਟਰ, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

6. ਰਸਾਲੇ ਦਾ ਮਾਲਕ : ਮੋਹਨ ਰਾਮ ਬੰਗਾ/ਅਵਤਾਰ ਸਿੰਘ ਹੱਦ

ਮੈਂ ਮੋਹਨ ਰਾਮ ਬੰਗਾ/ਅਵਤਾਰ ਸਿੰਘ ਹੱਦ ਬਿਆਨ ਦਿੰਦਾ ਹਾਂ ਕਿ ਉਪਰ ਜੋ ਵੀ ਦਰਜ ਕੀਤਾ ਗਿਆ ਹੈ ਉਹ ਮੇਰੇ ਗਿਆਨ ਤੇ ਵਿਸ਼ਵਾਸ ਮੁਤਾਬਕ ਸਹੀ ਹੈ ।

ਸਹੀ/
ਡਾਇਰੈਕਟਰ,
ਭਾਸ਼ਾ ਵਿਭਾਗ,ਪੰਜਾਬ,ਪਟਿਆਲਾ

# ਸੰਪਾਦਕੀ

ਗੁਰੂ ਰਵਿਦਾਸ ਨੇ ਭਾਰਤੀ ਸਮਾਜ ਨੂੰ ਬਹੁਤ ਵੱਡੀ ਸੇਧ ਦਿੱਤੀ ਹੈ। ਉਹਨਾਂ ਦੀ ਵਿਚਾਰਧਾਰਾ, ਸਮਾਜਿਕ, ਆਰਥਿਕ, ਰਾਜਨੀਤਕ ਅਤੇ ਸਭਿਆਚਾਰਕ ਧਰਾਤਲਾਂ ਉਪਰ ਬਹੁਤ ਵੱਡੀ ਤਬਦੀਲੀ ਲਿਆਉਂਦੀ ਹੈ। ਰਵਿਦਾਸ ਜੀ ਨੇ ਸੱਚੀ ਤੇ ਸੁੱਚੀ ਕਿਰਤ ਉਪਰ ਜ਼ੋਰ ਦਿੱਤਾ। ਉਨ੍ਹਾਂ ਦੀ ਬਾਣੀ ਸਾਦੀ ਅਤੇ ਸਰਲ ਜ਼ਿੰਦਗੀ ਜਿਉਣ ਦਾ ਉਪਦੇਸ਼ ਦਿੰਦੀ ਹੈ। ਉਹਨਾਂ ਨੇ ਜਾਤਾਂ ਵਰਣਾਂ ਅਤੇ ਫਿਰਕਿਆਂ ਦੇ ਬੰਧਨਾਂ ਉੱਪਰ ਉਠਕੇ ਸਿਰਫ ਮਾਨਵ-ਭਲਾਈ ਹਿਤ ਕਾਰਜ ਕਰਨ ਦਾ ਉਪਦੇਸ਼ ਦਿੱਤਾ। ਉਨ੍ਹਾਂ ਦੀ ਵਿਚਾਰਧਾਰਾ ਸਪਸ਼ਟ ਅਤੇ ਸਰਲ ਰੂਪ ਵਿਚ ਮਾਨਵੀ ਪੱਖ ਨੂੰ ਉਪਾਰਦੀ ਹੈ। ਉਨ੍ਹਾਂ ਨੇ ਅਖੌਤੀ ਸਮਾਜਕ ਤੇ ਧਾਰਮਿਕ ਕਰਮਕਾਂਡਾਂ ਨੂੰ ਨਿੰਦਿਆ। ਉਨ੍ਹਾਂ ਨੇ ਬਹੁਤ ਸਹਿਜ ਨਾਲ ਆਪਣੇ ਵਿਚਾਰਾਂ ਦਾ ਪ੍ਰਗਟਾਵਾ ਕੀਤਾ। ਬੇਸ਼ੱਕ ਉਨ੍ਹਾਂ ਨੇ ਜਾਤੀ ਪ੍ਰਥਾ ਉੱਪਰ ਸੱਟ ਮਾਰੀ ਪਰ ਇਹ ਸੱਟ ਤਿਖੇ ਵਿਰੋਧ ਨਹੀਂ ਉਪਜਾਂਦੀ। ਇਹ ਆਪਸੀ ਭਾਈਚਾਰੇ ਤੇ ਮਾਨਵ ਪਿਆਰ ਦਾ ਸੰਦੇਸ਼ ਦੇਣ ਵਾਲੀ ਹੈ। ਉਹ ਜੀਵ ਤੇ ਪ੍ਰਮਾਤਮਾ ਵਿਚ ਇਕਸੁਰਤਾ ਦੀ ਅਨੁਸਾਰੀ ਸਨ ਉਨ੍ਹਾਂ ਦੇ ਕਥਨ ਹਨ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*

*ਕਨਕ ਕਟਿਕ ਜਲ ਤਰੰਗ ਜੈਸਾ ।।*

ਗੁਰੂ ਰਵਿਦਾਸ ਬਾਣੀ ਨੈਤਿਕ ਗੁਣਾਂ ਦਾ ਬਹੁਤ ਵੱਡਾ ਸੋਮਾ ਹੈ। ਉਨ੍ਹਾਂ ਨੇ ਨੈਤਿਕਤਾ ਨੂੰ ਉਚਾ ਚੁੱਕਣ ਲਈ ਆਪਣੀ ਬਾਣੀ ਵਿਚ ਥਾਂ ਪੁਰ ਥਾਂ ਪ੍ਰਮਾਣ ਦਿਤੇ। ਰਵਿਦਾਸ ਜੀ ਨੇ ਨਾਮ ਜਪਣ ਦੀਆਂ ਵਿਧੀਆਂ, ਪ੍ਰਭੂ ਸਿਮਰਨ ਬਾਰੇ ਵੀ ਵਿਚਾਰ ਵਿਅਕਤ ਕੀਤੇ ਹਨ।

ਅੱਜ ਦੇ ਯੁਗ ਵਿਚ ਰਵਿਦਾਸ ਬਾਣੀ ਸਮਾਜ ਨੂੰ ਸੇਧ ਦੇਣ ਵਾਲੀ ਹੈ। ਸਮਾਜਕ ਵਿਸੰਗਤੀਆਂ ਅਤੇ ਆਪਾ-ਧਾਪੀ ਵਾਲੇ ਦੌਰ ਵਿਚ ਰੋਸ਼ਨੀ ਦੇਣ ਵਾਲੀ ਹੈ। ਆਪਸੀ ਪਿਆਰ, ਨੈਤਿਕਤਾ, ਨੇਕ ਕਮਾਈ, ਗ੍ਰਿਹਸਥੀ ਹੁੰਦੇ ਹੋਏ ਜ਼ਿੰਦਗੀ ਦੇ ਕਰਤੱਵਾਂ ਦਾ ਨਿਰਬਾਹ ਕਰਨਾ ਜ਼ਾਤ ਨਾਲੋਂ ਕਿਰਤ ਨੂੰ ਮਹੱਤਤਾ ਦੇਣਾ ਜਿਹੇ ਸੰਕਲਪ ਸਮਾਜ ਦੇ ਖੋਹ ਖਿੰਝ ਵਾਲੇ ਵਰਤਾਰੇ ਵਿਚ ਮਨੁੱਖਾਂ ਦਾ ਸਹੀ ਮਾਰਗ ਦਰਸ਼ਨ ਕਰਦੇ ਹਨ।

ਗੁਰੂ ਰਵਿਦਾਸ ਜੀ ਦੇ ਜੀਵਨ ਆਦਰਸ਼ ਅਤੇ ਬਾਣੀ ਬਾਰੇ ਮੰਥਨ ਕਰਨ ਦੀ ਚੇਸ਼ਟਾ ਅਧੀਨ 'ਜਨ ਸਾਹਿਤ' ਦਾ ਗੁਰੂ ਰਵਿਦਾਸ ਵਿਸ਼ੇਸ਼ ਅੰਕ ਤਿਆਰ ਕਰਨ ਦੀ ਯੋਜਨਾ ਸ੍ਰੀਮਤੀ ਹਰਜੀਤ ਕੌਰ, ਡਿਪਟੀ ਡਾਇਰੈਕਟਰ ਤੇ ਡਾ. ਭਗਵੰਤ ਸਿੰਘ, ਖੋਜ ਸਹਾਇਕ ਨੇ ਤਿਆਰ ਕੀਤੀ। ਇਸ ਨੂੰ ਅਮਲੀ ਜਾਮਾ ਪਹਿਨਾਉਣ ਲਈ ਇਨ੍ਹਾਂ ਨੇ ਬਹੁਤ ਮਿਹਨਤ ਕੀਤੀ ਹੈ। ਇਸ ਸਬੰਧੀ ਵਿਦਵਾਨਾਂ, ਲੇਖਕਾਂ, ਖੋਜੀਆਂ ਅਤੇ ਚਿੰਤਕਾਂ ਤੋਂ ਨਿੰਜੀ ਉਪਰਾਲੇ ਕਰਕੇ ਖੋਜ ਪੱਤਰ ਲਿਖਵਾਏ ਗਏ ਹਨ। ਜਿਸ ਦੇ ਫਲਸਰੂਪ ਇਹ ਖੋਜ ਭਰਪੂਰ ਯਾਦਗਾਰੀ ਅੰਕ ਤਿਆਰ ਹੋ ਸਕਿਆ ਹੈ। ਖੋਜਾਰਥੀਆਂ ਲਈ ਵਿਸ਼ੇਸ਼ ਸਥਾਨ ਰੱਖਣ ਵਾਲੇ ਇਸ ਅੰਕ ਲਈ ਮੈਂ ਇਨ੍ਹਾਂ ਦੀ ਭਰਪੂਰ ਸ਼ਲਾਘਾ ਕਰਦਾ ਹੋਇਆ ਪਾਠਕਾਂ ਤੋਂ ਆਸ ਕਰਦਾ ਹਾਂ ਕਿ ਉਹ ਇਸ ਤੋਂ ਲਾਭ ਉਠਾ ਕੇ ਵਿਸ਼ੇਸ਼ ਅੰਕ ਬਾਰੇ ਆਪਣੇ ਭਾਵ ਜ਼ਰੂਰ ਭੇਜਣਗੇ।

ਮੁਖ ਸੰਪਾਦਕ

# ਗੁਰੂ ਰਵਿਦਾਸ ਇਨਕਲਾਬੀ ਮਾਨਵ ਚੇਤਨਾਂ

- ਡਾ. ਕਰਮ ਸਿੰਘ ਰਾਜੂ,
ਆਈ.ਏ.ਐਸ. (ਰਿਟ.)

ਮੱਧਕਾਲ ਭਾਰਤ ਦਾ ਅੰਧ ਕਾਲ ਸੀ। ਭਾਰਤ ਦੇਸ਼ ਮਹਾਨ ਵਿਚ ਅਰਬ ਤੋਂ ਆਏ ਮੁਸਲਮਾਨ ਧਾੜਵੀ ਰਾਜ ਕਰਦੇ ਸਨ। 712 ਈ. ਵਿਚ ਮੁਹੰਮਦ ਬਿਨ ਕਾਸਿਮ ਨੇ ਸਿੰਧ ਤੇ ਕਬਜ਼ਾ ਕੀਤਾ ਅਤੇ ਚੌਧਵੀਂ ਸਦੀ ਵਿਚ ਇਸਲਾਮ ਦੇ ਪੈਰੋਕਾਰ ਤੁਗਲਕ ਹਾਕਮਾਂ ਨੇ ਦਿੱਲੀ ਦੇ ਤਖਤ ਤੇ ਪੱਕੇ ਪੈਰ ਜਮਾ ਲਏ। ਮੁਸਲਿਮ ਧਾੜਵੀ ਹਿੰਦੂ ਮੰਦਰਾਂ ਨੂੰ ਢਾਅ ਢੇਰੀ ਕਰ, ਉਨ੍ਹਾਂ ਵਿਚੋਂ ਲੱਖਾਂ-ਕਰੋੜਾਂ ਰੁਪਏ ਦਾ ਸੋਨਾ, ਹੀਰੇ, ਮੋਤੀ ਲੁੱਟ ਕੇ ਅਤੇ ਹਜ਼ਾਰਾਂ ਹਿੰਦੂ ਮਰਦ ਔਰਤਾਂ ਨੂੰ ਕੈਦੀ ਬਣਾ ਕੇ ਆਪਣੇ ਦੇਸ਼ ਲੈ ਜਾਂਦੇ ਅਤੇ ਉਨ੍ਹਾਂ ਨੂੰ ਗੁਲਾਮ ਬਣਾ ਕੇ ਵੇਚ ਦੇਂਦੇ। ਹਿੰਦੂਆਂ ਨੂੰ ਕਾਫ਼ਰ ਸਮਝ ਕੇ ਮੁਸਲਮਾਨ ਬਣਾਉਣ ਅਤੇ ਇਨਕਾਰੀਆਂ ਨੂੰ ਮਾਰਨ ਵਿਚ ਸਵਾਬ ਸਮਝਦੇ। 1398 ਈ. ਵਿਚ ਅਮੀਰ ਤੈਮੂਰ ਨੇ ਦਿੱਲੀ ਨੂੰ ਫਤਹਿ ਕਰਕੇ 1.12.1398 ਤੋਂ 7.12.1398 ਤੱਕ ਇਕ ਲਖ ਹਿੰਦੂ ਮਰਦ-ਔਰਤਾਂ ਦਾ ਕਤਲ ਕਰ ਦਿਤਾ। ਹਿੰਦੂ ਵਿਰੋਧ ਵਿਚ ਮੁਸਲਮਾਨਾਂ ਨੂੰ ਮਲੇਛ ਤਾਂ ਕਹਿੰਦੇ ਪ੍ਰੰਤੂ ਉਨ੍ਹਾਂ ਦਾ ਟਾਕਰਾ ਕਰਨ ਤੋਂ ਅਸਮਰੱਥ ਸਨ ਕਿਉਂ ਜੋ ਮੁਸਲਮਾਨ ਇਕ ਰੱਬ ਨੂੰ ਮੰਨਦੇ ਹੋਏ ਇਕ ਮੁਠ ਸਨ। ਇਸਲਾਮ ਧਰਮ ਨੂੰ ਫੈਲਾਉਣ ਲਈ ਉਹ ਭਾਰਤੀਆਂ ਨੂੰ ਹਰ ਹੀਲੇ ਮੁਸਲਮਾਨ ਬਣਾਉਣ ਦਾ ਯਤਨ ਕਰਦੇ ਪ੍ਰੰਤੂ ਹਿੰਦੂ ਤਾਂ ਇਕ ਰੱਬ ਦੀ ਬਜਾਏ ਅਨੇਕਾਂ ਦੇਵੀ ਦੇਵਤਿਆਂ ਦੀ ਪੂਜਾ ਕਰਦੇ ਅਤੇ ਹਿੰਦੂ ਸਮਾਜ ਨੂੰ ਪੰਜ ਵਰਨਾਂ ਵਿਚ ਵੰਡ ਕੇ ਸਭ ਤੋਂ ਛੋਟੇ ਵਰਨ ਸ਼ੂਦਰ ਅਤੇ ਅਛੂਤਾਂ ਨੂੰ ਆਪਣੇ ਧਰਮ ਵਿਚ ਦਾਖਲ ਤਾਂ ਕੀ ਕਰਨਾ ਸੀ, ਉਨ੍ਹਾਂ ਦਾ ਪਰਛਾਵਾਂ ਤਕ ਨਾ ਲੈਂਦੇ ਅਤੇ ਆਪਣੇ ਮੰਦਰਾਂ ਦੇ ਨੇੜੇ ਨਾ ਢੁਕਣ ਦੇਂਦੇ। ਇਸ ਕਾਣੀ ਧਰਮ ਵੰਡ ਕਾਰਨ ਭਾਰਤੀ ਅਤਿ ਕਮਜ਼ੋਰ ਸਨ ਅਤੇ ਅੱਠ ਸੌ ਸਾਲਾਂ ਤੋਂ ਗੁਲਾਮ ਹੋਏ ਬੈਠੇ ਸਨ।

ਫਿਰ ਵੀ ਪ੍ਰਮਾਤਮਾ ਅਤੇ ਇਨਸਾਨੀ ਕਹਿਰ ਜਾਂ ਅੰਧਕਾਰ ਦਾ ਵੈਰ ਹੈ। ਮਨੁੱਖ ਦੇ ਵਿਰੁੱਧ ਮਨੁੱਖ ਵਲੋਂ ਕੀਤੇ ਜ਼ੁਲਮ ਨੂੰ ਪ੍ਰਮਾਤਮਾ ਸਹਿਨ ਨਹੀਂ ਕਰ ਸਕਦਾ ਕਿਉਂ ਜੋ ਉਹ ਸਮੁੱਚੀ ਮਾਨਸ ਜਾਤੀ ਦਾ ਪਿਤਾ ਹੈ। ਸੋ ਉਹ ਭੁੱਲੀ ਲੁਕਾਈ ਨੂੰ ਸਿੱਧੇ ਰਾਹ ਪਾਉਣ ਲਈ ਕਿਸੇ ਨ ਕਿਸੇ ਰੂਪ ਵਿਚ ਆਪ ਜਨਮ ਲੈਂਦਾ ਹੈ। ਉਪਰੋਕਤ ਹਿੰਦੂਆਂ ਦੇ ਅਜ਼ੀਮ ਦੁਖ ਲਈ ਅਤੇ ਹਿੰਦੂ ਜਾਤੀ ਦੀ ਕਮਜ਼ੋਰੀ ਲਈ ਸਭ ਤੋਂ ਵੱਧ ਬ੍ਰਾਹਮਣ ਜ਼ਿੰਮੇਵਾਰ ਸੀ। ਵਰਨ ਧਰਮ ਅਨੁਸਾਰ ਬ੍ਰਾਹਮਣ ਦੀ ਪਦਵੀ ਸਰਵ ਉੱਚ ਸੀ ਕਿਉਂ ਜੋ ਉਸ ਨੇ ਵੇਦਾਂ ਦੀ ਵਿੱਦਿਆ ਲੁਕਾਈ ਨੂੰ ਦੇਣੀ ਸੀ। ਵੇਦਾਂ ਦੇ ਇਕ ਲੱਖ ਸ਼ਲੋਕਾਂ ਦਾ ਸਾਰ ਅੰਸ਼ ਚਾਰ ਅੰਤਮ ਸ਼ਲੋਕਾਂ ਵਿਚ ਦਿਤਾ ਹੋਇਆ ਹੈ। ਉਹ ਚਾਰ ਸ਼ਲੋਕ ਹਨ : 1. ਤਤ੍ਵਮਸੀ, 2. ਪ੍ਰਗਿਆਤਮਨੰਦ, 3. ਆਹਮ ਬ੍ਰਹਮਅਸਮੀ ਅਤੇ 4. ਆਹਮ ਆਤਮਾਨੰਦ। ਚਾਰੇ ਮਹਾਂਵਾਕਾਂ ਦਾ ਮੁੱਖ ਭਾਵ ਹੈ ਕਿ 'ਆਤਮਾ' ਅਤੇ 'ਪ੍ਰਮਾਤਮਾ' ਵਿਚ ਕੋਈ ਅੰਤਰ ਨਹੀਂ। ਫਿਰ ਰਿਗਵੇਦ ਵਿਚ ਚਾਰ ਵਰਨਾਂ ਦਾ ਕੋਈ ਜ਼ਿਕਰ ਨਹੀਂ। ਇਸ ਦੇ ਬਾਵਜੂਦ ਉਸੇ ਆਤਮਾ ਨੂੰ ਜੋ ਹਰ ਜੀਵ ਵਿਚ ਹੈ ਬ੍ਰਾਹਮਣਾਂ ਨੇ ਕਿਵੇਂ ਪੰਜ ਵਰਨਾਂ (ਬ੍ਰਾਹਮਣ, ਖਤ੍ਰੀ, ਵੈਸ਼, ਸ਼ੂਦਰ ਅਤੇ ਅਛੂਤ) ਵਿਚ ਵੰਡ ਕੇ ਸ਼ੂਦਰ ਅਤੇ ਅਛੂਤ ਦੀ ਆਤਮਾ ਤੋਂ ਘ੍ਰਿਣਾ ਕਰਨਾ ਸਿਖਾ ਦਿਤਾ।

ਬ੍ਰਾਹਮਣ ਜਾਤੀ ਦਾ ਇਹ ਭੁਲੇਖਾ ਕੱਢਣ ਲਈ ਪ੍ਰਮਾਤਮਾ ਨੇ ਅਜ਼ਖਦ, 1377 ਈ. (ਸੰਮਤ 1433, ਮਾਘ ਸੁਦੀ ਪੰਦਮਸ) ਨੂੰ ਬਨਾਰਸ (ਕਾਂਸ਼ੀ) ਦੇ ਪਿੰਡ ਸੀਰ ਗੋਵਰਧਨਪੁਰ ਵਿਖੇ ਪਿਤਾ ਸ੍ਰੀ ਸੰਤੋਖ ਦਾਸ ਅਤੇ ਮਾਤਾ ਸਤਿਕਾਰਯੋਗ ਕਲਸੀ ਦੇਵੀ ਦੇ ਗ੍ਰਹਿ ਵਿਖੇ ਜਨਮ ਲਿਆ। ਅਜ਼ੀਮ ਬਾਲਕ ਦਾ ਜਲੌਅ ਵੇਖ ਕੇ ਮਾਤਾ-ਪਿਤਾ ਨੇ ਆਪਣੇ ਸਪੁੱਤਰ ਦਾ ਨਾਮ 'ਰਵਿਦਾਸ' ਰਖਿਆ। ਰਵਿ ਦਾ ਅਰਥ ਹੈ 'ਸੂਰਜ'। ਇਹ ਸੂਰਜ ਸੀ ਜਿਸਨੇ ਜਗਤ ਨੂੰ ਰੁਸ਼ਨਾਉਣਾ ਸੀ ਭੁਲੀ

315, ਸੈਕਟਰ 35-ਏ, ਚੰਡੀਗੜ੍ਹ

ਲੁਕਾਈ ਨੂੰ 'ਮਾਧੋ' ਨਾਲ ਜੋੜਨਾ ਸੀ। ਇਸ ਬਾਲਕ ਨੇ ਚਮੜੇ ਦਾ ਕਿੱਤਾ ਕਰਨ ਵਾਲੇ ਪਰਿਵਾਰ ਵਿਚ ਜਨਮ ਲਿਆ ਅਤੇ ਆਪ ਵੀ ਇਹੀ ਕਿੱਤਾ ਕੀਤਾ ਪ੍ਰੰਤੂ ਇਹ ਬਾਲਕ ਤਾਂ 'ਗੁਰੂ ਰਵਿਦਾਸ' ਸੀ। ਗੁਰੂ ਦਾ ਅਰਥ ਹੈ 'ਰੌਸ਼ਨੀ ਦੇਣ ਵਾਲਾ'। 'ਰਵਿ' ਦਾ ਅਰਥ ਹੈ 'ਸੂਰਜ'। ਸੋ ਮੈਂ ਹੁਣ ਬੇਨਤੀ ਕਰਾਂਗਾ ਕਿ 'ਗੁਰੂ ਰਵਿਦਾਸ' ਜੀ ਨੇ ਮਾਨਵ ਜਾਤੀ ਨੂੰ ਚੇਤੰਨ ਕਰਨ ਲਈ ਕੀ ਅਚੰਭੇ ਕੀਤੇ। ਗੁਰੂ ਰਵਿਦਾਸ ਜੀ ਨੂੰ ਕੇਵਲ ਦਲਿਤ ਜਾਤੀ ਨਾਲ ਜੋੜਨਾ ਹਿਮਾਲੀਆ ਪਹਾੜ ਜੇਡੀ ਭੁੱਲ ਹੈ।

ਗੁਰੂ ਰਵਿਦਾਸ ਨੇ ਵੇਖਿਆ ਅਤੇ ਫੁਰਮਾਇਆ 'ਜਤ ਦੇਖਉ ਤਤ ਦੁਖ ਕੀ ਰਾਧੀ' ਭਾਵ ਸਾਰਾ ਸੰਸਾਰ ਦੁਖ ਗ੍ਰਸਤ ਹੈ। ਦੁਖ ਵਿਆਪਦਾ ਹੈ ਆਪਣੇ ਪਿਤਾ-ਪ੍ਰਮੇਸ਼ਰ ਦੇ ਭੁਲਣ ਕਾਰਨ 'ਪ੍ਰਮੇਸ਼ਰ ਤੇ ਭੁਲਿਆਂ ਵਿਆਪਣ ਸਭੇ ਰੋਗ' ਸੋ ਦੁਖ ਦੂਰ ਹੋਏਗਾ ਪਰਮੇਸ਼ਵਰ ਦੀ ਪ੍ਰੇਮਾ ਭਗਤੀ ਦੁਆਰਾ। ਸੋ ਗੁਰੂ ਜੀ ਸਿੱਖਿਆ ਦੇਂਦੇ ਹਨ ਕਿ ਹੇ ਜੀਵ ਤੇਰੀ ਪਦਵੀ ਸਾਰੀ ਕਾਇਆਨਾਤ ਵਿਚ ਸਰਬ ਉੱਚ ਹੈ। ਇਹ ਮਨੁੱਖਾ ਜਨਮ ਪਿਛਲੇ ਸ਼ੁਭ ਕਰਮਾਂ ਕਰਕੇ ਪ੍ਰੇਮ ਭਗਤੀ ਦੁਆਰਾ ਪ੍ਰਭੂ ਨੂੰ ਮਿਲਨ ਲਈ ਪ੍ਰਾਪਤ ਹੋਇਆ ਹੈ ਕਿਉਂ ਜੋ ਮਨੁੱਖ ਅਨੇਕਾਂ ਜਨਮਾਂ ਤੋਂ 'ਮਾਧੋ' ਕੋਲੋਂ ਵਿਛੜਿਆ ਹੋਇਆ ਹੈ ਪ੍ਰੰਤੂ ਮਨੁੱਖ ਜੀਵਨ ਦੇ ਇਸ ਮਹਾਨ ਮਨੋਰਥ ਨੂੰ ਛਡ ਕੇ ਜਗਤ ਦੇ ਨਾਸ਼ਵਾਨ ਸੁੱਖਾਂ ਵਿਚ ਮਸਤ ਹੈ। ਗੁਰੂ ਜੀ ਕਹਿੰਦੇ ਹਨ ਕਿ ਹੇ ਜੀਵ ! ਜੇ ਤੈਨੂੰ ਦੇਵਤਿਆਂ ਦੇ ਰਾਜੇ ਇੰਦਰ ਦੇ ਸੰਘਾਸਨ ਦਾ ਸੁੱਖ ਵੀ ਮਿਲ ਜਾਏ ਤਾਂ ਵੀ ਉਹ ਪ੍ਰਭੂ ਭਗਤੀ ਦੇ ਮੁਕਾਬਲੇ ਕੁਛ ਵੀ ਨਹੀਂ। ਸੋ ਨਾਸ਼ਵਾਨ ਸੁਖਾਂ ਦੇ ਮਗਰ ਭੱਜਣਾ ਮੂਰਖਤਾ ਹੈ। 'ਦੁਰਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ' ਆਪ ਜੀ ਨੇ ਇਹ ਵੀ ਚਾਨਣ ਮਨਾਰੇ ਦੀ ਨਿਆਈਂ ਸਪਸ਼ਟ ਕਰ ਦਿਤਾ ਕਿ ਜੋ ਵੀ ਪਰਮੇਸ਼ਰ ਦੀ ਪਿਆਰ ਨਾਲ ਭਗਤੀ ਕਰੇਗਾ ਪਰਮੇਸ਼ਵਰ ਉਸਨੂੰ ਆਪਣੇ ਗਲੇ ਨਾਲ ਲਾਏਗਾ। ਉੱਚ ਜਾਤੀ ਜਾਂ ਉੱਚ ਪਦਵੀ ਨਾਲ ਪ੍ਰਭੂ ਖਰੀਦਿਆ ਨਹੀਂ ਜਾ ਸਕਦਾ। 'ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰੀ ਰਾਜਾ'

ਉਸ ਸਮੇਂ ਬ੍ਰਾਹਮਣ ਚਾਰੇ ਵਰਨਾਂ ਵਿਚੋਂ ਸਰਬ ਉੱਚ ਅਤੇ ਡੂਮ-ਚੰਡਾਲ ਸਭ ਤੋਂ ਨੀਚ ਸਮਝੇ ਜਾਂਦੇ ਸਨ। ਮਨੂ ਸਮ੍ਰਿਤੀ ਦੁਆਰਾ ਡੂਮ-ਚੰਡਾਲ ਕਿਸੇ ਅੱਛੇ ਤੋਂ ਅੱਛੇ ਕਰਮ ਦੁਆਰਾ ਬ੍ਰਾਹਮਣ ਨਹੀਂ ਸੀ ਬਣ ਸਕਦਾ ਅਤੇ ਬ੍ਰਾਹਮਣ ਕਿਸੇ ਭੈੜੇ ਤੋਂ ਭੈੜੇ ਕਰਮ ਦੁਆਰਾ ਬ੍ਰਾਹਮਣ ਦੀ ਪਦਵੀ ਤੋਂ ਥਲੇ ਨਹੀਂ ਸੀ ਲਿਆ ਜਾ ਸਕਦਾ। ਪ੍ਰੰਤੂ ਗੁਰੂ ਰਵਿਦਾਸ ਨੇ ਧਰਮ ਦਰਸ਼ਨ ਵਿਚ ਇਕ ਭੂਚਾਲ ਲੈ ਆਂਦਾ, ਇਕ ਇਨਕਲਾਬ ਲੈ ਆਂਦਾ, ਇਹ ਕਹਿ ਕੇ ਕਿ ਭਗਤੀ ਤੋਂ ਬਿਨਾ ਵੇਦਾਂ ਅਨੁਸਾਰ ਨਿਸ਼ਚਿਤ 'ਖਟ ਕਰਮ' ਕਰਨ ਦੇ ਬਾਵਜੂਦ ਇਕ ਚੰਡਾਲ ਹੈ :

*ਖਟੁ ਕਰਮ ਕੁਲ ਸੰਜੁਗਤੁ ਹੈ*<br>
*ਹਰਿ ਭਗਤਿ ਹਿਰਦੈ ਨਾਹਿ ।।*<br>
*ਚਰਨਾਰਬਿੰਦ ਨ ਕਥਾ ਭਾਵੈ*<br>
*ਸੁਪਚ ਤੁਲਿ ਸਮਾਨਿ ।।*

*(ਸੁਪਚ=ਚੰਡਾਲ)(ਗੁਰੂ ਗ੍ਰੰਥ ਸਾਹਿਬ-ਪੰਨਾ-1124)*

ਇਥੇ ਹੀ ਬਸ ਨਹੀਂ, ਗੁਰੂ ਰਵਿਦਾਸ ਜੀ ਨੇ ਡੰਕੇ ਦੀ ਚੋਟ ਨਾਲ ਫੁਰਮਾਇਆ ਕਿ ਪ੍ਰਭੂ ਭਗਤੀ ਦੁਆਰਾ ਬ੍ਰਾਹਮਣ, ਸੂਦ, ਬੈਸ ਅਤੇ ਖਤਰੀ ਦੇ ਨਾਲ ਡੂਮ, ਚੰਡਾਲ ਅਤੇ ਮਲੇਛ (ਤਿੰਨੇ ਨੀਚ ਅਤੇ ਅਛੂਤ ਜਾਤੀਆਂ) ਆਪ ਵੀ ਅਤੇ ਦੋਨੋਂ ਆਪਣੀ 'ਕੁਲਾ' ਨੂੰ ਪਵਿਤਰ ਬਣਾ ਕੇ ਮੁਕਤੀ ਦੁਆਏਗਾ

*ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ*<br>
*ਡੋਮ ਚੰਡਾਰ ਮਲੇਛ ਮਨ ਸੋਇ ।।*<br>
*ਹੋਇ ਪੁਨੀਤ ਭਗਵੰਤ ਭਜਨ ਤੇ*<br>
*ਆਪੁ ਤਾਰਿ ਤਾਰੇ ਕੁਲ ਦੋਇ ।।*

*(ਗੁਰੂ ਗ੍ਰੰਥ ਸਾਹਿਬ, ਪੰਨਾ-858)*

ਮੈਂ ਪੰਜ ਧਰਮਾਂ ਦੀ ਪੀ.ਐਚ.ਡੀ. ਕੀਤੀ ਹੈ। ਮਨੂੰ ਜੀ ਨੂੰ ਮੈਂ ਸਾਰੇ ਵਿਸ਼ਵ ਦਾ ਸਭ ਤੋਂ ਵੱਡਾ ਫ਼ਿਲਾਸਫ਼ਰ ਮੰਨਦਾ ਹਾਂ। ਉਸ ਦੀ ਫ਼ਿਲਾਸਫ਼ੀ ਰਹਿੰਦੀ ਦੁਨੀਆ ਤਕ ਰਹੇਗੀ। ਪ੍ਰੰਤੂ ਉਸ ਦੀ ਫ਼ਿਲਾਸਫ਼ੀ ਦਾ ਬਹੁਤ ਪਿਆਰ ਅਤੇ ਬਿਨਾਂ ਕਿਸੇ ਔਖ ਦੇ ਪੂਰੀ ਦਲੀਲ ਨਾਲ

ਖੰਡਨ ਕਰਕੇ ਮਾਨੂੰ ਬੇਮੁਹਾਰੇ ਕਹਿਣਾ ਪਏਗਾ ਕਿ ਰਵਿਦਾਸ ਜੀ ਚਮਾਰ ਨਹੀਂ ਸਨ ਉਹ ਤਾਂ ਆਪ ਭਗਵਾਨ ਸਨ। ਗੁਰੂ ਰਵਿਦਾਸ ਜੀ ਦੱਖਣ ਵਿਚ ਇਕ 'ਤਰਤਾਰਿ' ਬ੍ਰਿਛ ਦੀ ਮਿਸਾਲ ਦੇਂਦੇ ਹੋਏ ਦਸਦੇ ਹਨ ਕਿ ਉਸ 'ਤਰਤਾਰਿ' ਬ੍ਰਿਛ ਨੂੰ ਬੇਸਰਾਨਾ ਮੰਨਿਆ ਜਾਂਦਾ ਹੈ। ਉਸ ਦੇ ਥੱਲੇ ਲੋਕੀਂ ਛਾਂ ਲਈ ਵੀ ਨਹੀਂ ਬੈਠਦੇ ਕਿਉਂ ਜੋ ਉਸ ਦੀ ਛਾਂ ਵੀ ਅਪਵਿੱਤਰ ਗਿਣੀ ਜਾਂਦੀ ਹੈ। ਪ੍ਰੰਤੂ ਉਸੇ ਦਰਖਤ ਦੀ ਛਿੱਲ ਤੋਂ ਵਧੀਆ ਕਾਗਜ਼ ਬਣਦਾ ਹੈ। ਉਸੇ ਕਾਗਜ਼ ਉਤੇ ਜਦੋਂ ਭਗਵਾਨ ਦੀ ਭਗਤੀ ਦੇ ਜਦੋਂ ਭਜਨ ਲਿਖੇ ਜਾਂਦੇ ਹਨ ਤਾਂ ਸਭ ਕੋਈ ਉਸ ਕਾਗਜ਼ ਤੇ ਲਿਖੇ ਭਜਨਾਂ ਨੂੰ ਨਮਸਕਾਰ ਕਰਦਾ ਹੈ :

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ । ।*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ*
*ਪੂਜੀਐ ਕਰਿ ਨਮਸਕਾਰੰ । ।*

*(ਗੁਰੂ ਗ੍ਰੰਥ ਸਾਹਿਬ, ਪੰਨਾ-1293)*

ਕਹਿੰਦੇ ਹਨ ਹੀਰਿਆਂ ਦੀ ਪਛਾਣ ਜੌਹਰੀ ਨੂੰ ਹੁੰਦੀ ਹੈ। ਰਵਿਦਾਸ ਜੀ ਜੁੱਤੀਆਂ ਗੰਢਣ ਦਾ ਕੰਮ ਕਰਦੇ ਹਰ ਤੋਪੇ ਨਾਲ ਮਨ ਦੁਆਰਾ 'ਹਰਿ ਹਰੇ' ਦਾ ਜਾਪ ਕਰਦੇ ਰਹਿੰਦੇ। ਪ੍ਰਭੂ ਪ੍ਰੇਮ ਨਾਲ ਲਿਵ ਜੋੜੀ ਰੱਖਦੇ। 'ਹਰਿ' ਸ਼ਬਦ ਉਨ੍ਹਾਂ ਨੂੰ ਬਹੁਤ ਹੀ ਪਿਆਰਾ ਸੀ। ਉਨ੍ਹਾਂ ਦੇ ਰਾਜੇ ਰਾਣੀਆਂ (ਰਾਜਾ ਪੀਪਾ, ਰਾਣੀ ਝਾਲੀ, ਮੀਰਾਂ ਬਾਈ) ਅਤੇ ਅਨੇਕ ਹੋਰ ਜਨਸਾਧਾਰਣ ਉਨ੍ਹਾਂ ਦੇ ਸ਼ਿਸ਼ ਸਨ। ਉਨ੍ਹਾਂ ਨੂੰ ਉਪਦੇਸ਼ ਦੇਂਦੇ ਕਿ ਉਹ ਵੀ 'ਹਰਿ' ਨਾਮ ਦਾ ਹੀ ਸਿਮਰਨ ਕਰਨ :

*ਹਰਿ ਹਰਿ ਹਰਿ ਨ ਜਪਸਿ ਰਸਨਾ । ।*
*ਅਵਰ ਸਭ ਛਾਡਿ ਬਚਨ ਰਚਨਾ । ।*

*(ਗੁਰੂ ਗ੍ਰੰਥ ਸਾਹਿਬ, ਪੰਨਾ 1106)*

ਹਰਿ ਉਸਤਤਿ ਕਰਕੇ ਸੰਸਾਰ ਉਨ੍ਹਾਂ ਨੂੰ ਇਤਨਾ ਉੱਤਮ ਸਮਝਣ ਲੱਗਾ ਕਿ ਭਾਰਤ ਦੇ ਚਾਰੇ ਵਰਨ ਉਨ੍ਹਾਂ ਦੇ ਚਰਨਾਂ ਤੇ ਨਮਸਕਾਰ ਕਰਦੇ। ਜੁੱਤੀਆਂ ਗੰਢਦਿਆਂ ਉਨ੍ਹਾਂ ਦੀ ਪੂਜਾ ਹੁੰਦੀ। ਇਸ ਗੱਲ ਦੀ ਸਪਸ਼ਟ ਗਵਾਹੀ ਚੌਥੇ ਸਿਖ ਗੁਰੂ ਰਾਮਦਾਸ ਜੀ ਦੇਂਦੇ ਹਨ :

*ਰਵਿਦਾਸੁ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ । ।*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ । ।*

*(ਗੁਰੂ ਗ੍ਰੰਥ ਸਾਹਿਬ, 733)*

ਗੁਰੂ ਰਵਿਦਾਸ ਜੀ ਦੀ ਭਗਤੀ ਭਾਵਨਾ ਵਿਚ ਵੀ ਮਾਨਵ ਚੇਤਨਾ ਕਮਾਲ ਦੀ ਹੈ। ਜੀਵਨ ਮੋਕਸ਼ ਪ੍ਰਾਪਤ ਕਰਨ ਲਈ ਵੇਦਾਂ ਵਿਚ 1. ਕਰਮ ਮਾਰਗ, 2. ਗਿਆਨ ਮਾਰਗ ਅਤੇ 3. ਭਗਤੀ ਮਾਰਗ ਦਰਸਾਏ ਗਏ ਹਨ ਪ੍ਰੰਤੂ ਇਸਤ੍ਰੀ, ਸ਼ੂਦਰ ਅਤੇ ਅਛੂਤਾਂ ਨੂੰ ਵੇਦ ਪੜ੍ਹਨ ਦੀ ਆਗਿਆ ਨਹੀਂ ਸੀ। ਵੇਦ ਸੰਸਕ੍ਰਿਤ ਭਾਸ਼ਾ ਵਿਚ ਲਿਖੇ ਹੋਏ ਸਨ। ਸ਼ੂਦਰ ਨੂੰ ਸੰਸਕ੍ਰਿਤ ਪੜ੍ਹਨ ਦੀ ਆਗਿਆ ਨਹੀਂ ਸੀ ਕਿਉਂ ਜੋ ਸੰਸਕ੍ਰਿਤ ਨੂੰ ਦੇਵ ਭਾਸ਼ਾ ਮੰਨਿਆ ਜਾਂਦਾ ਹੈ। ਯੂਨਾਨ ਤੋਂ ਸੈਲਾਨੀ ਅਲਬਰੂਨੀ ਭਾਰਤ ਵਿਚ ਗਿਆਰਵੀਂ ਸਦੀ ਈ. ਵਿਚ ਆਇਆ। ਉਹ ਆਪਣੀ ਪੁਸਤਕ Al-Berunis India p.125 Vol ਵਿਚ ਲਿਖਦਾ ਹੈ ਕਿ ਸ਼ੂਦਰ ਤਾਂ ਇਕ ਪਾਸੇ ਵੈਸ਼ ਜਾਤੀ ਨੂੰ ਵੀ ਭਗਤੀ ਕਰਨ ਦੀ ਆਗਿਆ ਨਹੀਂ ਸੀ। ਜੇ ਵੈਸ ਨੂੰ ਆਪਣੇ ਮੂੰਹ ਤੋਂ 'ਓਮ' ਦਾ ਪਵਿੱਤਰ ਸ਼ਬਦ ਕਹਿੰਦਿਆਂ ਸੁਣਿਆ ਜਾਂਦਾ ਤਾਂ ਉਸ ਦੀ ਜੀਭ ਸਮੇਂ ਦੇ ਹੁਕਮ ਅਨੁਸਾਰ ਕਟ ਦਿਤੀ ਜਾਂਦੀ।

ਗੁਰੂ ਰਵਿਦਾਸ ਨੇ ਦੇਵ ਭਾਸ਼ਾ ਸੰਸਕ੍ਰਿਤ ਵਿਚ ਲਿਖੇ ਵੇਦ ਪੜ੍ਹਨ ਦੀ ਆਗਿਆ ਪ੍ਰਾਪਤ ਕਰਨ ਲਈ ਜਾਂ ਵੇਦਾਂ ਵਿਚ ਦਿਤੇ ਕਰਮ ਮਾਰਗ, ਗਿਆਨ ਮਾਰਗ ਅਤੇ ਭਗਤੀ ਮਾਰਗ ਅਨੁਸਾਰ ਮੁਕਤੀ ਪ੍ਰਾਪਤ ਕਰਨ ਦੀ ਆਗਿਆ ਲੈਣ ਲਈ ਕੋਈ ਜੱਦੋ ਜਹਿਦ ਕਰਨ ਦੀ ਜ਼ਰੂਰਤ ਹੀ ਨਹੀਂ ਸਮਝੀ। ਉਨ੍ਹਾਂ ਨੇ ਸਮੁੱਚੀ ਲੁਕਾਈ ਨੂੰ ਲੋਕ ਭਾਸ਼ਾ ਵਿਚ ਆਪਣੀ ਬਾਣੀ ਰਚ ਕੇ ਸੱਚੀ ਪ੍ਰਭੂ ਭਗਤੀ ਕਰਨ ਦਾ ਨਵਾਂ ਸਹਿਲ ਸਾਧਨ ਸਮਝਾਇਆ ਅਤੇ ਉਨ੍ਹਾਂ ਦੇ ਲੱਖਾਂ ਸ਼ਰਧਾਲੂਆਂ ਨੇ ਅਪਣਾਇਆ ਅਤੇ ਹੁਣ ਸਮੁੱਚੀ 'ਹਰਿ ਭਗਤ ਸੰਗਤ' ਇਸ ਸਾਧਨ ਨੂੰ ਪੂਰੇ ਉਮਾਹ ਨਾਲ ਅਪਣਾ ਰਹੀਂ ਹੈ। ਸਭ ਤੋਂ ਪਹਿਲਾਂ

ਉਨ੍ਹਾਂ ਨੇ ਬ੍ਰਹਮਾ, ਵਿਸ਼ਨੂੰ, ਸ਼ਿਵ ਅਤੇ ਹੋਰ ਅਨੇਕ ਦੇਵੀ ਦੇਵਤਿਆਂ ਦੀ 'ਨਵਧਾ ਭਗਤੀ' ਵੱਲੋਂ ਮੂੰਹ ਮੋੜ ਕੇ ਪ੍ਰਭੂ ਨਾਲ ਸੱਚੀ ਪ੍ਰੀਤ 'ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ। ਤੁਮ ਸਿਉ ਜੋਰਿ ਅਵਰ ਸੰਗਿ ਤੋਰੀ' ਪਾ ਕੇ ਮਨ ਦੁਆਰਾ ਉਸਦੀ ਸਿਫ਼ਤ ਸਲਾਹ ਕਰਨ ਦਾ ਉਪਦੇਸ਼ ਦਿਤਾ। ਮਨ ਦੁਆਰਾ ਸਿਫ਼ਤ ਸਲਾਹ ਕਰਨ ਨਾਲ ਜੀਵ ਆਵਾਗਵਣ ਦੇ ਜਾਲ ਤੋਂ ਮੁਕਤ ਹੋ ਜਾਂਦਾ ਹੈ। 'ਤੁਮਰੇ ਭਜਨ ਕਟਹਿ ਜਮ ਫਾਸਾ।। ਭਗਤਿ ਹੇਤਿ ਗਾਵੈ ਰਵਿਦਾਸ।' ਮਨ ਦੁਆਰਾ ਸਿਫ਼ਤ ਸਲਾਹ ਕਰਨ ਲਈ ਰਵਿਦਾਸ ਜੀ ਕਮਾਲ ਦੀ ਮਰਯਾਦਾ ਦਸਦੇ ਹਨ। ਉਹ ਦਸਦੇ ਹਨ ਕਿ ਜਿਵੇਂ ਮੱਛੀ ਮਰ ਕੇ ਵੀ ਪਾਣੀ-ਪਾਣੀ ਕਰਦੀ ਹੈ, ਇਸ ਤਰ੍ਹਾਂ ਜੀਵ ਸੁਆਸ-ਸੁਆਸ ਪ੍ਰਭੂ ਸਿਮਰਨ ਕਰੇ :

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ*
*ਰਾਂਧਿ ਕੀਓ ਬਹੁ ਬਾਨੀ।।*
*ਖੰਡ ਖੰਡ ਕਰਿ ਭੋਜਨੁ ਕੀਨੋ*
*ਤਊ ਨ ਬਿਸਰਿਓ ਪਾਨੀ।।*

*(ਗੁਰੂ ਗ੍ਰੰਥ ਸਾਹਿਬ-658)*

ਗੁਰੂ ਰਵਿਦਾਸ ਆਪਣੇ 'ਪ੍ਰੇਮ ਭਗਤੀ ਮਾਰਗ' ਬਾਰੇ ਕੋਈ ਭੁਲੇਖਾ ਨਹੀਂ ਛਡਦੇ। 'ਓਮ' ਪਵਿੱਤਰ ਸ਼ਬਦ ਦੀ ਆਰਤੀ ਦੀ ਬਜਾਏ 'ਹਰਿ ਸ਼ਬਦ' ਦੀ ਆਰਤੀ ਉਤਾਰਣ ਦਾ ਉਪਦੇਸ਼ ਕਰਦੇ ਹਨ :

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ।।*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ।। ਰਹਾਉ।।*

..........................

*ਨਾਮ ਤੇਰੇ ਕੀ ਜੋਤਿ ਲਗਾਈ*
*ਭਇਓ ਉਜਿਆਰੋ ਭਵਨ ਸਗਲਾਰੇ।।*

*(ਗੁਰੂ ਗ੍ਰੰਥ ਸਾਹਿਬ-694)*

## ਜੋਗੀ ਜਾਂ ਨਾਥ ਪੰਥ

ਗੁਰੂ ਰਵਿਦਾਸ ਜੀ ਨੂੰ ਜਿਥੇ ਹਿੰਦੂ ਧਰਮ ਗ੍ਰੰਥਾਂ ਦਾ ਪੂਰਨ ਗਿਆਨ ਸੀ, ਉਥੇ ਉਹ ਨਿਰਵਿਰਤੀ ਪ੍ਰਧਾਨ ਜੈਨ, ਬੁੱਧ, ਨਾਥ ਅਤੇ ਤਾਂਤ੍ਰਿਕ ਮਾਰਗਾਂ ਤੋਂ ਵੀ ਪੂਰੇ ਜਾਣੂ ਸਨ। ਉਨ੍ਹਾਂ ਦੇ ਸਮੇਂ ਨਾਥ ਪੰਥ ਪੂਰੇ ਜੋਬਨ ਤੇ ਸੀ। ਜੋਗੀ ਕਰਾਮਾਤਾਂ ਦੁਆਰਾ ਰਾਜੇ, ਮਹਾਰਾਜਿਆਂ ਅਤੇ ਜਨ ਸਾਧਾਰਨ ਨੂੰ ਮੋਹ ਲੈਂਦੇ ਅਤੇ ਰਾਜੇ ਆਪਣੇ ਤਖਤ ਅਤੇ ਮਹਿਲ ਛਡ ਕੇ ਵਿਭੂਤ ਮਲ ਕੇ ਸੰਸਾਰ ਦਾ ਤਿਆਗ ਕਰ ਦੇਂਦੇ। ਗੁਰੂ ਰਵਿਦਾਸ ਜੀ ਦਾ ਸਹਿ ਮਾਰਗ ਸੀ ਅਤੇ ਪਰਵਿਰਤੀ ਪ੍ਰਧਾਨ ਸੀ। ਉਨ੍ਹਾਂ ਗ੍ਰਹਿਸਤ ਵਿਚ ਉਦਾਸੀ ਦਾ ਉਪਦੇਸ਼ ਦਿਤਾ ਜਿਸਨੂੰ ਹੁਣ ਲਗਭਗ ਸਭ ਧਰਮਾਂ ਨੇ ਅਪਣਾਇਆ ਹੋਇਆ ਹੈ। ਗੁਰੂ ਰਵਿਦਾਸ ਜੀ ਜੋਗ ਮਤ ਦਾ ਖੰਡਨ ਕਰਦੇ ਹੋਏ ਲਿਖਦੇ ਹਨ :

*ਜੋਗੀਸਰ ਪਾਵਹਿ ਨਹੀ*
*ਤੁਅ ਗੁਣ ਕਥਨੁ ਅਪਾਰ।।*
*ਪ੍ਰੇਮ ਭਗਤਿ ਕੈ ਕਾਰਣੈ*
*ਕਹੁ ਰਵਿਦਾਸ ਚਮਾਰ।।*

*(ਗੁਰੂ ਗ੍ਰੰਥ ਸਾਹਿਬ-346)*

## ਜਾਤਿ-ਪਾਤਿ ਦਾ ਕੀਰਤਨ ਸੋਹਿਲਾ

ਸਿਆਣੇ ਕਹਿੰਦੇ ਹਨ ਕਿ 'ਭੁਖੀ ਤਾਂ ਜਾਂ ਸਾਹ ਨ ਆਇਆ' ਗੁਰੂ ਰਵਿਦਾਸ ਜੀ ਦੇ ਸ਼ਰਧਾਲੂਆਂ ਨੇ ਬੇਨਤੀ ਕੀਤੀ ਕਿ ਤੁਸੀਂ ਤਾਂ ਠੀਕ ਆਖਦੇ ਹੋ ਕਿ 'ਮਨੁੱਖਾ ਅਵਤਾਰ ਦੁਰਲਭ ਤਿਹੀ ਸੰਗਤ ਪੋਥ' ਅਤੇ ਇਸ ਜਨਮ ਵਿਚ ਜੀਵ ਨੇ ਪ੍ਰਭੂ ਪ੍ਰਾਪਤੀ ਕਰਨੀ ਹੈ ਪ੍ਰੰਤੂ ਸਾਨੂੰ ਤਾਂ ਵਰਨ-ਧਰਮ ਭਗਤੀ ਦੇ ਲਾਗੇ ਹੀ ਨਹੀਂ ਆਉਣਾ। ਗੁਰੂ ਰਵਿਦਾਸ ਜੀ ਮੁਸਕਰਾ ਕੇ ਕਹਿਣ ਲਗੇ ਕਿ 1. ਜਿਵੇਂ ਸੂਰਜ ਦੇ ਪ੍ਰਕਾਸ਼ ਨਾਲ ਰਾਤ ਚਲੀ ਜਾਂਦੀ ਹੈ, 2.ਪਾਰਸ ਦੇ ਲਗਣ ਸਾਰ ਲੋਹ ਤੁਰੰਤ ਸੋਨਾ ਬਣ ਜਾਂਦਾ ਹੈ, 3. ਚੰਦਨ ਦੇ ਰੁਖ ਕੋਲ ਲੱਗੇ ਦਰਖਤਾਂ ਵਿਚ ਆਪਣੇ ਆਪ ਮਹਿਕ ਆ ਜਾਂਦੀ ਹੈ, ਨਾਮ ਜਪਣ ਦੁਆਰਾ ਜਾਤਿ-ਪਾਤਿ ਇਵੇਂ ਉਡ ਪੁਡ ਜਾਂਦੀ ਹੈ ਜਿਵੇਂ ਅੰਨ੍ਹੇਰੀ ਅਗੇ ਕਖ 'ਕਹਿ ਰਵਿਦਾਸ ਜੋ ਜਪੈ ਨਾਮੁ।। ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ' ਹਰਿ ਸਿਮਰਨ ਦੁਆਰਾ ਮਨੁੱਖ

ਦੀ ਪਦਵੀ 'ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰ ਨ ਕੋਇ' ਸਭ ਤੋਂ ਵਡੀ ਹੋ ਜਾਂਦੀ ਹੈ। ਸੰਤ ਤਾਂ ਆਪ ਪ੍ਰਭੂ ਬਣ ਜਾਂਦਾ ਹੈ 'ਸੰਤ ਅਨੰਤਹਿ ਅੰਤਰ ਨਾਹੀ' ਗੁਰੂ ਰਵਿਦਾਸ ਜੀ ਦੇ ਸਮੇਂ 'ਰਾਮਾਨੰਦ ਜੀ ਸੁਆਮੀ' ਮਹਾਨ ਸੰਤ ਸਨ। ਉਨ੍ਹਾਂ ਨੂੰ ਕੋਈ ਸ਼ੂਦਰ ਮਿਲਣ ਆਉਂਦਾ ਤਾਂ ਆਪਣੇ ਅੱਗੇ ਕਪੜੇ ਦੀ ਚਾਦਰ ਤਾਣ ਕੇ ਗੱਲ ਕਰਦੇ। ਪ੍ਰੰਤੂ ਉਹ ਵੀ ਕਹਿਣ ਲਗੇ 'ਜਾਤਿ ਪਾਤਿ ਪੂਛੈ ਨ ਕੋਇ। ਹਰਿ ਕੋ ਭਜੇ ਸੋ ਹਰਿ ਹੀ ਹੋਇ' ਵਰਨ ਧਰਮ ਦਾ ਕੀਰਤਨ ਸੋਹਿਲਾ ਪੜ੍ਹ ਕੇ ਗੁਰੂ ਰਵਿਦਾਸ ਜੀ ਨੇ ਭਾਰਤੀ ਸਮਾਜ ਨੂੰ ਸਮੁੱਚੇ ਭਾਈਚਾਰੇ ਦਾ ਉਪਦੇਸ਼ ਦੇ ਕੇ ਭਾਰਤ ਨੂੰ ਸ਼ਕਤੀਸ਼ਾਲੀ ਬਣਾਉਣ ਲਈ ਜਾਤਿ-ਪਾਤਿ ਦੀ ਘ੍ਰਿਣਾ ਛੱਡ ਕੇ ਪਿਆਰ ਨਾਲ ਮਿਲ ਬੈਠਣ ਦਾ ਨਾਰਾ ਲਗਾਇਆ :

*ਸਤ ਸੰਗਤਿ ਮਿਲ ਰਹੀਐ ਮਾਧਉ*
*ਜੈਸੇ ਮਧੁਪ ਮਖੀਰਾ ।।*

*(ਗੁਰੂ ਗ੍ਰੰਥ ਸਾਹਿਬ-486)*

## ਬੇਗਮਪੁਰਾ

ਬੇਗਮਪੁਰਾ, ਗੁਰੂ ਰਵਿਦਾਸ ਦਾ ਇਕ ਅਦੁਤੀ ਸੰਕਲਪ ਹੈ। ਬੇਗਮਪੁਰਾ ਲੋਕ ਅਤੇ ਪ੍ਰਲੋਕ ਦੇ ਜੀਵਨ ਦੀ ਸਫਲਤਾ ਅਤੇ ਖੁਸ਼ਹਾਲੀ ਦੀ ਗੱਲ ਕਰਦਾ ਹੈ। ਬੇਗਮਪੁਰਾ ਮਾਨਵ ਏਕਤਾ, ਆਜ਼ਾਦੀ ਅਤੇ ਭਾਈਚਾਰੇ ਦਾ ਵਿਲੱਖਣ ਸੰਕਲਪ ਹੈ। ਸਭ ਤੋਂ ਪਹਿਲਾਂ ਬੇਗਮਪੁਰਾ ਪ੍ਰਭੂ ਦੇ ਅਨੰਦਮਈ ਦੇਸ਼, ਸਚਖੰਡ ਦੀ ਗੱਲ ਕਰਦਾ ਹੈ। ਗੁਰੂ ਜੀ ਦਾ 'ਹਰਿ' ਅਨੰਦ ਸਰੂਪ ਹੈ। ਇਸ ਲਈ 'ਹਰਿ' ਦਾ ਸਚਖੰਡ ਅਟੱਲ ਅਨੰਦ ਮੂਰਤ ਹੈ। ਉਸ ਦੇਸ਼ ਦੀ ਪਹੁੰਚ ਉਨ੍ਹਾਂ ਭਾਗਾਂ ਵਾਲੇ ਜੀਵਾਂ ਨੂੰ ਹੀ ਹੈ ਜੋ ਇਸ ਲੋਕ ਵਿਚ ਹਰਿ ਸਿਮਰਨ ਕਰਦੇ ਹਰਿ ਰੂਪ ਹੋ ਗਏ। ਜੀਵਨ ਮੁਕਤ ਹੋ ਗਏ ਅਤੇ ਸਚਖੰਡ ਵਿਚ ਜਾ ਕੇ ਅਨੰਦ ਮਾਨਣਗੇ ਅਤੇ ਫਿਰ ਇਸ ਅਨੰਦ ਤੋਂ ਕਦੇ ਦੂਰ ਨਹੀਂ ਹੋਣਗੇ।

ਬੇਗਮਪੁਰਾ ਸ਼ਹਿਰ ਉਸ ਦੇਸ਼ ਦਾ ਸੰਕਲਪ ਹੈ ਜਿਥੇ ਦੁਖ ਦੀ ਹੋਂਦ ਨਹੀਂ। ਗੁਰੂ ਰਵਿਦਾਸ ਜੀ ਨੇ ਵੇਖਿਆ ਕਿ ਉਨ੍ਹਾਂ ਦੇ ਭਾਰਤ ਦੇ ਵਾਸੀ ਕੁਝ ਤਾਂ ਰਾਜਨੀਤਿਕ ਆਜ਼ਾਦੀ ਤੋਂ ਵੰਚਿਤ ਸੀ ਅਤੇ ਬਦੇਸ਼ੀ ਰਾਜ ਤਹਿਤ ਆਪਣੇ ਧਰਮ ਦੀ ਵੀ ਗੱਲ ਵੀ ਨਹੀਂ ਸੀ ਕਰ ਸਕਦੇ। ਕਾਨ੍ਹਪੁਰ ਦੇ ਇਕ ਬਜ਼ੁਰਗ ਬ੍ਰਾਹਮਣ ਬੋਧਨ ਜੋ ਉਸ ਵੇਲੇ ਦੇ ਮੁਸਲਮਾਨ ਹਾਕਮ ਸਿਕੰਦਰ ਲੋਧੀ ਨੇ ਪੁਛਿਆ ਕਿ ਹਿੰਦੂ ਧਰਮ ਚੰਗਾ ਹੈ ਕਿ ਇਸਲਾਮ। ਪੰਡਿਤ ਬੋਧਨ ਨੇ ਨਿਮਰਤਾ ਸਹਿਤ ਬੇਨਤੀ ਕੀਤੀ ਕਿ 'ਇਸਲਾਮ ਤਾਂ ਚੰਗਾ ਧਰਮ ਹੈ ਜੀ, ਪ੍ਰੰਤੂ ਉਸ ਦਾ ਹਿੰਦੂ ਧਰਮ ਵੀ ਚੰਗਾ ਅਤੇ ਸੱਚਾ ਹੈ।' ਸੁਣਦਿਆਂ ਸਾਰ ਭਰੇ ਦਰਬਾਰ ਵਿਚ ਬਾਦਸ਼ਾਹ ਨੇ ਉਸ ਨੂੰ ਕਤਲ ਕਰ ਦਿਤਾ। ਇਸ ਤਰ੍ਹਾਂ ਕੁਝ ਹੋਰ ਲੋਕ ਧਾਰਮਿਕ ਅਤੇ ਸਮਾਜਿਕ ਆਜ਼ਾਦੀ ਤੋਂ ਵੰਚਿਤ ਸਨ। ਸੋ ਰਵਿਦਾਸ ਜੀ ਨੇ ਇਹ ਸਾਰੇ ਦੁਖਾਂ ਦਾ ਅੰਤ ਕਰਨ ਲਈ ਐਸੇ ਦੇਸ਼ ਦੀ ਕਲਪਨਾ ਕੀਤੀ ਜਿਥੇ ਡਰ ਨਾ ਹੋਵੇ, ਧਾਰਮਿਕ ਟੈਕਸ (ਜਜ਼ੀਆ) ਨਾ ਲਗੇ, ਵਿਤਕਰੇ ਨ ਹੋਣ, ਹਰ ਪ੍ਰਕਾਰ ਦੀ ਆਜ਼ਾਦੀ ਹੋਵੇ, ਏਕਤਾ ਅਤੇ ਸਮਾਨਤਾ ਹੋਵੇ, ਲੋਕ ਖੁਸ਼ਹਾਲ ਹੋਣ, ਪਿਆਰ ਵਾਲਾ ਭਾਈਚਾਰਾ ਹੋਵੇ। ਬੇਗਮਪੁਰ ਖਿਆਲੀ ਪਲਾਉ ਨਹੀਂ, ਮਾਨਵ ਜਾਤੀ ਨੂੰ ਆਪਣੇ ਸਹੀ ਹਕ ਪ੍ਰਾਪਤ ਕਰਨ ਦਾ ਆਪਣੇ ਫਰਜ਼ ਪੂਰੇ ਕਰਨ ਦਾ ਉਪਦੇਸ਼ ਹੈ।

ਐਸੇ ਮਹਾਨ ਗੁਰੂ ਰਵਿਦਾਸ ਦਾ ਪ੍ਰਕਾਸ਼ ਬਨਾਰਸ ਵਿਚ ਹੋਇਆ। ਪ੍ਰੰਤੂ ਸੈਂਕੜੇ ਸਾਲ ਉਨ੍ਹਾਂ ਦੇ ਜਨਮ ਸਥਾਨ ਬਾਰੇ ਉਨ੍ਹਾਂ ਦੇ ਸ਼ਰਧਾਲੂਆਂ ਨੂੰ ਖਬਰ ਨਾ ਹੋ ਸਕੀ। ਕਾਂਸ਼ੀ ਜਾ ਬਨਾਰਸ, ਯੂ.ਪੀ. ਪ੍ਰਾਂਤ ਵਿਚ ਹੈ। ਉਸ ਪ੍ਰਾਂਤ ਦੇ ਮਹਾਨ ਮਹੰਤ ਆਚਾਰੀਆ ਗੰਗਾ ਸਰਣ ਸ਼ਾਸਤਰੀ ਲਿਖਦੇ ਹਨ 'ਛੇ ਸੌ ਵਰਸ਼ ਤਕ ਭਗਵਾਨ ਰਵਿਦਾਸ ਕੇਵਲ ਅਨੁਆਈਉਂ ਮੇਂ ਥੇ।' ਧੰਨਵਾਦ ਹੈ ਉਨ ਪੰਜਾਬੀ ਸੰਤੋਂ ਕਾ ਜਿਨਹੋਂ ਨੇ ਭਗਵਾਨ ਰਵਿਦਾਸ ਕੋ ਅਮਰ ਬਨਾ ਦੀਆ। ਇਹ ਮਹਾਨ ਕਾਰਜ ਸੰਤ ਸਰਵਣ ਦਾਸ (ਬ੍ਰਹਮਲੀਨ) ਸੰਤ ਹਰੀਦਾਸ, ਸੰਤ ਗਰੀਬ ਦਾਸ, ਸੰਤ ਨਿਰੰਜਣ ਦਾਸ, ਸੰਤ ਰਾਮਾਨੰਦ, ਸੰਤ ਸੁਰਿੰਦਰ ਦਾਸ ਜੀ ਸਚਖੰਡ ਬਲਾਂ, ਜਲੰਧਰ ਨੇ ਕੀਤਾ। ਉਨ੍ਹਾਂ ਨੇ ਸਮੂਹ ਵਿਸ਼ਵ ਰਵਿਦਾਸ ਨਾਮਲੇਵਾ ਧੰਨਵਾਦੀ ਹਨ।

-0-

# ਰਵਿਦਾਸ ਬਾਣੀ : ਮਾਨਵਵਾਦੀ ਸੰਦੇਸ਼

- ਡਾ. ਕੁਲਦੀਪ ਸਿੰਘ ਧੀਰ

ਭਗਤ ਰਵਿਦਾਸ ਮਧਕਾਲੀ ਭਗਤੀ ਅੰਦੋਲਨ ਦੇ ਉੱਘੇ ਧਾਰਮਿਕ ਆਗੂ ਸਨ। ਆਪ ਦੇ ਜੀਵਨ ਵੇਰਵਿਆਂ ਬਾਰੇ ਪ੍ਰਮਾਣਿਕ ਤੱਥਾਂ ਦੀ ਘਾਟ ਹੈ। ਫਿਰ ਵੀ ਇਹ ਗੱਲ ਦ੍ਰਿੜ੍ਹਤਾ ਨਾਲ ਕਹੀ ਜਾ ਸਕਦੀ ਹੈ ਕਿ ਭਗਤ ਜੀ ਦਾ ਜਨਮ ਬਨਾਰਸ ਦੀ ਇਕ ਦਲਿਤ ਜਾਤੀ ਵਿਚ ਹੋਇਆ। ਆਪ ਦੇ ਵਡੇ ਵਡੇਰੇ ਉਸੇ ਨਗਰੀ ਵਿਚ ਢੋਰ ਢੋਣ ਦੀ ਕਾਰ ਕਰਦੇ ਸਨ ਅਤੇ ਭਗਤ ਜੀ ਖੁਦ ਵੀ ਇਹ ਪਿਤਾ ਪੁਰਖੀ ਕਿਤਾ ਕਰਦੇ ਰਹੇ। ਆਪਣੇ ਭਗਤੀ ਭਾਵਨਾ ਭਰੇ ਉਚੇ ਜੀਵਨ ਅਤੇ ਸੱਚੀ ਸੁੱਚੀ ਬਾਣੀ ਕਾਰਨ ਉਨ੍ਹਾਂ ਆਪਣੇ ਸਮਕਾਲੀ ਸਮਾਜ ਵਿਚ ਹੌਲੀ ਹੌਲੀ ਚੰਗੀ ਪ੍ਰਤਿਸ਼ਠਾ ਹਾਸਿਲ ਕੀਤੀ ਪਰੰਤੂ ਇਸ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਉੱਚ ਜਾਤੀ ਦੇ ਲੋਕਾਂ ਦੇ ਵਿਰੋਧ ਤੇ ਨਫਰਤ ਦਾ ਸ਼ਿਕਾਰ ਵੀ ਹੋਣਾ ਪਿਆ। ਭਗਤ ਸ਼੍ਰਿੰਖਲਾ ਵਿਚ ਉਨ੍ਹਾਂ ਦਾ ਨਾਮ ਕਬੀਰ, ਨਾਮਦੇਵ, ਤ੍ਰਿਲੋਚਨ, ਸਧਨਾ ਤੇ ਸੈਨ ਨਾਲ ਲਿਆ ਜਾਂਦਾ ਹੈ। ਇਨ੍ਹਾਂ ਸਾਰਿਆਂ ਦੀ ਬਾਣੀ ਵਾਂਗ ਹੀ ਭਗਤ ਰਵਿਦਾਸ ਜੀ ਦੀ ਬਾਣੀ ਵੀ ਮੱਧ ਕਾਲ ਵਿਚ ਸੰਪਾਦਿਤ ਕੀਤੇ ਗਏ ਸ਼੍ਰੋਮਣੀ ਧਰਮ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਹੈ। ਇਸ ਧਰਮ ਗ੍ਰੰਥ ਵਿਚ ਸੰਕਲਿਤ ਆਪ ਦੇ ਚਾਲੀ ਪਦ ਹੀ ਪ੍ਰਮਾਣਿਕ ਤੇ ਸ਼ੁਧ ਮੰਨੇ ਜਾ ਸਕਦੇ ਹਨ। ਗੁਰੂ ਗ੍ਰੰਥ ਸਾਹਿਬ ਤੋਂ ਬਾਹਰ ਖਿੰਡੀ ਰਚਨਾ ਵਿਚ ਸਮਾਨਤਾ ਤੇ ਇਕਸਾਰਤਾ ਦੀ ਅਣਹੋਂਦ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਰਵਿਦਾਸ ਬਾਣੀ ਦੇ ਆਪਣੇ ਹਵਾਲੇ ਰਵਿਦਾਸ ਜੀ ਦੇ ਜੀਵਨ ਵੇਰਵਿਆਂ ਬਾਰੇ ਕੁਝ ਮਹੱਤਵਪੂਰਨ ਸੂਚਨਾ ਇਉਂ ਅੰਕਿਤ ਕਰਦੇ ਹਨ :

1. *ਮੇਰੀ ਜਾਤ ਕੁਟਬਾਂਢਲਾ ਢੋਰ ਢੋਵੰਤਾ*
   *ਨਿਤਹਿ ਬਨਾਰਸੀ ਆਸ ਪਾਸਾ।*
2. *ਜਾਤੀ ਓਛਾ ਪਾਤੀ ਓਛਾ*
   *ਓਛਾ ਜਨਮ ਹਮਾਰਾ।।*
3. *ਮੇਰੀ ਜਾਤ ਕਮੀਨੀ ਪਾਂਤ ਕਮੀਨੀ*
   *ਓਛਾ ਜਨਮ ਹਮਾਰਾ।।*
   *ਤੁਮ ਸਰਨਾਗਤਿ ਰਾਜਾ ਰਾਮਚੰਦ*
   *ਕਹਿ ਰਵਿਦਾਸ ਚਮਾਰਾ।*

ਭਾਈ ਗੁਰਦਾਸ ਜੀ ਨੇ ਭਗਤ ਜੀ ਬਾਰੇ ਆਪਣੀ ਦਸਵੀਂ ਵਾਰ ਵਿਚ ਇਉਂ ਲਿਖਿਆ ਹੈ :

*ਭਗਤ ਭਗਤ ਕਰ ਵਜਿਆ*
*ਚਹੁੰ ਜੁਗਾਂ ਦੇ ਵਿਚ ਚਮਰੇਟਾ।*

ਸਪਸ਼ਟ ਹੈ ਕਿ ਭਗਤ ਜੀ ਚਮਾਰ ਜਾਤੀ ਵਿਚ ਪੈਦਾ ਹੋ ਕੇ ਵੀ ਇਕ ਸ਼੍ਰੋਮਣੀ ਭਗਤ ਵਜੋਂ ਸਥਾਪਿਤ ਹੋਏ। ਕਲਪਨਾ ਕਰੋ ਕਿ ਅੱਜ ਤੋਂ ਸੈਂਕੜੇ ਵਰ੍ਹੇ ਪਹਿਲਾਂ ਦੇ ਭਾਰਤ ਵਿਚ ਜਦੋਂ ਭਗਤ ਜੀ ਪੈਦਾ ਹੋਏ ਹੋਣਗੇ ਤਾਂ ਉਨ੍ਹਾਂ ਦੀ ਜਾਂ ਉਨ੍ਹਾਂ ਦੇ ਆਸ ਪਾਸ ਦੀ ਕੀ ਹਾਲਤ ਹੋਵੇਗੀ। ਸਾਊ ਬਸਤੀ ਤੋਂ ਹਟਵੀਂ, ਨੀਵੀਂ ਜਿਹੀ ਗੰਦੀ ਮੰਦੀ ਥਾਂ। ਗਿਣਤੀ ਦੀਆਂ ਝੁੱਗੀਆਂ ਜਾਂ ਛੱਪਰ। ਉਨ੍ਹਾਂ ਵਿਚ ਵਸਦੇ ਮੈਲੇ ਕੁਚੈਲੇ, ਅੱਧ-ਭੁੱਖੇ, ਨਿੱਕੇ-ਵੱਡੇ ਮਨੁੱਖੀ ਪਿੰਜਰ। ਅਖਉਤੀ ਸਵਰਨ ਜਾਤੀ ਦੇ ਲੋਕਾਂ ਤੋਂ ਕਟੇ ਹੋਏ। ਸਫਾਈ, ਦਵਾਈ ਜਾਂ ਪੜ੍ਹਾਈ ਦੀ ਅਣਹੋਂਦ। ਦਿਨ ਰਾਤ ਕੱਚੇ ਪੱਕੇ ਚੰਮ ਦੀ ਬੋਅ। ਹਰ ਇਕ ਵੱਲੋਂ ਤਿਰਸਕਾਰ ਤੇ ਨਫਰਤ ਦਾ ਵਿਵਹਾਰ। ਜੀਵਨ ਭਰ ਸਮਾਜ ਵਿਚ ਕੋਈ ਉਚੇਰਾ ਰੁਤਬਾ ਪ੍ਰਾਪਤ ਕਰਨ ਦੀ ਅਸੰਭਾਵਨਾ। ਇਹ ਮਾਹੌਲ ਤਾਂ ਅੱਜ ਹੈ। ਅੱਜ ਤੋਂ ਸਦੀਆਂ ਪਹਿਲਾਂ ਤਾਂ ਇਸ ਤੋਂ ਵੀ ਮਾੜੀ ਹਾਲਤ ਰਹੀ ਹੋਵੇਗੀ। ਇਸ ਤਰ੍ਹਾਂ ਦੇ ਮਾਹੌਲ ਵਿਚ ਪੈਦਾ ਹੋ ਕੇ ਪਲੇ ਬੰਦੇ ਦੀ ਆਪਣੀ ਮਾਨਸਿਕਤਾ ਕਿਸ ਤਰ੍ਹਾਂ ਦੀ ਹੋ ਸਕਦੀ ਹੈ ਜਾਂ ਤਾਂ ਉਹ ਜੀਵਨ ਤੋਂ ਪਲਾਇਨ ਕਰ ਕੇ ਸੰਨਿਆਸੀ ਹੋ ਜਾਵੇ ਜਾਂ ਰੋਹ ਤੇ ਰੋਸ ਕਾਰਨ ਚੋਰ ਡਾਕੂ ਜਾਂ ਕਾਤਿਲ ਬਣ ਜਾਵੇ। ਜੇ ਇਸ ਤੋਂ ਉਲਟ ਅਜਿਹੇ ਮਾਹੌਲ ਵਿਚ ਵੀ ਕੋਈ ਨਿਰਭੈ, ਨਿਰਵੈਰ ਤੇ ਸਿਹਤਮੰਦ

ਮਕਾਨ ਨੰ. 2, ਸਟਰੀਟ ਨੰ. 9, ਗੁਰੂ ਨਾਨਕ ਨਗਰ, ਪਟਿਆਲਾ

ਸ਼ਖਸੀਅਤ ਪੈਦਾ ਹੋਵੇ ਤਾਂ ਕ੍ਰਿਸ਼ਮਾ ਹੀ ਕਿਹਾ ਜਾਵੇਗਾ। ਭਗਤ ਰਵਿਦਾਸ ਇਕ ਐਸਾ ਹੀ ਕ੍ਰਿਸ਼ਮਾ ਸਨ। ਉਹ ਨਿਰਭੈ, ਨਿਰਵੈਰ, ਮਾਨਵਵਾਦੀ ਵਿਚਾਰਾਂ ਵਾਲੀ ਸ਼ਖਸੀਅਤ ਸਨ ਜੋ ਹਰ ਪ੍ਰਕਾਰ ਦੀ ਹੀਣ ਭਾਵਨਾ ਤੋਂ ਮੁਕਤ ਹੋ ਕੇ ਜੀਵਨ ਦੇ ਕਰਮ ਖੇਤਰ ਵਿਚ ਵਿਚਰਦੇ ਹੋਏ ਇਕ ਅਕਾਲ ਪੁਰਖ ਤੋਂ ਬਿਨਾ ਹੋਰ ਕਿਸੇ ਦਾ ਭੈ ਨਹੀਂ ਸਨ ਮੰਨਦੇ। ਸਾਂਝੀ, ਮੁਕਤੀ, ਸੰਤੁਲਿਤ, ਸਹਿਜ, ਪ੍ਰੇਮ ਤੇ ਪਰਉਪਕਾਰ ਵਾਲੀ ਉਨ੍ਹਾਂ ਦੀ ਸ਼ਖਸੀਅਤ ਵਿਚੋਂ ਉਪਜੀ ਸੱਚੀ ਬਾਣੀ ਨੂੰ ਗੁਰੂ ਅਰਜਨ ਦੇਵ ਜੀ ਨੇ ਆਦਰ ਦਿਤਾ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਸੰਕਲਿਤ ਕਰ ਕੇ ਸਦਾ ਸਦਾ ਲਈ ਅਮਰ ਕਰ ਦਿਤਾ। ਗੁਰੂ ਸਾਹਿਬ ਦੀ ਇਹ ਇੱਛਾ ਸੀ ਕਿ ਉਨ੍ਹਾਂ ਦੇ ਅਨੁਯਾਈ ਜਾਤ ਪਾਤ ਦੇ ਵਿਤਕਰਿਆਂ ਤੋਂ ਉਪਰ ਉਠ ਕੇ ਭਗਤਾਂ ਨੂੰ ਵੀ ਮਾਨਤਾ ਦੇਣ ਅਤੇ ਉਨ੍ਹਾਂ ਦੀ ਬਾਣੀ ਨੂੰ ਵੀ ਧਿਆਨ ਗੋਚਰਾ ਕਰਨ।

ਭਗਤ ਜੀ ਦੇ ਜੀਵਨ ਵੇਰਵਿਆਂ ਤੇ ਪ੍ਰਾਪਤ ਰਚਨਾਵਾਂ ਦੀ ਛਾਣ ਬੀਣ ਉਪਰੰਤ ਪਤਾ ਲਗਦਾ ਹੈ ਕਿ ਆਪ ਦਾ ਜੀਵਨ ਕਾਲ *1388* ਈ. ਤੋਂ *1518* ਈ. ਤਕ ਰਿਹਾ। ਆਪ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਨ। ਉਨ੍ਹਾਂ ਦੇ ਜੀਵਨ ਕਾਲ ਦੌਰਾਨ ਭਗਤ ਜੀ ਦੇ ਜੀਉਂਦੇ ਹੋਣ, ਗੁਰੂ ਨਾਨਕ ਦੇਵ ਜੀ ਦੇ ਬਨਾਰਸ ਜਾਣ ਅਤੇ ਪਰੰਪਰਾ ਵਿਚ ਪਈਆਂ ਰਵਾਇਤਾਂ ਸਾਨੂੰ ਇਹ ਸੰਭਾਵਨਾ ਸਵੀਕਾਰ ਕਰਨ ਲਈ ਮਜਬੂਰ ਕਰਦੀਆਂ ਹਨ ਕਿ ਗੁਰੂ ਨਾਨਕ ਦੇਵ ਜੀ ਤੇ ਭਗਤ ਰਵਿਦਾਸ ਜੀ ਆਪਸ ਵਿਚ ਕਦੇ ਮਿਲੇ ਹੋਣਗੇ। ਕਬੀਰ ਜੀ ਤੇ ਰਵਿਦਾਸ ਜੀ ਦੋਵੇਂ ਨੇੜੇ ਨੇੜੇ ਹੋਏ ਹਨ। ਦੋਹਾਂ ਦੀਆਂ ਰਚਨਾਵਾਂ ਵਿਚ ਇਕ ਦੂਸਰੇ ਦਾ ਨਾਮ ਦੋਹਾਂ ਨੂੰ ਇਕ ਦੂਜੇ ਤੋਂ ਪਰਿਚਿਤ ਸਾਬਤ ਕਰਦਾ ਹੈ। ਭਗਤ ਜੀ ਨੂੰ ਕਬੀਰ ਤੇ ਹੋਰਨਾਂ ਭਗਤਾਂ ਵਾਂਗ ਰਾਮਾਨੰਦ ਦੇ ਚੇਲੇ ਮੰਨਿਆ ਜਾਂਦਾ ਹੈ ਪਰੰਤੂ ਭਗਤ ਜੀ ਦੀ ਆਪਣੀ ਰਚਨਾ ਰਾਮਾਨੰਦ ਦਾ ਜ਼ਿਕਰ ਤਕ ਨਹੀਂ, ਗੁਰੂ ਮੰਨਣਾ ਤਾਂ ਇਕ ਪਾਸੇ। ਭਗਤ ਜੀ ਤਾਂ ਸਗੋਂ ਕਬੀਰ, ਤਰਲੋਚਨ, ਸੈਨ ਆਦਿ ਭਗਤਾਂ ਦਾ ਜ਼ਿਕਰ ਕਰਦੇ ਹਨ। ਭਗਤ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਦੇ 16 ਰਾਗਾਂ ਵਿਚ ਦਰਜ 40 ਪਦੇ ਹਨ। ਆਕਾਰ ਵਿਚ ਅਲਗ ਹੋਣ ਦੇ ਬਾਵਜੂਦ ਇਹ ਬਾਣੀ ਆਪਣੇ ਮੁਲਵਾਨ ਮਾਨਵਵਾਦੀ ਸੰਦੇਸ਼ ਕਾਰਨ ਅਤਿ ਮਹੱਤਵਪੂਰਨ ਹੈ।

ਭਗਤ ਜੀ ਅਨਿਆਂ ਅਤੇ ਵਿਤਕਰਿਆਂ ਭਰੇ ਸਮਾਜ ਵਿਚ ਪ੍ਰਭੂ ਕਿਰਪਾ ਨਾਲ ਜਿਸ ਆਦਰਸ਼ ਸਮਾਜ ਦੀ ਕਲਪਨਾ ਕਰਦੇ ਹਨ ਉਹ ਮਾਨਵਵਾਦ ਦੀ ਸਿਖਰ ਹੈ।

*ਬੇਗਮਪੁਰਾ ਸਹਰ ਕੋ ਨਾਉ ।।*
*ਦੂਖੁ ਅੰਦੋਹੁ ਨਹੀ ਤਿਹਿ ਠਾਉ ।।*
*ਨਾਂ ਤਸਵੀਸ ਖਿਰਾਜੁ ਨ ਮਾਲੁ ।।*
*ਖਉਫੁ ਨ ਖਤਾ ਨ ਤਰਸੁ ਜਵਾਲੁ ।।*
*ਅਬ ਮੋਹਿ ਖੂਬ ਵਤਨ ਗਹ ਪਾਈ ।*
*ਊਹਾਂ ਖੈਰਿ ਸਦਾ ਮੇਰੇ ਭਾਈ ।।੧।। ਰਹਾਉ ।।*
*ਕਾਇਮੁ ਦਾਇਮੁ ਸਦਾ ਪਾਤਿਸਾਹੀ ।।*
*ਦੋਮ ਨ ਸੇਮ ਏਕ ਸੋ ਆਹੀ ।।*
*ਆਬਾਦਾਨੁ ਸਦਾ ਮਸਹੂਰ ।।*
*ਊਹਾਂ ਗਨੀ ਬਸਹਿ ਮਾਮੂਰ ।।੨।।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ ।।*
*ਮਹਰਮ ਮਹਲ ਨ ਕੋ ਅਟਕਾਵੈ ।।*
*ਕਹਿ ਰਵਿਦਾਸ ਖਲਾਸ ਚਮਾਰਾ ।।*
*ਜੋ ਹਮ ਸਹਰੀ ਸੁ ਮੀਤੁ ਹਮਾਰਾ ।।*

ਇਸ ਮਾਹੌਲ ਨੂੰ ਆਪ ਬੇਗਮਪੁਰਾ ਕਹਿੰਦੇ ਹਨ। ਗਮ ਤੋਂ ਮੁਕਤ ਬਸਤੀ। ਕੋਈ ਦੁਖ ਕਲੇਸ਼ ਤੇ ਫਿਕਰ ਨਹੀਂ। ਉਥੇ ਕਿਸੇ ਬਾਦਸ਼ਾਹ ਨੂੰ ਖਿਰਾਜ ਨਹੀਂ ਭਰਨਾ ਪੈਂਦਾ ਕਿਉਂ ਜੁ ਕਿਸੇ ਪ੍ਰਕਾਰ ਦੀ ਜਾਇਦਾਦ ਦੀ ਮਲਕੀਅਤ ਉਥੇ ਨਹੀਂ। ਕਿਸੇ ਗਲਤੀ ਦੀ ਸੰਭਾਵਨਾ ਨਹੀਂ। ਆਪਣੀ ਪਦਵੀ ਤੋਂ ਡਿੱਗਣ ਦਾ ਡਰ ਨਹੀਂ। ਉਥੇ ਸਦਾ ਸੁਖ ਹੈ। ਸਦੀਵੀ ਪਾਤਸ਼ਾਹੀ ਹੈ। ਉਥੇ ਸਾਰੇ ਇਕੋ ਜਿਹੇ ਹਨ। ਪਹਿਲੀ ਦੂਜੀ ਜਾਂ ਤੀਜੀ ਸ਼੍ਰੇਣੀ ਦੀ ਦਰਜੇਬੰਦੀ ਉਥੇ ਨਹੀਂ। ਸਾਰੇ ਉਸ ਸ਼ਹਿਰ ਵਿਚ ਮੌਜ ਨਾਲ ਜੀਵਨ ਬਤੀਤ ਕਰਦੇ ਹਨ। ਮੇਰਾ ਮਿੱਤਰ ਉਹ ਹੈ ਜਿਹੜਾ ਉਸ ਸ਼ਹਿਰ ਦਾ ਵਸਨੀਕ ਹੈ। ਇਨ੍ਹਾਂ ਸ਼ਬਦਾਂ ਵਿਚ ਭਾਵੇਂ ਅਧਿਆਤਮਕ ਪ੍ਰਾਪਤੀ ਦਾ ਉਲੇਖ ਹੈ ਪਰ ਇਹ ਪ੍ਰਾਪਤੀ ਇਕ ਅਜਿਹੇ ਸਮਾਜ ਦੀ ਕਲਪਨਾ ਵੀ ਕਰ ਰਹੀ ਹੈ ਜਿਸ ਵਿਚ ਰੋਟੀ, ਕਪੜਾ, ਮਕਾਨ ਮੁਢਲੀਆਂ ਲੋੜਾਂ ਦੀ ਪੂਰਤੀ ਹੋਣ ਕਾਰਨ ਕਿਸੇ ਪ੍ਰਕਾਰ ਦੀ ਚਿੰਤਾ ਨਹੀਂ। ਕਿਸੇ ਕਿਸਮ ਦਾ ਗ਼ਮ ਨਹੀਂ। ਧਰਤੀ ਸਭ ਦੀ ਸਾਂਝੀ

ਹੈ। ਕੋਈ ਬਾਦਸ਼ਾਹ ਨਹੀਂ ਜਿਸ ਨੂੰ ਟੈਕਸ ਭਰਨੇ ਪੈਣ। ਸਾਰੇ ਲੋਕ ਖੁਸ਼ਹਾਲ ਹੋਣ ਕਾਰਨ ਬਾਦਸ਼ਾਹਾਂ ਵਰਗਾ ਜੀਵਨ ਗੁਜ਼ਾਰਦੇ ਹਨ। ਸਮਾਜ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਨਹੀਂ। ਸਭ ਬਰਾਬਰ ਇਨਸਾਨ ਹਨ। ਸਭ ਦੇ ਹਕ ਸਮਾਨ ਹਨ। ਇਹ ਬੇਗਮਪੁਰਾ ਅਜੋਕੇ ਸਮਾਜਵਾਦ ਦਾ ਸਦੀਆਂ ਪਹਿਲਾਂ ਖਿਚਿਆ ਨਕਸ਼ਾ ਨਹੀਂ ਤਾਂ ਕੀ ਹੈ। ਅਸਲ ਵਿਚ ਭਗਤ ਜੀ ਨੇ ਤਤਕਾਲੀਨ ਮੁਹਾਵਰੇ ਵਿਚ ਅਨਿਆਇ ਭਰੇ ਮਾਹੌਲ ਦਾ ਨਿਆਂਸ਼ੀਲ ਅਤੇ ਮਾਨਵਵਾਦੀ ਪ੍ਰਤਿਉਤਰ ਉਪਰੋਕਤ ਸ਼ਬਦ ਵਿਚ ਪੇਸ਼ ਕੀਤਾ ਹੈ।

ਰਵਿਦਾਸ ਜੀ ਸਚੇ ਅਰਥਾਂ ਵਿਚ ਮਾਨਵਵਾਦੀ ਸਨ। ਉਹ ਸਾਰੀ ਮਾਨਵ ਜਾਤੀ ਵਿਚ ਸਮਾਨਤਾ ਤੇ ਪਰਸਪਰ ਪ੍ਰੇਮ ਪਿਆਰ ਦਾ ਮਾਹੌਲ ਚਾਹੁੰਦੇ ਸਨ। ਇਸ ਪ੍ਰੇਮ ਪਿਆਰ ਤੇ ਸਮਾਨਤਾ ਦਾ ਆਧਾਰ ਉਨ੍ਹਾਂ ਦਾ ਇਕ ਈਸ਼ਵਰ ਨਾਲ ਪ੍ਰੇਮ ਸੀ। ਸਾਰੇ ਉਸ ਦੀ ਸਿਰਜਨਾ ਹਨ। ਜੇ ਸਾਰੀ ਸ੍ਰਿਸ਼ਟੀ ਤੇ ਇਸ ਦਾ ਸਿਰਜਨਹਾਰ ਇਕ ਹੀ ਹਨ ਤਾਂ ਫਿਰ ਜਾਤਪਾਤ ਦਾ ਭਿੰਨ ਭੇਦ ਕਾਹਦੇ ਲਈ। ਕੋਈ ਬ੍ਰਾਹਮਣ ਜਾਂ ਛਤਰਪਤੀ ਰਾਜਾ ਨਹੀਂ। ਚੰਡਾਲ ਤੇ ਨੀਚ ਕਹਿ ਕੇ ਤ੍ਰਿਸਕਾਰੇ ਜਾਣ ਵਾਲੇ ਲੋਕ ਵੀ ਭਗਤੀ ਤੇ ਨੇਕੀ ਕਾਰਨ ਸਨਮਾਨ ਯੋਗ ਹਨ:

*ਪੰਡਿਤ ਸੂਰ ਛਤ੍ਰਪਤਿ ਰਾਜਾ*

*ਭਗਤ ਬਰਾਬਰਿ ਅਉਰ ਨ ਕੋਇ॥*

ਇਸ ਅਭੇਦਤਾ ਤੇ ਸਮਾਨਤਾ ਨੂੰ ਪ੍ਰਾਪਤ ਕਰਨ ਦਾ ਮਾਰਗ ਗਿਆਨ ਤੇ ਪ੍ਰੇਮਾ ਭਗਤੀ ਹੈ। ਉਸ ਸਮੇਂ ਦੇ ਕਰਮ ਕਾਂਡੀ ਜਾਲ ਵਿਚ ਫਸੇ ਧਰਮ ਦੀ ਥਾਂ ਰਵਿਦਾਸ ਜੀ ਨੇ ਪ੍ਰਭੂ ਪ੍ਰੀਤ ਨੂੰ ਹੀ ਕਰਮ ਧਰਮ ਮੰਨਿਆ। ਇਸ ਪ੍ਰੀਤ ਵਿਚ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਲਈ ਕੋਈ ਥਾਂ ਨਹੀਂ। ਇਕੋ ਦਾ ਧਿਆਨ ਅਤੇ ਈਮਾਨ ਹੈ:

*ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ॥*

*ਤੁਮ ਸਿਉ ਜੋਰਿ ਅਵਰ ਸੰਗਿ ਤੋਰੀ॥*

ਰਵਿਦਾਸ ਦੀ ਆਰਤੀ ਨਾਮ ਹੈ। ਉਹ ਇਸੇ ਨਾਮ ਦੀ ਜੋਤਿ ਜਗਾ ਕੇ ਧਰਮ ਦਾ ਮਾਰਗ ਵੇਖਦਾ ਹੈ:

*ਨਾਮ ਤੇਰੇ ਕੀ ਜੋਤਿ ਲਗਾਈ*

*ਭਇਓ ਉਜਿਆਰੋ ਸਗਲ ਸੰਸਾਰੇ॥*

ਆਪ ਪਰੰਪਰਾ ਗਤ ਕਰਮ ਕਾਂਡ ਵਾਲੀ ਪੂਜਾ ਉਤੇ ਪ੍ਰਸ਼ਨ ਚਿੰਨ੍ਹ ਲਾਂਦੇ ਹੋਏ ਕਹਿੰਦੇ ਹਨ ਕਿ ਦੁੱਧ ਤਾਂ ਵੱਛੇ ਨੇ ਜੂਠਾ ਕਰ ਛਡਿਆ ਹੈ। ਫੁੱਲ ਭੌਰੇ ਨੇ ਜੂਠੇ ਕਰ ਦਿਤੇ ਹਨ। ਪਾਣੀ ਮੱਛੀ ਨੇ ਜੂਠਾ ਕੀਤਾ ਹੋਇਆ ਹੈ। ਚੰਦਨ ਨੂੰ ਨਾਗ ਦੀਆਂ ਫੂਕਾਂ ਨੇ ਜੂਠਾ ਕਰ ਰਖਿਆ ਹੈ। ਉਸ ਪਰਮਾਤਮਾ ਅੱਗੇ ਰੱਖਣ ਲਈ ਇਨ੍ਹਾਂ ਵਿਚੋਂ ਕੁਝ ਵੀ ਤਾਂ ਸੁੱਚਾ ਨਹੀਂ। ਆਪਣਾ ਆਪਾ ਹੀ ਸੁਚਾ ਕਰ ਕੇ ਪ੍ਰਭੂ ਪੂਜਾ ਲਈ ਸਮਰਪਿਤ ਕੀਤਾ ਜਾ ਸਕਦਾ ਹੈ:

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*

*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥੧॥*

*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*

*ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥*

*ਮੈਲਾਗਰ ਬੇਰ੍ਹੇ ਹੈ ਭੁਇਅੰਗਾ॥*

*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੨॥*

ਆਪਣੇ ਆਪ ਨੂੰ ਸੁੱਚਾ ਕਰਨ ਦਾ ਤਰੀਕਾ ਇਹੀ ਹੈ ਕਿ ਆਪਣੇ ਆਪ ਵਿਚ ਸ਼ੁਭ ਗੁਣ ਪੈਦਾ ਕੀਤੇ ਜਾਣ। ਨਿੰਦਾ ਤੋਂ ਬਚਿਆ ਜਾਵੇ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਈਰਖਾ, ਸਾੜੇ ਵੈਰ ਵਿਰੋਧ ਤੋਂ ਬਚਿਆ ਜਾਵੇ। ਸਭ ਪ੍ਰਤੀ ਪ੍ਰੇਮ ਪਿਆਰ ਵਾਲੀ ਮਾਨਵਵਾਦੀ ਦ੍ਰਿਸ਼ਟੀ ਧਾਰਨ ਕੀਤੀ ਜਾਵੇ। ਆਪ ਕਹਿੰਦੇ ਹਨ:

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ*

*ਏਕ ਦੋਖ ਬਿਨਾਸ॥*

*ਪੰਚ ਦੋਖ ਅਸਾਧ ਜਾ ਮਹਿ*

*ਤਾ ਕੀ ਕੇਤਕ ਆਸ॥*

ਭਾਵ ਇਹ ਕਿ ਹਿਰਨ, ਮੱਛੀ, ਭੌਰਾ, ਪਤੰਗਾ, ਹਾਥੀ ਸਾਰੇ ਆਪਣੇ ਕਿਸੇ ਇਕ ਦੋਸ਼ ਕਾਰਨ ਮਾਰੇ ਜਾਂਦੇ ਹਨ। ਮਨੁੱਖ ਪੰਜਾਂ ਪੰਜਾਂ ਦੋਸ਼ਾਂ ਵਿਚ ਫਸਿਆ ਹੋਇਆ ਹੈ। ਇਸ ਦਾ ਕੀ ਬਣੇਗਾ। ਨਿਸ਼ਚੇ ਹੀ ਸਾਨੂੰ ਇਨ੍ਹਾਂ ਤੋਂ ਬਚਣ ਦੀ ਲੋੜ ਹੈ। ਆਪਣੇ ਇਸ ਮਾਨਵਵਾਦੀ ਸੰਦੇਸ਼ ਕਾਰਨ ਅੱਜ ਸਦੀਆਂ ਬਾਦ ਵੀ ਰਵਿਦਾਸ ਬਾਣੀ ਸਾਡਾ ਮਾਰਗ ਰੌਸ਼ਨ ਕਰ ਰਹੀ ਹੈ।

-0-

# ਭਾਈ ਦਰਬਾਰੀ ਦਾਸ ਰਚਿਤ ਪਰਚੀ ਭਗਤ ਰਵਿਦਾਸ

- ਡਾ. ਧਰਮ ਸਿੰਘ

ਮੱਧਕਾਲੀ ਪੰਜਾਬੀ ਵਾਰਤਕ ਵਿਚ ਰੂਪਾਂ ਦੀ ਰੰਗਾ ਰੰਗੀ ਹੈ। ਮੈਂ ਆਪਣੀ ਪੁਸਤਕ ਪੰਜਾਬੀ ਸਾਹਿਤ ਦਾ ਇਤਿਹਾਸ (*1700* ਈ. ਤਕ) ਵਿਚ ਮੱਧਕਾਲੀ ਪੰਜਾਬੀ ਵਾਰਤਕ ਨੂੰ ਚਾਰ ਮੋਟੇ ਵਰਗਾਂ, ਜੀਵਨੀ ਮੂਲਕ, ਵਿਆਖਿਆਮੂਲਕ, ਪਹਿਲਾ ਵਰਗ, ਜਿਸ ਨੂੰ ਜੀਵਨੀ ਮੂਲਕ ਕਿਹਾ ਗਿਆ ਹੈ, ਵਿਚ ਸਾਖੀਆਂ, ਜਨਮਸਾਖੀਆਂ, ਪਰਚੀਆਂ, ਗੋਸ਼ਟਾਂ, ਮਸਲੇ, ਸੁਖਨ ਅਤੇ ਬਚਨ ਆ ਜਾਂਦੇ ਹਨ। ਜਿਨ੍ਹਾਂ ਬਾਰੇ ਰੂਪਾਂ ਵਿਚ ਜਿਥੇ ਵਖੱਰਤਾਵਾਂ ਹਨ, ਉਥੇ ਇਨ੍ਹਾਂ ਵਿਚਲਾ ਸਾਂਝਾ ਤੱਤ ਬਿਰਤਾਂਤ ਅਥਵਾ ਘਟਨਾਵਾਂ ਦੀ ਪੇਸ਼ਕਾਰੀ ਦਾ ਹੈ। ਸਾਖੀਆਂ ਅਤੇ ਜਨਮਸਾਖੀਆਂ ਵਿਚ ਵਧੇਰੇ ਕਰਕੇ ਗੁਰੂ ਨਾਨਕ ਦੇਵ ਜੀ ਦਾ ਜੀਵਨ-ਬਿਰਤਾਂਤ ਪੇਸ਼ ਹੋਇਆ ਹੈ ਜਦ ਕਿ ਪਰਚੀਆਂ ਵਿਚ ਕੇਵਲ ਭਗਤਾਂ ਦਾ ਅਤੇ ਭਗਤ ਵੀ ਉਹ ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਮਸਲੇ ਇਸਲਾਮੀ ਧਰਮ ਆਗੂਆਂ ਬਾਰੇ ਮਖ਼ਸੂਸ ਹਨ। ਕਹਿਣ ਦਾ ਭਾਵ ਇਹ ਹੈ ਕਿ ਇਹ ਸਾਡੇ ਵਾਰਤਕ ਰੂਪ ਆਪੋ ਆਪਣੀ ਵਸਤੂ-ਸਮੱਗਰੀ ਕਰਕੇ ਭਾਵੇਂ ਵੱਖ ਵੱਖ ਹਨ ਪਰ ਇਨ੍ਹਾਂ ਵਿਚ ਪ੍ਰਯੋਜਨ ਦੀ ਸਾਂਝ ਵੀ ਵੇਖੀ ਜਾ ਸਕਦੀ ਹੈ।

ਮੱਧਕਾਲੀ ਪੰਜਾਬੀ ਵਾਰਤਕ ਦੇ ਇਤਿਹਾਸ ਉਪਰ ਨਜ਼ਰ ਮਾਰੀਏ ਤਾਂ ਪਤਾ ਲਗਦਾ ਹੈ ਕਿ ਇਹ ਨਾਇਕ-ਕੇਂਦ੍ਰਿਤ ਹੈ। ਪੰਜਾਬੀਆਂ ਨੂੰ ਸਮੇਂ ਸਮੇਂ ਜਿਹੜੇ ਨਾਇਕ ਮਿਲੇ, ਉਨ੍ਹਾਂ ਦੇ ਜੱਸ ਗਾਇਨ ਲਈ ਵਾਰਤਕ ਰੂਪ ਵੀ ਵੱਖ ਵੱਖ ਚੁਣੇ। ਸਭ ਤੋਂ ਪਹਿਲੇ ਦੇ ਮਹਾਂਨਾਇਕ ਗੁਰੂ ਨਾਨਕ ਦੇਵ ਜੀ ਸਨ, ਇਸ ਲਈ ਉਨ੍ਹਾਂ ਦੀ ਵਡਿਆਈ ਵਿਚ ਸਾਖੀਆਂ, ਜਨਮਸਾਖੀਆਂ ਅਤੇ ਗੋਸ਼ਟਾਂ ਲਿਖੀਆਂ ਗਈਆਂ। ਏਸੇ ਤੱਥ ਨੂੰ ਧਿਆਨ ਵਿਚ ਰੱਖਦਿਆਂ ਹੀ ਪ੍ਰੋ. ਪੂਰਨ ਸਿੰਘ ਦੇ ਪੰਜਾਬੀ ਨੂੰ ਗੁਰੂ ਨਾਨਕ ਦੇਵ ਜੀ ਦੇ ਮੰਦਰਾਂ ਦੀਆਂ ਛਾਵਾਂ ਦੇ ਆਲੇ ਦੁਆਲੇ ਵਿਚ ਪਲਿਆ ਮੰਨਿਆ ਹੈ। ਗੁਰੂ ਸਾਹਿਬਾਨ ਨਾਲ ਗੁਰਗੱਦੀ ਪਰੰਪਰਾ ਖਤਮ ਹੋ ਗਈ ਜਿਸ ਨਾਲ ਵੱਡੇ ਕੱਦ ਬੁੱਤ ਅਤੇ ਮਹੱਤਵ ਵਾਲੇ ਨਾਇਕ ਲੋਪ ਹੋ ਗਏ। ਅਠਾਰ੍ਹਵੀਂ ਸਦੀ ਵਿਚ ਗੁਰੂ ਸਾਹਿਬਾਨ ਤੋਂ ਬਾਅਦ ਦੇ ਵਰੋਸਏ ਹੋਏ ਸਿੱਖ ਪੰਜਾਬੀ ਵਾਰਤਕ ਦੇ ਨਾਇਕ ਬਣਦੇ ਹਨ ਜਾਂ ਫਿਰ ਸੰਤ ਭਗਤ। ਉਨ੍ਹਾਂ ਸੰਤਾਂ ਭਗਤਾਂ ਦੀ ਮਹਿਮਾ ਕਰਨ ਲਈ ਸ਼ਰਧਾਵਾਨਾਂ ਨੇ ਇਕ ਨਵਾਂ ਵਾਰਤਕ ਰੂਪ ਵਰਤਣਾ ਸ਼ੁਰੂ ਕਰ ਦਿੱਤਾ ਜਿਸ ਨੂੰ ਪਰਚੀ ਕਿਹਾ ਜਾਣ ਲੱਗਾ। ਮੱਧਕਾਲੀ ਸੰਤਾਂ ਭਗਤਾਂ ਵਿਚ ਭਗਤ ਰਵਿਦਾਸ ਦਾ ਨਾਂ ਪ੍ਰਮੁੱਖ ਭਗਤਾਂ ਵਿਚ ਆਉਂਦਾ ਹੈ ਕਿਉਂਕਿ ਉਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ਜਿਸ ਕਰਕੇ ਇਨ੍ਹਾਂ ਬਾਰੇ ਵੀ ਪਰਚੀਆਂ ਲਿਖੀਆਂ ਗਈਆਂ।

'ਪਰਚੀ' ਸ਼ਬਦ ਸੰਸਕ੍ਰਿਤ ਸ਼ਬਦ ਪਰਿਚਯ ਤੋਂ ਬਣਿਆ ਹੈ ਜਿਸ ਦਾ ਭਾਵ ਹੈ ਜਾਣ ਪਛਾਣ। ਹਿੰਦੀ ਵਿਚ ਇਸ ਸ਼ਬਦ ਵਿਚ ਮਾਮੂਲੀ ਤਬਦੀਲੀ ਕਰਕੇ 'ਪਰਿਚਯੀ' ਬਣਾ ਲਿਆ ਗਿਆ ਜਦ ਕਿ ਪੰਜਾਬੀ ਵਿਚ ਇਸ ਦੇ ਤਦਭਵੀਕਰਣ ਕਰਕੇ ਪਰਚੀ ਬਣਾ ਲਿਆ ਗਿਆ ਹੈ। ਮੱਧਕਾਲ ਵਿਚ ਇਨ੍ਹਾਂ ਸੰਤਾਂ ਭਗਤਾਂ ਦੇ ਪ੍ਰਭਾਵ ਕਾਰਣ ਢੇਰ ਸਾਰਾ ਪਰਚੀ ਸਾਹਿਤ ਰਚਿਆ ਗਿਆ। ਇਕ ਪਰਚੀ ਵਿਚ ਕਿਸੇ ਨਾਇਕ ਦੀਆਂ ਪ੍ਰਮੁੱਖ ਜੀਵਨ ਘਟਨਾਵਾਂ ਚਿਤ੍ਰਿਤ ਕੀਤੀਆਂ ਜਾਂਦੀਆਂ ਹਨ। ਇਹ ਕਵਿਤਾ ਵਿਚ ਵੀ ਹੋ ਸਕਦੀ ਹੈ ਅਤੇ ਵਾਰਤਕ ਵਿਚ ਵੀ, ਭਾਵੇਂ ਵਧੇਰੇ ਗਿਣਤੀ ਵਾਰਤਕ ਵਿਚ ਲਿਖੀਆਂ ਗਈਆਂ ਪਰਚੀਆਂ ਦੀ ਹੈ। ਇਨ੍ਹਾਂ ਪਰਚੀਆਂ ਵਿਚ ਨਾਇਕ ਚਿਤ੍ਰਣ ਲਈ ਜਿਹੜੀਆਂ ਘਟਨਾਵਾਂ ਦੀ ਚੋਣ ਕੀਤੀ ਗਈ ਹੈ ਉਹ ਵਧੇਰੇ ਕਰਕੇ ਭਗਤ ਦੀ ਆਪਣੀ ਰਚੀ ਬਾਣੀ ਵਿਚ ਪ੍ਰਾਪਤ ਸੰਕੇਤਾਂ ਅਤੇ ਜਾਂ ਫਿਰ ਦਿਵ-ਦੰਤੀਆਂ ਦੇ ਰੂਪ ਵਿਚ ਮਿਲਦੀਆਂ ਹਨ। ਇਸ ਦਾ ਇਕ

ਪ੍ਰੋਫੈਸਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਕਾਰਣ ਤਾਂ ਇਹ ਹੈ ਕਿ ਲੋਕ-ਮਨ ਨੇ ਇਹ ਸਵੀਕਾਰ ਕੀਤਾ ਹੋਇਆ ਹੈ ਕਿ ਭਗਤਾਂ ਦੇ ਸ਼ਬਦ ਅਸਲ ਵਿਚ ਉਸ ਦੇ ਅਧਿਆਤਮਕ ਅਤੇ ਸਮਾਜਕ ਅਨੁਭਵ ਹੀ ਹਨ। ਭਗਤ ਰਵਿਦਾਸ ਬਾਰੇ ਲਿਖੀ ਗਈ ਭਾਈ ਦਰਬਾਰੀ ਦੀ ਪਰਚੀ ਵੀ ਏਸੇ ਪ੍ਰਕਾਰ ਦੀ ਹੈ। ਇਸ ਤੋਂ ਪਹਿਲਾਂ ਕਿ ਪਰਚੀ ਭਗਤ ਰਵਿਦਾਸ ਬਾਰੇ ਕੋਈ ਗੱਲ ਕੀਤੀ ਜਾਵੇ ਇਹ ਢੁਕਵਾਂ ਪ੍ਰਤੀਤ ਹੁੰਦਾ ਹੈ ਕਿ ਭਾਈ ਦਰਬਾਰੀ ਬਾਰੇ ਸੰਖੇਪ ਵਿਚ ਜਾਣਕਾਰੀ ਪ੍ਰਾਪਤ ਕੀਤੀ ਜਾਵੇ।

ਡਾ. ਗੁਰਚਰਨ ਸਿੰਘ ਦੇ ਅਨੁਸਾਰ ਕਵੀ ਦਰਬਾਰੀ ਦਾ ਜਨਮ ਅਜਕਲ੍ਹ ਦੇ ਜ਼ਿਲ੍ਹਾ ਮੋਗਾ ਦੇ ਇਕ ਪਿੰਡ ਵੈਰੋਕੇ ਵਿਖੇ 1723-24 ਈ. ਨੂੰ ਹੋਇਆ ਅਤੇ ਦੇਹਾਂਤ 1803 ਈ. ਤੋਂ ਪਿਛੋਂ। ਇਸ ਦਾ ਸਬੰਧ ਮਿਹਰਬਾਨ ਸੰਪਰਦਾਇ ਨਾਲ ਦੱਸਿਆ ਜਾਂਦਾ ਹੈ। ਇਸ ਦੀ ਸਾਰੀ ਰਚਨਾ 919 ਪਤ੍ਰਿਆਂ ਤੇ ਫੈਲੀ ਇਕ ਵਡ-ਆਕਾਰੀ ਗ੍ਰੰਥ ਵਿਚ ਸੰਕਲਿਤ ਹੈ ਜਿਸ ਦਾ ਨਾਂ 'ਹਰਿ ਦਾਸ ਕੀ ਪੋਥੀ' ਹੈ। ਇਸ ਪੋਥੀ ਦੇ ਇਕ ਭਾਗ ਵਿਚ ਪਰਚੀਆਂ ਭਗਤਾਂ ਦੀਆਂ ਹਨ ਜਿਸ ਉਪਰ ਖੋਜ-ਪ੍ਰਬੰਧ ਲਿਖ ਕੇ ਉਕਤ ਡਾ. ਗੁਰਚਰਨ ਸਿੰਘ ਨੇ ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਤੋਂ 1981 ਵਿਚ ਪੀ-ਐਚ.ਡੀ. ਦੀ ਡਿਗਰੀ ਹਾਸਲ ਕੀਤੀ। 31 ਸ਼ਲੋਕ, ਸ਼ੋਧ-ਕਾਰਜ, 78 ਦੋ ਪ੍ਰਕਾਸ਼ਿਤ ਪੁਸਤਕਾਂ ਦੇ ਰੂਪ ਵਿਚ ਪ੍ਰਾਪਤ ਹੈ। ਉਸ ਦੀ ਪਹਿਲੀ ਪੁਸਤਕ ਪਰਚੀਆਂ ਭਗਤਾਂ ਦੀਆਂ- ਦਰਬਾਰੀ ਦਾਸ ਕ੍ਰਿਤ ਵਿਵੇਚਨਾਤਮਕ ਅਧਿਐਨ ਹੈ, ਜਦ ਕਿ ਦੂਜੀ ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਦੀਆਂ ਹੈ। ਪਹਿਲੀ ਪੁਸਤਕ ਵਿਚ ਪਰਚੀਆਂ ਦਾ ਅਧਿਐਨ ਹੈ ਜਦ ਕਿ ਦੂਜੀ ਵਿਚ ਇਨ੍ਹਾਂ ਦਾ ਮੂਲ ਪਾਠ ਦਿੱਤਾ ਗਿਆ ਹੈ। ਇਹ ਦੋਵੇਂ ਯਤਨ ਸਾਡੀ ਪ੍ਰਸੰਸਾ ਦੇ ਹੱਕਦਾਰ ਹਨ ਪਰ ਪਰਚੀਆਂ ਦੇ ਗਹਿਨ ਅਧਿਐਨ ਦੀ ਲੋੜ ਅਜੇ ਵੀ ਬਾਕੀ ਬਣੀ ਹੋਈ ਹੈ। ਅਸੀਂ ਇਸ ਸੰਗ੍ਰਹਿ ਵਿਚੋਂ ਅਜ ਦੇ ਪ੍ਰਸੰਗ ਅਨੁਕੂਲ ਕੇਵਲ ਇਕ 'ਪਰਚੀ ਭਗਤ ਰਵਿਦਾਸ' ਹੀ ਚੁਣੀ ਹੈ, ਇਸ ਗ੍ਰੰਥ ਵਿਚ 30 ਭਗਤਾਂ ਦੀਆਂ ਪਰਚੀਆਂ ਹਨ ਜਿਨ੍ਹਾਂ ਵਿਚੋਂ ਭਗਤ ਨਾਮਦੇਵ, ਭਗਤ ਕਬੀਰ ਅਤੇ ਭਗਤ ਰਵਿਦਾਸ ਦੀਆਂ ਪਰਚੀਆਂ ਅਕਾਰ ਵਿਚ ਲੰਮੇਰੀਆਂ ਹਨ।

ਪਰਚੀ ਭਗਤ ਰਵਿਦਾਸ ਵਿਚ ਭਾਈ ਦਰਬਾਰੀ ਨੇ ਭਗਤ ਜੀ ਦੇ ਜੀਵਨ ਨਾਲ ਸੰਬੰਧਿਤ ਸੱਤ ਮੁੱਖ ਅਤੇ ਛੇ ਲਘੂ ਕਥਾਵਾਂ ਬਿਆਨ ਕੀਤੀਆਂ ਹਨ। ਇਨ੍ਹਾਂ ਵਿੱਚ ਕੁਝ ਕਵੀ ਦੀ ਮੌਲਿਕ ਘਾੜ੍ਹਤ ਹਨ ਜਦਕਿ ਕੁਝ ਅਜੇਹੀਆਂ ਹਨ ਜਿਸ ਦੇ ਸੰਕੇਤ ਇਸ ਤੋਂ ਪਹਿਲਾਂ ਸਾਨੂੰ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਵੀ ਮਿਲ ਜਾਂਦੇ ਹਨ। ਇਨ੍ਹਾਂ ਕਥਾਵਾਂ ਵਿਚ ਭਗਤ ਜੀ ਦੇ ਪੂਰਬਲੇ ਜਨਮ ਦੀ ਕਥਾ, ਬ੍ਰਾਹਮਣ ਤੇ ਰਵਿਦਾਸ ਦਾ ਸਾਲਗਰਾਮ ਨੂੰ ਲੈ ਕੇ ਸੰਵਾਦ, ਰਾਮਾਨੰਦ ਨੂੰ ਗੁਰੂ ਧਾਰਨਾ, ਕਸੀਰਾ ਗੰਗਾ ਦੀ ਭੇਟ ਕਰਨਾ, ਪੰਡਤਾਂ ਨਾਲ ਗਿਆਨ ਤੇ ਸੁਲਤਾਨ ਦੀ ਤਸੱਲੀ, ਰਵਿਦਾਸ ਤੇ ਪੰਡਤਾਂ ਵਲੋਂ ਲਈ ਗਈ ਪ੍ਰੀਖਿਆ ਅਤੇ ਦਰਗਾਹ ਵਿਚ ਹਾਜ਼ਰ ਹੋਣ ਲਈ ਮੁਹਲਤ ਮੰਗਣਾ ਆਦਿ ਕਥਾਵਾਂ ਸ਼ਾਮਲ ਹਨ। ਇਨ੍ਹਾਂ ਵਿਚ ਕਸੀਰਾ ਗੰਗਾ ਨੂੰ ਭੇਟ ਕਰਨ ਦੀ ਕਥਾ ਭਾਈ ਗੁਰਦਾਸ ਤੋਂ ਪ੍ਰਾਪਤ ਕੀਤੀ ਲਗਦੀ ਹੈ। ਭਗਤ ਰਵਿਦਾਸ ਦੇ ਪੂਰਬਲੇ ਜਨਮ ਦੀ ਕਥਾ, ਭਾਈ ਦਰਬਾਰੀ ਦੀ ਜ਼ਬਾਨੀ, ਇਹ ਹੈ ਕਿ ਉਹ ਪਹਿਲਾਂ ਖੱਤਰੀ ਸੀ। ਉਸ ਦੇ ਗੁਆਂਢ ਇਕ ਮਛੇਰਾ ਰਹਿੰਦਾ ਸੀ ਜਿਸ ਦੇ ਘਰੋਂ ਮੱਛੀ ਮਾਸ ਦੀ ਗੰਧ ਰਵਿਦਾਸ ਦੇ ਘਰ ਤਕ ਜਾਂਦੀ ਸੀ ਤੇ ਉਸ ਦਾ ਮਾਸ ਖਾਣ ਨੂੰ ਜੀਅ ਤਾਂ ਲਲਚਾਉਂਦਾ ਸੀ ਪਰ ਲੋਕ ਲਾਜ ਦੇ ਡਰੋਂ ਉਹ ਖਾ ਨਹੀਂ ਸੀ ਸਕਦਾ। ਰਵਿਦਾਸ ਭਜਨੀਕ ਵੀ ਸੀ। ਇਸ ਲਈ ਭਜਨ ਕਰਕੇ ਉਸ ਨੂੰ ਮਨੁੱਖੀ ਜੂਨ ਨਸੀਬ ਹੋਈ ਜਦਕਿ ਮਾਸ ਖਾਣ ਦੀ ਤ੍ਰਿਸ਼ਨਾ ਕਰਕੇ ਉਸਦਾ ਜਨਮ ਚਮਿਆਰ ਕੁਲ ਵਿਚ ਹੋਇਆ :

*ਮਨ ਮਹਿ ਚਿਤਵੈ ਲੇਵੋ ਖਾਇ।*
*ਖਤਰੀ ਜਨਮ ਨ ਖਾਯਾ ਜਾਇ।*
*ਇਵ ਹੀ ਚਿਤਵਤ ਔਧ ਵਿਹਾਨੀ।*
*ਏਓ ਸੁਨੀ ਰਵਿਦਾਸ ਕਹਾਨੀ।*

*ਮਾਸ ਖ਼ਾਸ ਕੈ ਲੋਭ ਪਿਆਰ ।*

*ਖਤਰੀ ਤੇ ਹੋਇਯਾ ਚਮਿਆਰ ।*

ਪਰਚੀ ਦੀ ਦੂਜੀ ਕਥਾ ਅਨੁਸਾਰ ਇਕ ਵਾਰੀ ਇਕ ਬ੍ਰਾਹਮਣ ਜੁੱਤੀ ਗੰਢਾਉਣ ਲਈ ਭਗਤ ਜੀ ਦੇ ਪਾਸ ਆਇਆ। ਚਮੜੇ ਨੂੰ ਸਵਾਹਰਾ ਕਰਨ ਅਤੇ ਆਰ ਨਾਲ ਕੱਟਣ ਲਈ ਉਸ ਨੇ ਇਕ ਸਿਲ ਰੱਖੀ ਹੋਈ ਸੀ ਜਿਸ ਉਪਰ ਉਹ ਕਦੀ ਕਦੀ ਛਿੱਤਰ ਵੀ ਝਾੜਦਾ। ਪੱਥਰ-ਪੂਜ ਬ੍ਰਾਹਮਣ ਨੂੰ ਇਹ ਗੱਲ ਬੁਰੀ ਲੱਗੀ ਕਿ ਰਵਿਦਾਸ ਪੱਥਰ ਉਤੇ ਜੁੱਤੀਆਂ ਝਾੜਦਾ ਹੈ। ਉਸ ਨੇ ਉਹ ਪੱਥਰ ਮੁਫ਼ਤ ਜਾਂ ਕੀਮਤ ਦਾ ਮੰਗ ਲਿਆ। ਰਵਿਦਾਸ ਦੇ ਬਾਰ ਬਾਰ ਨਾਂਹ ਕਰਨ ਤੇ ਪੱਥਰ ਦਾ ਮੁੱਲ ਵਧਦਾ ਗਿਆ ਤੇ ਆਖ਼ਰ ਬ੍ਰਾਹਮਣ ਨੇ ਇਕ ਲੱਖ ਟਕੇ ਵਿਚ ਉਹ ਸਿਲ ਖਰੀਦ ਲਈ। ਬ੍ਰਾਹਮਣ ਨੇ ਉਸ ਪੱਥਰ ਦੀ ਪੂਜਾ ਅਰਾਧਨਾ ਸ਼ੁਰੂ ਕਰ ਦਿੱਤੀ ਪਰ ਪਰਮਾਤਮਾ ਨਾ ਪਸੀਜਿਆ। ਏਨੇ ਨੂੰ ਅਕਾਸ਼ਵਾਣੀ ਹੋਈ ਕਿ ਉਹ ਪੱਥਰ ਰਵਿਦਾਸ ਨੂੰ ਵਾਪਸ ਕਰ ਦੇਵੇ ਪਰ ਪੰਡਿਤ ਨ ਮੰਨਿਆ। ਫਲਸਰੂਪ ਬ੍ਰਾਹਮਣ ਕੰਗਾਲ ਹੋ ਗਿਆ ਅਤੇ ਉਸਦੀ ਪਤਨੀ ਤੇ ਪੁੱਤਰ ਵੀ ਮਰ ਗਏ। ਭੈਅਭੀਤ ਹੋਇਆ ਬ੍ਰਾਹਮਣ ਉਹ ਪੱਥਰ ਰਵਿਦਾਸ ਨੂੰ ਵਾਪਸ ਕਰ ਗਿਆ। ਭਗਤ ਜੀ ਦੀ ਕਿਰਪਾ ਅਤੇ ਉਸ ਦੀ ਅਧੀਨਗੀ ਨਾਲ ਬ੍ਰਾਹਮਣ ਨੂੰ ਭਗਵਾਨ ਦੇ ਦਰਸ਼ਨ ਹੋ ਗਏ ਅਤੇ ਉਸ ਨੇ ਖੁਸ਼ ਹੋ ਕੇ ਉਸ ਦਾ ਮਾਲ ਦੌਲਤ, ਪੁੱਤਰ ਅਤੇ ਪਤਨੀ ਸਹੀ ਸਲਾਮਤ ਉਸ ਨੂੰ ਵਾਪਸ ਕਰ ਦਿਤੇ :

*ਸੰਸਾਰ ਸੋਭਾ ਕੁਲ ਕੋ ਸਭ ਦੀਨੀ ।*

*ਐਸੀ ਕਿਰਪਾ ਠਾਕੁਰ ਕੀਨੀ ।*

*ਵਿਦਿਆ ਹੋਇ ਬਿਪ ਘਰੀ ਸਿਧਾਯਾ ।*

*ਆਗੈ ਲਾਗਾ ਆਯਾ ।*

*ਧਨੁ ਪੁੱਤਰ ਤ੍ਰਿਆ ਪੁਨਿ ਆਈ ।*

*ਬਾਮਨੁ ਉਪਰ ਭਏ ਸਹਾਈ ।*

ਤੀਜੀ ਸਾਖੀ ਰਾਮਾਨੰਦ ਨੂੰ ਗੁਰੂ ਧਾਰਨ ਦੇ ਬਾਰੇ ਹੈ। ਰਾਮਾਨੰਦ ਦੀ ਸ਼ੁਹਰਤ ਸੁਣ ਕੇ ਭਗਤ ਰਵਿਦਾਸ ਉਸ ਨੂੰ ਗੁਰੂ ਧਾਰਨ ਗਿਆ ਪਰ ਰਾਮਾਨੰਦ ਨੇ ਚਮਿਆਰ ਦਾ ਗੁਰੂ ਬਣਨ ਤੋਂ ਨਾਂਹ ਕਰ ਦਿੱਤੀ। ਭਗਤ ਰਵਿਦਾਸ ਨੇ ਇਕ ਸ਼ਬਦ ਸੁਣਾਇਆ ਜਿਸ ਤੋਂ ਖੁਸ਼ ਹੋ ਕੇ ਰਾਮਾਨੰਦ ਨੇ ਉਸਨੂੰ ਆਪਣਾ ਚੇਲਾ ਬਣਾ ਲਿਆ। ਰਵਿਦਾਸ ਦਾ ਭਗਤੀ ਭਾਵ ਅਤੇ ਪਰਮਾਤਮਾ ਪ੍ਰਤਿ ਸਮਰਪਣ ਦੇਖ ਕੇ ਬ੍ਰਾਹਮਣਾਂ ਨੇ ਸਮੇਂ ਦੇ ਬਾਦਸ਼ਾਹ ਕੋਲ ਚੁਗਲੀ ਖਾਧੀ ਕਿ ਉਸ ਨੂੰ ਤਾਂ ਪੂਜਾ ਅਰਚਨਾ ਦਾ ਕੋਈ ਹੱਕ ਨਹੀਂ, ਪਰ ਉਹ ਬ੍ਰਾਹਮਣ ਵਾਂਗ ਠਾਕੁਰ ਦੀ ਪੂਜਾ ਕਰਦਾ ਹੈ। ਬਾਦਸ਼ਾਹ ਨੇ ਭਗਤ ਜੀ ਨੂੰ ਸੱਦ ਭੇਜਿਆ। ਰਵਿਦਾਸ ਡਰਦਾ ਮਾਰਾ ਆਪਣਾ ਸਾਰਾ ਕੁਨਬਾ ਇਕੱਠਾ ਕਰਕੇ ਜਾ ਪੇਸ਼ ਹੋਇਆ। ਸੁਲਤਾਨ ਨੇ ਭਗਤ ਨੂੰ ਕੋਈ ਕਰਾਮਾਤ ਵਿਖਾਉਣ ਲਈ ਕਿਹਾ। ਇਤਫਾਕ-ਵੱਸ ਉਸੇ ਵੇਲੇ ਕੁਝ ਲੋਕ ਗੰਗਾ-ਇਸ਼ਨਾਨ ਨੂੰ ਜਾ ਰਹੇ ਸਨ। ਭਗਤ ਨੇ ਇਕ ਦਮੜੀ ਗੰਗਾ ਨੂੰ ਭੇਟ ਕਰਨ ਲਈ ਸੰਗਤ ਨੂੰ ਦੇਂਦਿਆਂ ਕਿਹਾ ਕਿ ਉਹ ਦਮੜੀ ਤਾਂ ਹੀ ਭੇਟਾ ਕਰਨ ਜੇ ਗੰਗਾ ਆਪ ਹੱਥ ਕੱਢ ਕੇ ਉਸ ਨੂੰ ਪ੍ਰਾਪਤ ਕਰੇ। ਅਜੇਹਾ ਹੀ ਹੋਇਆ:

*ਇਹਿ ਅਰਦਾਸ ਜਬ ਆਖਿ ਵਖਾਣੀ ।*

*ਗੰਗਾ ਤੇ ਨਿਕਸੀ ਤਬ ਬਾਣੀ ।*

*ਸੁਣ ਰੇ ਪੂਤ ਕਹੈ ਮਹਿਤਾਰੀ ।*

*ਵਡਿ ਭਾਗਿ ਭਏ ਰਵਿਦਾਸ ਹਿਤਾਰੀ ।*

*ਜਲ ਤੇ ਬਾਹਰਿ ਨਿਕਸੀ ਭੁਜਾ ।*

*ਆਪ ਖਿਨਾਸਨਿ ਧਰਮ ਕੀ ਪੂਜਾ ।*

*ਦੇਹੁ ਕਸੀਰਾ ਮੁਖ ਤੇ ਮੰਗੈ ।*

*ਚੌਪਟਿ ਸੁਣੀਏ ਨਾਹਿਨ ਸੰਗੈ ।*

ਅੱਖੀਂ ਵੇਖਿਆ ਕੌਤਕ ਸੰਗਤ ਨੇ ਸੁਲਤਾਨ ਨੂੰ ਕਹਿ ਸੁਣਾਇਆ ਪਰ ਉਸ ਨੂੰ ਪਰਤੀਤ ਨ ਆਈ। ਉਸ ਨੇ ਫਿਰ ਰਵਿਦਾਸ ਜੀ ਨੂੰ ਬੁਲਾ ਭੇਜਿਆ ਅਤੇ ਉਥੇ ਹੀ ਕੋਈ ਕਰਾਮਾਤ ਵਿਖਾਉਣ ਨੂੰ ਕਿਹਾ। ਭਗਤ ਜੀ ਨੇ ਉਸਨੂੰ ਅਗਲੇ ਦਿਨ ਉਸ ਦੀ ਦੁਕਾਨ ਤੇ ਆਉਣ

ਲਈ ਕਿਹਾ। ਅਗਲੇ ਦਿਨ ਸੁਲਤਾਨ ਜਦ ਉਥੇ ਗਿਆ ਤਾਂ ਭਗਤ ਜੀ ਨੇ ਉਸ ਨੂੰ ਥੱਲੇ ਵਿਛਾਏ ਹੋਏ ਚਮੜੇ ਦਾ ਕੋਨਾ ਚੁੱਕਣ ਕੇ ਵੇਖਣ ਲਈ ਕਿਹਾ। ਸੁਲਤਾਨ ਚਮੜੇ ਦੇ ਉਸ ਕੋਨੇ ਥੱਲੇ ਵਗਦੀ ਗੰਗਾ ਵੇਖ ਕੇ ਹੈਰਾਨ ਰਹਿ ਗਿਆ ਤੇ ਲੱਗਾ ਉਸ ਦਾ ਜੱਸ ਕਰਨ। ਇਹ ਸਭ ਕੁਝ ਵੇਖਣ ਦੇ ਬਾਵਜੂਦ ਹੰਕਾਰੀ ਪੰਡਿਤਾਂ ਦੀ ਤਸੱਲੀ ਨ ਹੋਈ, ਉਨ੍ਹਾਂ ਰਾਜੇ ਕੋਲ ਫਿਰ ਜਾ ਚੁਗਲੀ ਖਾਧੀ। ਭਾਵੇਂ ਰਾਜੇ ਨੂੰ ਭਗਤ ਜੀ ਦੀ ਦੈਵੀ ਸ਼ਕਤੀ ਦਾ ਅਹਿਸਾਸ ਹੋ ਚੁੱਕਾ ਸੀ, ਪਰ ਪੰਡਤਾਂ ਦਾ ਮੂੰਹ ਰੱਖਣ ਲਈ ਉਸ ਨੇ ਫਿਰ ਭਗਤ ਜੀ ਨੂੰ ਪ੍ਰੀਖਿਆ ਵਿਚ ਪਾ ਦਿੱਤਾ। ਰਵਿਦਾਸ ਜੀ ਨੇ ਪੰਡਤਾਂ ਨੂੰ ਤਰਲੇ ਵਾਸਤੇ ਪਾਏ ਪਰ ਘਮੰਡੀ ਪੰਡਿਤ ਨਾ ਪਸੀਜੇ, ਉਲਟਾ ਜ਼ਿੱਦ ਕਰਨ ਲੱਗੇ ਕਿ ਜਿਸ ਸਾਲਗ੍ਰਾਮ ਦੀ ਉਹ ਪੂਜਾ ਕਰਦਾ ਹੈ, ਉਹ ਉਨ੍ਹਾਂ ਨੂੰ ਵਾਪਸ ਕਰ ਦੇਵੇ। ਦੁਖੀ ਹੋਏ ਭਗਤ ਨੇ ਮਰਯਾਦਾ ਅਨੁਸਾਰ ਸਾਲਗ੍ਰਾਮ ਨੂੰ ਇਕ ਥਾਂ ਟਿਕਾਅ ਦਿੱਤਾ ਤੇ ਪੰਡਤਾਂ ਨੂੰ ਕਿਹਾ ਕਿ ਉਹ ਲੈ ਲੈਣ। ਕਰਨੀ ਰੱਬ ਦੀ ਜਦ ਉਹ ਪੱਥਰ ਨੂੰ ਛੂਹਣ ਲੱਗੇ ਤਾਂ ਉਹ ਸ਼ੇਰ ਰੂਪ ਹੋ ਕੇ ਪੰਡਤਾਂ ਪਿੱਛੇ ਦੌੜਨ ਲੱਗਾ। ਪੰਡਤਾਂ ਨੂੰ ਜਾਨ ਦੇ ਲਾਲੇ ਪੈ ਗਏ ਤੇ ਉਹ ਲੱਗੇ ਭਗਤ ਜੀ ਦੇ ਬਚਾਅ ਕਰਨ ਲਈ, ਹਾੜੇ ਕੱਢਣ। ਰਵਿਦਾਸ ਦੇ ਮਨ ਵਿਚ ਦਇਆ ਆ ਗਈ ਤੇ ਉਹੋ ਸ਼ੇਰ ਬੱਚੇ ਦਾ ਰੂਪ ਧਾਰ ਕੇ ਉਸ ਦੇ ਮੋਢਿਆ ਤੇ ਆਣ ਬੈਠਾ :

*ਰਵਿਦਾਸ ਭਗਤ ਦੀ ਸੁਨਿ ਅਰਦਾਸਿ।*
*ਰੂਪ ਵਟਾਇ ਆਯਾ ਜਨ ਪਾਸਿ।*
*ਬਾਲਕ ਰੂਪ ਭਯਾ ਤਤਕਾਲ।*
*ਦੇਖਹਿ ਸਗਲੇ ਲੋਕ ਨਿਹਾਲ*
*ਰਵਿਦਾਸ ਭਗਤ ਦੇ ਕਾਂਧੇ ਚੜੇ।*
*ਰਾਵ ਰੰਕ ਦੇਖੇ ਸਭ ਖੜੇ।*
*ਧੰਨੁ ਧੰਨੁ ਸਭ ਕੋ ਮੁਖਿ ਭਾਖੇ।*
*ਰਵਿਦਾਸ ਭਗਤ ਦੀ ਉਪਮਾ ਆਖੇ।*

ਇਕ ਵਾਰ ਭਗਤ ਰਵਿਦਾਸ ਦਾ ਪੁੱਤਰ ਮਰਨ ਲਗਾ ਤਾਂ ਉਸ ਦੀ ਪਤਨੀ ਰੁਦਨ ਕਰਦੀ ਹੋਈ ਉਸ ਕੋਲ ਆਈ ਤੇ ਉਸ ਦੀਆਂ ਲਗੀ ਤਰਲੇ ਮਿੰਨਤਾਂ ਕਰਨ ਕਿ ਉਹ ਉਸ ਨੂੰ ਬਚਾਅ ਲਵੇ। ਪਤਨੀ ਨੇ ਦਲੀਲ ਇਹ ਦਿੱਤੀ ਕਿ ਉਹ ਆਪ ਤਾਂ ਸੰਸਾਰਕਤਾ ਤੋਂ ਨਿਰਲੇਪ ਹੈ, ਪਰ ਉਸ ਦੀ ਸੰਸਾਰ ਨਾਲ ਸਾਂਝ ਤਾਂ ਉਸ ਦੇ ਪੁੱਤਰ ਕਰਕੇ ਹੀ ਹੈ। ਰਵਿਦਾਸ ਦੀ ਪਰਮਾਤਮਾ ਅੱਗੇ ਅਰਦਾਸ ਤੇ ਪੁੱਤਰ ਨੌ-ਬਰ-ਨੌ ਹੋ ਗਿਆ।

ਪਰਚੀ ਭਗਤ ਰਵਿਦਾਸ ਵਿਚ ਆਖਰੀ ਮਹੱਤਵਪੂਰਣ ਸਾਖੀ ਭਗਤ ਜੀ ਦੇ ਚਲਾਣੇ ਦੀ ਹੈ। ਪਰਮਾਤਮਾ ਨੇ ਭਗਤ ਜੀ ਦੀ ਭਗਤੀ ਸੰਪੂਰਨ ਹੋਈ ਵੇਖ ਕੇ ਆਪਣੇ ਕੋਲ ਸੱਦ ਭੇਜਿਆ ਅਤੇ ਉਸ ਨੂੰ ਲੈਣ ਆਏ ਸਾਰੇ ਭਗਤ। ਰਵਿਦਾਸ ਨੇ ਇੱਕੀ ਦਿਨਾਂ ਦਾ ਸਮਾਂ ਮੰਗਿਆ। ਜਦ ਲੋਕਾਂ ਨੂੰ ਗਿਣਤੀ ਦੇ ਦਿਨਾਂ ਦਾ ਪਤਾ ਲੱਗਿਆ ਤਾਂ ਉਹ ਧੜਾ ਧੜ ਦਰਸ਼ਨਾਂ ਲਈ ਢੁੱਕਣ ਲਗੇ। ਮਿਥੇ ਹੋਏ ਦਿਨ ਤੇ ਭਗਤ ਜੀ ਸੁਰਗਵਾਸ ਹੋ ਗਏ। ਹਿੰਦੂ ਕਹਿਣ ਅਸੀਂ ਸੰਸਕਾਰ ਕਰਨਾ ਹੈ ਅਤੇ ਮੁਸਲਮਾਨ ਕਹਿਣ ਅਸੀਂ ਦਫਨਾਉਣਾ ਹੈ, ਪਰ ਰਵਿਦਾਸ ਜੀ ਤਾਂ ਸਣਦੇਹੀ ਲੋਪ ਹੋ ਚੁੱਕੇ ਸਨ :

*ਕੋਈ ਕਹੈ ਭਗਤ ਭਗਵਾਨ।*
*ਕੋਈ ਕਹੈ ਬਡ ਸੁਰ ਗਯਾਨ।*
*ਹਿੰਦੂ ਬੋਲੈ ਦੇਹ ਜਲਾਇ।*
*ਕਹਹਿ ਤੁਰਕ ਹਮ ਦੇਹਿ ਦਬਾਇ।*
*ਦੋਊ ਝਗਰਹਿ ਆਪਸ ਮਹਿ।*
*ਜਿਨਿ ਕਾਈ ਧਿਰ ਛੋੜੇ ਨਾਹਿ।*
*ਭਯਾ ਅਦ੍ਰਿਸਟ ਰਵਿਦਾਸ ਸਰੀਰੁ।*
*ਦੋਊ ਅਜਬ ਭਏ ਦਿਲਗੀਰ।*

ਇਸ ਪਰਚੀ ਦਾ ਮਹੱਤਵ ਦੋਹਰਾ ਹੈ। ਪਹਿਲਾ ਇਸ ਵਿਚਲੀ ਵਿਚਾਰਧਾਰਾ ਕਰਕੇ ਅਤੇ ਦੂਸਰਾ ਬਿਰਤਾਂਤ ਕਰਕੇ। ਭਾਈ ਦਰਬਾਰੀ ਮਿਹਰਬਾਨ ਸੰਪਰਦਾਇ ਦਾ ਅਨੁਆਈ ਸੀ

ਜਨ ਦਾ ਗੁਰੂ ਗ੍ਰੰਥ ਸਾਹਿਬ ਹੀ ਸੀ। ਏਸੇ ਲਈ ਇਸ ਵਿਚਲੀ ਵਿਚਾਰਧਾਰਾ ਗੁਰਮਤਿ ਵਿਚਾਰਧਾਰਾ ਹੀ ਕਹੀ ਜਾ ਸਕਦੀ ਹੈ। ਹੋਰ ਤਾਂ ਹੋਰ ਇਸ ਪਰਚੀ ਵਿਚ ਕਿਧਰੇ ਕਿਧਰੇ ਭਗਤ ਰਵਿਦਾਸ ਜੀ ਦੇ ਸ਼ਬਦ ਇੰਨ ਬਿੰਨ ਟਾਂਕ ਦਿਤੇ ਗਏ ਹਨ, ਕਿਤੇ ਇਕ ਦੋ ਸਤਰਾਂ ਅਤੇ ਕਿਧਰੇ ਗੁਰਮਤਿ ਵਿਚਾਰਾਂ ਦੀ ਭਾਈ ਦਰਬਾਰੀ ਨੇ ਆਪਣੇ ਸ਼ਬਦਾਂ ਵਿਚ ਵਿਆਖਿਆ ਕਰ ਦਿਤੀ ਹੈ। ਇਕ ਸਾਖੀ ਵਿਚ ਭਗਤ ਜੀ ਦੀ ਪੰਡਤਾਂ ਨਾਲ ਗੋਸ਼ਟਿ ਹੈ। ਪੰਡਤ ਭਗਤ ਜੀ ਨੂੰ ਸੁਆਲ ਕਰਦੇ ਹਨ ਕਿ ਉਹ ਠਾਕਰ ਦੀ ਪੂਜਾ ਕਿਸ ਵਿਧੀ ਨਾਲ ਕਰਦਾ ਹੈ, ਜਿਸ ਕਰਕੇ ਭਗਵਾਨ ਬੜੀ ਜਲਦੀ ਰੀਝ ਜਾਂਦਾ ਹੈ। ਭਗਤ ਜੀ ਉਲਟਾ ਸੁਆਲ ਕਰਦੇ ਹਨ ਕਿ ਪਹਿਲਾਂ ਉਹ ਆਪਣੀ ਪੂਜਾ ਵਿਧੀ ਦੱਸਣ। ਪੰਡਤ ਦੱਸਦੇ ਹਨ ਕਿ ਉਹ ਪਹਿਲਾਂ ਠਾਕਰ ਨੂੰ ਇਸ਼ਨਾਨ ਕਰਾਉਂਦੇ ਹਨ, ਫਿਰ ਤਿਲਕ ਲਾਉਂਦੇ ਹਨ ਅਤੇ ਫੁੱਲ ਦੁੱਧ, ਦਹੀਂ ਅਤੇ ਫਲ ਅਰਪਣ ਕਰਦੇ ਹਨ। ਧੂਫ ਧੁਖਾ ਕੇ ਅਤੇ ਦੀਵੇ ਬਾਲ ਕੇ ਠਾਕਰ ਦੀ ਆਰਤੀ ਉਤਾਰਦੇ ਹਨ। ਭਗਤ ਰਵਿਦਾਸ ਪੰਡਤਾਂ ਨੂੰ ਦੱਸਦਾ ਹੈ ਕਿ ਉਹ ਅਜੇਹਾ ਕੁਝ ਨਹੀਂ ਕਰਦਾ ਕਿਉਂਕਿ ਜਿਨ੍ਹਾਂ ਵਸਤਾਂ ਨੂੰ ਸੁੱਚੀਆਂ ਅਤੇ ਪਵਿੱਤਰ ਜਾਣ ਕੇ ਉਹ ਠਾਕਰ ਨੂੰ ਅਰਪਣ ਕਰਦੇ ਹਨ, ਉਹ ਅਸਲ ਵਿਚ ਸਾਰੀਆਂ ਹੀ ਜੂਠੀਆਂ ਹਨ :

ਦੋਹਰਾ : *ਗੋ ਤਨ ਦੁਧ ਜੁਠਾਰਯਾ ਪੁਰਪ ਭਵਰ ਜਲ ਮੀਨ।*
*ਕਹਾ ਚਰਾਵਉ ਰਾਮ ਕੋ ਚਾਰਨ ਕਛੁ ਨਵੀਨ।*

ਚੌਪਈ : *ਮੋਲਾਗਰ ਬੇੜ੍ਹਿ ਯੋ ਭੁਇਅੰਗਾ*
*ਬਿਖ ਅੰਮ੍ਰਿਤ ਬਸ ਹੈ ਇਕ ਸੰਗਾ।*
*ਧੂਪ ਦੀਪ ਪੁਹਪਨ ਦੀ ਸਾਜਾ।*
*ਐਸੀ ਭਗਤ ਕਰਹਿ ਤੇਰੋ ਦਾਸਾ।*
*ਤਨੁ ਮਨੁ ਅਰਪੋ ਪੂਜ ਚੜਾਵੋ।*
*ਐਸੀ ਭਗਤ ਨਿਰੰਜਨ ਪਾਵੋਂ।*
*ਔਰ ਨ ਜਾਨੋਂ ਪੂਜਾ ਕਾਈ।*
*ਐਸੇ ਕਹਿ ਰਵਿਦਾਸ ਸੁਨਾਈ।*

ਬਿਰਤਾਂਤ ਦੇ ਮਹੱਤਵ ਵਿਚ ਇਸ ਪਰਚੀ ਵਿਚਲੇ ਨਾਇਕ ਦਾ ਸਰੂਪ ਹੈ। ਭਗਤ ਰਵਿਦਾਸ, ਮੱਧਕਾਲੀ ਸੋਚ ਅਤੇ ਸੰਵੇਦਨਾ ਅਨੁਸਾਰ, ਇਕ ਆਦਰਸ਼ਕ ਨਾਇਕ ਵਜੋਂ ਪੇਸ਼ ਹੋਏ ਹਨ। ਮੱਧਕਾਲੀ ਸੋਚ ਵਿਚ ਕਰਾਮਾਤ, ਚਮਤਕਾਰ ਜਾਂ ਰੇਖ ਵਿਚ ਮੇਖ ਮਾਰਨ ਵਾਲੇ ਨੂੰ ਹੀ ਨਾਇਕ ਤਸਲੀਮ ਕੀਤਾ ਜਾਂਦਾ ਸੀ। ਅਸਲ ਵਿੱਚ ਉਦੋਂ ਦੇ ਨਾਇਕ ਦੀ ਪਰਿਭਾਸ਼ਾ ਵਿਚ ਪ੍ਰਕਿਰਤੀ ਦੇ ਉਲਟ ਕਰਮ ਕਰਨ ਵਾਲਾ ਹੀ ਨਾਇਕ ਹੋ ਸਕਦਾ ਸੀ। ਭਗਤ ਰਵਿਦਾਸ ਵੀ ਚਮਤਕਾਰੀ ਸ਼ਖਸੀਅਤ ਦੇ ਮਾਲਕ ਹਨ। ਉਹ ਆਪਣੀ ਕੰਮ ਕਰਨ ਵਾਲੀ ਸਿਲ ਵੱਲਿਓਂ ਗੰਗਾ ਵਗਾਅ ਸਕਦੇ ਹਨ, ਮਰੇ ਪੁੱਤ ਨੂੰ ਜੀਵਿਤ ਕਰ ਸਕਦੇ ਹਨ ਅਤੇ ਪਰਮਾਤਮਾ ਕੋਲ ਜਾਣ ਵਾਸਤੇ ਉਸ ਕੋਲੋਂ ਇੱਕੀ ਦਿਨਾਂ ਦੀ ਮੋਹਲਤ ਵੀ ਮੰਗ ਸਕਦੇ ਹਨ। ਇਹ ਸਾਰਾ ਕੁਝ ਅਜ ਦੀ ਵਿਗਿਆਨਕ ਸੋਚ ਨਾਲ ਭਾਵੇ ਮੇਲ ਨ ਖਾਂਦਾ ਹੋਵੇ, ਪਰ ਮੱਧਕਾਲੀ ਨਾਇਕ ਲਈ ਉਹ ਸਾਰਾ ਕੁਝ ਅਨਿਵਾਰੀ ਸੀ। ਆਖਰੀ ਸਾਖੀ ਦੇ ਸੂਤਰ ਗੁਰੂ ਨਾਨਕ ਦੇਵ ਜੀ ਦੀ ਸਾਖੀ ਨਾਲ ਜੁੜਦੇ ਹਨ ਜੋ ਅਸਲ ਵਿਚ ਭਗਤ ਰਵਿਦਾਸ ਦੀ ਹਿੰਦੂਆਂ ਅਤੇ ਮੁਸਲਮਾਨਾਂ ਵਿਚ ਬਰਾਬਰ ਦੀ ਹਰਮਨਪਿਆਰਤਾ ਦੇ ਸੂਚਕ ਹਨ। ਅਧਿਆਤਮਕ ਸ਼ਬਦਾਂ ਦੇ ਟਾਕਰੇ ਦੁਨਿਆਵੀਂ ਜਾਂ ਸੰਸਾਰਕ ਮਾਨਤਾਵਾਂ ਨੂੰ ਹੇਠ ਦਰਸਾਉਣਾ ਵੀ ਇਸ ਪਰਚੀ ਦੀ ਇਕ ਰਚਨਾ-ਪ੍ਰਯੋਜਨ ਹੈ ਕਿਉਂਕਿ ਪੰਡਤਾਂ ਨੂੰ ਜਿੰਨੀ ਸ਼ਰਮਿੰਦਗੀ ਭਗਤ ਰਵਿਦਾਸ ਦੇ ਸਾਮ੍ਹਣੇ ਉਠਾਉਣੀ ਪੈਂਦੀ ਹੈ, ਹੋਰ ਕਿਧਰੇ ਵੀ ਨਹੀਂ। ਨਿਸਚੈ ਹੀ ਚਰਚਾਧੀਨ ਪਰਚੀ ਵਿਚ ਭਗਤ ਰਵਿਦਾਸ ਦਾ ਉਹ ਹੀ ਸਰੂਪ ਨਜ਼ਰੀਂ ਪੈਂਦਾ ਹੈ ਜੋ ਭਾਈ ਦਰਬਾਰੀ ਨੇ ਇਸ ਨੂੰ ਲਿਖਣ ਵੇਲੇ ਚਿਤਵਿਆ ਸੀ।

-0-

# ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਸ਼ਾ-ਪੱਖ *

- ਡਾ. ਰਛਪਾਲ ਸਿੰਘ ਬਾਠ

ਭਗਤ ਰਵਿਦਾਸ ਜੀ ਦਾ ਜਨਮ ਮੱਧਕਾਲ ਵਿਚ, ਪਿਤਾ ਰਘੂ ਜੀ ਅਤੇ ਮਾਤਾ ਸੁਖਿਨਿਆ ਜੀ ਦੇ ਗ੍ਰਹਿ ਵਿਖੇ ਹੋਇਆ। ਆਪ ਭਗਤ ਕਬੀਰ ਜੀ ਦੇ ਸਮਕਾਲੀ ਸਨ। ਆਰੰਭਕ ਅਵਸਥਾ ਤੋਂ ਹੀ ਭਗਤ ਰਵਿਦਾਸ ਜੀ ਪ੍ਰਭੂ-ਭਗਤੀ ਵਿਚ ਲੀਨ ਰਹਿੰਦੇ ਸਨ। ਸੰਸਾਰੀ ਲੋਕਾਂ ਵਾਂਗ ਕਿਰਤ ਕਰਦੇ ਹੋਏ ਵੀ ਆਪ ਜੀ ਪਰਮਾਤਮਾ-ਸਿਮਰਨ ਵਿਚ ਸੁਰਤੀ ਟਿਕਾਈ ਰੱਖਦੇ ਸਨ। ਜਿਸ ਕਰਕੇ ਆਪ ਦੇ ਅਮੀਰ ਪਿਤਾ ਨੇ, ਇਸ ਦੇ ਵਿਆਹ ਉਪਰੰਤ, ਘਰ ਤੋਂ ਵੱਖ ਕਰ ਦਿੱਤਾ। ਆਪ ਜੀ ਛੋਟੀ ਜਿਹੀ ਝੌਂਪੜੀ ਬਣਾ ਕੇ ਜੋੜੇ ਗੰਢਣ ਦਾ ਕੰਮ ਕਰਨ ਲੱਗ ਪਏ। ਘਰ ਵਿਚ ਸਦਾ ਆਰਥਿਕ ਤੌਰ ਤੇ ਗਰੀਬੀ ਹੀ ਰਹਿੰਦੀ ਸੀ, ਪਰ ਫਿਰ ਵੀ ਘਰ ਆਏ ਸਾਧੂ-ਜਨਾ ਦੀ ਸੇਵਾ ਪੂਰੀ ਸ਼ਰਧਾ ਅਤੇ ਪਿਆਰ ਨਾਲ ਕਰਦੇ ਸਨ। ਆਪ ਜੀ ਦਾ ਮਨ ਬਹੁਤ ਹੀ ਕੋਮਲ ਸੀ। ਹਿਰਦੇ ਵਿਚ ਦਇਆ ਕੁੱਟ ਕੁੱਟ ਕੇ ਭਰੀ ਹੋਈ ਸੀ, ਜਿਸ ਕਾਰਣ ਜਦੋਂ ਵੀ ਆਪ ਜੀ ਨੂੰ ਕੋਈ ਗਰੀਬ ਨੰਗੇ ਪੈਰੀਂ ਮਿਲਦਾ, ਉਸ ਨੂੰ ਮੁਫਤ ਹੀ ਜੁੱਤੀ ਬਣਾ ਕੇ ਦੇ ਦਿੰਦੇ ਸਨ। ਆਪਣੀ ਸਮਰੱਥਾ ਅਨੁਸਾਰ ਘਰ ਆਏ ਗਰੀਬ, ਅਮੀਰ, ਸਾਧੂ-ਸੰਤ ਸਭ ਦੀ ਬੜੇ ਪ੍ਰੇਮ ਨਾਲ ਆਉਭਗਤ ਵੀ ਕਰਦੇ ਸਨ। ਆਪ ਜੀ ਦੀ ਬਾਣੀ (ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ) ਅਨੁਸਾਰ, ਭਗਤ ਜੀ ਚਮਾਰ ਜਾਤੀ ਨਾਲ ਸਬੰਧ ਰੱਖਦੇ ਸਨ ਅਤੇ ਆਪ ਦੇ ਵੱਡੇ ਵਡੇਰੇ (ਪਿਤਾ-ਪੁਰਖੀ) ਮਰੇ ਹੋਏ ਪਸ਼ੂਆਂ ਨੂੰ ਢੋਣ ਅਤੇ ਜੋੜੇ ਗੰਢਣ ਦਾ ਕਿੱਤਾ ਕਰਦੇ ਸਨ। ਉਦਾਹਰਣ ਵਜੋਂ :

*(ੳ) ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ ।।*
*ਰਿਦੈ ਰਾਮ ਗੋਬਿੰਦ ਗੁਨ ਸਾਰੰ ।।..........*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ ।।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ।।..........*
*(ਗੁਰੂ ਗ੍ਰੰਥ : ਅੰਗ 1293)*

*(ਅ) ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹੁ ਬਨਾਰਸੀ ਆਸ ਪਾਸਾ ।।*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ ।।*
*(ਗੁਰੂ ਗ੍ਰੰਥ : ਅੰਗ 1293)*

*(ੲ) ਰਵਿਦਾਸੁ ਢੋਵੰਤਾ ਢੋਰ ਨੀਤਿ*
*ਤਿਨਿ ਤਿਆਗੀ ਮਾਇਆ ।।*
*ਪਰਗਟੁ ਹੋਇਆ ਸਾਧ ਸੰਗਿ*
*ਹਰਿ ਦਰਸਨੁ ਪਾਇਆ ।। ... (ਅੰਗ : 487)*

*(ਸ) ਕਹਿ ਰਵਿਦਾਸ ਖਲਾਸ ਚਮਾਰਾ ।।*
*ਜੋ ਹਮ ਸਹਰੀ ਸੁ ਮੀਤੁ ਹਮਾਰਾ ।। (ਅੰਗ : 345)*

ਆਪ ਜੀ ਨੇ ਆਪਣੀ ਜਾਤ ਨੂੰ ਲੁਕਾ ਛਿਪਾ ਕੇ ਨਹੀਂ ਰੱਖਿਆ, ਸਗੋਂ ਬੜੇ ਮਾਣ ਨਾਲ ਆਪਣੇ ਆਪ ਨੂੰ ਚਮਾਰ ਅਖਵਾਉਂਦੇ ਸਨ।

*(ੳ) ਮੇਰੇ ਰਮਈਏ ਰੰਗੁ ਮਜੀਠ ਕਾ*
*ਕਹੁ ਰਵਿਦਾਸ ਚਮਾਰ ।।(ਅੰਗ :345)*

*(ਅ) ਪ੍ਰੇਮ ਭਗਤਿ ਕੈ ਕਾਰਣੈ ਕਹੁ ਰਵਿਦਾਸ ਚਮਾਰ ।।*
*(ਅੰਗ :346)*

*(ੲ) ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ।।*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ।।*
*(ਅੰਗ :486)*

ਨਾਮ-ਸਿਮਰਨ ਦੀ ਕਰੜੀ ਘਾਲਣਾ ਕਾਰਣ, ਭਗਤ ਰਵਿਦਾਸ ਜੀ ਦੀ ਪ੍ਰਸਿੱਧੀ ਦੂਰ ਦੂਰ ਤੱਕ ਫੈਲ ਗਈ। ਉਚੀ ਜਾਤ ਵਾਲੇ ਬ੍ਰਾਹਮਣ ਲੋਕ, ਆਪ ਨਾਲ ਈਰਖਾ ਕਰਨ ਲੱਗੇ। ਪਰ ਬਹੁਤ ਸਾਰੇ ਸੂਝਵਾਨ ਵਿਦਵਾਨ ਪੰਡਤ ਵੀ, ਆਪ ਦੀ ਸੰਗਤ ਵਿਚ ਬੈਠ ਕੇ ਅਨੰਦ ਮਾਣਦੇ ਸਨ ਅਤੇ ਭਗਤ ਰਵਿਦਾਸ ਜੀ ਦੇ ਚਰਨਾਂ ਤੇ ਆ ਕੇ ਸਿਰ ਨਿਵਾਉਂਦੇ ਸਨ।

*ਅਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ ।। (ਅੰਗ : 1293)*

---

* ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-143521

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ।।*
*(ਅੰਗ : 1293)*

ਭਗਤ ਰਵਿਦਾਸ ਜੀ ਦੀ ਬਾਣੀ ਦਾ ਰੂਪ ਅਤੇ ਵਿਸ਼ਾ ਪੱਖ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰਬਾਣੀ ਨਾਲ ਹੀ ਮੇਲ ਖਾਂਦਾ ਹੈ। ਆਪ ਜੀ ਦਾ ਉਪਦੇਸ਼ ਹੈ ਕਿ ਮਨੁੱਖ ਘਰ ਘਰ ਮੰਗਣ ਨਾ ਜਾਵੇ ਸਗੋਂ ਆਪਣੀ ਕਿਰਤ ਕਰਕੇ ਜੀਵਨ ਨਿਰਬਾਹ ਕਰੇ। ਬੁਰੇ ਕੰਮਾਂ ਦਾ ਲੇਖਾ ਦੇਣਾ ਹੀ ਪੈਣਾ ਹੈ। ਆਪ ਜੀ ਨੇ ਸੁਭ ਕਰਮ ਕਰਨ ਅਤੇ ਨਿਰ-ਹੰਕਾਰੀ (ਨਿਰਮਾਣਤਾ) ਜੀਵਨ ਜੀਉਣ ਦੀ ਜਾਚ ਦੱਸੀ ਹੈ।

*ਪੁਤ੍ਰ ਕਲਤ੍ਰ ਕਾ ਕਰਹਿ ਅਹੰਕਾਰ ।।*
*ਠਾਕੁਰ ਲੇਖਾ ਮਗਨਹਾਰ ।।*
*ਫੇੜੇ ਕਾ ਦੁਖੁ ਸਹੈ ਜੀਉ ।।*
*ਪਾਛੇ ਕਿਸਹਿ ਪੁਕਾਰਹਿ ਪੀਉ ਪੀਉ ।। (ਅੰਗ : 1196)*

ਭਗਤ ਰਵਿਦਾਸ ਜੀ ਅਨੁਸਾਰ ਸਾਧ-ਸੰਗਤ ਸਭ ਤੋਂ ਉਤਮ ਹੈ, ਕਿਉਂਕਿ ਉਥੇ ਪ੍ਰਭੂ ਦੀ ਵਡਿਆਈ ਗਾਇਨ ਕੀਤੀ ਜਾਂਦੀ ਹੈ। ਸਾਧ ਸੰਗਤ ਰਾਹੀਂ ਮਨੁੱਖ ਦੇ ਸਭ ਪ੍ਰਕਾਰ ਦੇ ਪਾਪ ਨਾਸ਼ ਹੋ ਜਾਂਦੇ ਹਨ।

*ਸਾਧੂ ਕੀ ਜਉ ਲੇਹਿ ਓਟ ।।*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ।। (ਅੰਗ : 1196)*

ਸਾਧ ਸੰਗਤ ਵਿਚੋਂ ਹੀ ਪ੍ਰਭੂ-ਮਿਲਾਪ ਲਈ ਪ੍ਰੇਮ ਉਤਪੰਨ ਹੁੰਦਾ ਹੈ। ਇਸ ਲਈ ਸਤ-ਸੰਗਤ ਕਰਨੀ ਅਤਿ ਜ਼ਰੂਰੀ ਹੈ।

*ਸਾਧ ਸੰਗਤਿ ਬਿਨਾ ਭਾਉ ਨਹੀ ਉਪਜੈ*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ ।।(ਅੰਗ : 694)*
*ਸਤ ਸੰਗਤਿ ਮਿਲਿ ਰਹੀਐ*
*ਮਾਧਉ ਜੈਸੇ ਮਧੁਪ ਮਖੀਰਾ ।। (ਅੰਗ : 486)*

ਭਗਤ ਰਵਿਦਾਸ ਜੀ ਪ੍ਰਭੂ-ਨਾਮ ਨੂੰ ਸਰਵ ਉਤਮ ਮੰਨਦੇ ਹਨ। ਨਾਮ-ਜਪਣ ਵਾਲੇ ਨੂੰ ਕਿਸੇ ਪ੍ਰਕਾਰ ਦਾ ਵੀ ਸਰੀਰਕ ਅਤੇ ਮਾਨਸਿਕ ਦੁੱਖ ਨਹੀਂ ਲੱਗਦਾ। ਨਾਮ-ਸਿਮਰਨ ਨਾਲ ਨੀਚ ਜਾਤ ਵਾਲੇ, ਉੱਤਮ ਹੋ ਜਾਂਦੇ ਹਨ। ਨਾਮ-ਸਿਮਰਨ ਨਾਲ ਹਰਿ-ਜਨ, 'ਹਰਿ' ਵਿਚ ਅਭੇਦ ਹੋ ਜਾਂਦਾ ਹੈ। ਇਹ ਅਮੋਲਕ ਹੀਰਾ ਨਾਮ ਪੂਰੇ ਗੁਰੂ ਪਾਸੋਂ ਪ੍ਰਾਪਤ ਹੁੰਦਾ ਹੈ। ਦੁਨੀਆ ਦੇ ਕੋਈ ਵੀ ਪਦਾਰਥ ਨਾਮ ਦੇ ਬਰਾਬਰ ਨਹੀਂ ਹੋ ਸਕਦੇ। ਨਾਮ-ਸਿਮਰਨ ਦੀ ਬਰਕਤ ਕਰਕੇ ਹੀ ਭਗਤ ਕਬੀਰ ਜੀ ਵਿਸ਼ਵ-ਪ੍ਰਸਿੱਧ ਹੋ ਗਏ ਅਤੇ ਉਨ੍ਹਾਂ ਦੇ ਜਨਮਾਂ ਜਨਮਾਂ ਦੇ ਸਭ-ਪ੍ਰਕਾਰੀ ਬੁਰੇ ਕਰਮ ਨਸ਼ਟ ਹੋ ਗਏ।

*ਹਰਿ ਕੇ ਨਾਮ ਕਬੀਰ ਉਜਾਗਰ ।।*
*ਜਨਮ ਜਨਮ ਕੇ ਕਾਟੇ ਕਾਗਰ ।। (ਅੰਗ : 486)*

ਮਨੁੱਖਾ ਜਨਮ ਪੂਰਬਲੇ ਵਡਮੁੱਲੇ ਕਰਮਾਂ ਕਰਕੇ ਪ੍ਰਾਪਤ ਹੋਇਆ ਹੈ। ਇਸ ਨੂੰ ਸਫ਼ਲ ਕਰਨ ਲਈ ਮਨ ਸਦੀਵੀ ਪ੍ਰਭੂ-ਸਿਮਰਨ ਵਿਚ, ਅੱਖਾਂ ਪ੍ਰਭੂ ਦੇ ਦਰਸ਼ਨ ਲਈ ਅਤੇ ਕੰਨ ਉਸ ਦੀ ਵਡਿਆਈ ਸੁਣਨ ਵੱਲ ਲਗੇ ਰਹਿਣੇ ਚਾਹੀਦੇ ਹਨ। ਜਿਵੇਂ ਸ਼ਹਿਦ ਦੀ ਮੱਖੀ, ਸ਼ਹਿਦ ਵਿਚ ਹੀ ਆਪਣਾ ਮਨ ਜੋੜ ਕੇ ਰੱਖਦੀ ਹੈ, ਇਵੇਂ ਹੀ ਜਗਿਆਸੂ ਦਾ ਮਨ ਪ੍ਰਭੂ-ਪ੍ਰੇਮ ਵਿਚ ਭਿੱਜਾ ਹੋਇਆ ਰਹੇ ਅਤੇ ਰਸਨਾ ਤੋਂ ਕੇਵਲ ਰਾਮ-ਨਾਮ ਅਤੇ ਗੁਰਬਾਣੀ ਦਾ ਹੀ ਉਚਾਰਣ ਹੁੰਦਾ ਰਹੇ।

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ,*
*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ।।*
*ਮਨ ਸੁ ਮਧੁਕਰ ਕਰਉ ਚਰਨ ਹਿਰਦੈ ਧਰਉ,*
*ਰਸਨ ਅੰਮ੍ਰਿਤ ਰਾਮ ਨਾਮ ਭਾਖਉ ।। (ਅੰਗ : 694)*

ਭਗਤ ਰਵਿਦਾਸ ਜੀ ਅਨੁਸਾਰ ਸਾਰਾ ਦ੍ਰਿਸ਼ਟਮਾਨ ਸੰਸਾਰ ਵਿਨਾਸ਼ਕਾਰੀ ਹੈ। ਜੋ ਅੱਜ ਹੈ ਉਹ ਕੱਲ ਨਹੀਂ ਹੋਵੇਗਾ। ਜੋ ਅੱਜ ਦਿਨ ਚੜ੍ਹਿਆ ਹੈ, ਉਹ ਛਿਪਣਾ ਹੀ ਹੈ। ਇਵੇਂ ਹੀ ਜੋ ਵੀ ਇਸ ਧਰਤੀ ਤੇ ਪੈਦਾ ਹੋਇਆ ਹੈ, ਉਸ ਨੇ ਇਕ ਦਿਨ ਇਸ ਨੂੰ ਛੱਡ ਕੇ ਜਾਣਾ ਹੀ ਹੈ। ਮੌਤ ਦਾ ਕੋਈ ਪਤਾ ਨਹੀਂ, ਕਦੋਂ ਆ ਕੇ ਘੇਰ ਲਵੇ। ਇਸ ਲਈ ਰਾਮ-ਨਾਮ ਅਤੇ ਸ਼ੁਭ ਅਮਲਾਂ ਤੋਂ ਕਦੇ ਵੀ ਢਿੱਲ-ਮੱਠ ਨਹੀਂ ਕਰਨੀ ਚਾਹੀਦੀ। ਉਚੇ ਉਚੇ ਮਹੱਲ ਸਭ ਇਕ ਦਿਨ ਢਹਿ ਢੇਰੀ ਹੋ ਜਾਣੇ ਹਨ।

*ਜੋ ਦਿਨ ਆਵਹਿ ਸੋ ਦਿਨ ਜਾਹੀ ।।*
*ਕਰਨਾ ਕੂਚੁ ਰਹਨੁ ਥਿਰੁ ਨਾਹੀ ।।*
*ਸੰਗੁ ਚਲਤ ਹੈ ਹਮ ਭੀ ਚਲਨਾ ।।*
*ਦੂਰਿ ਗਵਨੁ ਸਿਰ ਊਪਰਿ ਮਰਨਾ ।।*
*ਕਿਆ ਤੂੰ ਸੋਇਆ ਜਾਗੁ ਇਆਨਾ ।।*
*ਤੈ ਜੀਵਨੁ ਜਗਿ ਸਚੁ ਕਰਿ ਜਾਨਾ ।।......*
*...........................*
*ਕਰਿ ਬੰਦਗੀ ਛਾਡਿ ਮੈ ਮੇਰਾ ।।*
*ਹਿਰਦੈ ਨਾਮੁ ਸਮ੍ਹਾਰਿ ਸਵੇਰਾ ।। (ਅੰਗ : 793)*

ਮਹਾਂਪੁਰਸ਼ਾਂ ਦੀ ਨਿੰਦਿਆਂ ਨਹੀਂ ਕਰਨੀ ਚਾਹੀਦੀ। ਨਿੰਦਾ ਕਰਨ ਵਾਲਾ, ਦੂਸਰਿਆਂ ਦੇ ਬੁਰੇ ਕਰਮਾਂ ਦਾ ਭਾਰ ਚੁੱਕੀ ਫਿਰਦਾ ਹੈ। ਸਾਧ-ਜਨਾ ਦਾ ਨਿੰਦਕ ਕਦੇ ਵੀ ਮੁਕਤੀ ਨਹੀਂ ਪ੍ਰਾਪਤ ਕਰ ਸੱਕਦਾ। ਉਸ ਨੂੰ ਤਾਂ ਘੋਰ ਨਰਕ ਵਿੱਚ ਹੀ ਸੁੱਟਿਆਂ ਜਾਂਦਾ ਹੈ। ਨਿੰਦਾ ਕਰਨ ਵਾਲਾ ਮਨੁੱਖ ਭਾਵੇਂ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਕਰ ਲਵੇ, ਕੁਰਕਸ਼ੇਤਰ ਆਦਿ ਤੀਰਥਾਂ ਤੇ ਯਾਤਰਾ ਵੀ ਕਰੇ, ਆਪਣੀ ਔਰਤ ਦਾਨ ਵੀ ਕਰ ਦੇਵੇ, ਚਾਰੇ ਵੇਦ ਅਤੇ ਸਿਮ੍ਰਤੀਆਂ ਆਦਿ ਦਾ ਪਾਠ ਵੀ ਸ੍ਰਵਣ ਕਰ ਲਵੇ, ਜ਼ਮੀਨ, ਮਾਇਆ, ਬਸਤ੍ਰ ਆਦਿ ਦਾਨ ਪੁੰਨ ਵੀ ਕਰੇ, ਪਰ ਜੇਕਰ ਉਹ ਭਲੇ ਪੁਰਸ਼ਾਂ, ਸਾਧ-ਜਨਾਂ ਦੀ ਨਿੰਦਾ ਕਰਦਾ ਹੈ ਤਾਂ ਇਹ ਸਭ ਕਰਮ ਵਿਅਰਥ ਹਨ।

*ਜੇ ਓਹੁ ਅਠਸਠਿ ਤੀਰਥ ਨ੍ਹਾਵੈ ।।*
*ਜੇ ਓਹੁ ਦੁਆਦਸ ਸਿਲਾ ਪੂਜਾਵੈ ।।*
*ਜੇ ਓਹੁ ਕੂਪ ਤਟਾ ਦੇਵਾਵੈ ।।*
*ਕਰੈ ਨਿੰਦ ਸਭ ਬਿਰਥਾ ਜਾਵੈ ।।*
*ਸਾਧ ਕਾ ਨਿੰਦਕੁ ਕੈਸੇ ਤਰੈ ।।*
*ਸਰਪਰ ਜਾਨਹੁ ਨਰਕ ਹੀ ਪਰੈ ।।.......*
........................ .......
*ਨਿੰਦਕ ਸੋਧਿ ਸਾਧਿ ਬੀਚਾਰਿਆ ।।*
*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ।।*
*(ਅੰਗ : 875)*

ਪ੍ਰਭੂ-ਬੇਅੰਤ ਹੈ, ਉਸ ਦਾ ਕੋਈ ਵੀ ਆਰ ਪਾਰ ਨਹੀਂ ਪਾ ਸਕਿਆ। ਪ੍ਰਭੂ ਸੁੱਖਾਂ ਦਾ ਸਮੁੰਦਰ ਹੈ, ਹਰ ਪ੍ਰਕਾਰ ਦੀਆਂ ਚਿੰਤਾਵਾਂ ਦਾ ਨਾਸ਼ ਕਰਨ ਵਾਲਾ ਹੈ, ਕਾਮਧੇਨ ਗਊ ਅਤੇ ਕਲਿਪ ਬਿਰਛ ਸਭ ਉਸ ਦੀ ਮੁੱਠੀ ਵਿਚ ਹਨ। ਧਰਮ, ਅਰਥ ਕਾਮ ਮੋਖ ਚਾਰੇ ਪਦਾਰਥ, ਸਭ ਉਸ ਦੇ ਵੱਸ ਵਿਚ ਹਨ। ਉਸ ਦੀ ਬੰਦਗੀ ਕਰਨ ਵਾਲੇ ਸਦਾ ਸੁਖੀ ਰਹਿੰਦੇ ਹਨ। ਇਸ ਲਈ ਭਗਤ ਰਵਿਦਾਸ ਜੀ ਫੁਰਮਾਨ ਕਰਦੇ ਹਨ ਕਿ ਹੇ ਮਨੁੱਖ ! ਤੂੰ ਉਸੇ ਨਿਰੰਕਾਰ ਪਰਮੇਸ਼ਰ ਦਾ ਸਿਮਰਨ ਕਰ। ਦੁਨਿਆਵੀ ਕਰਮ ਕਾਂਡ ਛੱਡ ਕੇ ਆਪਣੀ ਜੀਭ ਰਾਹੀਂ ਕੇਵ ਉਸੇ ਦੇ ਹੀ ਗੁਣ ਗਾ।

*ਸੁਖ ਸਾਗਰੁ ਸੁਰਿਤਰੁ ਚਿੰਤਾਮਨਿ*
*ਕਾਮਧੇਨੁ ਬਸਿ ਜਾ ਕੇ ਰੇ ।।*
*ਚਾਰਿ ਪਦਾਰਥ ਅਸਟ ਮਹਾਸਿਧਿ*
*ਨਵ ਨਿਧਿ ਕਰਤਲ ਤਾਕੈ ।।*
*ਹਰਿ ਹਰਿ ਹਰਿ ਨ ਜਪਸਿ ਰਸਨਾ ।।*
*ਅਵਰ ਸਭ ਛਾਡਿ ਬਚਨ ਰਚਨਾ ।। (ਅੰਗ : 1106)*

ਭਗਤ ਰਵਿਦਾਸ ਜੀ ਫੁਰਮਾਨ ਕਰਦੇ ਹਨ ਕਿ ਜੋ ਵਿਅਕਤੀ ਗ੍ਰਿਹਸਤ ਜੀਵਨ ਵਿਚ ਵਿਚਰਦਾ ਹੋਇਆ ਸੰਸਾਰੀ ਕਾਰ ਵਿਹਾਰ ਅਤੇ ਕਿਰਤ ਕਰਦਾ ਹੋਇਆ ਵੀ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਉਹੀ ਵਿਅਕਤੀ ਭਗਤ ਹੈ। ਵਿਹਲੜ, ਨਿਕੰਮੇ ਅਤੇ ਦੂਜਿਆਂ ਦੀ ਕਮਾਈ ਨਾਲ ਪੇਟ ਪਾਲਣ ਵਾਲੇ ਕਦੇ ਵੀ ਪ੍ਰਭੂ ਦੇ ਪਿਆਰੇ ਨਹੀਂ ਹੋ ਸਕਦੇ। ਬਾਹਰੀ ਵਿਖਾਵੇ ਨਾਲ ਪਰਮੇਸ਼ਰ ਕਦੇ ਵੀ ਨਹੀਂ ਰੀਝਦਾ। ਜੇਕਰ ਉਹ ਪ੍ਰਸੰਨ ਹੁੰਦਾ ਹੈ ਤਾਂ ਕੇਵਲ ਭਉ-ਭਾਵਨੀ ਵਾਲੀ ਭਗਤੀ ਨਾਲ ਹੀ ਉਸ ਦੀ ਖੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ। ਪਰਮੇਸ਼ਰ ਏਨਾ ਵੱਡਾ ਬੇਅੰਤ ਹੈ ਕਿ ਉਸ ਦਾ ਕੋਈ ਵੀ ਆਦਿ-ਅੰਤ ਨਹੀਂ ਪਾ ਸਕਿਆ, ਉਹ ਨਿਰਭਉ ਹੈ। ਨਿਮਾਣਿਆ ਗਰੀਬਾਂ ਦੀ ਸਦਾ ਰੱਖਿਆ ਕਰਦਾ ਹੈ। ਉਸ ਦੇ ਘਰ ਵਿਚ ਜਾਤ-ਪਾਤ ਅਨੁਸਾਰ ਕੋਈ ਵੱਡਾ ਛੋਟਾ ਨਹੀਂ। ਆਦਿ ਕਾਲ ਤੋਂ ਜਾਤ ਅਭਿਮਾਨੀਆਂ, ਉੱਚ ਵਰਗ ਵਲੋਂ ਜਿਨ੍ਹਾਂ ਪ੍ਰਭੂ-ਪ੍ਰੇਮੀਆਂ ਨੂੰ ਸ਼ੂਦਰ ਸ਼ੂਦਰ ਕਰਕੇ, ਤ੍ਰਿਸਕਾਰਿਆ ਜਾਂਦਾ ਰਿਹਾ ਹੈ। ਪਰਮੇਸ਼ਰ ਨੇ ਉਨ੍ਹਾਂ ਨੂੰ ਵੱਡਾ ਮਾਣ ਬਖਸ਼ ਕੇ, ਉਨ੍ਹਾਂ ਦੇ ਸਿਰ ਉਪਰ ਛਤਰ ਝੁਲਾ ਦਿੱਤੇ ਹਨ। ਨੀਵਿਆਂ ਨੂੰ ਉਚਿਆਂ ਕਰਨ ਦੀ ਸਮਰੱਥਾ ਕੇਵਲ ਅਕਾਲ ਪੁਰਖ ਵਿਚ ਹੀ ਹੈ।

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ।।*
*ਗਰੀਬ ਨਿਵਾਜੁ ਗੁਸਾਈਆ ਮੇਰਾ*
*ਮਾਥੈ ਛਤ੍ਰੁ ਧਰੈ ।।੧।। ਰਹਾਉ ।।*
*ਜਾ ਕੀ ਛੋਤਿ ਜਗਤ ਕਉ ਲਾਗੈ*
*ਤਾ ਪਰ ਤੂਹੀ ਢਰੈ ।।*
*ਨੀਚਹ ਊਚ ਕਰੈ ਮੇਰਾ ਗੋਬਿੰਦ*
*ਕਾਹੂ ਤੇ ਨ ਡਰੈ ।।*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।।*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ ।।*

*(ਅੰਗ : 1106)*

-0-

# ਕਾਸ਼ੀ ਦਾ ਉਜਿਆਰਾ - ਰਵਿਦਾਸ

- ਮਨਮੋਹਨ ਸਿੰਘ ਦਾਊਂ

ਅੰਧਕਾਰ ਦਾ ਯੁੱਗ ਸੀ
ਵੰਡੀਆਂ ਦੇ ਵਿਚ ਵੰਡਿਆ ਹੋਇਆ
ਸੀ ਸਾਡਾ ਭਾਈਚਾਰਾ,
ਊਚ-ਨੀਚ ਤੇ ਜਾਤ-ਪਾਤ ਦਾ
ਪਸਰਿਆ ਹੋਇਆ ਬੋਲ ਸੀ ਬਾਲਾ,
ਨਿਰਧਨ ਦੀ ਕੋਈ ਪੁੱਛ ਨਹੀਂ ਸੀ
ਪ੍ਰਭ ਦੀ ਭਗਤੀ 'ਤੇ ਵੀ ਪਹਿਰਾ।
ਹਨੇਰੇ ਦੀ ਗਠੜੀ ਨੂੰ -
ਚੁੱਕਣ ਵਾਲਾ ਕੋਈ ਨਹੀਂ ਸੀ।
ਕਾਸ਼ੀ-ਵਾਰਾਨਸੀ ਦੀ ਧਰਤੀ ਉਤੇ
ਹੋਇਆ ਇਕ ਉਜਿਆਰਾ।
ਨੂਰ ਉਪਜਿਆ, ਚਾਨਣ ਹੋਇਆ
ਜਨਮਿਆ ਰਵਿਦਾਸ ਪਿਆਰਾ
ਮਾਂ ਦੀਆਂ ਅੱਖੀਆਂ ਦਾ ਇਕ ਤਾਰਾ।
ਰੱਬ ਦੀ ਭਗਤੀ, ਮਾਨਵ ਦੀ ਭਗਤੀ
ਸਭ ਇਕੋ ਇਕ ਪਸਾਰਾ।
ਭਿੰਨ-ਭੇਦ ਮਿਟਾਇਆ ਜਿਸ ਨੇ
ਇਕੋ ਰੱਤ, ਇਕੋ ਹੈ ਪੱਤ
ਫਿਰ ਕਿਉਂ ਨਫ਼ਰਤ ਦਾ ਹੈ ਸਾਇਆ।
ਮੈਲੀਆਂ ਬਾਵਾਂ ਧੋਵਣ ਵਾਲਾ
ਡਿੱਗਿਆ ਨੂੰ ਉਠਾਵਣ ਵਾਲਾ
ਕਿਰਤ ਕਮਾਈ ਦਾ ਸਚਿਆਰਾ
'ਹਉਂ' ਰਵਿਦਾਸ ਚਮਾਰਾ।
ਰੰਬੀ ਨੂੰ ਮਿਲਿਆ ਗੰਗਾ ਦਾ ਵਰਦਾਨ
ਸ਼ਬਦ-ਭਗਤੀ ਫਿਰ ਹੋਈ ਮਹਾਨ,
ਚਮੜੇ ਦੀ ਕਾਇਆ ਉਜਵਲ ਹੋਈ
ਤੱਕਣ ਪੰਡਿਤ, ਹੋਣ ਹੈਰਾਨ,
ਸਿਲ-ਪੱਥਰ ਨੇ ਪਾਣੀ ਉਤੇ
ਉਕੱਰਿਆ ਬਾਣੀ ਦਾ ਵਿਖਿਆਨ,
ਨੀਵੀਆਂ ਨੂੰ ਉਸ ਉੱਚਾ ਕੀਤਾ
ਸਾਂਝੀ ਜੋਤ ਜਗਾਈ,
ਉਸ ਦੇ ਨੂਰੀ ਸ਼ਬਦਾਂ ਅੱਗੇ
ਸਮਿਆਂ ਦੀ ਤਾਕਤ ਸ਼ਰਮਾਈ।
ਭਗਤੀ ਲਹਿਰ ਦਾ ਮਘਦਾ ਸੂਰਜ
ਬੇਗ਼ਮਪੁਰਾ ਸ਼ਹਿਰ ਦਾ ਖੋਜਕ,
ਗਰੀਬ ਨਿਵਾਜ ਗੁਸਈਆ ਬਣ ਕੇ
ਨਾਮ ਦਾ ਦੀਵਾ ਬਾਲ ਕੇ ਮੱਥੇ
ਛਤਰ ਧਰੇਂਦਾ ਗੁਰੂ ਰਵਿਦਾਸ ਹਮਾਰਾ।

-0-

ਕੋਠੀ ਨੰ. 280, 280 ਫੇਜ਼-6, ਮੁਹਾਲੀ (ਪੰਜਾਬ) 160055

# ਸਮਾਜ ਸੁਧਾਰਕ ਸੰਤ ਰਵਿਦਾਸ

- ਡਾ. ਅੰਮ੍ਰਿਤ ਕੌਰ ਰੈਣਾ

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ।।*

.................................

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*

*ਨਿਤਹਿ ਬਾਨਾਰਸੀ ਆਸ ਪਾਸ ।।*

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*

*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ।।*

*(ਪੰਨਾ : 1293)*

ਜਿਵੇਂ ਕਿ ਭਗਤ ਰਵਿਦਾਸ ਦੇ ਉਪਰੋਕਤ ਕਥਨ ਤੋਂ ਪਤਾ ਚਲਦਾ ਹੈ ਉਹ ਨੀਵੀਂ ਚਮਾਰ ਜਾਤਿ ਦੇ ਸਨ ਜਿਨ੍ਹਾਂ ਦਾ ਕੰਮ ਮਰੇ ਪਸ਼ੂਆਂ ਨੂੰ ਢੋਣਾ ਸੀ ਪਰੰਤੂ ਪ੍ਰਮਾਤਮਾ ਦੀ ਭਗਤਿ ਕਾਰਣ ਉਹ ਇਤਨਾ ਮਗਨ ਬਣ ਗਿਆ ਹੈ ਕਿ ਹੁਣ ਵੱਡੇ ਵੱਡੇ ਪੰਡਿਤ ਤੇ ਵਿਦਵਾਨ ਉਨ੍ਹਾਂ ਨੂੰ ਨਮਸਕਾਰ ਕਰਦੇ ਹਨ। ਰਵਿਦਾਸ, ਕਬੀਰ, ਨਾਮਦੇਵ ਆਦਿ ਸੰਤ ਉਸ ਯੁਗ ਵਿਚ ਹੋਏ ਜਦੋਂ ਬ੍ਰਾਹਮਣਾਂ ਦੇ ਅਤਿਆਚਾਰ ਹੇਠਾਂ ਨਿਮਨ ਵਰਗ ਦੀ ਜਨਤਾ ਚੱਕੀ ਦੇ ਦੋ ਪੁੜਾਂ ਵਿਚ ਪਿੱਸ ਰਹੀ ਸੀ। ਨਿੱਕੀ ਨਿੱਕੀ ਗੱਲ ਤੇ ਇਨ੍ਹਾਂ ਨੂੰ ਦੁਤਕਾਰਿਆ, ਫਿਟਕਾਰਿਆ ਤੇ ਤ੍ਰਿਸਕਾਰਿਆ ਜਾਂਦਾ ਸੀ। ਫੋਕੇ ਕਰਮਕਾਂਡ, ਸੰਕੀਰਨ ਰੁਚੀਆਂ ਇਸ ਵਰਗ ਨੂੰ ਜਮਾਂਦਰੂ ਨੀਵਾਂ ਦਸਦੀਆਂ ਸਨ। ਪੁਜਾਰੀ ਵਰਗ ਆਪਣੇ ਆਪ ਨੂੰ ਰੱਬ ਦੇ ਨੇੜੇ ਸਮਝਦਾ ਸੀ ਤੇ ਇਨ੍ਹਾਂ ਦੇ ਸਪਰਸ਼ ਨਾਲ ਭਿੱਟਿਆ ਜਾਂਦਾ-ਸੀ। ਰਵਿਦਾਸ ਉਸ ਨਿਮਨ ਵਰਗ ਦੇ ਅਛੂਤ ਵਰਗ ਵਿਚੋਂ ਸਨ ਜੋ ਚੁਪਚਾਪ ਸਦੀਆਂ ਤੋਂ ਜ਼ੁਲਮ ਸਹਿ ਰਹੇ ਸਨ।

ਪਰੰਤੂ ਭਗਤ ਰਵਿਦਾਸ ਨੇ ਨਿਮਨ ਵਰਗ ਵਿਚ ਪੈਦਾ ਹੋਣ ਤੇ ਜ਼ੁਲਮ ਨੂੰ ਚੁਪ ਰਹਿ ਕੇ ਸਹਿਨ ਨਹੀਂ ਕੀਤਾ। ਹੀਣ ਭਾਵਨਾ ਮਹਿਸੂਸ ਨਹੀਂ ਕੀਤੀ। ਵਿਦਰੋਹ ਦਾ ਝੰਡਾ ਖੜ੍ਹਾ ਕੀਤਾ ਤੇ ਸਾਰੀ ਉਮਰ ਨਿਮਨ ਵਰਗ ਦੇ ਹੱਕਾਂ ਲਈ ਲੜਦੇ ਰਹੇ। ਉਹ ਸਾਧਾਰਨ ਜਨਤਾ ਦੇ ਮਸੀਹਾ ਬਣ ਕੇ ਸਮਾਜ ਦੇ ਅਖੌਤੀ ਠੇਕੇਦਾਰਾਂ ਦੇ ਵਿਰੁੱਧ ਤਣ ਕੇ ਖੜੇ ਹੋ ਗਏ। ਉਨ੍ਹਾਂ ਨੂੰ ਸਵੈ-ਅਭਿਮਾਨ, ਆਤਮ ਸਨਮਾਨ ਨਾਲ ਜੀਊਣਾ ਸਿਖਾਇਆ। ਜਾਤਿ ਨਹੀਂ ਜੋਤੀ ਪਹਿਚਾਨਣ ਤੇ ਜ਼ੋਰ ਦਿਤਾ। ਉਨ੍ਹਾਂ ਨੇ ਉਨ੍ਹਾਂ ਨੂੰ ਆਪਣੇ ਉਦਾਹਰਣ ਦੁਆਰਾ ਸਮਝਾਇਆ ਕਿ ਮੈਂ ਵਿਖਿਆਤ ਚਮਾਰ ਹਾਂ ਪਰ ਸੁਭ ਕਰਮਾਂ ਕਰਕੇ ਅੱਜ ਵੱਡੇ ਵੱਡੇ ਪੰਡਿਤਗਣ ਮੇਰੀ ਵੰਦਨਾ ਕਰਦੇ ਹਨ। ਉਨ੍ਹਾਂ ਨੇ ਨਿਮਨ ਵਰਗ ਨੂੰ ਹਲੂਣਾ ਦੇ ਕੇ ਜਗਾਇਆ। ਆਪਣੀ ਸ਼ਕਤੀ ਪਹਿਚਾਨਣ ਤੇ ਜ਼ੋਰ ਦਿੱਤਾ। ਦਰਿਆਂ ਦੀਆਂ ਲਹਿਰਾਂ ਦਰਿਆਂ ਤੋਂ ਅੱਡ ਨਹੀਂ ਹੁੰਦੀਆਂ। ਪਰਮੇਸ਼ਰ ਅਤੇ ਵਿਅਕਤੀ ਭਿੰਨ ਭਿੰਨ ਨਹੀਂ 'ਏਕੁ ਪਿਤਾ ਏਕਸ ਕੇ ਹਮ ਬਾਰਿਕ'। ਉਨ੍ਹਾਂ ਨੇ ਮਨੁੱਖ ਦੀ ਮਹਾਨਤਾ ਦੀ ਪਹਿਚਾਣ ਜਾਤੀ ਮੁੱਖੀ ਨਾਲੋਂ ਕਰਮਮੁੱਖੀ ਬਣਾ ਦਿੱਤੀ। ਨਾਮ ਸਿਮਰਨ ਦੁਆਰਾ ਸਤਿਗੁਰੂ ਦੀ ਮਿਹਰ ਦੁਆਰਾ, ਸਤਸੰਗਤਿ, ਹੱਕ ਹਲਾਲ ਦੀ ਨੇਕ ਕਮਾਈ ਦੁਆਰਾ ਸੁਭ ਕਰਮਾਂ, ਸੇਵਾ ਤਿਆਗ ਦੇ ਜੀਵਨ ਦੁਆਰਾ ਵਿਅਕਤੀ ਦਾ ਮਨ ਪਵਿੱਤਰ ਹੁੰਦਾ ਹੈ ਤੇ ਪਵਿੱਤਰ ਮਨ ਵਿਚ ਪ੍ਰਭੂ ਦਾ ਨਿਵਾਸ ਹੁੰਦਾ ਹੈ। ਪਰਮਾਤਮਾ ਨਿਮਾਣਿਆਂ ਨਿਤਾਣਿਆਂ ਨੂੰ ਪਾਰ ਉਤਾਰਦਾ ਹੈ :

*'ਨੀਚਹ ਊਚ ਕਰੈ ਮੇਰਾ ਗੋਬਿੰਦੁ*

*ਕਾਹੂ ਤੇ ਨ ਡਰੈ ।।*

*ਨਾਮਦੇਵ ਕਬੀਰੁ ਤਿਲੋਚਨੁ*

*ਸਧਨਾ ਸੈਨੁ ਤਰੈ ।।'*

(ਪੰਨਾ : 1106)

ਉਨ੍ਹਾਂ ਨੇ ਅਛੂਤ ਵਰਗ ਨੂੰ ਤਣ ਕੇ ਖੜ੍ਹੇ ਹੋਣ ਤੇ ਮੁਕਾਬਲਾ ਕਰਨ ਦੀ ਸ਼ਕਤੀ ਪ੍ਰਦਾਨ ਕੀਤੀ। ਉਨ੍ਹਾਂ ਨੂੰ ਦੱਸਿਆ ਕਿ ਜਿਸ ਕੁਲ ਵਿਚ ਨੈਤਿਕ, ਅਧਿਆਤਮਿਕ ਗੁਣਾਂ ਨਾਲ ਭਰਪੂਰ ਵਿਅਕਤੀ ਪੈਦਾ

154, ਟ੍ਰਿਬਿਊਨ ਕਾਲੋਨੀ, ਬਲਟਾਨਾ (ਜ਼ੀਰਕਪੁਰ)

ਜਾਂਦਾ ਹੈ ਉਹ ਆਪਣੇ ਆਪ ਵੀ ਤਰ ਜਾਂਦਾ ਹੈ ਤੇ ਦੂਸਰਿਆਂ ਨੂੰ ਵੀ ਤਾਰ ਦਿੰਦਾ ਹੈ।

*ਜਿਹ ਕੁਲ ਸਾਧੁ ਬੈਸਨੌ ਹੋਇ ।।*
*ਬਰਨ ਅਬਰਨ ਰੰਕੁ ਨਹੀ ਈਸੁਰੁ*
*ਬਿਮਲ ਬਾਸੁ ਜਾਨੀਐ ਜਗਿ ਸੋਇ ।।*
..............................
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ।।*

*(ਪੰਨਾ : 858)*

ਇਸ ਲਈ ਇਹੋ ਜਿਹਾ ਸੰਤ ਨੇਕ ਪੁਰਸ਼ ਬਣਨ ਲਈ ਜ਼ਰੂਰਤ ਹੈ ਸ਼ੁਭ ਕਰਮਾਂ ਤੇ ਅਮਲ ਕਰਨ ਦੀ, ਨੇਕ ਕਮਾਈ, ਸੇਵਾ ਦੇ ਜੀਵਨ ਦੀ।

*ਨੇਕ ਕਮਾਈ ਜਉ ਕਰਹਿ*
*ਗ੍ਰਿਹ ਤਜਿ ਬਨ ਨਹਿ ਜਾਏ ।*
*ਰਵਿਦਾਸ ਹਮਾਰੋ ਰਾਮ ਰਾਇ*
*ਗ੍ਰਿਹ ਮਹਿ ਬਨ ਨਹਿ ਜਾਏ ।।*

ਜਿਹੜਾ ਨੇਕ ਕਮਾਈ ਕਰਦਾ ਹੈ ਗ੍ਰਿਹਸਥ ਵਿਚ ਰਹਿੰਦਿਆਂ ਹੋਇਆ, ਜ਼ਿੰਦਗੀ ਦੇ ਕਰਤਵਾਂ ਦਾ ਨਿਰਵਾਹ ਕਰਦਿਆਂ ਪ੍ਰਮਾਤਮਾ ਨੂੰ ਪ੍ਰਾਪਤ ਕਰ ਸਕਦਾ ਹੈ ਉਸ ਨੂੰ ਵਨਾਂ ਵਿਚ ਜਾ ਕੇ ਤਪੱਸਿਆ ਕਰਨ ਦੀ ਜ਼ਰੂਰਤ ਨਹੀਂ। ਨਾਮ ਜਪਣਾ, ਸੁੱਚੀ ਕਿਰਤ ਕਰਨਾ, ਵੰਡ ਛਕਣਾ, ਭਗਤ ਰਵਿਦਾਸ ਦੇ ਜੀਵਨ ਦੇ ਪ੍ਰਮੁੱਖ ਅੰਗ ਹਨ। ਉਨ੍ਹਾਂ ਨੇ ਕੋਰਾ ਉਪਦੇਸ਼ ਹੀ ਨਹੀਂ ਦਿੱਤਾ। ਆਪਣੇ ਅਸੂਲਾਂ ਅਨੁਸਾਰ ਜੀਵਨ ਜੀ ਕੇ ਦਿਖਾਇਆ। ਉਹ ਜੁੱਤੀਆਂ ਗੰਢਣ ਦਾ ਕੰਮ ਏਨੀ ਇਮਾਨਦਾਰੀ ਤੇ ਸ਼ਰਧਾ ਨਾਲ ਭਗਤੀ ਪੂਰਵਕ ਕਰਦੇ ਸਨ ਕਿ ਆਪ ਦੀ ਝੌਂਪੜੀ ਅੱਗੇ ਆਪ ਦੇ ਹੱਥਾਂ ਦੀਆਂ ਬਣੀਆਂ ਜੁੱਤੀਆਂ ਰਾਹੀਂ ਆਪਣੇ ਪੈਰਾਂ ਨੂੰ ਸ਼ਿੰਗਾਰਨ ਲਈ ਲੋਕਾਂ ਦੀ ਭੀੜ ਲੱਗੀ ਰਹਿੰਦੀ। ਆਪਣੀ ਨੇਕ ਕਮਾਈ ਵਿਚੋਂ ਆਏ ਗਏ ਸਾਧੂਆਂ ਦੀ ਸੇਵਾ ਵੀ ਕਰਦੇ। ਇਕ ਵਾਰੀ ਇਕ ਸੰਤ ਆਇਆ, ਆਪ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਪਾਰਸ ਦੇ ਗਿਆ। ਸਾਲ ਬਾਅਦ ਆਇਆ ਤਾਂ ਦੇਖਿਆ ਤਾਂ ਉਹ ਪਾਰਸ ਉਸੇ ਤਰ੍ਹਾਂ ਇਕ ਕੋਨੇ ਵਿਚ ਰੱਖਿਆ ਪਿਆ ਸੀ। ਪੁੱਛਣ ਤੇ ਰਵਿਦਾਸ ਦਾ ਉਤਰ ਸੀ ਆਪਣੀ ਅਮਾਨਤ ਜਿਥੇ ਰੱਖੀ ਸੀ ਉਥੋਂ ਲੈ ਜਾਓ, ਸਾਨੂੰ ਤਾਂ ਇਸ ਨੂੰ ਵਰਤਣ ਦਾ ਖ਼ਿਆਲ ਹੀ ਨਹੀਂ ਆਇਆ। ਕਹਾਣੀ ਦੀ ਇਤਿਹਾਸਕਤਾ ਪਰਖਣ ਦੀ ਲੋੜ ਨਹੀਂ। ਲੋੜ ਹੈ ਇਸ ਨੂੰ ਸਮਝਣ ਦੀ ਕਿ ਸੱਚ ਤਕ ਪਹੁੰਚਣ ਲਈ ਕਿਵੇਂ ਸੰਤ ਰਵਿਦਾਸ ਕਿਰਤ ਕਰਨ, ਨਾਮ ਜਪਣ ਤੇ ਵੰਡ ਛਕਣ ਵਿਚ ਲੀਨ ਸਨ। ਕੋਈ ਵੀ ਕਿੱਤਾ ਮਾੜਾ ਨਹੀਂ ਜੇ ਉਸ ਨੂੰ ਨੇਕ ਨੀਤੀ ਨਾਲ ਕੀਤਾ ਜਾਏ।

ਇਸੇ ਤਰ੍ਹਾਂ ਦੀ ਇਕ ਹੋਰ ਘਟਨਾ ਦਾ ਵਰਣਨ ਮਿਲਦਾ ਹੈ। ਇਕ ਬ੍ਰਾਹਮਣ ਨੇ ਗੰਗਾ ਇਸ਼ਨਾਨ ਜਾਂਦੇ ਸਮੇਂ ਰਵਿਦਾਸ ਤੋਂ ਜੁੱਤੀ ਗੰਢਵਾਈ, ਮਿਹਨਤਨਾਮੇ ਵਜੋਂ ਇਕ ਦਮੜੀ ਦਿੱਤੀ। ਰਵਿਦਾਸ ਜੀ ਨੇ ਉਸ ਨੂੰ ਦਮੜੀ ਗੰਗਾ ਨੂੰ ਭੇਟਾ ਕਰਨ ਲਈ ਕਿਹਾ। ਬ੍ਰਾਹਮਣ ਦੀ ਹੈਰਾਨੀ ਦੀ ਹੱਦ ਨਾ ਰਹੀ ਜਦੋਂ ਗੰਗਾ ਮਾਤਾ ਨੇ ਉਸ ਦਮੜੀ ਨੂੰ ਹੱਥ ਕੱਢ ਕੇ ਖੁਦ ਸਵੀਕਾਰ ਕੀਤਾ। ਭਾਈ ਗੁਰਦਾਸ ਨੇ ਇਸ ਘਟਨਾ ਦਾ ਵਰਣਨ ਆਪਣੀਆਂ ਵਾਰਾਂ ਵਿਚ ਇਸ ਤਰ੍ਹਾਂ ਕੀਤਾ ਹੈ :

*ਕਢਿ ਕਸੀਰਾ ਸਉਪਿਆ*
*ਰਵਿਦਾਸੈ ਗੰਗਾ ਦੀ ਭੇਟਾ ।।*
*ਲਗਾ ਪੁਰਬੁ ਅਭੀਚ ਦਾ*
*ਡਿਠਾ ਚਲਤੁ ਅਚਰਜੁ ਅਮੇਟਾ ।।*
*ਲਇਆ ਕਸੀਰਾ ਹਥੁ ਕਢਿ*
*ਸੂਤੁ ਇਕੁ ਜਿਉ ਤਾਣਾ ਪੇਟਾ ।।*
*ਭਗਤ ਜਨਾਂ ਹਰਿ ਮਾਂ ਪਿਉ ਬੇਟਾ ।। (10/17)*

ਭਗਤ ਰਵਿਦਾਸ ਨੇ ਦਮੜੀ ਆਪ ਭੇਟਾ ਕੀਤੀ ਜਾਂ ਕਿਸੇ ਹੱਥ ਭੇਜੀ। ਇਸ ਗੱਲ ਦਾ ਮਹੱਤਵ ਨਹੀਂ। ਮਹੱਤਵ ਇਸ ਗੱਲ ਦਾ ਹੈ ਕਿ ਭੇਟ ਕਮਾਈ ਦਸਾਂ ਨਹੁੰਆਂ ਦੀ ਕਿਰਤ ਵਿਚੋਂ ਦਿੱਤੀ ਇਕ ਮਾਮੂਲੀ ਭੇਟਾ ਵੀ ਪਰਮਾਤਮਾ ਵਲੋਂ ਖੁਦ ਸਵੀਕਾਰ ਕੀਤੀ

ਜਾਂਦੀ ਹੈ।

ਆਮ ਜਨਤਾ ਲਈ ਵੇਦਾਂ ਸ਼ਾਸਤਰਾਂ ਦਾ ਗਿਆਨ ਸੰਸਕ੍ਰਿਤ ਵਿਚ ਪੰਡਿਤਾਂ ਦੀ ਮਲਕੀਅਤ ਹੋਣ ਕਰਕੇ ਔਖਾ ਸੀ। ਆਪਣੀ ਭਾਸ਼ਾ ਵਿਚ ਜੀਵਨ ਦੇ ਸਰਲ ਸਾਦੇ ਨਿਯਮ ਦੱਸ ਕੇ ਉਨ੍ਹਾਂ ਨੂੰ ਨਿਰਮਲ ਜੀਵਨ ਜਿਉਣ, ਗਿਆਨਵਾਨ ਬਣਨ ਦੀ ਪ੍ਰੇਰਨਾ ਦਿੱਤੀ। ਸਦੀਆਂ ਤੋਂ ਜ਼ਿਲਤ ਦੀ ਜ਼ਿੰਦਗੀ ਜਿਉਂਦੇ ਨਿਮਨ ਵਰਗ ਨੂੰ ਹਲੂਣਾ ਦੇ ਕੇ ਜਗਾਇਆ ਕਿ ਕੋਈ ਵੀ ਰੱਬ ਦਾ ਸਾਜਿਆ ਨਿਵਾਜਿਆ ਬੰਦਾ ਨੀਵਾਂ ਨਹੀਂ ਹੁੰਦਾ। ਆਪਣੇ ਅੰਦਰੋਂ ਨੀਚ ਜਾਤ ਦੀ ਹੀਣਤਾ ਦੀ ਭਾਵਨਾ ਕੱਢ ਕੇ ਸੁਭ ਅਮਲਾਂ ਤੇ ਆਚਾਰ ਕਰੋ। ਤੁਸੀਂ ਮਹਾਨ ਬਣ ਜਾਉਗੇ ਮੇਰੀ ਤਰ੍ਹਾਂ। ਨਾਮ ਸਿਮਰਨ, ਸਤਿਗੁਰੂ ਦੀ ਅਗਵਾਈ, ਸਤਿਸੰਗਤ, ਸਤਕਰਮ ਚੇਤਨਾ ਨੂੰ ਜਗਾਉਂਦੇ ਹਨ।

*ਹਰਿ ਕੇ ਨਾਮ ਕਬੀਰ ਉਜਾਗਰ।।*

*ਜਨਮ ਜਨਮ ਕੇ ਕਾਟੇ ਕਾਗਰ।। (ਪੰਨਾ : 487)*

ਹਰਿ ਤੱਕ ਪਹੁੰਚਣ ਲਈ ਸੰਤ ਜਨਾਂ ਸਤਸੰਗਤਿ ਸਤਿਗੁਰੂ ਦੀ ਅਗਵਾਈ ਜ਼ਰੂਰੀ ਹੈ ਕਿਉਂਕਿ ਸਾਧ ਸੰਗਤ ਤੋਂ ਬਿਨਾ ਪਰਮਾਤਮਾ ਲਈ ਪਿਆਰ ਪੈਦਾ ਨਹੀਂ ਹੁੰਦਾ ਤੇ ਪਰਮਾਤਮਾ ਦੇ ਪਿਆਰ ਤੋਂ ਬਿਨਾ ਪ੍ਰਭੂ ਦੀ ਭਗਤੀ ਨਹੀਂ ਹੁੰਦੀ।

*ਸਾਧਸੰਗਤਿ ਬਿਨਾ ਭਾਉ ਨਹੀਂ ਉਪਜੈ*

*ਭਾਵ ਬਿਨੁ ਭਗਤਿ ਨਹੀਂ ਹੋਇ ਤੇਰੀ।।*

*(ਪੰਨਾ : 694)*

ਕਿਉਂਕਿ ਸੰਤ ਤੇ ਪਰਮਾਤਮਾ ਵਿਚ ਕੋਈ ਅੰਤਰ ਨਹੀਂ। ਸੰਤ ਨੂੰ ਪਰਮਾਤਮਾ ਤੱਕ ਪਹੁੰਚਾਉਣ ਦਾ ਸਾਧਨ ਹੈ। "ਸੰਤ ਅਨੰਤਹਿ ਭੇਦ ਨਾਹੀ" ਗਿਆਨ ਸਤ ਕਰਮ ਕਰਨ ਦੀ ਪ੍ਰੇਰਨਾ ਦਿੰਦਾ ਹੈ। "ਗਿਆਨੈ ਕਾਰਨ ਕਰਮ ਅਭਿਆਸੁ" (ਪੰਨਾ : 1167), ਅਸੀਂ ਖੂਹ ਦੇ ਡੱਡੂ ਦੀ ਤਰ੍ਹਾਂ ਅਗਿਆਨੀ ਬਣ ਕੇ ਨਹੀਂ ਰਹਿਣਾ।

*"ਕੂਪੁ ਭਰਿਓ ਜੈਸੇ ਦਾਦਿਰਾ*

*ਕਛੁ ਦੇਸੁ ਬਿਦੇਸੁ ਨ ਬੂਝ।।" (ਪੰਨਾ : 346)*

ਵਿਦਿਆ ਦੁਆਰਾ, ਗਿਆਨ ਦੁਆਰਾ ਰਵਿਦਾਸ ਸਾਧਾਰਨ ਜਨਤਾ ਨੂੰ ਬਿਬੇਕ ਦੀਪ ਨੂੰ ਰੋਸ਼ਨ ਕਰਨ ਲਈ ਕਹਿੰਦੇ ਹਨ ਤਾਂ ਕਿ ਉਨ੍ਹਾਂ ਦਾ ਅੰਦਰਲਾ ਆਤਮ ਸਨਮਾਨ, ਸਵੈ ਅਭਿਮਾਨ ਜਾਗ੍ਰਿਤ ਹੋ ਕੇ ਉਨ੍ਹਾਂ ਨੂੰ ਸਿਰ ਉਚਾ ਕਰਕੇ ਜਿਉਣਾ ਸਿਖਾਏ।

*"ਮਾਧੋ ਅਬਿਦਿਆ ਹਿਤ ਕੀਨ।।*

*ਬਿਬੇਕ ਦੀਪ ਮਲੀਨ।।"*

*(ਪੰਨਾ : 486)*

ਇਹ ਅਵਿਦਿਆ ਹੀ ਹੈ ਜਿਹੜੀ ਬਿਬੇਕ ਦੀਪ ਨੂੰ ਮਲੀਨ ਕਰਦੀ ਹੈ। ਗਿਆਨ ਦੁਆਰਾ ਆਤਮਾ, ਮਨ, ਜੀਵਨ ਰੌਸ਼ਨ ਹੋ ਜਾਂਦਾ ਹੈ।

*"ਉਪਜਿਓ ਗਿਆਨੁ ਹੂਆ ਪਰਗਾਸ।।"*

*(ਪੰਨਾ : 875)*

ਭਗਤ ਰਵਿਦਾਸ ਦੇ ਜੀਵਨ ਦਰਸ਼ਨ ਵਿਚ ਭਗਤੀ, ਗਿਆਨ ਤੇ ਕਰਮ ਦਾ ਸੁਮੇਲ ਹੈ। ਜਿੱਥੇ ਉਹ ਆਪਣੇ ਮਨ ਨੂੰ ਹਰਿ ਦੀ ਪਾਠਸ਼ਾਲਾ ਵਿਚ ਪੜ੍ਹਨ ਦੀ ਪ੍ਰੇਰਨਾ ਦਿੰਦੇ ਹਨ। "ਚਲਿ ਮਨ ਹਰਿ ਚਟਸਾਲ ਪੜਾਉ" ਉਥੇ ਭ੍ਰਮਣ ਦੁਆਰਾ ਨੈਤਿਕ ਸਿੱਖਿਆ ਦੁਆਰਾ ਆਪਣੀ ਭਾਸ਼ਾ ਵਿਚ ਲੋਕਾਂ ਨੂੰ ਵੇਦਾਂ ਸ਼ਾਸਤਰਾਂ ਦਾ ਗਿਆਨ ਜੀਵਨ ਦੇ ਸਿੱਧੇ ਸਾਦੇ ਸਿਧਾਤਾਂ ਰਾਹੀਂ ਦੱਸਦੇ ਹਨ ਤੇ ਸਾਰੀ ਉਮਰ ਕਿਰਿਆਸ਼ੀਲ ਜੀਵਨ ਬਿਤਾ ਕੇ ਸੇਵਾ ਰਾਹੀਂ ਉਨ੍ਹਾਂ ਦੇ ਮਨਾਂ ਤੇ ਅਸਰ ਪਾਉਂਦੇ ਹਨ। ਉਨ੍ਹਾਂ ਦੀ ਕਥਨੀ ਤੇ ਕਰਣੀ ਵਿਚ ਅੰਤਰ ਨਹੀਂ। ਉਨ੍ਹਾਂ ਲਈ ਜੋ ਅਨਪੜ੍ਹ ਸਨ, ਵੇਦ ਸ਼ਾਸਤਰ ਉਨ੍ਹਾਂ ਦੀ ਸਮਝ ਤੇ ਪਹੁੰਚ ਤੋਂ ਬਾਹਰ ਸਨ। ਉਨ੍ਹਾਂ ਲਈ ਨਾਮ ਭਗਤੀ ਦਾ ਕਰਮ ਦਾ ਸਰਲ ਮਾਰਗ ਚੁਣਿਆ। ਲੌਕਿਕ ਸੰਬੰਧ ਮਿਥਿਆ ਹੈ। ਉਨ੍ਹਾਂ ਦਾ ਸੁਨੇਹਾ ਮਾਨਵਤਾਵਾਦੀ, ਕਲਿਆਣਵਾਦੀ ਹੈ। ਸਵਸਥ-ਸਸ਼ਕਤ ਦੇਹ ਦੇ ਪੋਸ਼ਣ ਦਾ ਸੁਨੇਹਾ ਦਿੱਤਾ। ਉਨ੍ਹਾਂ ਦੇ ਜੀਵਨ ਦਰਸ਼ਨ ਵਿਚ ਇਹ ਲੋਕ ਤੇ ਪਰਲੋਕ ਭੌਤਿਕ ਤੇ ਅਧਿਆਤਮਿਕ ਜੀਵਨ ਦਾ ਸੰਗਮ ਹੈ। ਉਨ੍ਹਾਂ ਦੀ ਨਿਰਮਲ ਬਾਣੀ ਵਿਚ ਵੇਦਾਂ ਦਾ ਸਾਰ ਪਾਇਆ ਜਾਂਦਾ ਹੈ। ਉਨ੍ਹਾਂ ਦੀ ਪ੍ਰਸੰਸਾ ਕਰਦੇ ਹੋਏ ਕਬੀਰ ਜੀ ਕਹਿੰਦੇ ਹਨ, "ਸੰਤਹ ਮਹਿ ਰਵਿਦਾਸ ਸੰਤ ਹੈ" ਕਿਹਾ ਜਾਂਦਾ ਹੈ ਕਿ ਉਨ੍ਹਾਂ ਦੀ ਵਿਦਵਤਾ ਤੇ ਭਗਤੀ ਤੋਂ ਪ੍ਰਭਾਵਿਤ ਹਿੰਦੀ ਦੀ ਮਹਾਨ ਕਵਿੱਤਰੀ ਦਰਦ ਦੀਵਾਨੀ ਮੀਰਾਂ ਵੀ ਉਨ੍ਹਾਂ ਦੀ ਸ਼ਿਸ਼ ਸੀ। ਉਨ੍ਹਾਂ ਨੇ ਮਨੁੱਖਤਾ ਨੂੰ ਭਾਵਨਾਤਮਿਕ

ਏਕਤਾ ਵਿਚ ਪਰੋਇਆ। ਉਨ੍ਹਾਂ ਦੇ ਅੰਦਰੋਂ ਫੁੱਟੀ ਬਾਣੀ ਦਾ ਅਸਰ ਸਾਧਾਰਣ ਨਿਮਨ ਵਰਗ ਤੇ ਪਿਆ ਤੇ ਉਸ ਦੇ ਅੰਦਰੋਂ ਸੁੱਤੇ ਆਤਮ ਸਨਮਾਨ ਤੇ ਅਣਖ ਨੇ ਕਰਵਟ ਬਦਲੀ। ਉਸ ਨੂੰ ਆਪਣੇ ਗੌਰਵ ਦਾ ਆਪਣੀ ਅਹਮਿਅਤ ਦਾ ਅਹਿਸਾਸ ਹੋਇਆ। ਇਸ ਤਰ੍ਹਾਂ ਰਵਿਦਾਸ ਸਾਧਾਰਣ ਜਨਤਾ ਵਿਚੋਂ ਚੇਤਨਤਾ, ਸਮਾਜਿਕ ਕ੍ਰਾਂਤੀ ਦੇ ਅਗਾਂਹ ਦੂਤ ਬਣ ਗਏ। "ਬੇਗਮਪੁਰਾ ਸਹਰ ਕੋ ਨਾਉ" ਦੀ ਭਾਵਨਾ ਵਾਲਾ ਮਾਨਵ ਬਰਾਬਰੀ ਦਾ ਸਮਾਜ ਚਿਤਰਿਆ।

*ਦੂਖੁ ਅੰਦੋਹੁ ਨਹੀਂ ਤਿਹਿ ਠਾਉ*
*ਨਾਂ ਤਸਵੀ ਖਿਰਾਜੁ ਨ ਮਾਲੁ।।*
*ਖਉਫੁ ਨ ਖਤਾ ਨ ਤਰਸੁ ਜਵਾਲੁ,*
*ਅਬ ਮੋਹਿ ਖੂਬ ਵਤਨ ਗਾਹ ਪਾਈ।।*
*ਊਹਾਂ ਖੈਰਿ ਸਦਾ ਮੇਰੇ ਭਾਈ।।ਰਹਾਉ।।*
*ਕਾਇਮੁ ਦਾਇਮੁ ਸਦਾ ਪਾਤਿਸਾਹੀ,*
*ਦੋਮ ਨ ਸੇਮ ਏਕ ਸੋ ਆਹੀ।।*
*ਆਬਾਦਾਨੁ ਸਦਾ ਮਸਹੂਰ*
*ਊਹਾਂ ਗਨੀ ਬਸਹਿ ਮਾਮੂਰ।।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ।।*
*ਮਹਰਮ ਮਹਲ ਨ ਕੋ ਅਟਕਾਵੈ।।*
*ਕਹਿ ਰਵਿਦਾਸ ਖਲਾਸ ਚਮਾਰਾ।।*
*ਜੋ ਹਮ ਸਹਰੀ ਸੁ ਮੀਤੁ ਹਮਾਰਾ।।*

*(ਗੁਰੂ ਗ੍ਰੰਥ ਸਾਹਿਬ, ਪੰਨਾ : 345)*

ਤੇ ਇਸ ਬੇਗਮਪੁਰੇ ਦਾ ਨਿਵਾਸੀ ਪ੍ਰਮਾਤਮਾ ਦਾ ਨਾਮ ਲੇਵਾ ਕਰਮਯੋਗੀ, ਸੁਭ ਗੁਣਾਂ ਦਾ ਧਾਰਨੀ, ਸਦਾਚਾਰਿਕ ਵਿਅਕਤੀ ਬਣ ਸਕਦਾ ਹੈ। ਇਹ ਪ੍ਰਮਾਤਮਾ ਦਾ ਸਾਜਿਆ ਨਿਵਾਜਿਆ ਸੰਸਾਰ ਹੈ ਜਿਥੇ ਕੋਈ ਦੁੱਖ ਦਰਦ ਨਹੀਂ। ਇਹ ਮਾਨਵ ਬਰਾਬਰੀ ਵਾਲਾ ਸਮਾਜ ਹੈ ਜਿਥੇ ਨਾ ਹੀ ਕੋਈ ਗਰੀਬ ਹੈ ਤੇ ਨਾ ਹੀ ਸ਼ੋਸ਼ਣ ਦੁਆਰਾ ਧਨ ਦੌਲਤ ਦਾ ਮਾਲਿਕ ਜ਼ਰੂਰਤ ਤੋਂ ਜ਼ਿਆਦਾ ਅਮੀਰ। ਨਾ ਹੀ ਉਥੇ ਕੋਈ ਡਰ ਹੈ ਨਾ ਬੀਮਾਰੀ, ਪ੍ਰਮਾਤਮਾ ਦੁਆਰਾ ਇਹ ਸਾਜਿਆ ਨਿਵਾਜਿਆ ਸੰਸਾਰ ਸਦੀਵੀ ਹੈ - ਪ੍ਰਮਾਤਮਾ ਇਸ ਸੰਸਾਰ ਵਿਚ ਰਮ ਰਿਹਾ ਹੈ ਤੇ ਪ੍ਰਮਾਤਮਾ ਦੀ ਨਾਮ ਦੀ ਦੌਲਤ ਨਾਲ ਮਾਲਾਮਾਲ ਇਥੋਂ ਦੇ ਨਿਵਾਸੀ ਸਦੀਵੀ ਆਨੰਦ ਤੇ ਖੇੜੇ ਨੂੰ ਮਾਣਦੇ ਹਨ। ਇਸ ਬੇਗਮਪੁਰੇ ਦੇ ਨਿਵਾਸੀ ਮੇਰੇ ਮਿੱਤਰ ਤੇ ਸਾਥੀ ਹਨ।

*"ਕਹਿ ਰਵਿਦਾਸ ਖਲਾਸ ਚਮਾਰਾ।।*
*ਜੋ ਹਮ ਸਹਰੀ ਸੋ ਮੀਤੁ ਹਮਾਰਾ।"*

ਰਵਿਦਾਸ ਜੀ ਨੂੰ ਆਪਣੀ ਨੀਚ ਜਾਤ ਦਾ ਕੋਈ ਹੀਣਤਾ ਭਾਵ ਨਹੀਂ। ਉਹ ਡੰਕੇ ਦੀ ਚੋਟ ਤੇ ਕਹਿੰਦੇ ਹਨ ਮੈਂ ਚਮਾਰ ਹਾਂ ਤੇ ਵੱਡੇ ਛੋਟੇ ਸਾਰੇ ਇਸ ਬੇਗਮਪੁਰੇ ਦੇ ਨਿਵਾਸੀ ਮੇਰੇ ਸਾਥੀ ਤੇ ਮਿੱਤਰ ਹਨ ਕਿਉਂਕਿ ਅਸੀਂ ਸਾਰੇ ਉਸ ਪਰਮਪੁਰਖ ਪ੍ਰਮਾਤਮਾ ਦੀ ਸੰਤਾਨ ਹਾਂ। ਕੋਈ ਨੀਵਾਂ ਜਾਂ ਹੀਣ ਨਹੀਂ।

"ਪੰਡਿਤ ਸੂਰ ਛਤ੍ਰ-ਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ" ਕਹਿ ਕੇ ਸਾਧਾਰਣ ਜਨਤਾ ਨੂੰ ਨੈਤਿਕ ਸਦਾਚਾਰਿਕ, ਅਧਿਆਤਮਿਕ ਨਿਰਮਾਣ ਦੁਆਰਾ ਆਪਣੇ ਆਪ ਨੂੰ ਉਚਾ ਉਠਾਉਣ ਦੀ ਪ੍ਰੇਰਨਾ ਦਿੱਤੀ। ਆਰਥਕ ਖੇਤਰ ਵਿਚ ਮਿਹਨਤ ਦੀ ਜ਼ਿੰਦਗੀ ਤੇ ਜ਼ੋਰ ਦੇ ਕੇ ਆਪਣੀ ਆਰਥਿਕ ਦਸ਼ਾ ਸੁਧਾਰਨ ਤੇ ਜ਼ੋਰ ਦਿੱਤਾ। ਬ੍ਰਾਹਮਣੀ ਵਿਸ਼ਵਾਸਾਂ ਨੂੰ ਵੰਗਾਰਿਆਂ ਤੇ ਉਨ੍ਹਾਂ ਨਵੀਆਂ ਕਦਰਾਂ-ਕੀਮਤਾਂ ਨੂੰ ਪ੍ਰਚਾਰਿਆ ਜੋ ਜ਼ਿੰਦਗੀ ਨੂੰ ਸੇਧ ਦੇ ਕੇ ਸਿਹਤਮੰਦ ਬਣਾਉਂਦੀਆਂ ਹਨ। ਆਧੁਨਿਕ ਯੁੱਗ ਵਿਚ ਵੀ ਸੰਤ ਰਵਿਦਾਸ ਸਮਾਜ ਦੇ ਹਰ ਵਰਗ ਵਲੋਂ ਸਤਿਕਾਰੇ ਜਾਂਦੇ ਹਨ। ਸਾਧਾਰਣ ਜਨਤਾ ਦੇ ਤਾਂ ਉਹ ਮਸੀਹਾ ਬਣ ਗਏ ਹਨ ਜੋ ਉਨ੍ਹਾਂ ਤੋਂ ਬੜੀ ਸ਼ਰਧਾ ਤੇ ਸਨਮਾਨ ਸਹਿਤ ਜੀਵਨ ਦੇ ਹਰ ਖੇਤਰ ਵਿਚ ਅਗਵਾਈ ਪ੍ਰਾਪਤ ਕਰ ਆਤਮ ਸਨਮਾਨ ਤੇ ਸਵੈ-ਵਿਸ਼ਵਾਸ ਮਿਹਨਤ ਤੇ ਨੇਕ ਕਮਾਈ ਦੀ ਜ਼ਿੰਦਗੀ ਜੀਉਣ ਦਾ ਉਪਰਾਲਾ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਉਨ੍ਹਾਂ ਦੀ ਬਾਣੀ ਨੂੰ ਸਤਿਕਾਰ ਦਾ ਦਰਜਾ ਪ੍ਰਾਪਤ ਹੈ। ਉਹ ਹਰ ਯੁੱਗ ਵਿਚ ਨਿਮਨ ਵਰਗ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਰਹਿਣਗੇ।

-0-

# ਕਹਿ ਰਵਿਦਾਸ ਸੁਨਹੁ ਰੇ ਸੰਤਹੁ

- ਡਾ. ਸਰਬਜੀਤ ਕੌਰ ਸੰਧਾਵਾਲੀਆ

ਭਾਰਤਵਰਸ਼ ਦੀ ਪਾਵਨ ਧਰਤੀ ਨੂੰ ਰਿਸ਼ੀਆਂ ਮੁਨੀਆਂ, ਪੀਰਾਂ ਫ਼ਕੀਰਾਂ ਅਤੇ ਸੰਤਾਂ ਮਹਾਤਮਾ ਦੀ ਜੰਮਣ ਭੌਇ ਹੋਣ ਦਾ ਪ੍ਰਮਾਣ ਪ੍ਰਾਪਤ ਹੈ। ਇਥੋਂ ਦੀ ਮਿੱਟੀ ਨੇ ਅਨੇਕਾਂ ਮਹਾਂਪੁਰਸ਼ਾਂ ਅਤੇ ਆਤਮਕ ਅਨੁਭਵੀਆਂ ਨੂੰ ਜਨਮ ਦਿੱਤਾ ਹੈ ਜਿਨ੍ਹਾਂ ਨੇ ਆਪਣੇ ਪਰਮਾਰਥਕ ਸੰਦੇਸ਼ਾਂ ਰਾਹੀਂ ਭੁੱਲੀ ਭਟਕੀ ਲੁਕਾਈ ਨੂੰ ਸੱਚ ਦੇ ਮਾਰਗ ਦੀ ਜਾਂਚ ਦੱਸੀ। ਸਰਬ ਸਾਂਝੇ ਰਹਿਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਕਲਨ ਅਤੇ ਸੰਪਾਦਨ ਕਰਦੇ ਸਮੇਂ ਸ਼ਾਂਤੀ ਦੇ ਪੁੰਜ ਸਤਿਗੁਰੂ ਅਰਜਨ ਦੇਵ ਜੀ ਨੇ ਅਧਿਆਤਮਕ ਸੰਗਠਨ ਅਤੇ ਮਨੁੱਖੀ ਭਾਈਚਾਰੇ ਦੀ ਭਾਵਨਾ ਦ੍ਰਿੜ੍ਹ ਕਰਵਾਉਣ ਹਿਤ ਚੋਣਵੇਂ ਭਗਤਾਂ, ਸੂਫੀਆਂ, ਸੰਤਾਂ, ਭੱਟਾਂ ਅਤੇ ਵਿਭਿੰਨ ਧਰਮਾਂ ਤੇ ਜਾਤੀਆਂ ਦੇ ਮਹਾਂਪੁਰਸ਼ਾਂ ਦੀ ਬਾਣੀ ਸ਼ਾਮਲ ਕਰਕੇ ਇਸਨੂੰ ਮਾਨਵ ਏਕਤਾ ਅਤੇ ਸਾਂਝੀਵਾਲਤਾ ਦਾ ਪ੍ਰਤੀਕ ਬਣਾ ਦਿੱਤਾ। ਅੰਮ੍ਰਿਤ ਦੇ ਭੰਡਾਰ, ਗਿਆਨ ਦੇ ਸਾਗਰ ਅਤੇ ਅਮਰ ਬੋਲਾਂ ਦੇ ਖ਼ਜ਼ਾਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਰਵਿਦਾਸ ਜੀ ਦੇ ਚਾਲੀ ਸ਼ਬਦ ਸੁਸ਼ੋਭਿਤ ਹਨ ਜਿਨ੍ਹਾਂ ਅੱਗੇ ਅਸੀਂ ਰੋਜ਼ ਸਤਿਕਾਰ ਅਤੇ ਅਕੀਦਤ ਨਾਲ ਸੀਸ ਨਿਵਾਉਂਦੇ ਹਾਂ।

ਜਿਵੇਂ ਵੱਡੇ ਦਰਿਆਵਾਂ ਦੇ ਮੁੱਢ ਬਾਬਤ ਹਮੇਸ਼ਾ ਅਨਿਸ਼ਚਿਤਤਾ ਬਣੀ ਰਹਿੰਦੀ ਹੈ, ਉਵੇਂ ਹੀ ਮਹਾਨ ਸ਼ਖਸੀਅਤਾਂ ਦੇ ਜਨਮ ਸੰਬੰਧੀ ਪ੍ਰਮਾਣਿਕ ਵੇਰਵੇ ਮਿਲਣੇ ਔਖੇ ਹੁੰਦੇ ਹਨ। ਫਿਰ ਵੀ ਅਨੁਮਾਨ ਹੈ ਕਿ ਭਗਤ ਜੀ ਦਾ ਜਨਮ ਪਿਤਾ ਰਘੂ ਅਤੇ ਮਾਤਾ ਕਰਮਾ ਦੇ ਗ੍ਰਹਿ ਵਿਖੇ ਮਾਘ ਸੁਦੀ 15 ਸੰਮਤ1433 ਨੂੰ ਮੰਡੂਆ ਡੀਹ, ਬਨਾਰਸ ਵਿਖੇ ਹੋਇਆ। ਬਾਲਕ ਦਾ ਜਨਮ ਰਵੀਵਾਰ ਨੂੰ ਹੋਣ ਕਰਕੇ ਪਿਤਾ ਨੇ ਆਪ ਦਾ ਨਾਮ ਰਵਿਦਾਸ ਰੱਖਿਆ। ਆਪ ਦੇ ਕੁਟੰਬ ਦੇ ਲੋਕ ਮਰੇ ਹੋਏ ਪਸ਼ੂਆਂ ਨੂੰ ਢੋਣ ਅਤੇ ਚਮੜਾ ਰੰਗਣ ਦਾ ਕੰਮ ਕਰਿਆ ਕਰਦੇ ਸਨ। ਤਤਕਾਲੀਨ ਸਮਾਜ ਵਿਚ ਇਸ ਜ਼ਾਤ ਨੂੰ ਨੀਚ ਅਤੇ ਘ੍ਰਿਣਤ ਸਮਝਿਆ ਜਾਂਦਾ ਸੀ। ਆਪਣੇ ਬਾਰੇ ਜ਼ਿਕਰ ਕਰਦੇ ਹੋਏ ਭਗਤ ਜੀ ਇਸ ਪ੍ਰੋੜ੍ਹਤਾ ਕਰਦੇ ਹਨ।

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ।।*
*ਰਿਦੈ ਰਾਮ ਗੋਬਿੰਦ ਗੁਨ ਸਾਰੰ।।*

ਇਹ ਇਤਿਹਾਸ ਦਾ ਕੌੜਾ ਸੱਚ ਹੈ ਕਿ ਸਾਡੇ ਦੇਸ਼ ਵਿਚ ਸਮਾਜਕ ਵੰਡ ਨੂੰ ਧਾਰਮਕ ਪ੍ਰਮਾਣਿਕਤਾ ਦੀ ਪੁੱਠ ਚਾੜ੍ਹ ਕੇ ਅਖੌਤੀ ਜ਼ਾਤ ਅਭਿਮਾਨੀਆਂ ਨੇ ਨਿਮਨ ਵਰਗ ਦੇ ਲੋਕਾਂ ਨਾਲ ਏਨੀ ਨਫ਼ਰਤ ਤੇ ਵਿਤਕਰਾ ਕੀਤਾ ਕਿ ਉਨ੍ਹਾਂ ਦੇ ਪਰਛਾਵੇਂ ਨੂੰ ਭੀ ਅਸ਼ੁੱਭ ਸਮਝਿਆ ਜਾਂਦਾ ਸੀ। ਇਸ ਅਨਿਆਂ ਨੂੰ 'ਸਾਂਝਾ ਸਾਹਿਬ ਬਾਪੂ ਹਮਾਰਾ' ਭਾਵ ਸਿਰਜਣਹਾਰ ਪ੍ਰਭੂ ਕਿਵੇਂ ਸਹਿਣ ਕਰਦਾ ਕਿਉਂਕਿ ਉਸਨੇ ਸਾਰੇ ਹੀ ਇਨਸਾਨ ਪੰਜਾਂ ਤੱਤਾਂ ਤੇ ਸੰਜੋਗ ਨਾਲ ਬਣਾ ਕੇ ਸਭਨਾਂ ਵਿਚ ਆਪਣੀ ਜੋਤ ਪ੍ਰਜਵਲਿਤ ਕੀਤੀ। ਉਸਨੇ ਤਾਂ ਸਾਰਿਆਂ ਤੇ ਮਨੁੱਖਤਾ ਦੀ ਮੋਹਰ ਲਾਈ ਪਰ ਮੰਦ ਭਾਗਾਂ ਨੂੰ ਜਨਮ ਤੋਂ ਹੀ ਸਮਾਜਕ ਅਤੇ ਧਾਰਮਕ ਅਨਿਆਂ ਕਾਰਣ ਨਿਮਨ ਵਰਗ ਨੂੰ ਪਸ਼ੂਆਂ ਤੋਂ ਵੀ ਬਦਤਰ ਸਮਝਿਆ ਜਾਂਦਾ। ਭਾਰਤ ਦੇ ਪਤਨ-ਮੁਖੀ ਅਤੇ ਵਰਣ-ਆਸ਼ਰਮ ਪ੍ਰਧਾਨ ਸਮਾਜ ਵਿਚ ਜਨਮ ਲੈਣ, ਅਧਿਆਤਮਕ ਵਿਰਸੇ ਤੋਂ ਵੰਚਿਤ ਹੋਣ, ਕਹਿਰਾਂ ਦੀ ਗੁਰਬਤ ਕੱਟਣ ਅਤੇ ਸਭ ਜਨਮ-ਸਿੱਧ ਅਧਿਕਾਰਾਂ ਤੋਂ ਵੰਚਿਤ ਹੋਣ ਦੇ ਬਾਵਜੂਦ ਭਗਤ ਰਵਿਦਾਸ ਜੀ ਅਜਿਹੀ ਉੱਚ ਰੂਹਾਨੀ ਅਵਸਥਾ ਤੇ ਪਹੁੰਚੇ ਕਿ ਗੁਣਾਂ ਦੇ ਜੌਹਰੀ ਪੰਚਮ ਪਾਤਸ਼ਾਹ ਜੀ ਨੇ ਆਪ ਦੀ ਬਾਣੀ ਇਸਟ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ। ਇਸ ਅਦੁੱਤੀ ਸਤਿਕਾਰ ਦੀ ਪ੍ਰਸੰਸਾ ਕਰਦਿਆਂ ਇਕ ਵਿਦਵਾਨ ਐਸ.ਐਲ. ਪਾਂਡੇ ਨੇ ਲਿਖਿਆ -

"The inclusion of his bani in Sanctum

ਮੁਖੀ, ਬਾਟਨੀ ਵਿਭਾਗ, ਸਰਕਾਰੀ ਕਾਲਜ ਲੜਕੀਆਂ, ਪਟਿਆਲਾ

Sanctorum of the Sikhs is really a great tribute that was paid to him by its compiler, Guru Arjan Dev Ji in A.D. 11604. It is the first authentic collection of the poems of Ravidas Ji as have of the available manuscripts of his work is as old as the Guru Granth Sahib Ji."

ਭਾਵ ਸਿੱਖਾਂ ਦੇ ਪਵਿੱਤਰ ਗ੍ਰੰਥ ਦੇ ਸੰਪਾਦਕ ਸ੍ਰੀ ਗੁਰੂ ਅਰਜਨ ਦੇਵ ਜੀ ਨੇ 1604 ਈ. ਵਿਚ ਰਵਿਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਕਰਕੇ ਉਨ੍ਹਾਂ ਨੂੰ ਬਹੁਤ ਵੱਡੀ ਸ਼ਰਧਾਂਜਲੀ ਪੇਸ਼ ਕੀਤੀ ਹੈ। ਰਵਿਦਾਸ ਜੀ ਦਾ ਇਹ ਬਾਣੀ ਸੰਗ੍ਰਹਿ ਸਭ ਤੋਂ ਪਹਿਲਾ ਅਤੇ ਸਭ ਤੋਂ ਪ੍ਰਮਾਣਿਕ ਹੈ।

ਬਚਪਨ ਤੋਂ ਹੀ ਆਪ ਦਾ ਮਨ ਪ੍ਰਭੂ ਭਗਤੀ ਵੱਲ ਰੁਚਿਤ ਸੀ। ਆਪ ਸਾਧੂ ਸੰਤਾਂ ਦੀ ਸੇਵਾ ਕਰਕੇ ਲੋੜੀਂਦੀਆਂ ਵਸਤਾਂ ਉਨ੍ਹਾਂ ਨੂੰ ਅਰਪਣ ਕਰ ਦਿੰਦੇ। ਮਾਪਿਆਂ ਨੇ ਚਾਹਿਆ ਕਿ ਉਨ੍ਹਾਂ ਦੇ ਵਿਰਕਤ ਮਨ ਨੂੰ ਮੋਹ ਮਾਇਆ ਦੀਆਂ ਜ਼ੰਜੀਰਾਂ ਨਾਲ ਬੰਨ੍ਹ ਕੇ ਦੁਨੀਆਂਦਾਰ ਬਣਾ ਦਿੱਤਾ ਜਾਏ। ਇਹ ਸੋਚ ਕੇ ਉਨ੍ਹਾਂ ਨੇ ਆਪ ਦਾ ਵਿਆਹ ਇਕ ਸੁਸ਼ੀਲ ਲੜਕੀ ਲੋਨਾਂ ਨਾਲ ਕਰ ਦਿੱਤਾ। ਮਾਪਿਆਂ ਦੀ ਆਸ ਦੇ ਵਿਪਰੀਤ ਉਹ ਗ੍ਰਹਿਸਥ ਵਿਚ ਖੁੱਭਣ ਦੀ ਬਜਾਇ ਦਿਨ ਰਾਤ ਪ੍ਰਭੂ ਸਿਮਰਨ ਵਿਚ ਲੀਨ ਰਹਿੰਦੇ। ਆਪ ਦੀ ਪਤਨੀ ਵੀ ਧਰਮੀ ਜਿਊੜਾ ਸੀ। ਉਹ ਵੀ ਪਤੀ ਦੀ ਆਗਿਆ ਅਨੁਸਾਰ ਸਾਧਾਂ ਸੰਤਾਂ ਦੀ ਸੇਵਾ ਲਈ ਸਦਾ ਤਤਪਰ ਰਹਿੰਦੀ। ਤੰਗ ਆ ਕੇ ਪਿਤਾ ਨੇ ਆਪਣੇ ਘਰ ਦੇ ਪਿਛਵਾੜੇ ਆਪ ਲਈ ਇਕ ਕੱਖਾਂ ਦੀ ਕੁੱਲੀ ਬਣਾ ਕੇ ਉਨ੍ਹਾਂ ਨੂੰ ਅੱਡ ਕਰ ਦਿੱਤਾ। ਰਵਿਦਾਸ ਜੀ ਨੇ ਉਸ ਕੁੱਲੀ ਵਿਚ ਸਤ, ਸੰਤੋਖ, ਤੇ ਮਿਹਨਤ ਨਾਲ ਜੁੱਤੀਆਂ ਗੰਢਣ ਦਾ ਪਿਤਾ ਪੁਰਖੀ ਕੰਮ ਸ਼ੁਰੂ ਕਰ ਦਿੱਤਾ। ਪਤਨੀ ਲੋਨਾ ਵੀ ਉਨ੍ਹਾਂ ਦੀ ਨੇਕ ਕਮਾਈ, ਭਗਤੀ ਭਾਵਨਾ ਅਤੇ ਮਹਾਂਪੁਰਸ਼ਾਂ ਦੀ ਸੇਵਾ ਵਿਚ ਭਾਈਵਾਲ ਸੀ। 'ਹੱਥ ਕਾਰ ਵੱਲ ਤੇ ਚਿੱਤ ਯਾਰ ਵੱਲ' ਦੇ ਕਥਨ ਅਨੁਸਾਰ ਆਪ ਸਾਰਾ ਦਿਨ ਮੁਸ਼ੱਕਤ ਕਰਦੇ ਪਰ ਸੁਰਤ ਸਦਾ ਪਰਮਾਤਮਾ ਦੇ ਚਰਨਾਂ ਨਾਲ ਜੋੜੀ ਰੱਖਦੇ। ਕੋਈ ਗਰੀਬ ਜਾਂ ਸੰਤ ਮਹਾਤਮਾ ਆਉਂਦਾ ਤਾਂ ਉਹਦਾ ਕੰਮ ਬਿਨਾਂ ਮਜ਼ੂਰੀ ਲਏ ਹੀ ਕਰ ਦਿੰਦੇ। ਆਪਣੇ ਧਰਮ ਦੇ ਇਸ ਕਾਰੋਬਾਰ ਨੂੰ ਉਹ ਇਉਂ ਵਰਣਨ ਕਰਦੇ ਹਨ -

*ਚਮਰਟਾ ਗਾਂਠਿ ਨ ਜਨਈ ।।*
*ਲੋਗੁ ਗਠਾਵੈ ਪਨਹੀ ।। ਰਹਾਉ ।।*
*ਆਰ ਨਹੀ ਜਿਹ ਤੋਪਉ ।।*
*ਨਹੀ ਰਾਂਬੀ ਠਾਉ ਰੋਪਉ ।*
*ਲੋਗ ਗੰਠਿ ਗੰਠਿ ਖਰਾ ਬਿਗੂਚਾ ।।*
*ਹਉ ਬਿਨੁ ਗਾਂਠੇ ਜਾਇ ਪਹੂਚਾ ।।*
*ਰਵਿਦਾਸ ਜਪੈ ਰਾਮ ਨਾਮਾ ।।*
*ਮੋਹਿ ਜਮ ਸਿਉ ਨਾਹੀ ਕਾਮਾ ।।*

ਆਪ ਦਾ ਜੀਵਨ ਬੜਾ ਸਿੱਧਾ-ਸਾਦਾ, ਘੱਟ ਲੋੜਾਂ ਵਾਲਾ ਅਤੇ ਸੰਤੋਖੀ ਸੀ। ਭਾਵੇਂ ਘਰ ਵਿਚ ਅਤਿ ਦੀ ਗਰੀਬੀ ਸੀ ਪਰ ਆਪ ਪ੍ਰੇਮਾ ਭਗਤੀ ਅਤੇ ਸਬਰ ਸੰਤੋਖ ਦੇ ਅਖੁੱਟ ਧਨ ਨਾਲ ਮਾਲਾਮਾਲ ਸਨ। ਆਪ ਦੇ ਸ਼ੁਭ ਗੁਣਾਂ ਦੀ ਸੁਗੰਧੀ ਹਰ ਪਾਸੇ ਫੈਲਣ ਲੱਗੀ। ਆਪ ਦੀ ਨਿਸ਼ਕਾਮ ਸੇਵਾ ਅਤੇ ਭਗਤੀ ਦੀ ਚਰਚਾ ਦੂਰ ਦੂਰ ਤੱਕ ਹੋਣ ਲੱਗੀ। ਇਸ ਕਰਕੇ ਆਪ ਪਾਸ ਬਹੁਤ ਸਾਰੇ ਪ੍ਰਭੂ ਪਿਆਰੇ ਆਉਣ ਲੱਗੇ ਅਤੇ ਪ੍ਰਸਪਰ ਪ੍ਰਮਾਰਥਕ ਵਿਚਾਰਾਂ ਹੋਣ ਲੱਗ ਪਈਆਂ। ਆਪ ਜਦੋਂ ਵੀ ਕਿਸੇ ਸਾਧੂ ਜਾਂ ਲੋੜਵੰਦ ਗਰੀਬ ਨੂੰ ਨੰਗੇ ਪੈਰੀਂ ਦੇਖਦੇ ਤਾਂ ਬਿਨਾ ਮੁੱਲ ਲਏ ਉਸ ਨੂੰ ਜੁੱਤੀ ਬਣਾ ਦਿੰਦੇ। ਇਕ ਵੇਰ ਇਕ ਸਾਧੂ ਭਗਤ ਜੀ ਕੋਲ ਠਹਿਰਿਆ ਹੋਇਆ ਅਤੇ ਆਪ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਆਪ ਨੂੰ ਇਕ ਪਾਰਸ ਦਿੰਦਿਆਂ ਹੋਇਆਂ ਆਪ ਦੇ ਅਮੀਰ ਹੋਣ ਦੀ ਕਾਮਨਾ ਕੀਤੀ। ਭਗਤ ਜੀ ਨੇ ਲੈਣੋਂ ਇਨਕਾਰ ਕਰ ਦਿਤਾ ਅਤੇ ਆਪਣੀ ਮੁਫਲਿਸੀ ਤੇ ਹੀ ਸੰਤੋਖ ਪ੍ਰਗਟ ਕੀਤਾ। ਸਾਧੂ ਸੱਚ ਮੁੱਚ ਆਪ ਦੀ ਸਹਾਇਤਾ ਕਰਨਾ ਚਾਹੁੰਦਾ ਸੀ। ਉਸ ਨੇ ਇਸ ਖ਼ਿਆਲ

ਨਾਲ ਕਿ ਜਦੋਂ ਲੋੜ ਪਈ ਤਾਂ ਵਰਤ ਲੈਣਗੇ, ਪਾਰਸ ਉਨ੍ਹਾਂ ਦੀ ਕਾਨਿਆਂ ਦੀ ਛੱਤ ਵਿਚ ਰੱਖ ਦਿਤਾ। ਕਾਫੀ ਦੇਰ ਬਾਅਦ ਜਦੋਂ ਉਹ ਤੀਰਥ ਯਾਤਰਾ ਦੀ ਵਾਪਸੀ ਤੇ ਭਗਤ ਜੀ ਕੋਲ ਪੁੱਜਾ ਤਾਂ ਦੇਖ ਕੇ ਹੈਰਾਨ ਰਹਿ ਗਿਆ ਕਿ ਘਰ ਵਿਚ ਉਸੇ ਤਰ੍ਹਾਂ ਗਰੀਬੀ ਦਾ ਬੋਲਬਾਲਾ ਸੀ ਤੇ ਪਾਰਸ ਪੱਥਰ ਅਣਛੁਹਿਆ ਪਿਆ ਸੀ। ਉਸ ਦੇ ਪੁੱਛਣ ਤੇ ਆਪ ਨੇ ਕਿਹਾ ਕਿ ਦਸਾਂ ਨਹੁੰਆਂ ਦੀ ਕਿਰਤ ਕਰਕੇ ਜੋ ਰੁੱਖਾ ਮਿੱਸਾ ਮਿਲਦਾ ਹੈ, ਮੇਰੇ ਲਈ ਉਹੀ ਅੰਮ੍ਰਿਤ ਹੈ। ਅਸਲੀ ਪਾਰਸ ਤਾਂ ਪਰਮਾਤਮਾ ਦਾ ਨਾਮ ਹੈ। ਇਉਂ ਮਾਇਆ ਦੇ ਤਿਆਗ ਅਤੇ ਪ੍ਰਭੂ ਨਾਲ ਲਿਵ ਲਾਉਣ ਕਰਕੇ ਆਪ ਅਖੌਤੀ ਛੋਟੀ ਜਾਤੀ ਦੇ ਹੋਣ ਉਪਰੰਤ ਵੀ ਉੱਚ ਆਤਮਕ ਪਦਵੀ ਤੇ ਪਹੁੰਚੇ ਜਿਸ ਬਾਬਤ ਆਪ ਦਾ ਫੁਰਮਾਨ ਹੈ :

*ਰਵਿਦਾਸ ਢੋਵੰਤਾ ਢੋਰ ਨੀਤਿਲ*
*ਤਿਨਿ ਤਿਆਗੀ ਮਾਇਆ ।।*
*ਪਰਗਟ ਹੋਆ ਸਾਧ ਸੰਗਿ*
*ਹਰਿ ਦਰਸਨ ਪਾਇਆ ।। (487)*

ਆਪ ਨੇ ਆਤਮਕ ਸਾਧਨਾ ਦੇ ਬਲ ਤੇ ਲਿਤਾੜੇ ਤੇ ਪਛਾੜੇ ਲੋਕਾਂ ਨੂੰ ਅਹਿਸਾਸ ਕਰਵਾਇਆ ਕਿ ਪ੍ਰਭੂ ਭਗਤੀ ਕਿਸੇ ਖ਼ਾਸ ਵਰਗ ਦੀ ਮਲਕੀਅਤ ਨਹੀਂ ਹੈ ਸਗੋਂ ਸਭਨਾਂ ਦਾ ਸਾਂਝਾ ਅਤੇ ਜਨਮ-ਸਿੱਧ ਅਧਿਕਾਰ ਹੈ। ਪ੍ਰਭੂ ਤਾਂ ਪ੍ਰੇਮ ਦਾ ਭੁੱਖਾ ਹੈ। ਉਸ ਕਿਸੇ ਦਾ ਜਨਮ, ਜਾਤ ਜਾਂ ਕੁਲ ਨਹੀਂ ਦੇਖਦਾ ਸਗੋਂ ਉਸਦੀ ਭਾਵਨਾ ਤੇ ਰੀਝਦਾ ਹੈ। ਜਿਵੇਂ ਤਾੜ ਦੇ ਪੱਤਿਆਂ ਤੋਂ ਸ਼ਰਾਬ ਵੀ ਬਣਦੀ ਹੈ ਪਰ ਉਨ੍ਹਾਂ ਹੀ ਪੱਤਰਾਂ ਉਤੇ ਜਦੋਂ ਰਾਮ ਦਾ ਨਾਮ ਲਿਖ ਦਿਤਾ ਜਾਂਦਾ ਹੈ ਤਾਂ ਉਨ੍ਹਾਂ ਨੂੰ ਪਵਿੱਤਰ ਮੰਨ ਕੇ ਸਿਰ ਝੁਕਾਇਆ ਜਾਂਦਾ ਹੈ। ਭਗਤੀ ਤਾਂ ਅਜਿਹਾ ਪਵਿੱਤਰ ਕਰਮ ਹੈ ਕਿ ਭਗਤ ਦੀ ਪਦਵੀ ਵਿਦਵਾਨ, ਸੂਰਮੇ ਤੇ ਛਤਰਪਤੀ ਰਾਜੇ ਤੋਂ ਵੀ ਉਚੀ ਹੋ ਜਾਂਦੀ ਹੈ। ਆਪ ਫੁਰਮਾਉਂਦੇ ਹਨ :-

*ਧੰਨਿ ਸੁ ਗਾਉ ਧੰਨਿ ਸੋ ਠਾਉ*
*ਧੰਨਿ ਪੁਨੀਤ ਕੁਟੰਬ ਸਭ ਲੋਇ ।।*
........................
........................
*ਪੰਡਿਤ ਸੂਰ ਛਤ੍ਰਪਤਿ ਰਾਜਾ*
*ਭਗਤ ਬਰਾਬਰ ਅਉਰ ਨ ਕੋਇ ।। (858)*

ਇਸ ਤਰ੍ਹਾਂ ਆਪ ਨੇ ਨਿਤਾਣਿਆਂ, ਨਿਮਾਣਿਆਂ, ਡਿੱਗਿਆਂ ਡੋਲਦਿਆਂ ਅਤੇ ਲਿਤਾੜਿਆਂ, ਦੁਰਕਾਰਿਆਂ ਨੂੰ ਸਮਰਥਾਵਾਨ ਬਣਨ ਦਾ ਸੂਤਰ ਦੱਸਿਆ। ਆਪ ਤਿਆਗੀ, ਵੈਰਾਗੀ, ਸ਼ਾਂਤ, ਸਨਿਮਰ, ਦਿਆਲੂ, ਸੰਤੋਖੀ ਤੇ ਉਦਾਰ ਸ਼ਖ਼ਸੀਅਤ ਦੇ ਮਾਲਕ ਸਨ। ਆਪ ਨੇ ਜ਼ਾਤ ਪਾਤ ਦਾ ਖੰਡਨ ਕਰਦਿਆਂ ਪ੍ਰਭੂ ਭਗਤੀ ਤੇ ਨੇਕ ਕਮਾਈ ਕਰਨ ਦਾ ਉਪਦੇਸ਼ ਦਿਤਾ। ਆਪ ਨੇ ਅਜਿਹੇ ਆਦਰਸ਼ ਸਮਾਜ ਦੀ ਕਲਪਨਾ ਕੀਤੀ ਜਿਥੇ ਕੋਈ ਛੋਟਾ ਵੱਡਾ, ਅਮੀਰ ਗ਼ਰੀਬ, ਉੱਚਾ ਨੀਵਾਂ ਨਾ ਹੋਵੇ। ਮਾਰਕਸ ਤੇ ਲੈਨਿਨ ਤੋਂ ਸਦੀਆਂ ਪਹਿਲਾਂ ਆਪ ਨੇ ਸਮਾਜਵਾਦ ਦਾ ਸੰਕਲਪ ਸਾਡੇ ਅੱਗੇ ਰੱਖਿਆ। ਕਿਸੇ ਕਾਲਪਨਿਕ ਸੁਰਗ ਨਰਕ ਵਿਚ ਆਸਥਾ ਰੱਖਣ ਦੀ ਥਾਂ ਆਪ ਨੇ ਜੀਵਨ ਮੁਕਤੀ, ਪਰਮਾਨੰਦ ਦੀ ਪ੍ਰਾਪਤੀ ਤੇ ਜ਼ੋਰ ਦਿਤਾ। ਪ੍ਰਭੂ ਭਗਤੀ, ਨਾਮ ਸਿਮਰਨ, ਪ੍ਰਭੂ ਕਿਰਪਾ, ਨਿਮਰਤਾ, ਅਗਿਆਨਤਾ ਤੇ ਹਉਮੈ ਦਾ ਨਾਸ਼, ਮੋਹ ਮਾਇਆ ਤੋਂ ਛੁਟਕਾਰਾ ਅਤੇ ਕਰਮ-ਕਾਂਡ ਦਾ ਤਿਆਗ ਅਜਿਹੇ ਨੁਕਤੇ ਹਨ ਜਿਨ੍ਹਾਂ ਨੂੰ ਧਾਰਨ ਕਰਨ ਨਾਲ ਮਨੁੱਖ ਸਦੀਵੀ ਅਨੰਦ ਨੂੰ ਪ੍ਰਾਪਤ ਕਰ ਸਕਦਾ ਹੈ। ਇਸ ਅਵਸਥਾ ਦਾ ਧਾਰਨੀ ਬੇਗਮਪੁਰੇ ਦਾ ਵਾਸੀ ਹੋ ਨਿਬੜਦਾ ਹੈ। ਬੇਗਮਪੁਰ ਦੇ ਰੂਪ ਵਿਚ ਆਪ ਨੇ ਇਕ ਨਮੂਨੇ ਦੇ ਸ਼ਹਿਰ ਦਾ ਸੰਕਲਪ ਪੇਸ਼ ਕੀਤਾ ਹੈ ਜਿਸ ਨੂੰ ਦੁਨਿਆਵੀ ਅਰਥਾਂ ਵਿਚ ਅਸੀਂ ਵਿਸ਼ਵ-ਸਟੇਟ ਕਹਿ ਸਕਦੇ ਹਾਂ ਭਾਵ ਇਕ ਅਜਿਹੇ ਦੇਸ਼ ਜਾਂ ਸ਼ਹਿਰ ਦਾ ਸੰਕਲਪ, ਜਿਥੇ ਹਰ ਕਿਸੇ ਨੂੰ ਖੁਸ਼ੀ ਤੇ ਸਮਾਨਤਾ ਨਾਲ ਜੀਵਨ ਬਿਤਾਉਣ ਦੀ ਸੁਤੰਤਰਤਾ ਹੋਵੇ, ਜਿਥੇ ਅਮੀਰ ਗਰੀਬ, ਛੋਟੇ ਵੱਡੇ ਤੇ ਰਾਜਾ ਪਰਜਾ ਦਾ ਵਿਤਕਰਾ ਨਾ

ਹੋਵੇ। ਅਧਿਆਤਮਕ ਤੌਰ ਤੇ ਇਹ ਮੁਕਤੀ ਦਾ ਸੰਕਲਪ ਹੈ। ਆਪ ਫੁਰਮਾਉਂਦੇ ਹਨ :

*ਬੇਗਮਪੁਰਾ ਸਹਰ ਕੋ ਨਾਉ । ।*
*ਦੂਖੁ ਅੰਦੋਹੁ ਨਹੀ ਤਿਹਿ ਠਾਉ । ।*
*ਨ ਤਸਵੀਸ ਖਿਰਾਜ ਨ ਮਾਲੁ । ।*
*ਖਉਫੁ ਨ ਖਤਾ ਨ ਤਰਸੁ ਜਵਾਲੁ । ।*
*ਅਬ ਮੋਹਿ ਖੂਬ ਵਤਨ ਗਹ ਪਾਈ । ।*
*ਊਹਾਂ ਖੈਰਿ ਸਦਾ ਮੇਰੇ ਭਾਈ । । ਰਹਾਉ । ।*
*ਕਾਇਮੁ ਦਾਇਮੁ ਸਦਾ ਪਾਤਿਸਾਹੀ । ।*
*ਦੋਮ ਨ ਸੇਮ ਏਕ ਸੋ ਆਹੀ । ।*
*ਆਬਾਦਾਨੁ ਸਦਾ ਮਸਹੂਰ । ।*
*ਊਹਾਂ ਗਨੀ ਬਸਹਿ ਮਾਮੂਰ । ।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ । ।*
*ਮਹਰਮ ਮਹਲ ਨ ਕੋ ਅਟਕਾਵੈ । ।*
*ਕਹਿ ਰਵਿਦਾਸ ਖਲਾਸ ਚਮਾਰਾ । ।*
*ਜੋ ਹਮ ਸਹਰੀ ਸੁ ਮੀਤੁ ਹਮਾਰਾ । ।*

ਇਉਂ ਮਨੁੱਖਤਾ ਦੀਆਂ ਵੰਡੀਆਂ ਪਾਉਣ ਵਾਲੇ ਧਾਰਮਕ ਅਤੇ ਸਮਾਜਕ ਅਨਿਆਂ ਵਿਰੁੱਧ ਆਪ ਨੇ ਜ਼ੋਰਦਾਰ ਆਵਾਜ਼ ਉਠਾਈ। ਆਪ ਨੇ ਦੱਸਿਆ ਕਿ ਆਤਮਾ ਅਤੇ ਪਰਮਾਤਮਾ ਇਕ ਹਨ ਅਤੇ ਇਹ ਪਵਿੱਤਰ ਆਤਮਾ ਹਰ ਮਨੁੱਖ ਵਿਚ ਹੈ। ਬ੍ਰਾਹਮਣ ਅਤੇ ਚੰਡਾਲ ਦੇ ਨਾਉਂ ਅਤੇ ਰੂਪ ਵੱਖੋ ਵੱਖਰੇ ਹੋਣ ਤੇ ਵੀ ਉਨ੍ਹਾਂ ਵਿਚ ਇਕੋ ਪਰਮ-ਜੋਤ ਦਾ ਨਿਵਾਸ ਹੈ। ਆਪ ਨੇ ਉਚਾਰਨ ਕੀਤਾ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ*
*ਕਨਕ ਕਟਿਕ ਜਲ ਤਰੰਗ ਜੈਸਾ । ।*

ਵਰਣ ਜ਼ਾਤ ਦੀਆਂ ਵੰਡੀਆਂ ਨੂੰ ਅਸਵੀਕਾਰ ਕਰਦਿਆਂ ਆਪ ਨੇ ਸਪਸ਼ਟ ਕੀਤਾ –

*ਕਹਿ ਰਵਿਦਾਸ ਜੋ ਜਪੈ ਨਾਮੁ । ।*
*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ । । (1196)*

ਰਵਿਦਾਸ ਜੀ ਦੇ ਇਨ੍ਹਾਂ ਵਿਚਾਰਾਂ ਨੂੰ ਸੁਣ ਕੇ ਜ਼ਾਤ ਅਭਿਮਾਨੀ ਬ੍ਰਾਹਮਣ ਬਹੁਤ ਨਾਰਾਜ਼ ਹੋਏ। ਵਰਨ-ਧਰਮ ਅਨੁਸਾਰ ਸੂਦਰ ਜਾਤੀ ਲਈ ਭਗਤੀ ਕਰਨੀ, ਸੰਸਕ੍ਰਿਤ ਪੜ੍ਹਨੀ ਅਤੇ ਵੇਦਾਂ ਦਾ ਗਿਆਨ ਪ੍ਰਾਪਤ ਕਰਨਾ ਵਰਜਿਤ ਸੀ। ਇਸ ਦੇ ਬਾਵਜੂਦ ਰਵਿਦਾਸ ਜੀ ਆਪ ਭਗਤੀ ਕਰਦੇ ਤੇ ਸਭਨਾਂ ਨੂੰ ਭਗਤੀ ਕਰਨ ਦਾ ਉਪਦੇਸ਼ ਦਿੰਦੇ। ਈਰਖਾਵਸ ਹੋਏ ਬ੍ਰਾਹਮਣਾਂ ਨੇ ਉਸ ਸਮੇਂ ਦੇ ਹਾਕਮ ਰਾਜੇ ਵੀਰ ਸਿੰਘ ਕੋਲ ਸ਼ਿਕਾਇਤ ਕੀਤੀ ਕਿ ਰਵਿਦਾਸ ਜੀ ਜਿਸ ਪੱਥਰ ਤੇ ਜੁੱਤੀਆਂ ਗੰਢਦੇ ਹਨ, ਉਸੇ ਦੇ ਦੂਜੇ ਹਿੱਸੇ ਤੇ ਮੂਰਤੀ ਵਾਹ ਕੇ ਭਗਵਾਨ ਦੀ ਪੂਜਾ ਕਰਦੇ ਹਨ। ਮੂਰਤੀ ਦਾ ਅਪਮਾਨ ਕਰਨ ਦੇ ਨਾਲ ਨਾਲ ਉਹ ਭਗਤੀ ਕਰਕੇ ਵੇਦਾਂ ਦੀ ਉਲੰਘਣਾ ਵੀ ਕਰਦੇ ਹਨ। ਰਾਜੇ ਨੇ ਪੜਤਾਲ ਲਈ ਰਵਿਦਾਸ ਜੀ ਨੂੰ ਸੱਦ ਭੇਜਿਆ। ਆਪ ਨੇ ਰਾਜੇ ਨੂੰ ਕਿਹਾ ਕਿ ਪ੍ਰਭੂ ਦਾ ਨਾਮ ਤਾਂ ਇਕ ਜਹਾਜ਼ ਹੈ ਜਿਸ ਤੇ ਚੜ੍ਹ ਕੇ ਭਵਸਾਗਰ ਨੂੰ ਪਾਰ ਕਰਨ ਦਾ ਅਧਿਕਾਰ ਹਰ ਪ੍ਰਾਣੀ ਨੂੰ ਹੈ। ਪਰ ਬ੍ਰਾਹਮਣਾਂ ਨੇ ਕਿਹਾ ਕਿ ਜੇ ਇਹ ਠੀਕ ਹੈ, ਤਾਂ ਰਵਿਦਾਸ ਜੀ ਵੀ ਸਾਡੀਆਂ ਮੂਰਤੀਆਂ ਵਾਂਗ ਆਪਣੀ ਮੂਰਤੀ ਨੂੰ ਗੰਗਾ ਵਿਚ ਤਾਰ ਕੇ ਦਿਖਾਵੇ। ਬ੍ਰਾਹਮਣਾਂ ਦੀਆਂ ਲੱਕੜੀਆਂ ਦੀਆਂ ਮੂਰਤਾਂ ਅਤੇ ਰਵਿਦਾਸ ਜੀ ਦੀ ਪੱਥਰ ਦੀ ਮੂਰਤੀ ਪਾਣੀ ਵਿਚ ਛੱਡੀ ਗਈ। ਪ੍ਰਭੂ ਤਾਂ ਪਿਆਰ ਵਿਗੁੱਤੇ ਹਿਰਦਿਆਂ ਵਿਚ ਵਸਦਾ ਹੈ, ਚੁਸਤੀਆਂ ਚਤੁਰਾਈਆਂ ਉਸ ਨੂੰ ਨਹੀਂ ਭਾਉਂਦੀਆਂ। ਆਪਣੇ ਭਗਤ ਦੀ ਲਾਜ ਰੱਖਣ ਲਈ ਪ੍ਰਭੂ ਆਪ ਸਹਾਈ ਹੋਇਆ ਤੇ ਜਿੱਥੇ ਅਵੇਂਤੀ ਉਹ ਜ਼ਾਤ ਅਭਿਮਾਨੀਆਂ ਦੀਆਂ ਲੱਕੜੀ ਦੀਆਂ ਮੂਰਤੀਆਂ ਡੁੱਬ ਗਈਆਂ, ਉਥੇ ਭਗਤ ਜੀ ਦੀ ਪੱਥਰ ਦੀ ਮੂਰਤੀ ਤਰ ਕੇ ਉੱਪਰ ਆ ਗਈ। ਇਹ ਪ੍ਰਤੱਖ ਪ੍ਰਮਾਣ ਦੇਖ ਕੇ ਸਭ ਪਾਸੇ ਭਗਤ ਜੀ ਦੀ ਜੈ ਜੈਕਾਰ ਹੋਈ। ਰਾਜੇ ਨੇ ਆਪ ਨੂੰ ਹਾਥੀ ਤੇ ਬਿਠਾ ਕੇ ਸਿਰ ਤੇ ਛਤਰ ਝੁਲਾਇਆ ਅਤੇ ਆਪ ਦੀ ਸ਼ੋਭਾ ਯਾਤਰਾ ਕੱਢੀ। ਪ੍ਰਭੂ ਦਾ ਸ਼ੁਕਰਾਨਾ ਕਰਦੇ ਹੋਏ ਭਗਤ ਜੀ ਨੇ ਇਹ

ਸ਼ਬਦ ਉਚਾਰਿਆ -

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ।।*

*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ।।*

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ।।*

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ।।*

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।।*

*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ।।*

*(1106)*

ਮਨੁੱਖ ਨੂੰ ਉਸ ਦੇ ਜੀਵਨ ਮਨੋਰਥ ਪ੍ਰਤੀ ਸੁਚੇਤ ਕਰਦੇ ਹੋਏ ਆਪ ਨੇ ਫੁਰਮਾਇਆ ਕਿ ਜਿਵੇਂ ਸੂਰਜ ਦੀ ਕਿਰਨ ਸੂਰਜ ਵਿਚੋਂ ਉਗਮ ਕੇ ਉਸੇ ਵਿਚ ਵਿਲੀਨ ਹੋ ਜਾਂਦੀ ਹੈ, ਇਸੇ ਤਰ੍ਹਾਂ ਪ੍ਰਭੂ ਦੀ ਅੰਸ਼ ਮਨੁੱਖ ਪਰਮ ਅੰਸ਼ ਵਿਚ ਸਮਾ ਕੇ ਪੂਰਨ ਹੋ ਸਕਦਾ ਹੈ। ਉਸ ਦਾ ਪਾਉਣਾ ਉਸ ਦੇ ਸਿਮਰਨ ਨਾਲ ਹੀ ਸੰਭਵ ਹੋ ਸਕਦਾ ਹੈ। ਆਪ ਫੁਰਮਾਉਂਦੇ ਹਨ -

*ਬਹੁਤ ਜਨਮ ਬਿਛੁਰੇ ਥੇ ਮਾਧਉ*

*ਇਹੁ ਜਨਮੁ ਤੁਮਾਰੇ ਲੇਖੇ ।।*

*ਕਹਿ ਰਵਿਦਾਸ ਆਸ ਲਗਿ ਜੀਵਉ*

*ਚਿਰ ਭਇਓ ਦਰਸਨੁ ਦੇਖੇ ।। (694)*

ਨਾਮ ਜਪਣ ਦੇ ਨਾਲ ਨਾਲ ਆਪ ਨੇ ਕਿਰਤ ਕਰਨ ਤੇ ਵੀ ਜ਼ੋਰ ਦਿਤਾ। ਸਤਿਸੰਗਤ ਦਾ ਉਪਦੇਸ਼ ਕਰਦਿਆਂ ਆਪ [illegible]ਰਾਉਂਦੇ ਕਿ ਚੰਗੇ ਜੀਵਾਂ ਦੇ ਸਵੱਛ ਮਨਾਂ ਦੀ ਸੰਗਤ ਕੀਤਿਆਂ [illegible] ਭਰਿਆ ਹਿਰਦਾ ਵੀ ਨਿਰਮਲ ਹੋ ਜਾਂਦਾ ਹੈ। ਜਿਵੇਂ [illegible] ਵਿਚ ਚੰਦਨ ਦੇ ਨੇੜੇ ਖੜ੍ਹਾ ਅਰਿੰਡ ਵੀ ਸੁਗੰਧਤ ਹੋ ਜਾਂਦਾ [illegible] ਹੀ ਸਾਧਸੰਗਤ ਦੁਆਰਾ ਮਨੁੱਖੀ ਮਨਾਂ ਵਿਚ ਪ੍ਰਭੂ ਪਿਆਰ [illegible] ਹੈ -

*ਸਤ ਸੰਗਤਿ ਮਿਲ ਰਹੀਐ*

*ਮਾਧਉ ਜੈਸੇ ਮਧੁਪ ਮਖੀਰਾ ।।*

ਉਸ ਸਮੇਂ ਦਾ ਪੂਜਾ ਵਿਧਾਨ ਕੁਝ ਇਸ ਤਰ੍ਹਾਂ ਦਾ ਸੀ ਕਿ ਇਹ ਕੇਵਲ ਉੱਚ ਵਰਗਾਂ ਤੇ ਅਮੀਰ ਤਬਕੇ ਨੂੰ ਹੀ ਰਾਸ ਆ ਸਕਦਾ ਸੀ। ਇਸ ਵਿਚ ਵਡਮੁੱਲੀਆਂ ਵਸਤਾਂ ਜਿਵੇਂ ਚੰਦਨ, ਧੂਫ, ਦੀਪ, ਦੁੱਧ, ਫਲ, ਫੁੱਲ ਆਦਿ ਦੀ ਵਰਤੋਂ ਹੁੰਦੀ ਸੀ। ਆਪ ਨੇ ਇਸ ਨੂੰ ਇਕ ਨਵਾਂ ਸੰਕਲਪ ਦੇ ਕੇ ਸਿੱਧ ਕੀਤਾ ਕਿ ਅਸਲੀ ਪੂਜਾ ਤਾਂ ਤਨ ਮਨ ਦੇ ਅਰਪਨ ਕਰਨ ਨਾਲ ਹੁੰਦੀ ਹੈ। ਬਾਕੀ ਸਭ ਵਸਤਾਂ ਤਾਂ ਜੂਠੀਆਂ ਹਨ ਤੇ ਸੁੱਚੇ ਇਸ਼ਟ ਲਈ ਜੂਠੀਆਂ ਵਸਤਾਂ ਦੀ ਵਰਤੋਂ ਜਾਇਜ਼ ਨਹੀਂ ਹੈ। ਦੁੱਧ ਇਸ ਲਈ ਜੂਠਾ ਹੋ ਜਾਂਦਾ ਹੈ ਕਿ ਵੱਛਾ ਧਾਰ ਕੱਢਣ ਤੋਂ ਪਹਿਲਾਂ ਹੀ ਗਊ ਨੂੰ ਚੁੰਘਦਾ ਹੈ, ਫੁੱਲ ਭੌਰੇ ਨੇ ਜੂਠੇ ਕੀਤੇ ਹੁੰਦੇ ਹਨ ਅਤੇ ਪਾਣੀ ਮੱਛੀ ਨੇ। ਚੰਦਨ ਦੇ ਦੁਆਲੇ ਜ਼ਹਿਰੀਲੇ ਸੱਪ ਲਿਪਟੇ ਹੁੰਦੇ ਹਨ। ਆਪ ਨੇ ਸੁੰਦਰ ਤਸ਼ਬੀਹਾਂ ਦੇ ਕੇ ਇਸਦਾ ਨਕਸ਼ਾ ਇਉਂ ਉਲੀਕਿਆ -

*ਦੂਧੁ ਤ ਬਛਰੈ ਥਨਹੁ ਬਿਟਾਰਿਓ ।।*

*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ।।*

*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ।।*

*ਅਵਰੁ ਨ ਫੂਲੁ ਅਨੂਪੁ ਨ ਪਾਵਉ ।। ਰਹਾਉ ।।*

*ਮੈਲਾਗਰ ਬੇਰ੍ਹੇ ਹੈ ਭੁਇਅੰਗਾ ।।*

*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ।।*

*ਧੂਪ ਦੀਪ ਨਈਬੇਦਹਿ ਬਾਸਾ ।।*

*ਕੈਸੇ ਪੂਜ ਕਰਹਿ ਤੇਰੀ ਦਾਸਾ ।।*

*ਤਨੁ ਮਨੁ ਅਰਪਉ ਪੂਜ ਚਰਾਵਉ ।।*

*ਗੁਰਪਰਸਾਦਿ ਨਿਰੰਜਨੁ ਪਾਵਉ ।। (525)*

ਇਸੇ ਤਰ੍ਹਾਂ ਆਪ ਨੇ ਆਰਤੀ ਦੇ ਵਿਧਾਨ ਨੂੰ ਭੀ ਇਕ ਨਵਾਂ ਰੂਪ ਦਿਤਾ। ਪ੍ਰੰਪਰਾ ਅਨੁਸਾਰ ਇਕ ਥਾਲ ਵਿਚ ਗਿਣਤੀ ਦੇ ਦੀਵੇ ਜਗਾ ਕੇ ਅਤੇ ਫੁੱਲਾਂ ਦੀ ਵਰਖਾ ਕਰਕੇ ਆਰਤੀ ਉਤਾਰੀ ਜਾਂਦੀ ਸੀ। ਆਪ ਨੇ ਇਸ ਅਡੰਬਰ ਦੀ ਥਾਂ ਕੇਵਲ ਹਰੀ ਦੇ ਨਾਮ ਦੀ ਰੋਸ਼ਨੀ ਨਾਲ ਮਨ ਨੂੰ ਰੁਸ਼ਨਾਉਣ ਦਾ ਉਪਦੇਸ਼ ਦਿਤਾ। ਬਾਹਰਮੁਖੀ

ਪੂਜਾ ਤੇ ਕਰਮ ਕਾਂਡ ਵਿਅਰਥ ਹਨ। ਅੰਦਰਲੇ ਗਿਆਨ ਦਾ ਦੀਪ ਤਾਂ ਬਿਨਾਂ ਬੱਤੀ ਤੇ ਤੇਲ ਦੇ ਸਦਾ ਜਗ ਰਿਹਾ ਹੈ। ਇਸ ਅੰਤਰਮੁਖੀ ਗਿਆਨ ਲੋਅ ਨਾਲ ਇਕਮਿਕ ਹੋ ਕੇ ਪ੍ਰਭੂ ਦਾ ਧਿਆਨ ਧਰਨਾ ਹੀ ਸੱਚੀ ਆਰਤੀ ਹੈ -

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ।।*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ।। ਰਹਾਉ ।।*
*ਨਾਮੁ ਤੇਰੋ ਆਸਨੋ ਨਾਮੁ ਤੇਰੋ ਉਰਸਾ*
*ਨਾਮੁ ਤੇਰਾ ਕੇਸਰੋ ਲੇ ਛਿਟਕਾਰੇ ।।*
*ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ*
*ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ।।*
*ਨਾਮੁ ਤੇਰਾ ਦੀਵਾ ਨਾਮ ਤੇਰੋ ਬਾਤੀ*
*ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ।।*
*ਨਾਮੁ ਤੇਰੇ ਕੀ ਜੋਤਿ ਲਗਾਈ*
*ਭਇਓ ਉਜਿਆਰੋ ਭਵਨ ਸਗਲਾਰੇ ।।*
*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ*
*ਭਾਰ ਅਠਾਰਹ ਸਗਲ ਜੂਠਾਰੇ ।।*
*ਤੇਰੋ ਕੀਆ ਤੁਝਹਿ ਕਿਆ ਅਰਪਉ*
*ਨਾਮੁ ਤੇਰਾ ਤੁਹੀ ਚਵਰ ਢੋਲਾਰੇ ।।*
*ਦਸ ਅਠਾ ਅਠਸਠੇ ਚਾਰੇ ਖਾਣੀ*
*ਇਹੈ ਵਰਤਣਿ ਹੈ ਸਗਲ ਸੰਸਾਰੇ ।।*
*ਕਹੈ ਰਵਿਦਾਸੁ ਨਾਮੁ ਤੇਰੋ ਆਰਤੀ*
*ਸਤਿਨਾਮੁ ਹੈ ਹਰਿ ਭੋਗ ਤੁਹਾਰੇ ।। (694)*

ਆਪ ਨੇ ਸੰਸਾਰੀ ਮੋਹ ਮਾਇਆ ਵਿਚ ਖਚਤ ਮਨੁੱਖ ਨੂੰ ਹਿਰਨ, ਮੱਛੀ, ਭੌਰੇ, ਭੰਬਟ, ਹਾਥੀ ਆਦਿ ਦੀਆਂ ਮਿਸਾਲਾਂ ਦੇ ਕੇ ਸੁਚੇਤ ਕੀਤਾ ਹੈ ਕਿ ਇਨ੍ਹਾਂ ਸਾਰੇ ਜੀਵਾਂ ਨੂੰ ਇਨ੍ਹਾਂ ਦੀ ਇਕ ਇਕ ਕਮਜ਼ੋਰੀ ਨੇ ਤਬਾਹ ਕੀਤਾ ਹੈ ਤੇ ਮਨੁੱਖ ਦਾ ਕੀ ਬਣੇਗਾ ਜਿਹੜਾ ਕਿ ਪੰਜੇ ਰੋਗਾਂ ਦਾ ਸ਼ਿਕਾਰ ਹੈ -

*ਮ੍ਰਿਗ ਮੀਨ ਭ੍ਰਿੰਗ ਪਤੰਗ*
*ਕੁੰਚਰ ਏਕ ਦੋਖ ਬਿਨਾਸ ।।*
*ਪੰਚ ਦੋਖ ਅਸਾਧ ਜਾ*
*ਮਹਿ ਤਾ ਕੀ ਕੇਤਕ ਆਸ ।*
*ਮਾਧੋ ਅਬਿਦਿਆ ਹਿਤ ਕੀਨ ।।*
*ਬਿਬੇਕ ਦੀਪ ਮਲੀਨ ।। ਰਹਾਉ ।।*

..........................

..........................

*ਰਵਿਦਾਸ ਦਾਸ ਉਦਾਸ ਤਜੁ*
*ਭ੍ਰਮ ਤਪਨ ਤਪੁ ਗੁਰ ਗਿਆਨ ।।*
*ਭਗਤ ਜਨ ਭੈ ਹਰਨ*
*ਪਰਮਾਨੰਦ ਕਰਹੁ ਨਿਦਾਨ ।। (486)*

ਭਗਤ ਰਵਿਦਾਸ ਜੀ ਦੇ ਆਤਮਕ ਗਿਆਨ ਦੀ ਲੋਅ ਸਦਕਾ ਆਪ ਦੀ ਸ਼ੋਭਾ ਦੂਰ ਦੂਰ ਤਕ ਫੈਲ ਗਈ। ਚਿਤੌੜ ਦੀ ਰਾਣੀ ਝਾਲਾਂ ਭੀ ਆਪ ਦੀ ਭਗਤ ਬਣ ਗਈ। ਉਸ ਨੇ ਆਪ ਨੂੰ ਚਿਤੌੜ ਸੱਦ ਕੇ ਬੜਾ ਸਤਿਕਾਰ ਕੀਤਾ। ਉਸ ਨੇ ਭਾਰੀ ਭੰਡਾਰਾ ਕਰ ਕੇ ਸਾਰੇ ਮਹਾਂਪੁਰਸ਼ਾਂ, ਪਰੋਹਤਾਂ ਤੇ ਬ੍ਰਾਹਮਣਾਂ ਆਦਿਕ ਨੂੰ ਬੁਲਾਇਆ। ਭਗਤ ਰਵਿਦਾਸ ਜੀ ਨੇ ਬੜਾ ਸੁੰਦਰ ਉਪਦੇਸ਼ ਕੀਤਾ। ਜਦੋਂ ਭੰਡਾਰਾ ਵਰਤਾਇਆ ਜਾਣ ਲੱਗਾ ਤਾਂ ਉੱਚ ਜ਼ਾਤ ਅਭਿਮਾਨੀਆਂ ਨੇ ਆਪ ਨਾਲ ਬੈਠ ਕੇ ਖਾਣ ਤੋਂ ਇਨਕਾਰ ਕਰ ਦਿਤਾ। ਮਜਬੂਰ ਰਾਣੀ ਨੇ ਆਪ ਨੂੰ ਅਲੱਗ ਬਿਠਾ ਕੇ ਭੋਜਨ ਪਰੋਸ ਦਿਤਾ ਪਰ ਅਜੀਬ ਕੌਤਕ ਵਰਤਿਆ ਕਿ ਪੰਗਤ ਵਿਚ ਬੈਠੇ ਹਰ ਅਭਿਮਾਨੀ ਨੂੰ ਭਗਤ ਜੀ ਆਪਣੇ ਨਾਲ ਬੈਠ ਕੇ ਭੋਜਨ ਕਰਦੇ ਪ੍ਰਤੀਤ ਹੋਏ। ਇਉਂ ਉਨ੍ਹਾਂ ਦਾ ਅਭਿਮਾਨ ਟੁੱਟਿਆ ਤੇ ਗਿਆਨ ਹੋ ਗਿਆ ਕਿ ਪਰਮਾਤਮਾ ਸਰਬ ਜੀਆਂ ਵਿਚ ਵਿਦਮਾਨ ਹੈ ਤੇ ਆਪਣੇ ਪਿਆਰਿਆਂ ਦਾ ਨਿਰਾਦਰ ਹੁੰਦਾ ਨਹੀਂ ਵੇਖ ਸਕਦਾ। ਭਗਤ ਜੀ ਦਾ ਜਸ ਸਭ ਪਾਸੇ ਫੈਲ ਗਿਆ ਅਤੇ ਬ੍ਰਾਹਮਣ ਵੀ ਉਨ੍ਹਾਂ ਦਾ ਸਤਿਕਾਰ ਕਰਨ ਲਈ ਮਜਬੂਰ

ਹੋ ਗਏ। ਇਸ ਪ੍ਰਾਪਤੀ ਦੀ ਮਹਿਮਾ ਦਾ ਵਰਣਨ ਭਗਤ ਰਵਿਦਾਸ ਜੀ ਨੇ ਖੁਦ ਕੀਤਾ ਹੈ -

1. *ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ ।।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ ।।*

2. *ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹੁ ਬੰਨਾਰਸੀ ਆਸ ਪਾਸਾ ।।*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ ।।*

ਇਕ ਵੇਰ ਗੰਗਾ ਦੇ ਇਸ਼ਨਾਨ ਲਈ ਬੜਾ ਭਾਰੀ ਮੇਲਾ ਲੱਗਿਆ। ਲੋਕਾਂ ਨੇ ਆਪੋ ਆਪਣੇ ਵਿੱਤ ਅਨੁਸਾਰ ਗੰਗਾ ਨੂੰ ਕੀਮਤੀ ਵਸਤੂਆਂ ਭੇਟਾ ਕੀਤੀਆਂ। ਭਗਤ ਜੀ ਦੀ ਨੇਕ ਕਮਾਈ ਦਾ ਕੇਵਲ ਇਕ ਕਸੀਰਾ ਗੰਗਾ ਜੀ ਨੇ ਆਪ ਹੱਥ ਕੱਢ ਕੇ ਸਵੀਕਾਰ ਕੀਤਾ। ਅਸਲ ਵਿਚ ਇਹ ਗ਼ੈਬੀ ਤੇ ਅਦ੍ਰਿਸ਼ਟ ਹੱਥ ਦਾ ਪ੍ਰਤੀਕ ਹੈ ਜੋ ਪਰਦੇ ਉਹਲੇ ਕੁਦਰਤ ਦੀਆਂ ਅਨੰਤ ਸ਼ਕਤੀਆਂ ਦੀ ਤਾਰ ਨੂੰ ਹਿਲਾ ਰਿਹਾ ਹੈ। ਭੈੜੀ ਕਮਾਈ ਵਿਚੋਂ ਦਿਖਾਵੇ ਲਈ ਦਿਤਾ ਗਿਆ ਦਾਨ ਇਸ ਨੂੰ ਕਬੂਲ ਨਹੀਂ ਪਰ ਨੇਕ ਬੰਦਿਆਂ ਦੀ ਸੁੱਚੀ ਕਮਾਈ ਦਾ ਇਕ ਦਮੜਾ ਵੀ ਇਸਨੂੰ ਦਰਕਾਰ ਹੈ। ਇਸ ਬਾਬਤ ਭਾਈ ਗੁਰਦਾਸ ਜੀ ਲਿਖਦੇ ਹਨ -

*ਭਗਤੁ ਭਗਤੁ ਜਗਿ ਵਜਿਆ*
*ਚਹੁੰ ਚਕਾਂ ਦੇ ਵਿਚਿ ਚਮਿਰੇਟਾ ।।*
*ਪਾਣਾ ਗੰਢੇ ਰਾਹ ਵਿਚ ਕੁਲਾ*
*ਧਰਮ ਢੋਇ ਢੋਰ ਸਮੇਟਾ ।।*
*ਜਿਉ ਕਰਿ ਮੈਲੇ ਚੀਥੜੇ*
*ਹੀਰਾ ਲਾਲ ਅਮੋਲੁ ਪਲੇਟਾ ।।*
*ਚਹੁੰ ਵਰਨਾ ਉਪਦੇਸਦਾ ਗਿਆਨ*
*ਧਿਆਨੁ ਕਰਿ ਭਗਤਿ ਸਹੇਟਾ ।।*
*ਨਾਵਣਿ ਆਇਆ ਸੰਗੁ ਮਿਲਿ*
*ਬਾਨਾਰਸ ਕਰਿ ਗੰਗਾ ਥੇਟਾ ।।*
*ਕਢ ਕਸੀਰਾ ਸਉਪਿਆ*
*ਰਵਿਦਾਸੈ ਗੰਗਾ ਦੀ ਭੇਟਾ ।।*
*ਲਗਾ ਪੁਰਬੁ ਅਭੀਚ ਦਾ ਡਿਠਾ*
*ਚਲਿਤੁ ਅਚਰਜ ਅਮੇਟਾ ।।*
*ਲਇਆ ਕਸੀਰਾ ਹਥਿ ਕਢਿ*
*ਸੂਤੁ ਇਕੁ ਜਿਉ ਤਾਣਾ ਪੇਟਾ ।।*
*ਭਗਤ ਜਨਾ ਹਰਿ ਮਾਂ ਪਿਉ ਬੇਟਾ ।।*

ਇਉਂ ਨਾਮ, ਦਾਨ, ਕਿਰਤ, ਪ੍ਰੇਮ, ਭਗਤੀ, ਸੱਚ, ਸਹਿਣਸ਼ੀਲਤਾ ਅਤੇ ਸਾਂਝੀਵਾਲਤਾ ਦਾ ਉਪਦੇਸ਼ ਦਿੰਦੇ ਹੋਏ ਅੰਤ 1527 ਈ. ਨੂੰ ਭਗਤ ਜੀ ਚਿਤੌੜ ਵਿਖੇ ਆਪਣੇ ਪੰਚ ਭੂਤਕ ਸਰੀਰ ਦਾ ਤਿਆਗ ਕਰ ਕੇ ਪਰਮਜੋਤ ਵਿਚ ਸਮਾ ਗਏ। ਦੇਸ਼ ਦੇ ਕੋਨੇ ਕੋਨੇ ਵਿਚ ਆਪ ਦੇ ਸ਼ਰਧਾਲੂ ਮੌਜੂਦ ਹਨ। ਆਪ ਦੀ ਸਮ੍ਰਿਤੀ ਵਿਚ ਬਣਾਏ ਕੁੰਡ, ਕੁਟਿਆਂ, ਛਤਰੀਆਂ, ਸਮਾਰਕ ਤੇ ਹੋਰ ਚਿੰਨ੍ਹ ਵਿਦਮਾਨ ਹਨ। ਆਪ ਦੀ ਬਾਣੀ ਤ੍ਰੈਕਾਲ ਦਰਸ਼ੀ ਅਤੇ ਸਦੀਵੀ ਸੱਚ ਹੈ, ਇਸ ਲਈ ਅੱਜ ਛੇ ਸਦੀਆਂ ਬੀਤ ਜਾਣ ਉਪਰੰਤ ਵੀ ਇਸ ਦਾ ਸਤਿਕਾਰ ਅਤੇ ਸਾਰਥਕਤਾ ਕਾਇਮ ਹੈ। ਜਦੋਂ ਅਸੀਂ ਮਾਨਵਤਾ ਦੇ ਮੁਕੱਦਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕਦੇ ਹਾਂ ਤਾਂ ਨਾਲ ਹੀ ਰਵਿਦਾਸ ਬਾਣੀ ਨੂੰ ਵੀ ਨਤਮਸਤਕ ਹੁੰਦੇ ਹਾਂ। ਇਹ ਬਾਣੀ ਸਦੀਆਂ ਤੱਕ ਸੰਸਾਰ ਨੂੰ ਮਾਰਗ ਦਿਖਾ ਕੇ ਉਸ ਦੇ ਹਨ੍ਹੇਰੇ ਰਾਹਾਂ ਨੂੰ ਰੁਸ਼ਨਾਉਂਦੀ ਰਹੇਗੀ।

-0-

# ਭਗਤ ਰਵਿਦਾਸ ਦੀ ਬਾਣੀ ਦਾ ਵਿਸ਼ਾ ਵਸਤੂ ਤੇ ਸਰੋਕਾਰ

- ਡਾ. ਗੁਰਚਰਨ ਸਿੰਘ ਔਲਖ

ਭਗਤ ਰਵਿਦਾਸ ਜੀ ਉਹਨਾਂ 15 ਭਗਤਾਂ ਸੰਤਾਂ ਵਿਚੋਂ ਹਨ ਜਿਹਨਾਂ ਦੀ ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਵਿਚ ਸ਼ਾਮਿਲ ਹੈ। ਇਸ ਤਰ੍ਹਾਂ ਉਹਨਾਂ ਦੀ ਬਾਣੀ ਨੂੰ ਗੁਰੂ ਦਾ ਦਰਜਾ ਪ੍ਰਾਪਤ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਮੁੱਖ ਸਰੋਕਾਰ ਅਕਾਲ ਪੁਰਖ ਦੀ ਅਰਾਧਨਾ ਹੈ, ਇਸ ਵਿਚ ਮਨੁੱਖ ਦੀ ਬਰਾਬਰੀ ਤੇ ਇਕ ਈਸ਼ਵਰੀ ਸ਼ਕਤੀ ਦੀ ਹੋਂਦ ਉਪਰ ਬਲ ਦਿੱਤਾ ਗਿਆ ਹੈ। ਇਸ ਲਈ ਸੁਭਾਵਕ ਹੀ ਇਹ ਜ਼ਾਤ-ਪਾਤ, ਊਚ ਨੀਚ ਤੇ ਬਹੁ-ਦੇਵਤਾਵਾਦ ਦਾ ਖੰਡਨ ਕਰਦੀ ਹੈ। ਭਗਤ ਰਵਿਦਾਸ ਦੀ ਬਾਣੀ ਦੇ ਮੁੱਖ ਸਰੋਕਾਰਾਂ ਵਿਚ ਈਸ਼ਵਰ ਭਗਤੀ, ਮਨੁੱਖੀ ਬਰਾਬਰੀ ਪ੍ਰਮੁੱਖ ਵਿਸ਼ੇ ਹਨ ਤੇ ਜ਼ਾਤ-ਪਾਤ ਦੀ ਨਿਖੇਧੀ ਹੈ। ਜੋ ਪ੍ਰਭੂ ਭਗਤੀ ਵਿਚ ਰੰਗਿਆ ਜਾਂਦਾ ਹੈ, ਉਹ ਸ਼ੂਦਰ ਦੇ ਘਰ ਜਨਮ ਲੈ ਕੇ ਵੀ ਬ੍ਰਾਹਮਣਾਂ ਲਈ ਪੂਜਣਯੋਗ ਹੁੰਦਾ ਹੈ ਭਾਵ ਪ੍ਰਭੂ ਭਗਤੀ ਨਾਲ ਆਦਮੀ ਸਰਵਉੱਚ ਹਸਤੀ ਦਾ ਮਾਲਕ ਬਣ ਜਾਂਦਾ ਹੈ :

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ।।*
*ਗਰੀਬ ਨਿਵਾਜੁ ਗੁਸਈਆ ਮੇਰਾ*
*ਮਾਥੈ ਛਤ੍ਰੁ ਧਰੈ ।।੧।।ਰਹਾਉ।।*
*ਜਾ ਕੀ ਛੋਤਿ ਜਗਤ ਕਉ ਲਾਗੈ*
*ਤਾ ਪਰ ਤੁਹੀਂ ਢਰੈ ।।*
*ਨੀਚਹ ਊਚ ਕਰੈ ਮੇਰਾ ਗੋਬਿੰਦੁ*
*ਕਾਹੂ ਤੇ ਨ ਡਰੈ ।।*
*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।।*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ ।।*[1]

ਅਸਲ ਵਿਚ ਭਗਤ ਉਹੋ ਹੀ ਹੁੰਦਾ ਹੈ ਜਿਸ ਨੇ ਈਸ਼ਵਰ ਦੀ ਭਜਨ ਬੰਦਗੀ ਵਿਚ ਆਪਣਾ ਪੂਰਾ ਜੀਵਨ ਸਮਰਪਿਤ ਕਰ ਦਿੱਤਾ ਹੋਵੇ।[2]

ਗੁਰਬਾਣੀ ਅਨੁਸਾਰ ਪ੍ਰਭੂ ਦੇ ਰੰਗ ਵਿਚ ਰੰਗਿਆ ਵਿਅਕਤੀ ਹੀ ਭਗਤ ਹੈ :

*ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ।।*
*ਹਰਿ ਹਰਿ ਨਾਮਿ ਹਰਿ ਰਾਤਾ ।।*[3]

ਗੁਰਮਤਿ ਵਿਚ 'ਭਗਤ' ਅਜਿਹੀ ਪਵਿੱਤਰ ਆਤਮਾ ਲਈ ਪ੍ਰਚਲਿਤ ਪਦਵੀ ਹੈ ਜੋ ਨਾਮ ਸਿਮਰਨ ਅਤੇ ਉਚੇ ਸੁੱਚੇ ਜੀਵਨ ਕਾਰਨ ਪਰਮਾਤਮਾ ਨਾਲ ਅਭੇਦ ਹੋ ਚੁਕੀ ਹੋਵੇ। ਭਗਤ ਜਨਾਂ ਉਪਰ ਪ੍ਰਭੂ ਆਪ ਮਿਹਰਬਾਨ ਹੁੰਦਾ ਹੈ।

*ਭਗਤ ਜਨਾ ਕੰਉ ਆਪਿ ਤੁਠਾ ਮੇਰਾ ਪਿਆਰਾ*
*ਆਪੇ ਲਇਅਨੁ ਜਨ ਲਾਇ ।।*
*ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ*
*ਸਿਰਿ ਛਤੁ ਸਚਾ ਹਰਿ ਬਣਾਇ ।।*
*ਸਦਾ ਸੁਖੀਏ ਨਿਰਮਲੇ ਸਤਿਗੁਰ ਕੀ ਕਾਰ ਕਮਾਇ ।।*[4]

ਭਗਤ ਰਵਿਦਾਸ ਪ੍ਰਭੂ ਸਿਮਰਨ ਵਿਚ ਅਦੁੱਤੀ ਸਨ। ਇਹੋ ਕਾਰਨ ਹੈ ਕਿ ਉਹਨਾਂ ਦੀ ਭਗਤੀ ਭਾਵਨਾ ਕਾਰਨ ਉਹਨਾਂ ਨੂੰ ਪ੍ਰਭੂ ਉਸਤਤਿ ਕਾਰਨ ਉੱਤਮ ਮੰਨਦੇ ਹਨ :

*ਰਵਿਦਾਸ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ ।।*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ ।।*[5]

ਭਗਤੀ ਕਾਰਨ ਹੀ ਮੈਲੇ ਚੀਥੜਿਆਂ ਵਿਚ 'ਹੀਰਾ ਲਾਲ ਅਮੋਲੁ' ਪ੍ਰਗਟ ਹੋਇਆ। ਭਾਈ ਗੁਰਦਾਸ ਜੀ ਕਹਿੰਦੇ ਹਨ :

21/14, ਜ਼ੀਰਾ-142047

*ਭਗਤੁ ਭਗਤੁ ਜਗਿ ਵਜਿਆ*

*ਚਹੁ ਚਕਾਂ ਦੇ ਵਿਚ ਚਮਰੇਟਾ ।।*

*ਪਾਣ੍ਹਾ ਗੰਢੈ ਰਾਹ ਵਿਚਿ*

*ਕੁਲਾ ਧਰਮ ਢੋਇ ਢੋਰ ਸਮੇਟਾ ।।*

*ਜਿਉ ਕਰਿ ਮੈਲੇ ਚੀਥੜੇ*

*ਹੀਰਾ ਲਾਲੁ ਅਮੋਲੁ ਲਪੇਟਾ ।।*

*ਚਹੁ ਵਰਨਾ ਉਪਦੇਸਦਾ*

*ਗਿਆਨ ਧਿਆਨੁ ਕਰਿ ਭਗਤਿ ਸਹੇਟਾ ।।*[6]

ਆਮ ਪ੍ਰਚਲਿਤ ਵਿਚਾਰ ਅਨੁਸਾਰ ਵਿਚ ਵੀ ਉਸ ਨੂੰ ਉੱਤਮ ਰਿਸ਼ੀ ਮੰਨਿਆ ਗਿਆ ਹੈ :

*ਸਾਧਨ ਮੇ ਰਵਿਦਾਸ ਸੰਤ ਹੈ*

*ਸੁਪਚ ਰਿਸ਼ੀ ਸੋ ਮਾਨਿਆ ।*

ਸੋ ਅਜਿਹੇ ਉੱਚ ਕੋਟੀ ਦੇ ਭਗਤ ਦੇ ਜੀਵਨ ਦਾ ਸਰੋਕਾਰ ਮਨੁੱਖੀ ਉਥਾਨ ਤੇ ਪ੍ਰਭੂ ਸਿਮਰਨ ਬਿਨਾਂ ਹੋਰ ਕੀ ਹੋ ਸਕਦਾ ਸੀ। ਉਹਨਾਂ ਦੀ ਬਾਣੀ ਵਿਚ ਸਮਾਜਕ ਕੁਰੀਤੀਆਂ ਤੇ ਧਾਰਮਕ ਭ੍ਰਾਤੀਆਂ ਨੂੰ ਦੂਰ ਕਰਨ ਤੇ ਜ਼ੋਰ ਦਿੱਤਾ ਗਿਆ ਹੈ। ਉਹਨਾਂ ਦੇ ਵਿਚਾਰ ਵਿਚ ਪ੍ਰਭੂ ਸਿਮਰਨ ਨਾਲ ਸਾਰੇ ਮਨੁੱਖ ਉਚ-ਨੀਚ, ਭੇਦ-ਭਾਵ, ਛੂਤ-ਛਾਤ ਤੇ ਹੋਰ ਸੌੜੀਆਂ ਵੰਡਾਂ ਤੋਂ ਉਪਰ ਉਠ ਕੇ ਇਕ ਸਮਾਨ ਹੋ ਜਾਂਦੇ ਹਨ। ਅਸੀਂ ਏਥੇ ਉਹਨਾਂ ਦੀ ਬਾਣੀ ਵਿਚ ਆਏ ਸਰੋਕਾਰਾਂ ਤੇ ਮੁੱਖ ਵਿਸ਼ੇ ਵਸਤੂ ਦੀ ਚਰਚਾ ਕਰਾਂਗੇ।

ਭਗਤ ਰਵਿਦਾਸ ਜੀ ਪਹੁੰਚੇ ਹੋਏ ਸੰਤ, ਰਿਸ਼ੀ, ਭਗਤ ਤੇ ਉਤਕ੍ਰਿਸ਼ਟ ਕਵੀ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹਨਾਂ ਦੇ 40 ਸ਼ਬਦ 16 ਰਾਗਾਂ ਵਿਚ ਦਰਜ ਹਨ। ਇਹਨਾਂ ਦਾ ਵੇਰਵਾ ਇਸ ਤਰ੍ਹਾਂ ਹੈ :

1. ਰਾਗ ਸ੍ਰੀ ਰਾਗੁ, ਸ਼ਬਦ ਇਕ, ਪੰਨਾ : 93
2. ਰਾਗੁ ਗਉੜੀ, ਪੰਜ ਸ਼ਬਦ, ਪੰਨਾ : 345-46
3. ਰਾਗੁ ਆਸਾ, ਛੇ ਸ਼ਬਦ, ਪੰਨਾ : 486
4. ਰਾਗੁ ਗੁਜਰੀ, ਇਕ ਸ਼ਬਦ, ਪੰਨਾ : 525
5. ਰਾਗੁ ਸੋਰਠਿ, ਸੱਤ ਸ਼ਬਦ, ਪੰਨਾ : 659
6. ਰਾਗੁ ਧਨਾਸਰੀ, ਤਿੰਨ ਸ਼ਬਦ, ਪੰਨਾ : 694
7. ਰਾਗੁ ਜੈਤਸਰੀ, ਇਕ ਸ਼ਬਦ, ਪੰਨਾ : 710
8. ਰਾਗੁ ਸੂਹੀ, (ਤਿੰਨ ਸ਼ਬਦ, ਪੰਨਾ : 794-5)
9. ਰਾਗੁ ਬਿਲਾਵਲੁ, ਦੋ ਸ਼ਬਦ, ਪੰਨਾ : 858
10. ਰਾਗੁ ਗੋਂਡ, ਦੋ ਸ਼ਬਦ, ਪੰਨਾ :875
11. ਰਾਗੁ ਰਾਮਕਲੀ, ਇਕ ਸ਼ਬਦ, ਪੰਨਾ : 973
12. ਰਾਗੁ ਮਾਰੂ, ਦੋ ਸ਼ਬਦ, ਪੰਨਾ 1106
13. ਰਾਗੁ ਕੇਦਾਰਾ, ਇਕ ਸ਼ਬਦ, ਪੰਨਾ :1124
14. ਰਾਗੁ ਭੈਰਉ, ਇਕ ਸ਼ਬਦ, ਪੰਨਾ :1167
15. ਰਾਗੁ ਬਸੰਤ, ਸ਼ਬਦ ਇਕ, ਪੰਨਾ : 1196
16. ਰਾਗੁ ਮਲਾਰ, ਸ਼ਬਦ ਤਿੰਨ, ਪੰਨਾ : 1293

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਹਨਾਂ ਦੀ ਸਮੁੱਚੀ ਬਾਣੀ ਵਿਚ ਪ੍ਰਭੂ ਭਗਤੀ, ਸਮਾਜਕ ਬਰਾਬਰੀ ਤੇ ਮਨੁੱਖੀ ਏਕਤਾ ਨੂੰ ਵਿਸ਼ੇਸ਼ ਮਹੱਤਤਾ ਦਿੱਤੀ ਗਈ ਹੈ। ਭਗਤ ਰਵਿਦਾਸ ਇਕ ਈਸ਼ਵਰ ਦੇ ਉਪਾਸ਼ਕ ਸਨ ਤੇ ਰੱਬ ਦੀ ਹਰ ਥਾਂ ਹੋਂਦ ਨੂੰ ਸਵੀਕਾਰ ਕਰਦੇ ਸਨ। ਉਹਨਾਂ ਦੇ ਵਿਚਾਰਾਂ ਅਨੁਸਾਰ ਪ੍ਰਮਾਤਮਾ ਸਰਵ-ਵਿਆਪਕ ਹੈ ਤੇ ਮਨੁੱਖੀ ਆਤਮਾ ਪ੍ਰਮਾਤਮਾ ਦਾ ਇਕ ਅੰਸ਼ ਹੈ। ਉਹਨਾਂ ਵਿਚ ਸਿਰਫ ਐਨਾ ਹੀ ਭੇਦ ਹੈ ਜਿਵੇਂ ਸੋਨੇ ਤੇ ਗਹਿਣਿਆਂ ਵਿਚ ਹੁੰਦਾ ਹੈ, ਜਿਸ ਤਰ੍ਹਾਂ ਪਾਣੀ ਤੇ ਲਹਿਰ ਵਿਚ ਕੋਈ ਅੰਤਰ ਨਹੀਂ ਉਸ ਤਰ੍ਹਾਂ ਹੀ ਪ੍ਰਭੂ ਪ੍ਰਮਾਤਮਾ ਤੇ ਮਨੁੱਖੀ ਆਤਮਾ ਵਿਚ ਕੋਈ ਅੰਤਰ ਨਹੀਂ। ਮਨੁੱਖੀ ਆਤਮਾ ਪ੍ਰਭੂ ਸਿਮਰਨ ਨਾਲ ਪਰਮਾਤਮਾ ਵਿਚ ਅਭੇਦ ਹੋ ਜਾਂਦੀ ਹੈ।

ਰਵਿਦਾਸ ਬਾਣੀ ਦੇ ਸਰੋਕਾਰ :

1. ਪ੍ਰਭੂ ਸਿਮਰਨ

ਰੱਬ ਦੀ ਪ੍ਰਾਪਤੀ ਪ੍ਰਭੂ ਸਿਮਰਨ ਨਾਲ ਹੀ ਸੰਭਵ ਹੈ। ਨੀਵੀਂ ਜਾਤ ਵਿਚ ਜਨਮ ਲੈਣ ਨਾਲ ਪ੍ਰਮਾਤਮਾ ਦੀ ਪ੍ਰਾਪਤੀ ਵਿਚ ਕੋਈ ਰੁਕਾਵਟ ਨਹੀਂ ਹੈ। ਇਕੋ ਇਕ ਸੂਰਤ ਹੈ ਕਿ ਵਿਅਕਤੀ ਭੰਬਲ

ਭੂਮਿਆਂ ਵਿਚ ਫਸ ਕੇ ਜੀਵਨ ਵਿਅਰਥ ਨਾ ਗੁਆਵੇ। ਤੀਰਥ-ਯਾਤਰਾ, ਦਾਨ ਇਸ਼ਨਾਨ, ਊਚ-ਨੀਚ ਦੇ ਚੱਕਰਾਂ ਵਿਚ ਮੁਕਤੀ ਪਾ ਕੇ ਪ੍ਰਭੂ ਦੀ ਆਰਾਧਨਾ ਕਰਨ ਨਾਲ ਹੀ ਆਤਮਾ ਤੇ ਪ੍ਰਮਾਤਮਾ ਵਿਚ ਭੇਦ ਮਿਟਦਾ ਹੈ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*
*ਕਨਕ ਕਟਿਕ ਜਲ ਤਰੰਗ ਜੈਸਾ ।।੧।।*
*ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ।।*
*ਪਤਿਤ ਪਾਵਨ ਨਾਮੁ ਕੈਸਾ ਹੁੰਤਾ ।।੧।।ਰਹਾਉ।।*
*ਤੁਮ ਜੁ ਨਾਇਕ ਆਛਹੁ ਅੰਤਰਜਾਮੀ ।।*
*ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ।।੨।।*
*ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ।।*
*ਰਵਿਦਾਸ ਸਮ ਦਲ ਸਮਝਾਵੈ ਕੋਊ ।।੩।।*[7]

ਪ੍ਰਭੂ ਦੇ ਸਿਮਰਨ ਵਿਚ ਹੀ ਕਲਿਆਨ ਹੈ। ਇਸੇ ਕਾਰਨ ਭਗਤ ਰਵਿਦਾਸ ਜੀ ਕਹਿੰਦੇ ਹਨ :

*ਮੁਕੰਦ ਮੁਕੰਦ ਜਪਹੁ ਸੰਸਾਰ ।।*
*ਬਿਨੁ ਮੁਕੰਦ ਤਨੁ ਹੋਇ ਅਉਹਾਰ ।।*
*ਸੋਈ ਮੁਕੰਦੁ ਮੁਕਤਿ ਕਾ ਦਾਤਾ ।।*
*ਸੋਈ ਮੁਕੰਦੁ ਹਮਰਾ ਪਿਤ ਮਾਤਾ ।।੧।।*
*ਜੀਵਤ-ਮੁਕੰਦੇ ਮਰਤ ਮੁਕੰਦੇ ।।*
*ਤਾਕੇ ਸੇਵਕ ਕਉ ਸਦਾ ਅਨੰਦੇ ।।੧।।ਰਹਾਉ।।*

..........................

*ਏਕੁ ਮੁਕੰਦੁ ਕਰੈ ਉਪਕਾਰੁ ।।*
*ਹਮਰਾ ਕਹਾ ਕਰੈ ਸੰਸਾਰੁ ।।*
*ਮੇਟੀ ਜਾਤਿ ਹੂਏ ਦਰਬਾਰਿ ।।*
*ਤੁਹੀ ਮੁਕੰਦ ਜੋਗ ਜੁਗ ਤਾਰਿ ।।੩।।*
*ਉਪਜਿਓ ਗਿਆਨੁ ਹੂਆ ਪਰਗਾਸ ।।*
*ਕਰਿ ਕਿਰਪਾ ਲੀਨੇ ਕੀਟ ਦਾਸ ।।*
*ਕਹੁ ਰਵਿਦਾਸ ਅਬ ਤ੍ਰਿਸਨਾ ਚੂਕੀ ।*
*ਜਪੁ ਮੁਕੰਦ ਸੇਵਾ ਤਾਹੂ ਕੀ ।।*[8]

ਪ੍ਰਭੂ ਸਿਮਰਨ ਨਾਲ ਦਵੈਤ ਭਾਵ ਖਤਮ ਹੋ ਜਾਂਦਾ ਹੈ। ਪ੍ਰਭੂ ਤੇ ਸੇਵਕ ਵਿਚ ਕੋਈ ਅੰਤਰ ਨਹੀਂ ਰਹਿ ਜਾਂਦੀ। ਸਭ ਮਾਨਵ ਬਰਾਬਰ ਹੋ ਜਾਂਦੇ ਹਨ। ਜਾਤ ਪਾਤ ਦਾ ਭੇਦ ਮਿਟ ਜਾਂਦਾ ਹੈ।

2. ਨਾਮ ਸਿਮਰਨ ਨਾਲ ਦਵੈਤ ਮਿਟ ਜਾਂਦੀ ਹੈ

ਭਗਤ ਜੀ ਦਾ ਬਚਨ ਹੈ :

*ਸਰਬੈ ਏਕੁ ਅਨੇਕੈ ਸੁਆਮੀ*
*ਸਭ ਘਟ ਭੋਗਵੈ ਸੋਈ ।।*
*ਕਹਿ ਰਵਿਦਾਸ ਹਾਥ ਪੈ ਨੇਰੈ*
*ਸਹਜੇ ਹੋਇ ਸੁ ਹੋਈ ।।*[9]

ਤੇ ਇਸ ਤਰ੍ਹਾਂ ਦੋਹਾਂ 'ਚ ਫਰਕ ਮਿਟ ਜਾਂਦਾ ਹੈ ਜਿਵੇਂ ਇਕ ਭਿਖਾਰੀ ਨੂੰ ਜਦੋਂ ਇਹ ਪਤਾ ਲਗਦਾ ਹੈ ਕਿ ਉਹ ਸ਼ਹਿਜ਼ਾਦਾ ਹੈ ਤੇ ਮੰਗਤਾ ਨਹੀਂ ਤਾਂ ਉਹ ਦੇ ਕਪਾਟ ਖੁਲ੍ਹ ਜਾਂਦੇ ਹਨ। ਰਵਿਦਾਸ ਨੂੰ ਨਾਮ ਸਿਮਰਨ ਨਾਲ ਇਹ ਗਿਆਨ ਹੋ ਗਿਆ ਕਿ ਉਸ ਨੂੰ ਸ਼ੂਦਰ ਤੇ ਘਟੀਆ ਹੋਣ ਦਾ ਅਹਿਸਾਸ ਬ੍ਰਾਹਮਣ ਨੇ ਹੀ ਭਰਮ ਪਾ ਕੇ ਕਰਵਾਇਆ ਸੀ। ਪ੍ਰਭੂ ਦੇ ਸਿਮਰਨ ਨਾਲ ਇਹ ਭੁਲੇਖਾ ਦੂਰ ਹੋ ਗਿਆ, ਉਸਨੂੰ ਅਨੁਭਵ ਹੋ ਗਿਆ ਹੈ ਕਿ ਉਹ ਬੂੰਦ ਨਹੀਂ ਸਗੋਂ ਸਮੁੰਦਰ ਰੂਪ ਹੈ ;

*ਜਬ ਹਮ ਹੋਤੇ ਤਬ ਤੂੰ ਨਾਹੀ*
*ਅਬ ਤੂਹੀ ਮੈ ਨਾਹੀ ।।*
*ਅਨਲ ਅਗਮ ਜੈਸੇ ਲਹਿਰ ਮਇ ਓਦਧਿ*
*ਜਲ ਕੇਵਲ ਜਲ ਮਾਹੀ*
*ਮਾਧਵੇ ਕਿਆ ਕਹੀਐ ਭ੍ਰਮੁ ਐਸਾ ।।*
*ਜੈਸਾ ਮਾਨੀਐ ਹੋਇ ਨ ਤੈਸਾ ।।*[10]

ਇਸੇ ਲਈ ਭਗਤ ਜੀ ਕਹਿੰਦੇ ਹਨ :

*ਹਰਿ ਹਰਿ ਹਰਿ ਨ ਜਪਹਿ ਰਸਨਾ ।।*
*ਅਵਰ ਸਭ ਤਿਆਗਿ ਬਚਨ ਰਚਨਾ ।।*

..........................

*ਸਹਜ ਸਮਾਧਿ ਉਪਾਧਿ ਰਹਤ ਹੋਇ*

*ਬਡੇ ਭਾਗਿ ਲਿਵ ਲਾਗੀ ।।*

*ਕਹਿ ਰਵਿਦਾਸ ਪ੍ਰਗਾਸੁ ਰਿਦੈ ਧਰਿ*

*ਜਨਮ ਮਰਨ ਭੈ ਭਾਗੀ ।।*[11]

ਤੇ

*ਜਉ ਤੁਮ ਚੰਦ ਤਉ*

*ਹਮ ਭਏ ਹੈ ਚਕੋਰਾ ।।*

*ਮਾਧਵੇ ਤੁਮ ਨ ਤੋਰਹੁ*

*ਹਮ ਨਹੀਂ ਤੋਰਹਿ ।।*

................

*ਤੁਮਰੈ ਭਜਨ ਕਟਹਿ ਜਮ ਫਾਸਾ ।।*

*ਭਗਤਿ ਹੇਤ ਗਾਵੈ ਰਵਿਦਾਸਾ ।।*[12]

3. ਨਾਮ ਜਪਣ ਦੀ ਵਿਧੀ

ਭਗਤ ਜੀ ਫੁੱਲ, ਦੁੱਧ, ਮਾਲਾ ਆਦਿ ਦੀ ਭੇਟਾ ਨੂੰ ਵਿਅਰਥ ਜਾਣਦੇ ਹਨ। ਉਹਨਾਂ ਦਾ ਕਥਨ ਹੈ ਕਿ ਸਭ ਤੋਂ ਉਤਮ ਭੇਟਾ ਮਨ ਤਨ ਦੀ ਸੇਵਾ ਹੈ, ਸਮਰਪਣ ਦੀ ਭਾਵਨਾ ਹੈ। ਇਸ ਨਾਲ ਹੀ ਦੂਈ ਦਵੈਖ ਮਿਟਦੀ ਹੈ :

*ਤਨ ਮਨ ਅਰਪਉ ਪੂਜ ਚਰਾਵਉ ।।*

*ਗੁਰ ਪਰਸਾਦਿ ਨਿਰੰਜਨ ਪਾਵਉ ।।*

*ਪੂਜਾ ਅਰਚਾ ਆਹਿ ਨ ਤੋਰੀ ।।*

*ਕਹਿ ਰਵਿਦਾਸ ਕਵਨ ਗਤਿ ਮੋਰੀ ।।*[13]

ਜਦੋਂ ਇਹ ਦੂਈ ਮਿਟਦੀ ਹੈ ਤਾਂ ਪਤਾ ਲਗਦਾ ਹੈ ਕਿ ਸਭ ਰਹਿਮਤਾਂ ਨਾਮ 'ਚ ਹੀ ਹਨ :

*ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ*

*ਭਾਰ ਅਠਾਰਹ ਸਗਲ ਜੂਠਾਰੇ ।।*

*ਤੇਰੋ ਕੀਆ ਤੁਝਹਿ ਕਿਆ ਅਰਪਉ*

*ਨਾਮੁ ਤੇਰਾ ਤੁਹੀ ਚਵਰ ਢੋਲਾਰੇ ।।*[14]

ਪ੍ਰਭੂ ਸਿਮਰਨ ਦਾ ਵਧੀਆ ਤਰੀਕਾ ਸਾਧ ਸੰਗਤਿ 'ਚ ਜਾਣਾ ਹੈ, ਇਸ ਨਾਲ ਅਭਿਮਾਨ ਟੁੱਟਦਾ ਹੈ :

*ਸਾਧ ਸੰਗਤਿ ਬਿਨਾ ਭਾਉ ਨਹੀਂ ਊਪਜੈ*

*ਭਾਵ ਬਿਨੁ ਭਗਤਿ ਨਹੀਂ ਹੋਇ ਤੇਰੀ ।।*

*ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ*

*ਪੈਜ ਰਾਖਹੁ ਰਾਜਾ ਰਾਮ ਮੇਰੀ ।।*[15]

ਐਸਾ ਕਰਨ ਨਾਲ ਹੀ ਪ੍ਰਭੂ ਦਰਸ਼ਨ ਹੁੰਦੇ ਹਨ :

*ਬਹੁਤ ਜਨਮ ਬਿਛੁਰੇ ਥੇ ਮਾਧਉ*

*ਇਹੁ ਜਨਮੁ ਤੁਮਾਰੇ ਲੇਖੇ ।।*

*ਕਹਿ ਰਵਿਦਾਸ ਆਸ ਲਗਿ ਜੀਵਉ*

*ਚਿਰ ਭਇਓ ਦਰਸਨੁ ਦੇਖੇ ।।*[16]

ਪ੍ਰਭੂ ਸਿਮਰਨ ਹੀ ਪ੍ਰਭੂ ਦੇ ਮਿਲਾਪ ਦਾ ਮਾਰਗ ਹੈ :

*ਕਹਿ ਰਵਿਦਾਸ ਕਹਾ ਕੈਸੇ ਕੀਜੈ ।।*

*ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ ।।*[17]

ਪ੍ਰਭੂ ਦਾ ਸੇਵਕ ਹੀ ਪ੍ਰਭੂ ਦਾ ਅਨੰਦ ਮਾਣ ਸਕਦਾ ਹੈ। ਉਹੋ ਹੀ ਨਾਮ ਰਸ ਦੀ ਮਹਿਮਾ ਜਾਣ ਸਕਦਾ ਹੈ :

*ਸਹ ਕੀ ਸਾਰ ਸੁਹਾਗਨਿ ਜਾਨੈ ।।*

*ਤਜਿ ਅਭਿਮਾਨੁ ਸੁਖ ਰਲੀਆ ਮਾਨੈ ।।*

................................

*ਕਹਿ ਰਵਿਦਾਸ ਨਿਦਾਨ ਦਿਵਾਨੇ ।।*

*ਚੇਤਸਿ ਨਾਹੀ ਦੁਨੀਆ ਫਨ ਖਾਨੇ ।।*[18]

ਪ੍ਰਭੂ ਦੀ ਭਗਤੀ ਨਾਲ ਜ਼ਾਤ ਪਾਤ ਦਾ ਭੇਦ ਭਾਵ ਮਿਟ ਜਾਂਦਾ ਹੈ :

*ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ।।*

*ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰ ।।*[19]

ਨਾਮ ਜਪਣ ਨਾਲ ਬ੍ਰਾਹਮਣ ਸ਼ੂਦਰ ਖੱਤਰੀ, ਵੈਸ਼ ਦਾ ਭੇਦ ਭਾਵ ਮਿਟ ਜਾਂਦੇ ਹਨ ਤੇ ਮਨੁੱਖ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ। ਇਸ ਤਰ੍ਹਾਂ ਭਗਤ ਰਵਿਦਾਸ ਮਨੁੱਖ ਨੂੰ ਸੁਚੇਤ ਕਰਦੇ ਹਨ ਕਿ ਜ਼ਾਤ ਪਾਤ ਮਨੁੱਖ ਦੀ ਬਣਾਈ ਹੋਈ ਹੈ, ਪ੍ਰਭੂ ਦੀ ਨਜ਼ਰ ਵਿਚ ਸਭ ਮਨੁੱਖ

ਬਰਾਬਰ ਹਨ। ਉਹ ਕਹਿੰਦੇ ਹਨ :

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ ।।*
*ਹੋਇ ਪੁਨੀਤ ਭਗਤਿ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ।।*

..............................

*ਪੰਡਤ ਸੂਰ ਛਤ੍ਰਪਤਿ ਰਾਜਾ*
*ਭਗਤ ਬਰਾਬਰਿ ਅਉਰੁ ਨ ਕੋਇ ।।*
*ਜੈਸੇ ਪੁਰੈਨ ਪਾਤ ਰਹੈ ਜਲ ਸਮੀਪ*
*ਭਨਿ ਰਵਿਦਾਸ ਜਨਮੇ ਜਗਿ ਓਇ ।।*[20]

ਨਾਮ ਦੀ ਸ਼ਕਤੀ ਮਨੁੱਖ ਵਿਚ ਇਨਕਲਾਬੀ ਚੇਤਨਾ ਪੈਦਾ ਕਰਦੀ ਹੈ। ਇਹੋ ਕਾਰਨ ਹੈ ਕਿ ਭਗਤ ਰਵਿਦਾਸ ਨੇ ਗਜ ਵੱਜ ਕੇ ਆਪਣੀ ਜਾਤ ਦਾ ਐਲਾਨ ਕੀਤਾ। ਉਸ ਨੇ ਆਪਣਾ ਕਿੱਤਾ, ਪੇਸ਼ਾ ਤੇ ਜਾਤ ਨਹੀਂ ਲੁਕਾਈ ਕਿਉਂਕਿ ਕੋਈ ਵੀ ਜਾਤ ਨਾ ਮਾੜੀ ਹੈ ਨਾ ਚੰਗੀ, ਨਾ ਉੱਚੀ ਹੈ ਨਾ ਨੀਵੀਂ ਹੈ। ਇਹ ਸ਼ਕਤੀ ਨਾਮ ਸਿਮਰਨ ਨੇ ਦਿੱਤੀ।

### 4. ਆਪਣੀ ਕ੍ਰਿਤ ਤੇ ਕਿੱਤੇ ਪ੍ਰਤੀ ਗੌਰਵ

ਭਗਤ ਰਵਿਦਾਸ ਦੇ ਮਨ ਵਿਚ ਕਦੇ ਹੀਣ ਭਾਵਨਾ ਨਹੀਂ ਸੀ। ਉਹ ਆਪਣੀ ਜਾਤਿ ਦਾ ਬਿਨਾ ਸੰਕੋਚ ਵਰਣਨ ਕਰਦੇ ਹਨ :

*ਕਹਿ ਰਵਿਦਾਸ ਖਲਾਸ ਚਮਾਰਾ ।।*
*ਜੋ ਹਮਰਾ ਸਹਰੀ ਸੁ ਮੀਤ ਹਮਾਰਾ ।।*[21]

ਤੇ ਫਿਰ ਕਹਿੰਦੇ ਹਨ :

*ਜਾਤੀ ਓਛਾ ਪਾਤੀ ਓਛਾ ਜਨਮੁ ਹਮਾਰਾ ।।*
*ਰਾਜਾ ਰਾਮ ਕੀ ਸੇਵਾ ਨ ਕੀਨੀ*
*ਕਹਿ ਰਵਿਦਾਸ ਚਮਾਰਾ ।।*[22]

ਤੇ :

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ*
*ਓਛਾ ਜਨਮੁ ਹਮਾਰਾ ।।*
*ਤੁਮ ਸਰਨਾਗਤ ਰਾਜਾ ਰਾਮਚੰਦ*
*ਕਹਿ ਰਵਿਦਾਸ ਚਮਾਰਾ ।।*[23]

ਫਿਰ ਕਿਹਾ ਹੈ :

*ਨਾਗਰ ਜਨਾ ਮੇਰੀ ਜਾਤਿ ਬਿਖਿਆਤ ਚੰਮਾਰੰ ।।*
*ਰਿਦੈ ਰਾਮ ਗੋਬਿੰਦ ਮਨ ਸਾਰੰ ।।*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ ।।*[24]

ਭਗਤ ਰਵਿਦਾਸ ਨੇ ਆਪਣੀ ਜਾਤ ਦਾ ਗਜਵਜ ਕੇ ਢੰਡੋਰਾ ਇਸ ਕਰਕੇ ਪਿਟਿਆ ਕਿ ਉਸ ਨੂੰ ਨਾਮ ਦੀ ਕਮਾਈ ਕਾਰਨ ਪੰਡਤ ਵੀ ਡੰਡਉਤ ਕਰਦੇ ਸਨ :

*ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹੁ ਬੰਨਾਰਸੀ ਆਸਾ ਪਾਸਾ ।।*
*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ ।।*[25]

ਕੇਵਲ ਰਵਿਦਾਸ ਹੀ ਨਹੀ, ਭਗਤ ਰਵਿਦਾਸ ਜੀ ਕਹਿੰਦੇ ਹਨ ਕਿ ਨਾਮ ਦੀ ਸ਼ਕਤੀ ਕਾਰਨ ਤਾਂ ਕਬੀਰ ਤੇ ਨਾਮਦੇਵ ਵੀ ਉਜਾਗਰ ਹੋਏ :

*ਹਰਿ ਕੇ ਨਾਮੁ ਕਬੀਰ ਉਜਾਗਰ ।।*
*ਜਨਮ ਜਨਮ ਕੇ ਕਾਟੇ ਕਾਗਰ ।।੧।।*
*ਨਿਮਤ ਨਾਮਦੇਉ ਦੂਧੁ ਪੀਆਇਆ ।।*
*ਤਉ ਜਗ ਜਨਮ ਸੰਕਟ ਨਹੀਂ ਆਇਆ ।।*
*ਜਨ ਰਵਿਦਾਸ ਰਾਮ ਰੰਗਿ ਰਾਤਾ ।।*
*ਇਉ ਗੁਰ ਪ੍ਰਸਾਦਿ ਨਰਕ ਨਹੀਂ ਜਾਤਾ ।।*[26]

### 5. ਇਨਕਲਾਬ ਤਬਦੀਲੀ ਦੇ ਅੰਕੁਰ

ਭਗਤ ਰਵਿਦਾਸ ਦੀ ਬਾਣੀ ਦਾ ਮੁੱਖ ਸਰੋਕਾਰ ਕੇਵਲ ਨਾਮ ਜਪਣ ਤਕ ਸੀਮਤ ਨਹੀਂ ਸੀ ਸਗੋਂ ਇਸ ਵਿਚ ਮਨੁੱਖ ਨੂੰ ਬਰਾਬਰੀ ਦਾ ਸੰਦੇਸ਼ ਦੇਣਾ ਸ਼ਾਮਿਲ ਸਨ। ਜ਼ਾਤ ਪ੍ਰਤੀ ਹੀਣਤਾ ਭਾਵ ਖਤਮ ਕਰਨਾ ਹੀ ਨਵੇਂ ਇਨਕਲਾਬ ਦੀ ਸੂਚਨਾ ਹੈ। ਮਨੁੱਖ ਦੀ ਕੀਮਤ

ਉਹਦੀ ਜ਼ਾਤ ਨਹੀਂ ਉਹਦੀਆਂ ਕੀਮਤਾਂ ਕਦਰਾਂ ਤੋਂ ਪੈਂਦਾ ਹੈ। ਗੁਲਾਮੀ ਭਾਵੇਂ ਉਹ ਜ਼ਾਤ ਪਾਤ ਦੀ ਹੈ ਭਾਵੇਂ ਧਨ ਦੌਲਤ ਦੀ ਹੈ, ਚਾਹੇ ਰਾਜ ਸਮਾਜ ਦੀ ਹੈ, ਉਹਦੀਆਂ ਥੋਥੀਆਂ ਕੀਮਤਾਂ ਤੇ ਵਾਰ ਕਰਕੇ ਵਧਣਾ ਹੀ ਇਨਕਲਾਬ ਹੈ। ਇਹੋ ਕਾਰਜ ਭਗਤ ਰਵਿਦਾਸ ਜੀ ਨੇ ਕੀਤਾ।

ਭਗਤ ਰਵਿਦਾਸ ਦਾ ਇਹ ਸ਼ਬਦ ਕਿਸੇ ਇਨਕਲਾਬ ਦਾ ਸੂਤ੍ਰਧਾਰ ਹੈ :

*ਬੇਗਮਪੁਰਾ ਸਹਰ ਕੋ ਨਾਉ ।।*
*ਦੂਖੁ ਅੰਦੋਹੁ ਨਹੀ ਤਿਹਿ ਠਾਉ ।।*
*ਨਾਂ ਤਸਵੀਸ ਖਿਰਾਜੁ ਨ ਮਾਲੁ ।।*
*ਖਉਫੁ ਨ ਖਤਾ ਨ ਤਰਸੁ ਜਵਾਲੁ ।।੧।।*
*ਅਬ ਮੋਹਿ ਖੂਬ ਵਤਨ ਗਹ ਪਾਈ ।।*
*ਊਹਾਂ ਖੈਰਿ ਸਦਾ ਮੇਰੇ ਭਾਈ ।।ਰਹਾਉ।।*
*ਕਾਇਮੁ ਦਾਇਮੁ ਸਦਾ ਪਾਤਿਸਾਹੀ ।।*
*ਦੋਮ ਨ ਸੇਮ ਏਕ ਸੋ ਆਹੀ ।।*
*ਆਬਾਦਾਨੁ ਸਦਾ ਮਸਹੂਰ ।।*
*ਊਹਾਂ ਗਨੀ ਬਸਹਿ ਮਾਮੂਰ ।।੨।।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ ।।*
*ਮਹਰਮ ਮਹਲ ਨ ਕੋ ਅਟਕਾਵੈ ।।*
*ਕਹਿ ਰਵਿਦਾਸ ਖਲਾਸ ਚਮਾਰਾ ।।*
*ਜੋ ਹਮਰਾ ਸਹਰੀ ਸੁ ਮੀਤੁ ਹਮਾਰਾ ।।*[27]

ਭਗਤ ਜੀ ਦੀ ਬਾਣੀ ਦੇ ਮੁੱਖ ਸਰੋਕਾਰ ਉਹੋ ਹਨ ਜੋ ਗੁਰਮਤਿ ਦੇ ਹਨ। ਪ੍ਰਭੂ ਸਿਮਰਨ ਅਤੇ ਆਪਾ ਸਮਰਪਨ ਤੇ ਬਲ ਹੈ। ਜ਼ਾਤ ਪਾਤ ਤੇ ਰੀਤੀ ਰਿਵਾਜਾਂ ਦਾ ਖੰਡਨ ਹੈ। ਸਮਾਜਕ ਬਰਾਬਰੀ ਦਾ ਨਗਾਰਾ ਗੂੰਜ ਰਿਹਾ। ਭਗਤਿ ਰਵਿਦਾਸ ਦੀ ਅਭਿਲਾਸ਼ਾ ਤੇ ਗੁਰਮਤਿ ਦਾ ਨਿਸ਼ਾਨਾ ਤਦ ਹੀ ਪੂਰਾ ਹੋ ਸਕਦਾ ਹੈ ਜੇ ਭਗਤ ਜੀ ਦੀਆਂ ਸਿਖਿਆਵਾਂ ਨੂੰ ਅਮਲ ਵਿਚ ਲਿਆਂਦਾ ਜਾਵੇ।

## ਹਵਾਲੇ ਤੇ ਟਿੱਪਣੀਆਂ


1. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ : 1106*
2. *ਹਿੰਦੂ ਧਰਮਕੋਸ਼ (ਸੰਪਾਦਿਕ ਰਾਜਬਲੀ ਪਾਂਡੇ) ਪੰਨਾ : 462*
3. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ : 578*
4. *ਉਹੀ, ਪੰਨਾ : 590*
5. *ਉਹੀ, ਪੰਨਾ : 766*
6. *ਭਾਈ ਗੁਰਦਾਸ, ਵਾਰਾਂ, ਵਾਰ 10, ਪਉੜੀ 17*
7. *ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 93*
8. *ਉਹੀ, ਪੰਨਾ : 875*
9. *ਉਹੀ, ਪੰਨਾ : 658*
10. *ਉਹੀ, ਪੰਨਾ : 657*
11. *ਉਹੀ, ਪੰਨਾ : 658*
12. *ਉਹੀ, ਪੰਨਾ : 658-9*
13. *ਉਹੀ, ਪੰਨਾ : 525*
14-16. *ਉਹੀ, ਪੰਨਾ : 695*
17. *ਉਹੀ, ਪੰਨਾ : 710*
18. *ਉਹੀ, ਪੰਨਾ : 794*
19. *ਉਹੀ, ਪੰਨਾ : 858*
20. *ਉਹੀ, ਪੰਨਾ : 858*
21. *ਉਹੀ, ਪੰਨਾ : 345*
22. *ਉਹੀ, ਪੰਨਾ : 416*
23. *ਉਹੀ, ਪੰਨਾ : 659*
24. *ਉਹੀ, ਪੰਨਾ : 1293*
25. *ਉਹੀ, ਪੰਨਾ : 1293*
26. *ਉਹੀ, ਪੰਨਾ : 487*
27. *ਉਹੀ, ਪੰਨਾ : 345*


-0-

# ਭਗਤ ਰਵਿਦਾਸ ਦੀ ਬਾਣੀ ਵਿਚ ਨੈਤਿਕਤਾ ਦਾ ਸੰਕਲਪ

- ਇਛੂਪਾਲ

ਨੈਤਿਕਤਾ ਸੰਸਕ੍ਰਿਤ ਦੇ ਸ਼ਬਦ ਨੀਤਿ ਦਾ ਵਿਕਸਿਤ ਰੂਪ ਹੈ ਜਿਹੜਾ 'ਨੀ' ਧਾਤੂ ਤੋਂ ਬਣਿਆ ਹੈ। ਜਿਸ ਦੇ ਭਾਵ ਅਰਥ ਹਨ 'ਲੈ-ਜਾਣਾ' ਜਾਂ 'ਅਗਵਾਈ ਕਰਨਾ।' ਸਪਸ਼ਟ ਰੂਪ ਵਿਚ ਨੈਤਿਕਤਾ ਦੇ ਭਾਵਿ ਅਰਥ ਜੀਵਨ ਵਿਚ ਅਗਵਾਈ ਕਰਨਾ ਹੈ। ਕਿਸੇ ਆਦਰਸ਼ ਨੂੰ ਮੁੱਖ ਰੱਖ ਕੇ ਪ੍ਰਾਪਤੀ ਵਲ ਲੈ ਜਾਣਾ ਹੈ। ਆਮ ਤੌਰ ਤੇ ਨੈਤਿਕਤਾ ਲਈ ਸਦਾਚਾਰ ਸ਼ਬਦ ਹੀ ਪਰਚਲਤ ਹੈ। ਜਿਸ ਦਾ ਭਾਵ ਚੰਗਾ ਆਚਾਰ ਹੈ।

ਨੈਤਿਕ ਸ਼ਬਦ ਸਦਾਚਾਰ ਸ਼ਬਦ ਦਾ ਪਰਾਇਆਵਾਚੀ ਹੀ ਹੈ। ਸਦਾਚਾਰ ਸ਼ਬਦ ਦੋ ਸ਼ਬਦਾਂ ਸਦਾ-ਆਚਾਰ ਤੋਂ ਮਿਲ ਕੇ ਬਣਿਆ ਹੈ। 'ਸਦਾਚਾਰ' ਦਾ ਅਰਥ 'ਸ਼ੁਭ ਜਾਂ ਚੰਗਾ ਆਚਾਰ।'[1] ਇੰਝ ਨੈਤਿਕਤਾ ਦਾ ਅਰਥ ਵੀ ਕਰਮ ਅਤੇ ਸ਼ੀਲ ਦਾ ਵਿਸ਼ਲੇਸ਼ਣ ਹੀ ਹੈ। ਕਰਮ ਅਤੇ ਸ਼ੀਲ ਦੇ ਵਿਸ਼ੇ ਵਿਚ ਸਤਿ ਅਤੇ ਅਸਤਿ ਸ਼ੁਭ ਅਤੇ ਅਸ਼ੁਭ, ਸਦਗੁਣ ਅਤੇ ਔਗੁਣ ਆਦਿ ਦਾ ਵਿਵੇਚਨ ਨੈਤਿਕਤਾ ਦੇ ਪ੍ਰਮੁੱਖ ਮੁੱਦੇ ਹਨ।[2] ਇਹ ਮੁੱਦੇ ਹਮੇਸ਼ਾਂ ਤੋਂ ਹੀ ਸਾਡੇ ਲੌਕਿਕ ਅਤੇ ਦਾਰਸ਼ਨਿਕ ਚਿੰਤਨ ਦਾ ਵਿਸ਼ਾ ਬਣੇ ਰਹੇ ਹਨ। ਮਨੁੱਖੀ ਵਿਵਹਾਰ ਤੇ ਆਚਾਰ ਦੇ ਇਨ੍ਹਾਂ ਮੁੱਦਿਆਂ ਨੂੰ ਸਮੇਂ ਦੀਆਂ ਸਮਾਜਿਕ ਤੇ ਭੂਗੋਲਿਕ ਸਥਿਤੀਆਂ ਨੇ ਜਿਥੇ ਪ੍ਰਭਾਵਿਤ ਕੀਤਾ ਹੈ ਉਥੇ ਹਰ ਸਮੇਂ ਦੀਆਂ ਲੋੜਾਂ ਤੇ ਮਜਬੂਰੀਆਂ ਨੇ ਇਨ੍ਹਾਂ ਦੇ ਅਰਥਾਂ ਨੂੰ ਵਿਸਥਾਰ ਵੀ ਮੁਹੱਈਆ ਕੀਤਾ ਹੈ। ਸਮਾਜਿਕ ਤੇ ਭੂਗੋਲਿਕ ਭਿੰਨਤਾਵਾਂ ਦੇ ਕਾਰਨ ਨੈਤਿਕ ਚੇਤਨਾਂ ਦੇ ਅਨੇਕ ਰੂਪ ਪ੍ਰਾਪਤ ਹਨ ਪਰੰਤੂ ਫਿਰ ਵੀ ਕੁਝ ਕੁ ਬੁਨਿਆਦੀ ਨੈਤਿਕ ਮੂਲ ਹਨ ਜਿਹੜੇ ਸਮੇਂ ਤੇ ਸਥਾਨ ਤੋਂ ਨਿਰਪੇਖ ਹੋ ਕੇ ਵੀ ਸਦੀਵੀਂ ਅਰਥ ਰਖਦੇ ਹਨ।[3]

ਸ਼ਬਦ ਨੈਤਿਕਤਾ ਆਦਰਸ਼ਵਾਦੀ ਲਈ ਵੀ ਪ੍ਰਚਲਤ ਹੈ। "ਆਦਰਸ਼ਵਾਦੀ ਉਹ ਹੈ, ਜਿਹੜਾ ਉਹ ਨੈਤਿਕ, ਅਧਿਆਤਮਕ ਅਤੇ ਸੌਂਦਰਯਪਰਕ ਪ੍ਰਤੀਮਾਨਾਂ-ਆਦਰਸ਼ਾਂ ਨੂੰ ਸਵੀਕਾਰ ਕਰਕੇ ਆਪਣੇ ਅਤੇ ਸਮਾਜ ਦੇ ਜੀਵਾਂ ਨੂੰ ਉਨ੍ਹਾਂ ਅਨੁਸਾਰ ਢਾਲਣ ਦਾ ਯਤਨ ਕਰੇ। ਉਹ ਵਿਅਕਤੀ ਵੀ ਆਦਰਸ਼ਵਾਦੀ ਮੰਨਿਆ ਜਾਂਦਾ ਹੈ ਜਿਹੜਾ ਕਿਸੇ ਸਮਾਜ/ਸੰਪਰਦਾਏ/ਵਰਗਵਿਸ਼ੇਸ਼ ਲਈ ਨਵੇਂ ਆਦਰਸ਼ ਦੀ ਕਲਪਨਾ ਕਰਦਾ ਹੈ। ਨੈਤਿਕਤਾ ਆਦਰਸ਼ਵਾਦੀ ਵਿਅਕਤੀ ਤੇ ਜੀਵਨਭਰ ਵਿਆਪਕ ਪ੍ਰਭਾਵ ਪਾਉਂਦੀ ਹੈ।"[4] ਡਾ. ਜਗਬੀਰ ਸਿੰਘ ਅਨੁਸਾਰ ਨੈਤਿਕਤਾ ਨੂੰ ਸ਼ੁਭ ਤੱਕ ਸੀਮਿਤ ਕਰਨਾ ਇਕ ਪੱਖੀ ਅਰਥ ਹੈ। ਨੈਤਿਕਤਾ ਸ਼ੁਭ-ਅਸ਼ੁਭ ਦੇ ਭਾਵ ਤੋਂ ਮੁਕਤ ਹੈ। ਸਦਾਚਾਰ ਦੀ ਅਰਥ ਧੁੰਨੀ ਵਿੱਚ ਆਚਾਰ ਉੱਤੇ ਬਲ ਦਿੱਤਾ ਗਿਆ ਹੈ। ਉਸ ਦੀ ਸ਼ੁਧਤਾ ਜਾਂ ਚੰਗਿਆਈ ਉਪਰ ਨਹੀਂ। ਸੋ ਨੈਤਿਕਤਾ ਸਦਾਚਾਰ ਸ਼ਬਦ ਤੋਂ ਵਧੇਰੇ ਢੁਕਵਾਂ ਸ਼ਬਦ ਹੈ ਅਤੇ ਇਸ ਵਿਚ ਸ਼ੁਧ ਦਾਰਸ਼ਨਿਕ ਸੰਕਲਪ ਬਣਨ ਦੀ ਵਧੇਰੇ ਸਮਰੱਥਾ ਹੈ।[5]

ਭਗਤਾਂ ਨੂੰ ਸ਼ਾਸਤ੍ਰਾਂ ਵਿੱਚ ਪੂਰਨ ਯਕੀਨ ਨਹੀਂ ਸੀ। ਮੱਧ ਯੁੱਗ ਦੇ ਸਾਰੇ ਸੰਤਾਂ ਭਗਤਾਂ ਨੇ ਸ਼ਾਸਤਰ ਪ੍ਰਚਾਰ ਨਹੀਂ ਕੀਤਾ ਸਗੋਂ ਉਨ੍ਹਾਂ ਨੇ ਇਸ ਦੀ ਸਾਰਹੀਨਤਾ ਅਤੇ ਨੀਰਸਤਾ ਤੋਂ ਪੈਦਾ ਹੋਈ ਘੁਟਨ ਤੋਂ ਲੋਕਾਂ ਨੂੰ ਮੁਕਤੀ ਦਾ ਮਾਰਗ ਦਿੱਤਾ। ਇਸ ਲਈ ਉਨ੍ਹਾਂ ਨੇ ਸਤਿਸੰਗਤ ਦੀ ਵਿਚਾਰਧਾਰਾ ਨੂੰ ਅਪਣਾ ਕੇ ਪ੍ਰਚਾਰ ਯਾਤਰਾ ਆਰੰਭ ਕੀਤੀ। ਮੱਧਕਾਲੀ ਭਗਤੀ ਲਹਿਰ ਦਾ ਆਰੰਭ ਸਮਾਜਕ ਨਾਬਰਾਬਰੀ ਦੇ ਵਿਰੋਧ ਵਿੱਚ ਹੋਇਆ। ਇਸ ਸਮੇਂ ਧਰਮ ਵਿਚ ਨੈਤਿਕਤਾ ਦਾ ਤੋਲ ਨਿਜ ਲਈ ਸੀ। ਸਰੇਸ਼ਠ ਜਾਤੀ ਬ੍ਰਾਹਮਣ ਲਈ ਹਰ ਕਾਰਜ ਧਰਮ ਗ੍ਰੰਥਾਂ ਅਨੁਸਾਰ ਹੁੰਦਾ। "ਭਗਤੀ ਧਰਮ ਅਧਾਰੀ ਨੈਤਿਕਤਾ ਦੇ ਚਾਰ ਪੁਰਸ਼ਾਰਥ ਹੁੰਦੇ ਹਨ। ਧਰਮ, ਅਰਥ, ਕਾਮ ਅਤੇ ਮੋਖ। ਭਗਤੀ ਲਹਿਰ ਵਿਚ ਮਾਨਵ ਨੂੰ ਮੋਖ ਦੁਆਰ ਤੱਕ ਪਹੁੰਚਾਉਣ ਲਈ ਕਰਮ ਗਿਆਨ ਅਤੇ ਭਗਤੀ ਨੇ ਤਿੰਨ ਪ੍ਰਸ਼ੋਤਮ ਮਾਰਗ ਤੈਅ ਕਰਨੇ ਪੈਂਦੇ ਹਨ। ਵਿਗਆਨ ਅਤੇ ਕਰਮ ਮਾਰਗ ਮਨੁੱਖੀ ਚੇਤਨਾ ਦੇ ਭਾਵਨਾਤਮਿਕ ਪ੍ਰਵਾਹ ਨੂੰ ਨੈਤਿਕਤਾ ਸੰਗ ਜੋੜਦਾ ਹੈ ਕਿਉਂਕਿ ਈਸ਼ਵਰ

ਜੰਮੂ ਤੇ ਕਸ਼ਮੀਰ ਅਕੈਡਮੀ ਆਫ ਆਰਟ, ਕਲਚਰ ਐਂਡ ਲੈਂਗੁਏਜ਼, ਕੈਨਾਲ ਰੋਡ, ਜੰਮੂ-180016

ਦੀ ਕਿਰਪਾ ਦ੍ਰਿਸ਼ਟੀ ਪ੍ਰਾਪਤ ਕਰਨ ਲਈ ਨੈਤਿਕ ਸ਼ੁੱਧਤਾ ਹੀ ਪਰਮ ਉੱਚ ਸੱਚਾ ਸੁੱਚਾ ਸਾਧਨ ਹੈ।"[6]

ਨੈਤਿਕਤਾ ਦਾ ਘੇਰਾ ਵਿਅਕਤੀ ਅਤੇ ਸਮਾਜ ਹੈ। ਇਹ ਸਮੂਹ ਹੀ ਸਮਾਜ ਦਾ ਰਚਨਾਹਾਰ ਹੈ ਇਸ ਲਈ ਨੈਤਿਕਤਾ ਵਿਅਕਤੀਗਤ ਤੋਂ ਵਿਸ਼ੇਸ਼ ਹੈ ਪਰ ਧਰਮ ਵਿਅਕਤੀਗਤ ਨੈਤਿਕਤਾ ਕੇ ਵਲ ਇਕ ਪਰਛਾਵਾਂ ਹੈ। ਇਸ ਮਾਨਵ ਦੀ ਪਸ਼ੂ ਬਿਰਤੀ ਦੇ ਪੱਧਰ ਤੋਂ ਕਿਧਰੇ ਦੂਰ ਦੀ ਗੱਲ ਹੈ। ਭਗਤੀ ਲਹਿਰ ਦੇ ਕਵੀਆਂ ਨੇ ਪ੍ਰੇਮ, ਨਿਮਰਤਾ, ਸੇਵਾ, ਗਿਆਨ, ਤਿਆਗ, ਸਤਿ, ਸੰਤੋਖ ਦਇਆ ਧਰਮ ਖਿਮਾ, ਸਦਗੁਣ ਤੇ ਉਪਦੇਸ਼ ਦਿੱਤਾ ਹੈ। ਗੁਰੂ ਰਵਿਦਾਸ ਇਨ੍ਹਾਂ ਭਗਤ ਕਵੀ 'ਚ ਮੋਹਰੀ ਕਵੀ ਹਨ ਉਨ੍ਹਾਂ ਦੀ ਬਾਣੀ ਪ੍ਰੇਮ, ਸਤਿ, ਸੰਤੋਖ, ਸਦਗੁਣ, ਸੇਵਾ ਭਾਵ ਆਦਿ ਵਿਚਾਰਾਂ ਨਾਲ ਭਰੀ ਪਈ ਹੈ। ਉਨ੍ਹਾਂ ਦੀ ਭਗਤੀ ਦਾ ਪ੍ਰਧਾਨ ਸੁਰ ਪ੍ਰੇਮ ਹੀ ਹੈ ਤੇ ਪ੍ਰਭੂ ਪਿਆਰ 'ਚ ਲੀਨ ਰਹਿੰਦੇ ਹਨ। ਗੁਰੂ ਰਵਿਦਾਸ ਭਗਤੀ ਭਾਵਨਾ ਨੂੰ ਪ੍ਰਗਟ ਕਰਨ ਲਈ ਦੀਨਤਾ ਅਤੇ ਆਜਿਜ਼ੀ ਤੇ ਜ਼ੋਰ ਦਿੰਦਾ ਹੈ। ਪ੍ਰਮਾਤਮਾ ਨੂੰ ਸੰਬੋਧਨ ਹੋ ਕੇ ਆਪਣੀ ਮਾਨਸਿਕ ਅਵਸਥਾ ਨੂੰ ਸਪਸ਼ਟ ਕਰਦੇ ਹਨ :

*ਪ੍ਰਭੂ ਜੀ ਤੁਮ ਦੀਪਕ ਹਮ ਬਾਤੀ।*
*ਜਾਕੀ ਜੋਤਿ ਬਰੈ ਦਿਨ ਰਾਤੀ।*
*ਪ੍ਰਭੂ ਜੀ ਤੁਮ ਮੋਤੀ ਹਮ ਧਾਗਾ।*
*ਜੈਸੇ ਸੋਨਹਿ ਮਿਲਤ ਸੁਹਾਗਾ।*
*ਪ੍ਰਭੂ ਜੀ ਤੁਮ ਸੁਆਮੀ ਹਮ ਦਾਸਾ।*
*ਐਸੀ ਭਗਤਿ ਕਰੈ ਰੈਦਾਸਾ।।*[7]

ਭਗਤੀ ਮਾਰਗ ਵਿਚ ਨਿਰਗੁਣ ਅਤੇ ਸਰਗੁਣ ਵਿਆਪਕ ਤੌਰ ਤੇ ਮੌਜੂਦ ਹਨ। ਇਸੇ ਮਾਰਗ ਤੇ ਚਲ ਕੇ ਭਗਤਾਂ ਨੇ ਬ੍ਰਾਹਮਣਵਾਦੀ ਕਰਮਕਾਂਡਾਂ, ਰੀਤੀ ਰਿਵਾਜ਼ਾਂ ਦੇ ਵਿਰੋਧ ਵਿਚ ਭਗਤ ਮਾਰਗ ਦੀ ਲਹਿਰ ਚਲਾਈ। ਡਾ. ਹਜ਼ਾਰੀ ਪ੍ਰਸ਼ਾਦ ਅਨੁਸਾਰ "ਭਗਤੀ ਸਾਹਿਤ ਇਸ ਲਈ ਕ੍ਰਾਂਤੀਕਾਰੀ ਸੀ ਕਿਉਂਕਿ ਅਜੋਕੇ ਮਨੁੱਖ ਦੇ ਸਾਹਮਣੇ ਨਵੀਂ ਜੀਵਨ ਪੱਧਤੀ ਦਾ ਵਿਸ਼ਾਲ ਵਿਗਿਆਨਕ ਦ੍ਰਿਸ਼ਟੀਕੋਣ ਪ੍ਰਸਾਰਿਤ ਹੋ ਰਿਹਾ ਸੀ। ਇਸ ਪਰਸਾਰਨ ਵਿਚ ਪੁਰਾਣਾ ਨਵਾਂ ਬਣ ਰਿਹਾ ਸੀ, ਨਵਾਂ ਮੌਲਿਕ ਤੇ ਮੌਲਿਕ ਆਉਣ ਵਾਲੇ ਭਵਿੱਖ ਨੂੰ ਨਿਸ਼ਚਿਤ ਕਰ ਰਿਹਾ ਸੀ। ਅਧਿਆਤਮਕ ਖੇਤਰ ਵਿਚ ਇਨ੍ਹਾਂ ਨਵੀਨ ਤੇ ਮੌਲਿਕ ਕਦਰਾਂ ਕੀਮਤਾਂ ਨੇ ਮਨੁੱਖੀ ਆਚਾਰ ਅਤੇ ਚਰਿਤ੍ਰ ਨੂੰ ਸਾਰਥਕ ਸੇਧ ਪ੍ਰਦਾਨ ਕੀਤੀ। ਸਮਾਜ ਦਾ ਆਚਰਣ ਇਨ੍ਹਾਂ ਭਗਤ ਕਵੀਆਂ ਨੇ ਇੰਨਾ ਉੱਚਾ ਕਰ ਦਿੱਤਾ ਸੀ ਕਿ ਭਾਰਤੀ ਧਰਮ ਦੀਆਂ ਨੈਤਿਕ ਕਦਰਾਂ ਕੀਮਤਾਂ ਸੁਰਜੀਤ ਰਹੀਆਂ।"[8] ਰਵਿਦਾਸ ਜੀ ਦੀ ਪ੍ਰੇਮ ਭਗਤੀ ਪ੍ਰਭੂ/ਪ੍ਰੀਤਮ ਦੇ ਪਿਆਰ ਵਿਚ ਲੀਨ ਹੈ। ਉਨ੍ਹਾਂ ਦੀ ਭਗਤੀ ਸਾਧਨਾ ਵਿਚ ਪ੍ਰਮਾਤਮਾ ਦੀ ਅਪਾਰ ਕ੍ਰਿਪਾ ਹੈ। ਇਸ ਦੀ (ਪ੍ਰਭੂ ਪ੍ਰਾਪਤੀ) ਤੋਂ ਬਿਨਾ ਸਾਧਕ ਦਾ ਕੋਈ ਵੀ ਅਧਿਆਤਮਕ ਉੱਦਮ ਸਫ਼ਲ ਨਹੀਂ ਹੋ ਸਕਦਾ। ਪ੍ਰਭੂ ਕ੍ਰਿਪਾ ਸਾਧਕ ਲਈ ਈਸ਼ਵਰੀ ਪ੍ਰੇਰਨਾ ਬਣ ਜਾਂਦੀ ਹੈ। ਪ੍ਰਭੂ ਸੰਗ ਪ੍ਰੇਮ ਲਈ ਭਗਤ ਰਵਿਦਾਸ ਜੀ ਆਪਣੀ ਬਾਣੀ ਚੋਂ ਉਦਾਹਰਣ ਵੇਖੋ :

1. *ਜਉ ਤੁਮ ਗਿਰਿਵਰ ਤਉ ਹਮ ਮੋਰਾ।।*
   *ਜਉ ਤੁਮ ਚੰਦ ਤਉ ਹਮ ਭਏ ਚਕੋਰਾ।।੧।।*
   *ਜਉ ਤੁਮ ਦੀਵਰਾ ਤਉ ਹਮ ਬਾਤੀ।।*
   *ਜਉ ਤੁਮ ਤੀਰਥ ਤਉ ਹਮ ਜਾਤੀ।।*
   *ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ।।*
   *ਤੁਮ ਸਿਉ ਜੋਰਿ ਅਵਰ ਸੰਗਿ ਤੋਰੀ।।*[9]

   ..............................

2. *ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ।।*
   *ਕਹਿ ਰਵਿਦਾਸ ਛੂਟਿਬੋ ਕਵਨ ਗੁਨ।।*[10]

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਅਧਿਆਤਮਿਕ ਅਤੇ ਨੈਤਿਕ ਮੁੱਲ ਇਕ ਦੂਜੇ ਦੇ ਪ੍ਰਸੰਗ ਵਿਚ ਵਿਚਰ ਰਹੇ ਹਨ। ਇਨ੍ਹਾਂ ਦੇ ਅਰਥਾਂ ਪਿਛੇ ਅਧਿਆਤਮਿਕ ਰਹੱਸ ਸੁਲਿਆ ਹੈ। ਵਿਅਕਤੀ ਦੇ ਚਰਿਤਰ ਨੂੰ ਸੇਧ ਦੇਣਾ ਹੀ ਅਧਿਆਤਮ ਦਾ ਕਾਰਜ ਹੈ। ਮਨੁੱਖ ਪ੍ਰਕ੍ਰਿਤੀ ਦਾ ਇਕ ਅੰਗ ਹੈ। ਦੁਨਿਆਵੀ ਜੀਵਨ 'ਚ ਵਿਚਰਨ ਲਈ ਉਹਦੀਆਂ ਕੁਝ ਲੋੜਾਂ ਵੀ ਹਨ। ਇਸ ਲਈ ਮਨੁੱਖ ਨੂੰ ਭਗਤੀ

ਮਾਰਗ ਤੇ ਚਲਣ ਲਈ ਨੈਤਿਕ ਮੁੱਲਾਂ ਦੀ ਅਵੱਸ਼ ਲੋੜ ਹੈ। ਭਗਤੀ ਮਾਰਗ ਅੰਦਰ ਨੈਤਿਕਤਾ ਦੇ ਉਚੇ ਆਦਰਸ਼ਾਂ ਨੂੰ ਸਿਰਜ ਕੇ ਉਹਦੇ ਆਚਾਰ ਵਿਹਾਰ ਤੇ ਚਰਿਤਰ ਲਈ ਸਾਰਥਕ ਗੁਣ ਅਧਿਆਤਮਕ ਸਿੱਧੀ ਦਾ ਮਾਰਗ ਦਰਸਾਇਆ ਹੈ। ਇਸ ਅਨੁਸਾਰ ਹੀ ਨੈਤਿਕ ਗੁਣਾਂ ਦਾ ਵਿਧਾਨ ਕਾਰਜ ਸਿਰਜਿਆ ਗਿਆ ਹੈ। ਭਗਤ ਰਵਿਦਾਸ ਜੀ ਨੇ ਮਾਨਵ ਜੀਵਨ ਦੇ ਬੋਲਾਂ ਨੂੰ ਸੁਰ ਦੇ ਨਾਲ-ਨਾਲ ਪ੍ਰੇਮ-ਜੁਗਤਿ ਰਾਹੀਂ ਮਾਨਵ ਸਾਂਝ ਦਾ ਸੰਦੇਸ਼ ਦਿੱਤਾ। ਉਨ੍ਹਾਂ ਮਨੁੱਖ ਨੂੰ ਮਨੁੱਖ ਦੇ ਨੇੜੇ ਲਿਆਉਂਦਾ। ਮਾਣ-ਮਰਿਯਾਦਾ ਬਖਸ਼ੀ। ਉਨ੍ਹਾਂ ਦੇ ਸਿਰਜੇ ਸੰਦੇਸ਼ ਅਗੇ ਮਰਿਯਾਦਾ ਪੁਰਸ਼ੋਤਮ ਬਿਪ੍ਰ ਵੀ ਚਰਨਾਂ 'ਤੇ ਸੀਸ ਝੁਕਾਉਂਦਿਆਂ ਆਪਣੇ ਆਪ ਨੂੰ ਧੰਨ ਭਾਗ ਸਮਝਦੇ ਨੇ :

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ।।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ।।"*

ਭਗਤ ਰਵਿਦਾਸ ਜੀ ਸੱਚੇ ਮਾਨਵਵਾਦੀ ਸਨ। ਉਨ੍ਹਾਂ ਮਾਨਵਜਾਤੀ ਅੰਦਰ ਮਾਨਵਤਾ ਤੇ ਪ੍ਰੇਮ ਦਾ ਪ੍ਰਸਾਰ ਕੀਤਾ। ਇਹੋ ਪ੍ਰੇਮ ਪਿਆਰ ਤੇ ਸਮਾਨਤਾ ਦਾ ਆਧਾਰ ਉਨ੍ਹਾਂ ਦਾ ਈਸ਼ਵਰ ਪ੍ਰਤੀ ਪ੍ਰੇਮ/ਮੋਹ ਹੀ ਕਿਹਾ ਜਾ ਸਕਦਾ ਹੈ। ਜੇਕਰ ਸਾਰੀ ਸ੍ਰਿਸ਼ਟੀ ਦਾ ਸਿਰਜਨਹਾਰਾ ਇਕ ਹੈ ਤੇ ਫੇਰ ਜ਼ਾਤਪਾਤ ਦਾ ਭਿੰਨ ਭੇਦ ਕਿਉਂ ? ਨੀਚ ਤੇ ਤ੍ਰਿਸਕਾਰੇ ਵਿਅਕਤੀ ਵੀ ਭਗਤੀ ਤੇ ਸਨਮਾਨ ਦੇ ਯੋਗ ਹਨ। ਇਸੇ ਲਈ ਭਗਤ ਰਵਿਦਾਸ ਜੀ ਅਨਿਆਏ ਅਤੇ ਵਿਤਕਰਿਆਂ 'ਚ ਭਰੇ ਪਏ ਸਮਾਜ ਵਿਚ ਪ੍ਰਭੂ ਕ੍ਰਿਪਾ ਦੁਆਰਾ ਆਦਰਸ਼ ਸਮਾਜ ਦੀ ਕਲਪਨਾ ਕਰਦੇ ਹਨ ਤੇ ਇਹ ਮਾਨਵਤਾ ਦੀ ਸਿਖਰ ਕਹੀ ਜਾ ਸਕਦੀ ਹੈ :

*ਬੇਗਮਪੁਰਾ ਸਹਰ ਕੋ ਨਾਉ।।*
*ਦੂਖੁ ਅੰਦੋਹੁ ਨਹੀ ਤਿਹਿ ਠਾਉ।।*
*ਨਾ ਤਸਵੀਸ ਖਿਰਾਜੁ ਨ ਮਾਲੁ।।*
*ਖਉਫੁ ਨ ਖਤਾ ਨ ਤਰਸੁ ਜਵਾਲੁ।।*
*ਅਬ ਮੋਹਿ ਖੂਬ ਵਤਨ ਗਹ ਪਾਈ।।*
*ਊਹਾਂ ਖੈਰਿ ਸਦਾ ਮੇਰੇ ਭਾਈ।।"*[12]

ਸਮਾਜ ਦੀ ਵਿਗੜੀ ਦਸ਼ਾ ਨੂੰ ਸੁਧਾਰਨ ਲਈ ਭਗਤੀ ਲਹਿਰ ਦੇ ਭਗਤਾਂ ਨੇ ਸਮਾਜ ਅੰਦਰ ਦੀਆਂ ਕੁਰੀਤੀਆਂ ਨੂੰ ਖਤਮ ਕਰਨ ਦਾ ਬੀੜਾ ਚੁੱਕਿਆ। ਇਸ ਲਈ ਉਨ੍ਹਾਂ ਨੇ ਚੇਤਨਤਾ ਦਾ ਮਾਰਗ ਅਪਣਾਇਆ। ਇਹ ਮਾਰਗ ਬੇਗਮਪੁਰਾ ਹੈ ਜਿਥੇ ਗ਼ਮ ਤੋਂ ਮੁਕਤ, ਬਸਤੀ ਦੇ ਦੁੱਖ ਕਲੇਸ਼ ਦਾ ਕੋਈ ਫ਼ਿਕਰ ਨਹੀਂ। ਕਿਸੇ ਦਾ ਕੋਈ ਖ਼ਰਾਜ ਨਹੀਂ ਭਰਨਾ ਪੈਂਦਾ। ਨਾ ਕਿਸੇ ਪ੍ਰਕਾਰ ਦੀ ਜਾਇਦਾਦ ਦੀ ਮਲਕੀਅਤ ਹੈ। ਨਾ ਕਿਸੇ ਨੇ ਗਲਤੀ ਤੇ ਬੋਲਣਾ ਹੈ ਨਾ ਹੀ ਕਿਸੇ ਪਦਵੀ ਦੇ ਖੁਸ ਜਾਣ ਦਾ ਡਰ। ਇਥੇ ਸਾਰੇ ਇਕੋ ਜਿਹੇ ਹਨ। ਕੋਈ ਸ਼੍ਰੇਣੀ ਦੀ ਦਰਜਾਬੰਦੀ ਨਹੀਂ। ਇਨ੍ਹਾਂ ਸ਼ਬਦਾਂ 'ਚੋਂ ਅਧਿਆਤਮਿਕ ਪ੍ਰਾਪਤੀ ਜ਼ਰੂਰ ਹੈ ਪਰ ਇਹ ਇਕ ਕਲਪਨਾ ਵੀ ਹੈ ਜਿਥੇ ਮੁੱਢਲੀਆਂ ਲੋੜਾਂ ਦੀ ਪੂਰਤੀ ਲਈ ਕਿਸੇ ਪ੍ਰਕਾਰ ਦੀ ਚਿੰਤਾ ਵੀ ਨਹੀਂ। ਅਜੋਕੇ ਸਮਾਜਵਾਦ ਦੀ ਖਿਚੀ ਇਕ ਤਸਵੀਰ ਹੈ। "ਜਨ-ਸਾਧਾਰਣ ਦੀ ਦਾਰਸ਼ਨਿਕ ਪੱਧਰ ਤਕ ਪਹੁੰਚ ਨਾ ਹੋਣ ਕਾਰਨ ਦੋਹਾਂ ਵਿਚ ਇਕ ਵਿੱਥ ਪੈ ਗਈ। ਇਹੀ ਵਿੱਥ ਜਦੋਂ ਬਹੁਤ ਵਧ ਗਈ ਤਾਂ ਧਾਰਮਿਕ ਖੇਤਰ ਵਿਚ ਪੰਡਤ ਸਰਵ ਅਧਿਕਾਰੀ ਬਣ ਕੇ ਆਪਣੇ ਆਪ ਨੂੰ ਦਾਰਸ਼ਨਿਕ ਅਖਵਾਉਣ ਲੱਗੇ। ਉਨ੍ਹਾਂ ਨੇ ਆਪਣਾ ਮਹੱਤਵ ਵਧਾਉਣ ਲਈ ਰਹੁ-ਰੀਤਾਂ, ਅੰਧ-ਵਿਸ਼ਵਾਸਾਂ ਅਤੇ ਦੇਵੀ ਦੇਵਤਿਆਂ ਉਤੇ ਜ਼ੋਰ ਦਿੱਤਾ। ਪੰਡਿਤ ਜੋ ਧਾਰਮਿਕ ਅਗਵਾਈ ਦਿੰਦੇ ਸਨ ਉਨ੍ਹਾਂ ਨੇ ਸਗੋਂ ਅੰਧ-ਵਿਸ਼ਵਾਸ ਕਾਰਨ ਪਰਮ-ਸਤਿ ਅਤੇ ਮਨੁੱਖ ਦੀ ਵਿੱਥ ਵਧਾ ਦਿੱਤੀ। ਜਨ-ਸਾਧਾਰਣ ਅੰਧ-ਵਿਸ਼ਵਾਸੀ ਹੋਣ ਕਾਰਨ ਪੰਡਿਤਾਂ ਨੂੰ ਸ਼ਰਧਾਤਮਿਕ ਦ੍ਰਿਸ਼ਟੀ ਤੋਂ ਵਿਚਾਰਦੀ ਸੀ ਅਤੇ ਪੰਡਤ ਉਨ੍ਹਾਂ ਨੂੰ ਨੀਵਾਂ ਵਿਚਾਰ ਕੇ ਧਰਮ ਨੂੰ ਉਪਦੇਸ਼ਆਤਮਿਕ ਰੂਪ ਵਿੱਚ ਵਰਤਦੇ ਰਹੇ। ਹੌਲੀ-ਹੌਲੀ ਉਨ੍ਹਾਂ ਦਾ ਜ਼ੋਰ ਧਾਰਮਿਕ ਖੇਤਰ ਵਿਚ ਇੰਨਾ ਵੱਧ ਗਿਆ ਕਿ ਸਮਾਜ ਦਾ ਹਰ ਕਰਮ ਉਨ੍ਹਾਂ ਦੀ ਸਵੀਕ੍ਰਿਤੀ ਨਾਲ ਹੁੰਦਾ ਸੀ।"[13] ਇਸ ਸਭ ਕੁਝ ਦੇ ਪ੍ਰਤਿਕਰਮ ਵਜੋਂ ਭਗਤੀ ਲਹਿਰ ਨੇ ਮਨੁੱਖ ਨੂੰ ਜਾਗ੍ਰਿਤ ਕੀਤਾ। ਭਗਤ ਰਵਿਦਾਸ ਜੀ ਨੇ ਮਾਨਵ ਜੀਵਨ ਨੂੰ ਕਾਰਜਸ਼ੀਲਤਾ ਦਾ ਰਾਹ ਅਪਣਾਉਣ ਲਈ ਪ੍ਰੇਰਿਆ ਕਿਉਂਕਿ ਕਰਮ-ਵਿਹੂਣਾ ਮਨੁੱਖ ਹੀ ਨੀਵਾਂ ਅਤੇ ਸ਼ੁਭ ਕਰਮਾਂ ਕਰਕੇ ਮਨੁੱਖ ਉੱਤਮ ਪਦ ਵਾਲਾ ਬਣਦਾ

ਹੈ। ਇਹੋ ਧਾਰਨਾ ਧਰਮ-ਵੰਡ, ਵਰਨ-ਵੰਡ, ਜ਼ਾਤ-ਪਾਤ, ਲਿੰਗ ਭੇਦ, ਨਸਲਵਾਦ ਆਦਿ ਦੀਵਾਰਾਂ ਨੂੰ ਢਹਿ ਢੇਰੀ ਕਰਦੀਆਂ ਹਨ। ਰਵਿਦਾਸ ਜੀ ਨੇ ਕੁਲੀਨ ਵਰਗ ਨੂੰ ਚੁਨੌਤੀ ਦਿੱਤੀ ਸਗੋਂ ਆਪਣੀ ਕਰਨੀ ਤੇ ਅਟਲ ਰਹੇ।

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*

*ਨਿਤਹਿ ਬਾਨਾਰਸੀ ਆਸ ਪਾਸਾ ।।*

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*

*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ।।*[14]

ਗੁਰੂ ਰਵਿਦਾਸ ਜੀ ਦੀ ਬਾਣੀ 'ਚ ਨਿਮਰਤਾ ਤੇ ਸਦਗੁਣ ਨੂੰ ਭਾਵਪੂਰਤ ਢੰਗ ਨਾਲ ਪੇਸ਼ ਕੀਤਾ ਹੈ। ਨਿਮਰਤਾ 'ਚ ਵਿਸ਼ਵਾਸ ਰੱਖਦੇ ਹੋਏ ਉਹ ਆਪਣੇ ਆਪ ਨੂੰ ਅਵਗੁਣੀ, ਮਲੀਨ ਮਤ ਵਾਲੇ ਪਾਪੀ ਸਵੀਕਾਰ ਕਰਦੇ ਹਨ। ਉਹ ਕੇਵਲ ਸੇਵਾ ਦੇ ਸੰਕਲਪ ਦੀਆਂ ਮਿਸਾਲਾਂ ਹੀ ਨਹੀਂ ਦਿੰਦੇ ਸਗੋਂ ਉਚੇ ਆਦਰਸ਼ਾਂ ਦੇ ਨਾਲ ਨਾਲ ਸੇਵਾ ਭਾਵਨਾ ਤੇ ਬਲ ਦਿੰਦੇ ਹਨ। ਪ੍ਰਭੂ ਨੂੰ ਅਨੰਤ, ਸਰਵ ਸਮਰੱਥ ਮੰਨਦੇ ਹੋਏ ਉਨ੍ਹਾਂ ਦੀ ਸੇਵਾ 'ਚ ਲੀਨ ਰਹਿੰਦੇ ਹਨ :

*ਜਹ ਜਹ ਜਾਉ ਤਹਾ ਤੇਰੀ ਸੇਵਾ ।।*

*ਤੁਮ ਸੋ ਠਾਕੁਰੁ ਅਉਰੁ ਨ ਦੇਵਾ ।।*

*ਤੁਮਰੇ ਭਜਨ ਕਟਹਿ ਜਮ ਫਾਂਸਾ ।।*

*ਭਗਤਿ ਹੇਤ ਗਾਵੈ ਰਵਿਦਾਸਾ ।।*[15]

ਭਗਤ ਰਵਿਦਾਸ ਭਾਰਤੀ ਦਰਸ਼ਨ ਵਿਚ ਇਕ ਨਵੇਂ ਯੁੱਗ ਦਾ ਆਰੰਭ ਕਰਦੇ ਹਨ। ਇਸ ਦਰਸ਼ਨ ਦੁਆਰਾ ਉਹ ਦਾਰਸ਼ਨਿਕ ਤੇ ਸਮਾਜਿਕ ਸੰਕਲਪ ਦੇ ਸਰੂਪ ਨੂੰ ਨਵੇਕਲਾ ਤੇ ਮਾਨਵੀ ਅਰਥਾਂ 'ਚ ਉਭਾਰਦੇ ਹਨ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਦੁਆਰਾ ਜਗਿਆਸੂ ਵਿਚਾਰਾਂ ਨੂੰ ਅਪਨਾਇਆ ਹੈ। ਸੇਵਾ ਦੇ ਪਰਮ ਉਚ ਸੰਕਲਪ ਨੂੰ ਉਚੇ ਆਦਰਸ਼ਾਂ ਤਹਿਤ ਸੇਵਾ ਭਾਵਨਾ ਉਸ ਸਰਵ ਸਮਰੱਥ ਸਵਾਮੀ, ਘੱਟ-ਘੱਟ ਵਾਸੀ 'ਚ ਲੀਨ ਰਹਿਣ ਦਾ ਮਾਰਗ ਦਸਿਆ ਹੈ। ਇਸ ਦੁਰਲਭ ਜਨਮ ਨੂੰ ਵਿਅਕਤੀਗਤ ਤੋਂ ਹਟਾ ਕੇ ਸਮਾਜਿਕ ਨੈਤਿਕਤਾ ਦੇ ਸ਼ੁਭ ਕਾਰਜ ਪ੍ਰਤੀ ਕਾਰਜਸ਼ੀਲ ਰਹਿਣ ਦੀ ਭਾਵਨਾ ਨੂੰ ਅਪਣਾਇਆ ਹੈ। ਇੰਝ ਭਗਤ ਰਵਿਦਾਸ ਜੀ ਦੀ ਬਾਣੀ ਅਤੇ ਜੀਵਨ ਵਿਚੋਂ ਨੈਤਿਕਤਾ ਦੇ ਸੰਕਲਪ ਦੇ ਹਵਾਲੇ ਬੀਜ ਰੂਪ ਵਿੱਚ ਲੱਭੇ ਜਾ ਸਕਦੇ ਹਨ ਅਤੇ ਇਨ੍ਹਾਂ ਰਾਹੀਂ ਹੀ ਉਨ੍ਹਾਂ ਦੇ ਸਿਧਾਂਤਕ ਸਰੋਕਾਰਾਂ ਨੂੰ ਨਿਰਧਾਰਿਤ ਕੀਤਾ ਜਾ ਸਕਦਾ ਹੈ।

## ਟਿੱਪਣੀਆਂ ਤੇ ਹਵਾਲੇ


1. *ਭਾਈ ਕਾਨ੍ਹ ਸਿੰਘ, ਮਹਾਨ ਕੋਸ਼, ਪੰਨਾ - 44*
2. *ਹਿਰਦਯ ਨਰਾਇਣ ਮਿਸ਼੍ਰ ਏਵੇਂ ਜਮਨਾ ਪ੍ਰਸਾਦ ਅਵਸਤੀ, ਨੀਤੀ ਸ਼ਾਸਤਰ ਕੀ ਭੂਮਿਕਾ, ਪੰਨਾ - 49*
3. *ਡਾ. ਦਰਸ਼ਨ ਕੌਰ, 'ਗੁਰੂ ਅਰਜਨ ਦੇਵ ਜੀ ਦੀ ਬਾਣੀ ਸੰਸਕ੍ਰਿਤਕ ਅਧਿਐਨ', ਪੰਨਾ -31*
4. *ਹਿੰਦੀ ਸਾਹਿਤ ਕੋਸ਼ ਭਾਗ ਪਹਿਲਾਂ, ਪੰਨਾ - 105*
5. *ਡਾ. ਬਲਦੇਵ ਸਿੰਘ 'ਬੱਦਨ', 'ਬਾਣੀ ਭਗਤ ਰਵਿਦਾਸ ਇਕ ਵਿਵੇਚਨ' (ਸੰਪਾਦਕ)*
6. *ਉਹੀ, ਪੰਨਾ - 126*
7. *ਆਦਿ ਗ੍ਰੰਥ*
8. *ਲਾਲ ਸਿੰਘ (ਸੰਪਾਦਕ) 'ਭਗਤੀ ਕਾਵਿ', ਪੰਨਾ - 108*
9. *ਆਦਿ ਗ੍ਰੰਥ, ਪੰਨਾ - 658*
10. *ਆਦਿ ਗ੍ਰੰਥ, ਪੰਨਾ - 487*
11. *ਆਦਿ ਗ੍ਰੰਥ, ਪੰਨਾ - 1293*
12. *ਆਦਿ ਗ੍ਰੰਥ, ਪੰਨਾ - 345*
13. *ਡਾ. ਬਲਵਿੰਦਰ ਕੌਰ ਬਰਾੜ, 'ਭਗਤ ਰਵਿਦਾਸ ਜੀਵਨ ਤੇ ਰਚਨਾ' ਖੋਜ ਪਤ੍ਰਿਕਾ, ਅੰਕ - 57, ਮਾਰਚ 2003, ਪੰਨਾ - 148*
14. *ਆਦਿ ਗ੍ਰੰਥ, ਪੰਨਾ - 1293*
15. *ਆਦਿ ਗ੍ਰੰਥ, ਪੰਨਾ - 658*


-0-

# ਭਗਤ ਰਵਿਦਾਸ - ਬਾਣੀ ਦੀ ਪ੍ਰਾਸੰਗਿਕਤਾ

- ਡਾ. ਗੁਰਮੁਖ ਸਿੰਘ

ਅਸੀਂ ਇੱਕੀਵੀਂ ਸਦੀ ਵਿਚ ਦਾਖਲ ਹੋ ਗਏ ਹਾਂ, ਪਰ ਇਹ ਗੱਲ ਬੜੀ ਮਹੱਤਵਪੂਰਨ ਅਤੇ ਸੋਚਣ ਵਾਲੀ ਹੈ ਕਿ ਮਨੁੱਖ ਸਾਮਾਜਿਕ, ਧਾਰਮਿਕ, ਆਤਮਿਕ ਤੇ ਆਰਥਿਕ ਪੱਖੋਂ ਸੌਖਾ ਹੋਵੇਗਾ ਜਾਂ ਨਹੀਂ ? ਪਦਾਰਥਵਾਦੀ ਪਦਾਰਥਕ ਪ੍ਰਗਤੀ ਨੂੰ ਮਹਾਨ ਮੰਨਦੇ ਹਨ ਪਰ ਪੱਛਮ ਦੇ ਲੋਕ ਹੁਣ ਪਦਾਰਥਕ ਸੁੱਖਾਂ ਤੋਂ ਮੂੰਹ ਫੇਰ ਕੇ ਮੁੜ ਧਰਮ ਦੇ ਦਰ ਤੇ ਖੜ੍ਹੇ ਸ਼ਾਂਤੀ ਲਈ ਦੁਆਵਾਂ ਕਰ ਰਹੇ ਹਨ। ਜਿੰਨਾ ਚਿਰ ਬੰਦਾ ਰੂਹਾਨੀ ਬੁਲੰਦੀ ਨੂੰ ਪ੍ਰਾਪਤ ਨਹੀਂ ਕਰ ਲੈਂਦਾ ਉਸ ਨੂੰ ਸਦੀਵੀ ਸੁੱਖ ਨਹੀਂ ਮਿਲ ਸਕਦਾ। ਇਹ ਗੱਲ ਹੁਣ ਦੁਨੀਆਂ ਦੇ ਬਹੁਤ ਸਾਰੇ ਆਲਮਾਂ ਨੇ ਮੰਨ ਲਈ ਹੈ। ਲੋਕ ਮੁੜ ਅੰਤਰਮੁਖੀ ਹੋਣ ਨੂੰ ਪਹਿਲ ਦੇਣ ਲੱਗੇ ਹਨ।

ਭਗਤ ਰਵਿਦਾਸ - ਬਾਣੀ ਦਾ ਅਧਿਐਨ ਕਰਦਿਆਂ ਸਪਸ਼ਟ ਹੋ ਜਾਂਦਾ ਹੈ ਕਿ ਉਹਨਾਂ ਦੇ ਬਚਨ ਸਰਬਕਾਲੀ ਸਤਿ ਹਨ। ਜੇਕਰ ਮਨੁੱਖ ਨੇ ਸੁੱਖ ਭਰੀ, ਸ਼ਾਂਤ ਤੇ ਤਣਾਓ ਰਹਿਤ ਜ਼ਿੰਦਗੀ ਬਸਰ ਕਰਨੀ ਹੈ ਤਾਂ ਉਸ ਨੂੰ ਇਹਨਾਂ ਤੇ ਅਮਲ ਕਰਨਾ ਪਵੇਗਾ।

ਜਾਤ ਪਾਤ ਦੀ ਵੰਡ ਭਾਰਤੀ ਸਮਾਜ ਦਾ ਕੋਹੜ ਹੈ ਤੇ ਇਸ ਵੰਡ ਨੇ ਭਾਰਤੀਆਂ ਨੂੰ ਵਰਗਾਂ ਵਿਚ ਵੰਡ ਦਿੱਤਾ ਜਿਸ ਕਾਰਨ ਇਹ ਵਿਚਾਰੇ ਕਈ ਸਦੀਆਂ ਗੁਲਾਮੀ ਦੀਆਂ ਜੰਜ਼ੀਰਾਂ ਵਿਚ ਜਕੜੇ ਕਸ਼ਟ ਸਹਿੰਦੇ ਰਹੇ। ਸ਼ੂਦਰਾਂ ਨਾਲ ਜੋ ਦੁਰਵਿਹਾਰ ਹੋਇਆ ਉਸ ਦਾ ਬਿਆਨ ਕਰਨਾ ਕਠਿਨ ਹੈ। ਇਹਨਾਂ ਗਰੀਬਾਂ ਨੇ ਕਈ ਸਦੀਆਂ ਅਸਹਿ ਤੇ ਅਕਹਿ ਕਸ਼ਟ ਸਹੇ, ਅਨਿਆਂ ਤੇ ਸਮਾਜਿਕ ਨਾ-ਬਰਾਬਰੀ ਤੇ ਧੱਕਾ ਸਹਿੰਦਿਆਂ ਉੱਚੇ ਵਰਗਾਂ ਦੀ ਸੇਵਾ ਕਰਕੇ ਸਬਰ ਸ਼ੁਕਰ ਵਾਲੀ ਜ਼ਿੰਦਗੀ ਬਸਰ ਕੀਤੀ। ਇਹਨਾਂ ਗਰੀਬਾਂ ਨੂੰ ਹਰ ਪ੍ਰਕਾਰ ਦੇ ਧਾਰਮਿਕ, ਸਮਾਜਿਕ, ਆਰਥਿਕ ਅਧਿਕਾਰਾਂ ਤੋਂ ਵੰਚਿਤ ਰੱਖਿਆ ਗਿਆ। ਡਾਕਟਰ ਇਕਬਾਲ ਨੇ ਇਹਨਾਂ ਗਰੀਬਾਂ ਬਾਰੇ ਬਿਲਕੁਲ ਠੀਕ ਲਿਖਿਆ ਹੈ :

*ਆਹ ! ਸ਼ੂਦਰ ਕੇ ਲਿਏ ਹਿੰਦੋਸਤਾਂ ਗਮਖਾਨਾ ਹੈ*

*ਦਰਦਿ ਇਨਸਾਨੀ ਸੇ ਇਸ ਬਸਤੀ ਕਾ ਦਿਲ ਬੇਗਾਨਾ ਹੈ।*

ਭਗਤ ਰਵਿਦਾਸ ਜੀ ਇਸ ਵਰਗ ਵਿਚ ਜਨਮੇ ਸਨ ਪਰ ਉਹਨਾਂ ਨੇ ਇਸ ਜਾਤ ਨੂੰ ਛੋਟਾ ਨਹੀਂ ਮੰਨਿਆ ਕਿਉਂਕਿ ਜਿਸ ਪਰਿਵਾਰ ਵਿਚ ਬੰਦਾ ਪੈਦਾ ਹੁੰਦਾ ਹੈ ਉਹ ਉਸ ਦੇ ਵੱਸ ਵਿਚ ਨਹੀਂ ਹੁੰਦਾ। ਪ੍ਰਭੂ ਇੱਛਾ ਹੁੰਦੀ ਹੈ। ਫਿਰ ਜਾਤ ਬਾਰੇ ਕਾਹਦਾ ਗਿਲਾ ? ਭਗਤ ਨਾਮਦੇਵ ਜੀ 'ਛੀਪੇ ਕੇ ਜਨਮ ਕਾਹੇ ਕੌ ਆਇਆ' ਕਹਿੰਦੇ ਹਨ, ਪਰ ਭਗਤ ਜੀ ਆਪਣੇ ਆਪ ਨੂੰ ਚਮਾਰ ਕਹਿਣ ਦੀ ਦਲੇਰੀ ਕਰਦੇ ਹਨ। ਅਜੇ ਵੀ ਤਥਾਕਥਿਤ ਨੀਵੀਆਂ ਜਾਤਾਂ ਵਾਲੇ ਲੋਕ ਆਪਣੀ ਜਾਤ ਲੁਕਾਉਂਦੇ ਹਨ ਜਾਂ ਗਲਤ ਦੱਸਦੇ ਹਨ ਪਰ ਭਗਤ ਜੀ ਨੇ ਇਸ ਜਾਤ ਵਿਚ ਜੋ ਰੂਹਾਨੀ ਬੁਲੰਦੀ ਪ੍ਰਾਪਤ ਕੀਤੀ, ਉਸ ਨੇ ਸਿੱਧ ਕਰ ਦਿੱਤਾ ਹੈ ਕਿ ਜਾਤ ਪਾਤ ਦਾ ਰੱਬ ਦੇ ਘਰ ਕੋਈ ਮੁੱਲ ਨਹੀਂ। ਮੁੱਲ ਹੈ ਤਾਂ ਆਚਾਰ ਵਿਹਾਰ ਦਾ ! ਨਾਮ ਸਾਧਨਾ ਦਾ। ਉਹ ਬ੍ਰਾਹਮਣ ਜੋ ਕਦੇ ਭਗਤ ਜੀ ਨੂੰ ਨੀਵੀਂ ਜਾਤ ਕਾਰਣ ਨਫ਼ਰਤ ਕਰਦੇ ਸਨ, ਨਮਸਕਾਰਾਂ ਕਰਦੇ ਹਨ -

*ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*

*ਅਜਹੁ ਬੰਨਾਰਸੀ ਆਸ ਪਾਸਾ ।।*

*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ*

*ਤਿਨ ਤਨੈ ਰਵਿਦਾਸ ਦਾਸਾਨ ਦਾਸਾ ।।੩।।੨।।*

*(ਆ.ਗ੍ਰੰ. ਪੰਨਾ [illegible]*

ਇਸ ਤੋਂ ਸਪਸ਼ਟ ਹੈ ਕਿ ਭਗਤ ਜੀ ਨੇ ਆਪਣੇ ਵਰਗ ਦੇ

---

੩-ਦਸ਼ਮੇਸ਼ ਨਗਰ, ਪੁਲਿਸ ਲਾਈਨ ਰੋਡ, ਪਟਿਆਲਾ

ਲੋਕਾਂ ਵਿਚ ਹੀਣ ਭਾਵਨਾ ਕੱਢਣ ਤੇ ਆਤਮਿਕ ਉੱਚਤਾ ਪ੍ਰਾਪਤ ਕਰਨ ਲਈ ਯਤਨ ਕਰਨ ਦਾ ਉਪਦੇਸ਼ ਦਿੱਤਾ। ਪਰਮਾਤਮਾ ਦੀ ਦਰਗਾਹ ਵਿੱਚ ਸਭ ਬਰਾਬਰ ਹਨ। ਅੱਜ ਉਹਨਾਂ ਦੀ ਸਿੱਖਿਆ ਰੰਗ ਦਿਖਾ ਰਹੀ ਹੈ। ਸ਼ੂਦਰ ਆਖੇ ਜਾਣ ਵਾਲੇ ਲੋਕ ਪੂਰੇ ਮਾਨ ਸਨਮਾਨ ਨਾਲ ਸਮਾਜ ਵਿਚ ਵਿਚਰਨ ਲਈ ਸੰਘਰਸ਼ ਕਰ ਰਹੇ ਹਨ ਤੇ ਕਾਫੀ ਹੱਦ ਤਕ ਕਾਮਯਾਬ ਹੋ ਗਏ ਹਨ। ਅੱਗੇ ਉਹਨਾਂ ਦਾ ਯੁੱਗ ਆ ਰਿਹਾ ਹੈ। ਭਗਤ ਰਵਿਦਾਸ ਜੀ ਨੇ ਆਪਣੀ ਆਤਮਿਕ ਉੱਚਤਾ ਬਾਰੇ ਇਉਂ ਬਿਆਨ ਕੀਤਾ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*
*ਕਨਕ ਕਟਿਕ ਜਲ ਤਰੰਗ ਜੈਸਾ ।।੧।।*

*(ਆ.ਗ੍ਰੰ. ਪੰਨਾ - 93)*

*ਤੁਮ ਚੰਦਨ ਹਮ ਇਰੰਡ ਬਾਪੁਰੇ*
*ਸੰਗਿ ਤੁਮਾਰੇ ਬਾਸਾ ।।*
*ਨੀਚ ਰੂਖ ਤੇ ਊਚ ਭਏ ਹੈ*
*ਗੰਧ ਸੁਗੰਧ ਨਿਵਾਸਾ ।।੧।।*

*(ਆ.ਗ੍ਰੰ. ਪੰਨਾ - 486)*

ਅਜੋਕਾ ਵਿਸ਼ਵ ਸਮਾਜ ਵਿਕਾਰਾਂ ਦੀ ਮਾਰ ਹੇਠ ਰੁਲ ਰਿਹਾ ਹੈ। ਲੋਕ ਭਟਕ ਰਹੇ ਹਨ। ਤਨ ਦੇ ਸੁੱਖ ਨੂੰ ਅਹਿਮ ਮੰਨਦਿਆਂ ਉਹ ਵਿਸ਼ੇ ਵਿਕਾਰਾਂ ਵਿਚ ਗਲਤਾਨ ਹਨ। ਏਡਜ਼ ਵਰਗੀ ਭਿਆਨਕ ਬਿਮਾਰੀ ਨੇ ਉਹਨਾਂ ਨੂੰ ਗ੍ਰਾਸ ਬਣਾਉਣਾ ਸ਼ੁਰੂ ਕਰ ਦਿੱਤਾ ਹੈ। ਭਟਕਣ ਇੰਨੀ ਹੈ ਕਿ ਪੱਛਮ ਵਿਚ ਆਤਮਘਾਤ ਦੀਆਂ ਘਟਨਾਵਾਂ ਆਮ ਜਿਹੀ ਗੱਲ ਹੋ ਗਈ ਹੈ। ਇਹਨਾਂ ਹਾਲਾਤ ਵਿਚ ਪੱਛਮ ਵਾਲੇ ਮੁੜ ਧਰਮ ਦੀ ਸ਼ਰਣ ਵਿਚ ਆ ਰਹੇ ਹਨ। ਹਿੰਦੂ, ਸਿੱਖ ਬੋਧੀ ਬਣ ਰਹੇ ਹਨ। ਸੁੱਖ ਭਾਲ ਰਹੇ ਹਨ। ਇਹਨਾਂ ਵਿਕਾਰਾਂ ਬਾਰੇ ਭਗਤ ਜੀ ਦੇ ਸ਼ਬਦ ਦੇਖਣ ਯੋਗ ਹਨ :

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ*
*ਏਕ ਦੋਖ ਬਿਨਾਸ ।।*
*ਪੰਚ ਦੋਖ ਅਸਾਧ ਜਾ ਮਹਿ*
*ਤਾ ਕੀ ਕੇਤਕ ਆਸ ।।੧।।*

*(ਆ.ਗ੍ਰੰ. ਪੰਨਾ-486)*

ਅਜਿਹੀ ਸਥਿਤੀ ਤੋਂ ਬਚਣ ਅਤੇ ਸੁੱਖ ਪ੍ਰਾਪਤ ਕਰਨ ਦਾ ਮਾਧਿਅਮ ਭਗਤ ਜੀ ਅਨੁਸਾਰ ਨਾਮ ਸਿਮਰਨ ਹੈ। ਕਰਮਕਾਂਡ ਮਨੁੱਖ ਨੂੰ ਸ਼ਾਂਤੀ ਪ੍ਰਦਾਨ ਨਹੀਂ ਕਰ ਸਕਦੇ। ਨਾਮ ਸਿਮਰਨ ਨਾਲ ਨਾਮ ਤੇ ਨਾਮੀ ਵਿਚ ਅਭੇਦਤਾ ਹੋ ਜਾਂਦੀ ਹੈ। ਅਜਿਹੀ ਸਥਿਤੀ ਵਿਚ ਮਨੁੱਖ ਜੀਵਨ ਮੁਕਤ ਅਵਸਥਾ ਪ੍ਰਾਪਤ ਕਰ ਲੈਂਦਾ ਹੈ। ਪ੍ਰਭੂ ਦੀ ਹਜ਼ੂਰੀ ਵਿਚ ਰੂਹ ਇੱਕ ਹੋ ਜਾਂਦੀ ਹੈ :

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ।।*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ।।੧।।*
*ਜਨ ਰਵਿਦਾਸ ਰਾਮ ਰੰਗਿ ਰਾਤਾ ।।*
*ਇਉ ਗੁਰ ਪਰਸਾਦਿ ਨਰਕ ਨਹੀਂ ਜਾਤਾ ।।*

*(ਆ.ਗ੍ਰੰ.ਪੰਨਾ-487)*

ਆਪ ਨੇ ਪ੍ਰਭੂ ਭਗਤੀ ਦੀ ਮਹਿਮਾ ਦਾ ਵਰਣਨ ਕਰਦਿਆਂ ਦੱਸਿਆ ਹੈ ਕਿ ਭਗਤ ਕਿਸੇ ਜਾਤ ਪਾਤ ਵਾਲਾ ਹੋਵੇ, ਮੁਕਤ ਹੋ ਜਾਂਦਾ ਹੈ। ਆਪਣੀਆਂ ਕੁੱਲਾਂ ਨੂੰ ਵੀ ਮੁਕਤ ਕਰ ਲੈਂਦਾ ਹੈ :

*ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ ।।*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ।।੧।।*

*(ਆ.ਗ੍ਰੰ.ਪੰਨਾ- 859)*

ਪਰਮਾਤਮਾ ਅਮੀਰ ਨਿਵਾਜ਼ ਨਹੀਂ, ਗਰੀਬ ਨਿਵਾਜ਼ ਹੈ। ਉਹ ਆਪਣੇ ਦੀਨ ਭਗਤਾਂ ਨੂੰ ਰੂਹਾਨੀ ਬਾਦਸ਼ਾਹਤ ਬਖਸ਼ ਦਿੰਦਾ ਹੈ, ਜਿਸ ਅਧੀਨ ਸਮਸਤ ਵਿਸ਼ਵ ਹੁੰਦਾ ਹੈ। ਅਜਿਹੀ ਅਣਹੋਣੀ ਉਹ ਪਰਮਪੁਰਖ ਹੀ ਕਰ ਸਕਦਾ ਹੈ :

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ।।*

*ਗਰੀਬ ਨਿਵਾਜੁ ਗੁਸਈਆ ਮੇਰਾ*

*ਮਾਥੈ ਛਤ੍ਰੁ ਧਰੈ ।।੧।।ਰਹਾਉ ।।*

*(ਆ. ਗ੍ਰੰ.ਪੰਨਾ-1106)*

ਭਗਤ ਰਵਿਦਾਸ ਜੀ ਨੇ ਮਨੁੱਖ ਨੂੰ ਆਸ਼ਾਵਾਦੀ ਰਹਿਣ ਲਈ ਸੰਦੇਸ਼ ਦਿੱਤਾ ਹੈ। ਮਨੁੱਖ ਕਰਮਾਂ ਅਨੁਸਾਰ ਦੁਖ ਭੋਗਦਾ ਹੈ, ਇਹ ਬ੍ਰਾਹਮਣੀ ਸਿਧਾਂਤ ਹੈ ਪਰ ਭਗਤ ਜੀ ਨੇ ਪ੍ਰਭੂ ਦੇ ਕਰੁਣਾਨਿਧਾਨ ਹੋਣ ਦੀ ਦੱਸ ਪਾਈ ਹੈ। ਉਹ ਇਸ ਬਾਰੇ ਮਿਥਿਹਾਸ ਵਿਚੋਂ ਹਵਾਲੇ ਦੇ ਕੇ ਸਿੱਧ ਕਰਦੇ ਹਨ ਕਿ ਪ੍ਰਭੂ ਕਰਮਾਂ ਦਾ ਨਾਸ਼ ਕਰ ਦਿੰਦਾ ਹੈ ਤੇ ਬਖਸ਼ਿਸ਼ ਨਾਲ ਨਿਹਾਲ ਕਰ ਦਿੰਦਾ ਹੈ। ਵਿਕਾਰੀ, ਵੇਸਵਾ, ਸ਼ਿਕਾਰੀ, ਹਾਥੀ ਆਦਿ ਨੂੰ ਕਿਵੇਂ ਬਖਸ਼ਿਆ। ਇਸ ਬਾਰੇ ਪੌਰਾਣਿਕ ਕਥਾਵਾਂ ਮਿਲਦੀਆਂ ਹਨ। ਜੇਕਰ ਅਜਿਹੇ ਵਿਕਾਰੀ ਤਰ ਗਏ ਤਾਂ ਹੇ ਮਨੁੱਖ ! ਤੂੰ ਕਿਉਂ ਨਿਰਾਸ਼ ਹੈ ! ਸ਼ਰਣ ਵਿਚ ਆ ਤੇਰਾ ਪਾਰ ਉਤਾਰਾ ਹੋ ਜਾਵੇਗਾ :

*ਅਜਾਮਲ ਪਿੰਗੁਲਾ ਲੁਭਤੁ ਕੁੰਚਰੁ*

*ਗਏ ਹਰਿ ਕੈ ਪਾਸਿ ।।*

*ਐਸੇ ਦੁਰਮਤਿ ਨਿਸਤਰੇ*

*ਤੂ ਕਿਉ ਨ ਤਰਹਿ ਰਵਿਦਾਸ ।।੩।।੧।।*

*(ਅ. ਗ੍ਰੰ. ਪੰਨਾ-1124)*

ਜਦੋਂ ਸਾਧਕ ਸਾਧਨਾ ਕਰਕੇ ਪ੍ਰਭੂ ਜੋਤਿ ਵਿਚ ਵਿਲੀਨ ਹੋ ਜਾਂਦਾ ਹੈ ਤਾਂ ਅਜਿਹੇ ਬਚਨ ਕਹਿੰਦਾ ਹੈ ਜੋ ਕੇਵਲ ਉਹੀ ਆਖ ਸਕਦਾ ਹੈ :

*ਜਉ ਹਮ ਬਾਂਧੇ ਮੋਹ ਫਾਸ*

*ਹਮ ਪ੍ਰੇਮ ਬਧਨਿ ਤੁਮ ਬਾਧੇ ।।*

*ਅਪਨੇ ਛੂਟਨ ਕੋ ਜਤਨੁ ਕਰਹੁ*

*ਹਮ ਛੂਟੇ ਤੁਮ ਆਰਾਧੇ ।।*

*(ਆ. ਗ੍ਰੰ. ਪੰਨਾ - 658)*

ਚੌਰਾਸੀ ਲਖ ਜੂਨਾਂ ਵਿਚ ਮਾਨਸ ਜਨਮ ਉੱਤਮ ਹੈ। ਇਹ ਗਿਆਨ ਜਾਂ ਅਵਿਵੇਕ ਕਾਰਣ ਬਿਰਥਾ ਜਾ ਰਿਹਾ ਹੈ। ਇਸ ਮਨੁੱਖਾ ਜਨਮ ਨੂੰ ਸੁਰ ਨਰ ਗਣ ਗੰਧਰਵ ਆਦਿ ਸਭ ਲੋਚਦੇ ਹਨ। ਅਜਿਹੇ ਜਨਮ ਨੂੰ ਸਫਲ ਕੇਵਲ ਨਾਮ ਜਪ ਕੇ ਹੀ ਕੀਤਾ ਜਾ ਸਕਦਾ ਹੈ :

*ਦੁਲਭ ਜਨਮੁ ਪੁੰਨ ਫਲ ਪਾਇਓ*

*ਬਿਰਥਾ ਜਾਤ ਅਬਿਬੇਕੈ ।।*

*ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ*

*ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ।।੧।।*

*(ਆ. ਗ੍ਰੰ. ਪੰਨਾ-658)*

ਹਉਮੈਂ ਕਾਰਣ ਬਹੁਤ ਕੁਝ ਅਜਿਹਾ ਵਾਪਰ ਜਾਂਦਾ ਹੈ ਜਿਸ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ। ਸਭ ਧਰਮਾਂ ਵਿਚ ਹਉਮੈਂ ਮੈਂ, ਮੇਰੀ ਨੂੰ ਤਿਆਗਣ ਲਈ ਆਖਿਆ ਗਿਆ ਹੈ। ਇਹ ਦੀਰਘ ਰੋਗ ਹੈ। ਭਗਤ ਜੀ ਨੇ ਵੀ ਮਨੁੱਖ ਦੀ ਇਸ ਪ੍ਰਵਿਰਤੀ ਦਾ ਜ਼ਿਕਰ ਕੀਤਾ ਹੈ ਜਿਸ ਦੇ ਤਿਆਗ ਨਾਲ ਸ਼ਾਂਤੀ ਮਿਲ ਸਕਦੀ ਹੈ :

*ਹਮ ਬਡ ਕਬਿ ਕੁਲੀਨ ਹਮ ਪੰਡਿਤ*

*ਹਮ ਜੋਗੀ ਸੰਨਿਆਸੀ ।।*

*ਗਿਆਨੀ ਗੁਨੀ ਸੂਰ ਹਮ ਦਾਤੇ*

*ਇਹ ਬੁਧਿ ਕਬਹਿ ਨ ਨਾਸੀ ।।੨।।*

..........................

*ਕਹੁ ਰਵਿਦਾਸ ਸਭੈ ਨਹੀ ਸਮਝਸਿ*

*ਭੂਲਿ ਪਰੇ ਜੈਸੇ ਬਉਰੇ ।।*

*ਮੋਹਿ ਅਧਾਰੁ ਨਾਮੁ ਨਾਰਾਇਣ*

*ਜੀਵਨ ਪ੍ਰਾਨ ਧਨ ਮੋਰੇ ।।*

*(ਆ. ਗ੍ਰੰ. ਪੰਨਾ - 974)*

ਨਿੰਦਾ ਕਰਨਾ ਸਾਡੀ ਬਿਰਤੀ ਹੈ, ਪਰ ਹਰ ਬੰਦਾ ਦੂਜੇ ਦੀ ਨਿੰਦਾ ਕਰਕੇ ਆਪ ਚੰਗਾ ਬਣਨ ਲਈ ਪਾਪ ਵਿਹਾਜ ਰਿਹਾ ਹੈ। ਜੇ

ਕਰ ਮਨੁੱਖ ਨਿੰਦਾ ਕਰਨੀ ਛੱਡ ਦੇਵੇ ਤਾਂ ਉਸ ਦਾ ਮਨ ਸ਼ਾਂਤ ਹੋ ਜਾਵੇਗਾ। ਨਿੰਦਕ ਮੰਦਭਾਵਨਾ ਕਾਰਣ ਆਪਣੇ ਧਰਮ ਕਰਮ ਨੂੰ ਗੁਆ ਲੈਂਦਾ ਹੈ। ਭਗਤ ਜੀ ਨੇ ਨਿੰਦਿਆ ਨੂੰ ਮਾੜਾ ਆਖਿਆ ਹੈ :

*ਜੇ ਓਹੁ ਅਠਸਠਿ ਤੀਰਥ ਨਾਵੈ ।।*

*ਜੇ ਓਹੁ ਦੁਆਦਸ ਸਿਲਾ ਪੂਜਾਵੈ ।।*

*ਜੇ ਓਹੁ ਕੂਪ ਤਟਾ ਦੇਵਾਵੈ ।।*

*ਕਰੈ ਨਿੰਦ ਸਭ ਬਿਰਥਾ ਜਾਵੈ ।।੧।।*

*ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ।।*

*(ਆ.ਗ੍ਰੰ. ਪੰਨਾ - 875)*

ਦੁਨੀਆ ਦੇ ਬਹੁਤੇ ਮਨੁੱਖ ਨਸ਼ਿਆਂ ਵਿਚ ਗਲਤਾਨ ਹੋਏ ਆਪਣੀ ਸਿਹਤ ਤੇ ਪਰਿਵਾਰਕ ਜ਼ਿੰਦਗੀ ਬਰਬਾਦ ਕਰ ਰਹੇ ਹਨ। ਸਮਾਜ ਲਈ ਸਮੱਸਿਆ ਬਣੇ ਹੋਏ ਹਨ। ਹੁਣ ਪੱਛਮ ਵਾਲੇ ਵੀ ਨਸ਼ਿਆਂ ਦੇ ਤਿਆਗ ਲਈ ਅਪੀਲਾਂ ਕਰ ਰਹੇ ਹਨ। ਭਗਤ ਰਵਿਦਾਸ ਜੀ ਨੇ ਵੀ ਸ਼ਰਾਬ ਆਦਿ ਨੂੰ ਮਾੜਾ ਆਖਿਆ ਹੈ ਕਿ ਜੇ ਕਰ ਕੋਈ ਮੂੜ੍ਹ ਅਗਿਆਨੀ ਗੰਗਾ ਜਲ ਦੀ ਸ਼ਰਾਬ ਬਣਾ ਲਵੇ, ਤਾਂ ਵੀ ਉਹ ਪੀਣ ਯੋਗ ਨਹੀਂ ਹੈ। ਨਸ਼ਿਆਂ ਦਾ ਤਿਆਗ ਸਮਾਜਿਕ-ਆਰਥਿਕ ਤੇ ਆਤਮਿਕ ਪੱਖੋਂ ਲਾਭਕਾਰੀ ਹੈ। ਭਗਤ ਜੀ ਦੇ ਸ਼ਬਦ ਹਨ :

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*

*ਸੰਤ ਜਨ ਕਰਤ ਨਹੀ ਪਾਨੰ ।।*

*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*

*ਸੁਰਸਰੀ ਮਿਲਤ ਨਹਿ ਹੋਇ ਆਨੰ ।।੧।।*

*(ਆ.ਗ੍ਰੰ. ਪੰਨਾ - 1293)*

ਸਮੁੱਚੇ ਵਿਸ਼ਵ ਵਿਚ ਵੀਹਵੀ ਸਦੀ ਤੋਂ ਪਹਿਲਾਂ ਰਾਜ ਭਾਗ ਨਾਲ ਲੋਕਾਂ ਦਾ ਕੋਈ ਵਾਸਤਾ ਨਹੀ ਸੀ ਸਮਝਿਆ ਜਾਂਦਾ। ਭਗਤ ਜੀ ਨੇ ਆਦਰਸ਼ ਰਾਜ ਦੀ ਕਲਪਨਾ ਕੀਤੀ। ਬੇਗਮਪੁਰੇ ਦਾ ਸੰਕਲਪ ਅਜਿਹੇ ਲੋਕਤੰਤਰ ਦਾ ਸ੍ਰੋਤ ਹੀ ਆਖਿਆ ਜਾ ਸਕਦਾ ਹੈ। ਅਜਿਹੇ ਰਾਜ ਵਿਚ ਸਭ ਸ਼ਹਿਰੀ ਬਰਾਬਰ ਹਨ ਤੇ ਦੁੱਖ ਦੀ ਥਾਂ ਸੁੱਖ ਨੂੰ ਪ੍ਰਧਾਨਤਾ ਹੈ। ਸਭ ਆਜ਼ਾਦ ਹਨ। ਆਪ ਦੇ ਬਚਨ ਹਨ :

*ਬੇਗਮਪੁਰਾ ਸਹਰ ਕੋ ਨਾਉ ।।*

*ਦੂਖੁ ਅੰਦੋਹੁ ਨਹੀ ਤਿਹਿ ਠਾਉ ।।*

*ਨਾਂ ਤਸਵੀਸ ਖਿਰਾਜੁ ਨ ਮਾਲੁ ।।*

*ਖਉਫੁ ਨ ਖਤਾ ਨ ਤਰਸੁ ਜਵਾਲੁ ।।੧।।*

*ਅਬ ਮੋਹਿ ਖੂਬ ਵਤਨ ਗਹ ਪਾਈ ।।*

*ਊਹਾਂ ਖੈਰਿ ਸਦਾ ਮੇਰੇ ਭਾਈ ।।੧।। ਰਹਾਉ ।।*

*ਕਾਇਮੁ ਦਾਇਮੁ ਸਦਾ ਪਾਤਿਸਾਹੀ ।।*

*ਦੋਮ ਨ ਸੇਮ ਏਕ ਸੋ ਆਹੀ ।।*

*ਆਬਾਦਾਨੁ ਸਦਾ ਮਸਹੂਰ ।।*

*ਊਹਾਂ ਗਨੀ ਬਸਹਿ ਮਾਮੂਰ ।।੨।।*

*ਤਿਉ ਤਿਉ ਸੈਲ ਕਰਹਿ ਜਿਉ ਭਾਵੈ ।।*

*ਮਹਰਮ ਮਹਲ ਨ ਕੋ ਅਟਕਾਵੈ ।।*

*ਕਹਿ ਰਵਿਦਾਸ ਖਲਾਸ ਚਮਾਰਾ ।।*

*ਜੋ ਹਮ ਸਹਰੀ ਸੁ ਮੀਤੁ ਹਮਾਰਾ ।।੩।।੨।।*

*(ਆ.ਗ੍ਰੰ.ਪੰਨਾ - 345)*

ਇਉਂ ਵਿਚਾਰ ਕਰਦਿਆਂ ਸਪਸ਼ਟ ਹੈ ਕਿ ਭਗਤ ਜੀ ਦੇ ਵਿਚਾਰਾਂ ਨੂੰ ਜੇਕਰ ਇੱਕੀਵੀਂ ਸਦੀ ਦੇ ਲੋਕ ਆਪਣੇ ਜੀਵਨ ਵਿਚ ਅਪਣਾ ਕੇ ਵਿਚਰਨਗੇ ਤਾਂ ਸੁੱਖ ਪਾਉਣਗੇ ਨਹੀਂ ਤਾਂ ਦੁੱਖਾਂ ਦਾ ਸਾਗਰ ਉਹਨਾਂ ਨੂੰ ਨਿਗਲ ਜਾਵੇਗਾ।

-0-

# ਗੁਰੂ ਰਵਿਦਾਸ ਬਾਣੀ ਵਿਚ ਨਾਰੀ-ਸੰਵੇਦਨਾ

- ਡਾ. ਹਰਨੇਕ ਸਿੰਘ ਕਲੇਰ

ਇਸ ਸੰਸਾਰ ਵਿਚ ਧਰਤੀ ਉਤੇ ਹੋਈ ਉਤਪਤੀ ਵਿਚ ਮਾਨਵ ਸਰਵਸ੍ਰੇਸ਼ਠ ਪ੍ਰਾਣੀ ਹੈ। ਧਰਤੀ ਉਤੇ ਉਤਪਤੀ ਦੇ ਇਤਿਹਾਸ ਵਿਚ ਮਾਨਵ ਰਚਨਾ ਦੇ ਵਿਕਾਸ ਦੀ ਨਿਰੰਤਰਤਾ ਦਾ ਲੰਮਾ ਤੇ ਅਦਭੁਤ ਇਤਿਹਾਸ ਹੈ। ਇਸ ਧਰਤੀ ਉਤੇ ਹੋਈ ਉਤਪਤੀ ਮੌਕੇ ਪ੍ਰਥਮ ਨਰ ਜਾਂ ਨਾਰੀ ਦਾ ਸੰਕਲਪ ਵੀ ਕੁਦਰਤ ਦਾ ਇੱਕ ਭੇਦ ਹੈ। ਮਾਨਵੀ ਰਚਨਾ ਦੀ ਉਤਪਤੀ ਦੇ ਰਹੱਸ ਬਾਰੇ ਇਹ ਸੰਕਲਪ ਹੈ ਕਿ ਮਾਨਵ ਦੇ ਦੋਵੇਂ ਰੂਪ, ਨਰ ਤੇ ਨਾਰੀ ਇੱਕ ਸਮਾਨ ਹਨ। ਗੁਰਮਤਿ ਧਾਰਾ ਵਿਚ ਇਹ ਦੋਵੇਂ ਸਰੂਪ 'ਏਕ ਕਵਾਵੇ ਤੇ ਜਗ ਹੋਆ'ਦੀ ਧਾਰਨਾ ਅਨੁਸਾਰ, ਇਕ ਹੀ ਰੁੱਖ ਦੇ ਮਿੱਠੇ ਫ਼ਲ ਹਨ। ਇਸ ਸੰਦਰਭ ਵਿਚ ਮੇਰੇ ਪਰਚੇ ਦਾ ਵਿਸ਼ਾ ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਨਾਰੀ ਸੰਵੇਦਨਾ ਹੈ।

ਮੱਧਕਾਲੀਨ ਸਮੇਂ ਵਿਚ ਪ੍ਰਚਲਿਤ ਭਗਤੀ-ਧਾਰਾ ਵਿਚ ਲੋਕ ਹਿਤ ਲਈ ਚਾਨਣ ਮੁਨਾਰਾ ਬਣੇ ਸੰਤਾਂ, ਭਗਤਾਂ ਤੇ ਗੁਰੂ ਸਾਹਿਬਾਨ ਨੇ ਨਾਰੀ ਵੱਲੋਂ ਸਮਾਜ ਵਿਚ ਪਾਏ ਜਾ ਰਹੇ ਯੋਗਦਾਨ ਦੀ ਸਿਫ਼ਤ ਸਲਾਹ ਮੁਕਤ ਕੰਠ ਨਾਲ ਕੀਤੀ ਹੈ। ਉਸ ਸਮੇਂ ਦੇ ਸਮਾਜ ਵਿਚ ਇਸਤਰੀ ਦੀ ਸਥਿਤੀ ਚਿੰਤਾਜਨਕ ਸੀ। ਉਸਨੂੰ ਸਰਪਣੀ, ਨਾਰਕੀ ਤੇ ਬਾਘਨਿ ਇਤਿਆਦਿ ਨਾਵਾਂ ਦੀ ਸੰਗਿਆ ਦਿੱਤੀ ਜਾਂਦੀ ਸੀ। ਯੁੱਗਾਂ ਤੋਂ ਇਸਤਰੀ ਉਤੇ ਹੋ ਰਹੇ ਅੱਤਿਆਚਾਰ ਬਾਰੇ ਵਿਚਾਰਦਿਆਂ ਗੁਰੂ ਰਵਿਦਾਸ ਜੀ ਨੇ ਸਮਾਜ ਦੇ ਇਸ ਮੁਖ ਅੰਗ ਦਾ ਮਨੋਬਲ ਉਚਾ ਕਰਨ ਲਈ ਉਸ ਨੂੰ ਸਤਿਸੰਗ ਵਿਚ ਵਿਸ਼ੇਸ਼ ਸਥਾਨ ਦੇਣ ਦੇ ਨਾਲ-ਨਾਲ ਨਾਮ ਦੀ ਗੁਟਕੀ ਦਾ ਅੰਮ੍ਰਿਤ ਵੀ ਪਿਲਾਇਆ। ਇਸ ਮਹਾਂ ਮਾਨਵ, ਕਰਮਯੋਗੀ ਪਰਮਪੁਰਸ਼ ਦਾ ਜਨਮ ਪਿਤਾ ਰਘੂ, ਮਾਤਾ ਕਰਮਾ ਦੇਵੀ ਦੇ ਘਰ ਬਨਾਰਸ ਨੇੜੇ ਮੰਡੂਆਡੀਹ ਵਿਚ ਹੋਇਆ। ਆਪਣੇ ਸਮੇਂ ਵਿਚ ਉਨ੍ਹਾਂ ਨੇ ਨਾਰੀ ਸ਼ਕਤੀ ਨੂੰ ਭਗਤੀ ਨਾਲ ਜੋੜਕੇ ਉਸ ਲਈ ਮੋਕਸ਼ ਦੇ ਦੁਆਰ ਖੋਲ੍ਹ ਦਿੱਤੇ। ਗੁਰੂ ਰਵਿਦਾਸ ਦੇ ਸਮਕਾਲੀ ਸਮਾਜ ਵਿਚ ਪੁਰੋਹਿਤ ਦਾ ਬੋਲਬਾਲਾ ਸੀ। ਰਾਜੇ ਮਹਾਰਾਜੇ ਰਾਜ-ਪੁਰੋਹਿਤ ਵੱਲੋਂ ਸਥਾਪਿਤ ਸਮਾਜਿਕ ਨਿਯਮਾਂ ਦੀ ਪਾਲਨਾ ਕਰਦੇ ਸਨ ਇਹ ਨਿਯਮ ਮਨੂ 'ਮਨੂ ਸਿਮਰਤੀ' ਨਾਂ ਦੀ ਪੁਸਤਕ ਵਿਚ ਅੰਕਿਤ ਕੀਤੇ ਸਨ। "ਮਨੂ ਸਿਮਰਤੀ" ਵਿਚ ਦਰਜ ਨਿਯਮਾਂ ਅਨੁਸਾਰ ਪੁੱਤਰੀ ਪਿਤਾ ਅਧੀਨ, ਵਿਆਹ ਤੋਂ ਬਾਅਦ ਪਤੀ ਅਧੀਨ ਅਤੇ ਪਤੀ ਦੀ ਮ੍ਰਿਤੂ ਤੋਂ ਪਿੱਛੋਂ ਉਹ ਪੁੱਤਰ ਦੇ ਕਹਿਣੇ ਵਿਚ ਰਹੇ। ਸਿਮਰਤੀ ਸਾਹਿਤ ਵਿਚ ਪ੍ਰਗਟ ਕੀਤੇ ਵਚਨਾਂ ਅਨੁਸਾਰ ਇਸਤਰੀ ਸਿਰਫ਼ ਭੋਗ ਦੀ ਵਸਤੂ ਬਣ ਕੇ ਰਹਿ ਗਈ ਸੀ। ਉਸ ਦਾ ਆਪਣਾ ਕੋਈ ਵਿਅਕਤੀਤਵ, ਸੋਚ ਤੇ ਸਰੂਪ ਨਹੀ ਰਿਹਾ ਸੀ। ਉਸ ਮੌਕੇ ਸਮਾਜ ਨੂੰ ਸੇਧ ਦੇਣ ਵਾਲੇ ਨਾਥ, ਜੋਗੀ ਤੇ ਸਿੱਧਾਂ ਨੇ ਵੀ ਇਸਤਰੀ ਨੂੰ ਬਾਘਨਿ ਕਹਿ ਕੇ ਉਸ ਦੀ ਘੋਰ ਨਿੰਦਿਆ ਕੀਤੀ ਸੀ। ਰਾਮਚਰਿਤ ਮਾਨਸ ਦੇ ਕਰਤਾ ਸੰਤ ਤੁਲਸੀ ਦਾਸ ਨੇ ਇਸਤਰੀ ਤੇ ਸ਼ੂਦਰ ਨੂੰ ਸਮਾਜ ਵਿਚ ਅਤਿਅੰਤ ਨੀਵਾਂ ਦਰਜਾ ਦਿੱਤਾ। ਢੋਰ ਗੰਵਾਰ ਸ਼ੂਦਰ ਅਰ ਨਾਰੀ। ਇਹ ਸਭ ਤਾੜਨ ਦੇ ਅਧਿਕਾਰੀ।" ਉਸ ਸਮੇਂ ਇਸਤਰੀ ਬਾਰੇ ਅਜਿਹੇ ਨੀਵੇਂ ਵਾਕ ਹਰ ਆਮ ਖਾਸ ਦੀ ਜ਼ੁਬਾਨ ਉਤੇ ਚੜ੍ਹੇ ਹੋਏ ਸਨ। ਗੁਰੂ ਰਵਿਦਾਸ ਜੀ ਦੇ ਆਗਮਨ ਤੋਂ ਪਹਿਲਾਂ ਸਮਾਜ ਵਿਚ ਪ੍ਰਚਲਿਤ ਮਨੂ ਸਿਮਰਤੀ ਦੇ ਪ੍ਰਭਾਵ ਨੇ ਚੌਥੇ ਵਰਣ ਵਿਚ ਰੱਖੀ ਸ਼ੂਦਰ ਜਾਤੀ ਨੇ ਆਪਦੀ ਬਾਣੀ ਵਿਚ ਭਾਵਪੂਰਤ ਢੰਗ ਨਾਲ ਬਿਆਨ ਕੀਤਾ ਹੈ।

*ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥*
*ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥*

ਉਸ ਸਮੇ ਦੇ ਸਮਾਜ ਦੀ ਹਾਲਤ ਬਾਰੇ ਵਿਚਾਰਦਿਆਂ ਇਸਤਰੀ ਪ੍ਰਤੀ ਨਿਘਾਰ ਦੀ ਜੋ ਸਥਿਤੀ ਇਤਿਹਾਸ ਦੇ ਸਨਮੁਖ ਸਪੱਸ਼ਟ ਹੁੰਦੀ ਹੈ, ਉਹ ਅਤਿਅੰਤ ਤਰਸਯੋਗ ਹੈ। ਇਸਤਰੀ ਦੀ ਮੂਲ ਸਥਿਤੀ ਬਾਰੇ ਗੰਭੀਰਤਾ ਨਾਲ ਵਿਚਾਰ ਕਰਨ ਲਈ ਇੱਥੇ ਉਸ ਸਮੇਂ ਦੇ ਰਾਜ-ਘਰਾਣਿਆਂ ਵਿਚ ਇਸਤਰੀ ਨਾਲ ਵਾਪਰੀਆਂ ਕੁਝ ਚਰਚਿਤ ਘਟਨਾਵਾਂ ਦਾ ਵੇਰਵਾ ਦੇਣਾ ਉਚਿਤ ਹੋਵੇਗਾ। ਇਤਿਹਾਸ ਗਵਾਹ ਹੈ ਕਿ ਸ਼ੂਦਰ ਵਰਗ ਤੇ ਹੋਰ ਨੀਵੇਂ ਵਰਗਾਂ ਦੀਆਂ ਇਸਤਰੀਆਂ ਦੀ ਸਥਿਤੀ ਤਾਂ ਅਕਥਨੀਆਂ ਸੀ ਹੀ ਪਰੰਤੂ ਰਾਜ-ਘਰਾਣਿਆਂ ਦੀਆਂ ਇਸਤਰੀਆਂ ਵੀ ਪ੍ਰਭਾਵੀ ਪੁਰਸ਼ਾਂ ਦੇ ਸ਼ੋਸ਼ਣ ਦਾ ਸ਼ਿਕਾਰ ਸਨ। ਇਹ ਸ਼ੋਸ਼ਣ ਮਾਨਸਿਕ ਅਤੇ ਸਰੀਰਕ ਦੋਵਾਂ ਤਰ੍ਹਾਂ ਦਾ ਹੀ ਸੀ। ਰਾਜੇ ਮਹਾਰਾਜੇ ਤੇ

*1659, ਫੇਜ਼-10, ਮੁਹਾਲੀ ਪਿੰਨ 160062*

ਹੋਰ ਉੱਚ ਕੁਲਾਂ ਦੇ ਲੋਕ ਇਸਤਰੀ ਨੂੰ ਮਨ-ਪਰਚਾਵੇ ਦੀ ਵਸਤੂ ਹੀ ਸਮਝਦੇ ਸਨ। ਉਦਾਹਰਨ-ਵਜੋਂ ਇੰਦਰ ਦੇਵਤਾ ਨੇ ਰਿਸ਼ੀ ਗੌਤਮ ਦੀ ਪਤਨੀ ਅਹਿਲਿਆ ਨਾਲ ਸਹਿਵਾਸ ਕਰਨ ਲਈ ਇੱਕ ਘਿਨਾਉਣਾ ਪ੍ਰਪੰਚ ਰਚਿਆ। ਇਸ ਖ਼ੌਫ਼ਨਾਕ ਸਥਿਤੀ ਵਿਚ ਰਿਸ਼ੀ ਗੌਤਮ ਨੇ ਇੰਦਰ ਦੇਵਤਾ ਨੂੰ ਉਸ ਦੇ ਸਰੀਰ ਉੱਤੇ ਹਜ਼ਾਰ ਭਗਾਂ ਬਣ ਜਾਣ ਦਾ ਸਰਾਪ ਦੇ ਦਿੱਤਾ ਸੀ। ਜਿਸ ਦਾ ਵੇਰਵਾ ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਆਉਂਦਾ ਹੈ।

*ਗੋਤਮ ਨਾਰਿ ਉਮਾਪਤੀ ਸੁਆਮੀ ॥*

*ਸੀਸੁ ਧਰਨ ਸਹਸ ਭਗ ਗਾਮੀ ॥*

ਗੁਰੂ ਰਵਿਦਾਸ ਜੀ ਨੇ ਇਸਤਰੀ ਦੀ ਬੇਪਤੀ ਕਰਨ ਵਾਲੇ ਕਾਮੀ ਦੇਵਤਾ ਇੰਦਰ ਦੀ ਉਦਾਹਰਨ ਸਮਕਾਲੀ ਸਮਾਜ ਦੇ ਸਨਮੁਖ ਰੱਖਦਿਆਂ ਹਰ ਮਾਨਵ ਨੂੰ ਚੰਗਾ ਆਚਰਣ ਧਾਰਨ ਕਰਨ ਲਈ ਪ੍ਰੇਰਨਾ ਕੀਤੀ ਹੈ।

*ਸੰਤ ਆਚਰਣ ਸੰਤ ਚੋ ਮਾਰਗੁ*

*ਸੰਤ ਚ ਓਲ੍ਹਗ ਓਲ੍ਹਗਣੀ ॥*

*ਅਉਰ ਇਕ ਮਾਗਉ ਭਗਤਿ ਚਿੰਤਾਮਣਿ ॥*

ਇਸ ਸੰਦਰਭ ਵਿਚ ਹੀ ਪੰਜ ਪਾਂਡਵਾਂ ਬਾਰੇ ਪ੍ਰਚਲਿਤ ਇਕ ਘਟਨਾ ਤੋਂ ਸਪੱਸ਼ਟ ਹੁੰਦਾ ਹੈ ਕਿ ਰਾਜ-ਘਰਾਣੇ ਤੇ ਉੱਚ-ਕੁਲਾਂ ਦੀਆਂ ਇਸਤਰੀਆਂ ਉੱਤੇ ਵੀ ਜ਼ੁਲਮ ਹੁੰਦਾ ਸੀ। ਜ਼ੁਲਮ ਜ਼ਬਰ ਦੀ ਬਹੁ ਚਰਚਿਤ ਇਹ ਘਟਨਾ ਪੰਜ ਪਾਂਡਵਾਂ ਦੀ ਇੱਕੋ-ਇੱਕ ਪਤਨੀ ਦਰਪੋਤੀ ਨਾਲ ਵਾਪਰੀ। ਪਾਂਡਵ ਭਰਾਵਾਂ ਨੇ ਆਪਣੀ ਪਤਨੀ ਜੂਏ ਦੀ ਖੇਡ ਵਿਚ ਹਾਰ ਦਿੱਤਾ। ਜੇਤੂ ਕੌਰਵ ਭਰਾਵਾਂ ਨੇ ਭਰੀ ਸਭਾ ਵਿਚ ਦਰਪੋਤੀ ਦੇ ਵਸਤਰ ਉਤਾਰਨ ਦੀ ਕਿਰਿਆ ਕਰਕੇ ਉਸਦੀ ਬੇਪਤੀ ਕੀਤੀ। ਜੁਗਾਂ ਪਹਿਲਾਂ ਵਾਪਰੀ ਇਹ ਘਟਨਾ ਅੱਜ ਵੀ ਇਸਤਰੀ ਵਰਗ ਦੇ ਮਨੋਬਲ ਨੂੰ ਚੋਟ ਪਹੁੰਚਾਉਣ ਦਾ ਕਾਰਜ ਕਰ ਰਹੀ ਹੈ। ਉਸ ਸਮੇਂ ਵਿਚ ਮਾਨਵ ਵਿਭਿੰਨ ਪ੍ਰਕਾਰ ਦੀਆਂ ਬੁਰਾਈਆਂ ਕਰਦਾ ਹੋਇਆ ਵੀ ਸ੍ਰੇਸ਼ਟ ਤੇ ਉਚਾ-ਸੁੱਚਾ ਸੀ। ਸਿਮਰਤੀ ਸਾਹਿਤ ਵਿਚ ਇਸਤਰੀ ਬਾਰੇ ਅੰਕਿਤ ਨਿਯਮਾਂ ਨੇ ਉਸ ਦਾ ਜੀਵਨ ਨਰਕ ਹੀ ਬਣਾ ਦਿੱਤਾ ਸੀ। ਗੁਰੂ ਜੀ ਨੇ ਆਪਣੀ ਬਾਣੀ ਵਿਚ ਇਹ ਇਤਿਹਾਸਕ ਵੇਰਵੇ ਦਰਜ ਕਰਕੇ ਮਾਨਵ ਨੂੰ ਪ੍ਰਮੇਸ਼ਰ ਦੇ ਨਾਮ ਨਾਲ ਜੋੜਨ ਦਾ ਅਨੂਠਾ ਮਾਰਗ ਦਰਸਾਇਆ ਤਾਂ ਜੋ ਇਸਤਰੀ ਦੀਆਂ ਮਨੋ-ਭਾਵਨਾਵਾਂ ਨੂੰ ਪਹਿਚਾਣ ਕੇ ਉਸਨੂੰ ਸਤਿਕਾਰ ਦੀ ਪਾਤਰ ਬਣਾਇਆ ਜਾ ਸਕੇ।

*ਪਰਤਿਰਿਆ ਸੰਗ ਭਲ ਜੋ ਹੋਵੈ ॥*

*ਤੋ ਰਾਜਾ ਰਾਵਣ ਦੇਖ ਰੇ ॥*

*ਦੂਰ ਮਾਹੀ ਤੂੰ ਬੈਠੇ ਖ਼ਿਗਰਤ ਪੌ ਕਾਜ।*

*ਦ੍ਰੋਪਦ ਸੁਤਾ ਕੀ ਤੁਮ ਹੀ ਦੇਖਤ ਖੈਚ ਲਈ ਸਭ ਲਾਜ।*

*(ਬਾਹਰਲੀ ਬਾਣੀ)*

ਭਾਈ ਗੁਰਦਾਸ ਜੀ ਨੇ ਇਸਤਰੀ ਨੂੰ ਅਰਧ-ਸਰੀਰੀ, ਮੋਖ-ਦੁਆਰੀ ਕਹਿ ਕੇ ਸਨਮਾਨ ਦਿੱਤਾ। ਪਾਂਡਵ ਰਾਜ ਸਮੇਂ ਘਟੀ ਇਸ ਘਟਨਾ ਬਾਰੇ ਗੁਰਦਾਸ ਜੀ ਲਿਖਦੇ ਹਨ:

*ਅੰਦਰਿ ਸਭਾ ਦੁਸਾਸਣੈ ਮਥੇ ਵਾਲਿ ਦ੍ਰੋਪਤੀ ਆਂਦੀ ॥*

*ਦੂਤਾਂ ਨੋ ਫੁਰਮਾਇਆ ਨੰਗੀ ਕਰੋ ਪੰਚਾਲੀ ਬਾਂਦੀ ॥*

*(ਭਾਈ ਗੁਰਦਾਸ, ਵਾਰ ਦਸਵੀਂ)*

ਇਸ ਸੰਦਰਭ ਵਿਚ ਹੀ ਮਾਤਾ ਸੀਤਾ ਜੀ ਨਾਲ ਵਾਪਰੀ ਇੱਕ ਘਟਨਾ ਦਾ ਜ਼ਿਕਰ ਕਰਨਾ ਉਚਿਤ ਹੋਵੇਗਾ। ਸ੍ਰੀ ਰਾਮ ਚੰਦਰ ਜੀ ਨੇ ਲੰਕਾ ਜਿੱਤ ਕੇ ਅਯੁਧਿਆ ਵਾਪਸ ਪਰਤਣ ਉਪਰੰਤ ਮਾਤਾ ਸੀਤਾ ਨੂੰ ਅਪ੍ਰਵਾਨ ਕਰ ਦਿੱਤਾ। ਮਾਤਾ ਸੀਤਾ ਜੀ, ਘਰ-ਨਿਕਾਲੇ ਦੀ ਸਥਿਤੀ ਵਿਚ ਭਰੂਣ ਵਿਚ ਪਲਦੇ ਬਾਲ ਦੀ ਪਾਲਣਾ ਹਿੱਤ ਰਿਸ਼ੀ ਵਾਲਮਿਕੀ ਦੀ ਸ਼ਰਨ ਵਿਚ ਚਲੇ ਗਏ। ਸਮਾਂ ਪਾ ਕੇ ਲਵ-ਕੁਸ਼ ਭਰਾਵਾਂ ਦੇ ਸ੍ਰੀ ਰਾਮ ਨਾਲ ਹੋਏ ਯੁੱਧ ਉਪਰੰਤ ਮਾਤਾ ਸੀਤਾ ਘਰ ਪਰਤਣ ਦੀ ਬਜਾਏ ਧਰਤੀ ਵਿਚ ਸਮਾ ਗਏ। ਉਹਨਾਂ ਨੂੰ ਲੰਕਾਪਤੀ ਕੋਲ ਰਹਿਣ ਕਾਰਨ ਬੜੀ ਅਗਨੀ-ਪ੍ਰੀਖਿਆ ਦੇਣੀ ਪਈ ਸੀ। ਇਉਂ ਰਿਸ਼ੀ ਪਤਨੀ ਅਹਿਲਿਆ, ਪਾਂਡਵ-ਪਤਨੀ ਦ੍ਰੋਪਤੀ ਅਤੇ ਮਾਤਾ ਸੀਤਾ ਜੋ ਕਿ ਰਿਸ਼ੀ ਤੇ ਰਾਜ-ਕੁਲ ਨਾਲ ਸਬੰਧਤ ਸਨ, ਦੇ ਇਸਤਰੀਤਵ ਨੂੰ ਵੀ ਆਂਚ ਆਈ। ਇਹਨਾਂ ਸ੍ਰੇਸ਼ਟ ਕੁਲ ਦੀਆਂ ਇਸਤਰੀਆਂ ਨਾਲ ਵਾਪਰੀਆਂ ਘਟਨਾਵਾਂ ਦੇ ਵੇਰਵੇ ਗੁਰੂ ਰਵਿਦਾਸ ਜੀ ਦੇ ਸਨਮੁਖ ਸਨ। ਆਪ ਬੇਗਮਪੁਰਾ ਜਿਹੇ ਸਮਾਜ ਦੀ ਸਿਰਜਣਾ ਹਿਤ ਇਸਤਰੀ ਦੇ ਯੋਗਦਾਨ ਦੀ ਮਹੱਤਤਾ ਨੂੰ ਭਲੀ-ਭਾਂਤ ਪਛਾਣਦੇ ਸਨ। ਇਸ ਤਰ੍ਹਾਂ ਉਹਨਾਂ ਨੇ ਸਮਕਾਲੀ ਸਮਾਜ ਦੇ ਸਨਮੁਖ ਇਹ ਘਟਨਾਵਾਂ ਰੱਖਦਿਆਂ ਇਸਤਰੀ ਦਾ ਮਨੋ-ਬਲ ਵਧਾਉਣ ਲਈ ਉਸਨੂੰ ਗਿਆਨ-ਮਾਰਗ ਦੇ ਰਾਹ ਤੋਰਦਿਆਂ ਪ੍ਰਮੇਸ਼ਰ ਦੀ ਭਗਤੀ ਵੱਲ ਪ੍ਰੇਰਿਆ ਤਾਂ ਜੋ ਇਸ ਪੁਰਸ਼ ਪ੍ਰਧਾਨ ਸਮਾਜ ਵਿਚ ਉਹ ਮੋਕਸ਼ ਦੀ ਅਧਿਕਾਰੀ ਬਣ ਸਕੇ ਤੇ ਸਮਾਜ

ਦੀ ਸਿਰਜਣਾ ਵਿਚ ਆਪਣੀ ਸਮਰੱਥਾ ਤੇ ਸ਼ਕਤੀ ਦੀ ਯੋਗ ਵਰਤੋਂ ਕਰ ਸਕੇ। ਇਸ ਲਈ ਹੀ ਜਦੋਂ ਚਿਤੌੜ ਤੋਂ ਚੱਲ ਕੇ ਰਾਣੀ ਰਤਨ ਕੁੰਵਰੀ, ਝਾਲਾ ਬਾਈ ਗੁਰੂ ਧਾਰਨ ਦੀ ਇੱਛਾ ਨਾਲ ਬਨਾਰਸ ਵਿਖੇ ਗੁਰੂ ਰਵਿਦਾਸ ਧਾਮ ਆਈ ਤਾਂ ਸਤਿਗੁਰਾਂ ਨੇ ਰਾਣੀ ਨੂੰ ਸਤਿ ਅੰਮ੍ਰਿਤ ਨਾਮ ਦੀ ਦਾਤ ਬਖ਼ਸ਼ਿਸ਼ ਕਰਕੇ ਸਮੁੱਚੀ ਇਸਤਰੀ ਜਾਤੀ ਦਾ ਮਾਣ ਵਧਾਇਆ।

ਰੈਦਾਸ ਪ੍ਰਚਈ ਦੇ ਕਰਤਾ ਸੰਤ ਅਨੰਤ ਦਾਸ ਜੀ ਇਸ ਮੌਕੇ ਦੀ ਵਾਰਤਾ ਨੂੰ ਇਉਂ ਕਥਨ ਕਰਦੇ ਹਨ।

*ਚਲੌ ਤਹਾਂ ਰੈਦਾਸ ਚਮਾਰੂ ॥*
*ਵਹਾਂ ਕਾ ਦੇਖੋ ਬਯੌਹਾਰ ॥*
*ਪਹੁੰਚੇ ਤਹਾਂ ਨਾ ਲਾਗੀ ਵਾਰਾ ॥*
*ਦੇਖੇ ਉਚੇ ਧੌਲ ਪੁਗਾਰਾ ॥*
*ਦੇਖੇ ਦੇਵਲ ਭਯੋ ਅਨੰਦ ॥*
*ਤਹਾਂ ਸਦਾ ਬੈਠੇ ਗੋਬਿੰਦ ॥*
*ਉਪਰ ਸਾਠ ਚੰਦੋਏ ਤਾਣਾ ॥*
*ਐਸੇ ਸੁਖ ਨਾ ਦੇਖੇ ਰਾਣੇ ॥*

ਰੈਦਾਸ ਪ੍ਰਚਈ ਵਿਚ ਦਰਜ ਇਸ ਤੱਥ ਤੋਂ ਸਪੱਸ਼ਟ ਹੁੰਦਾ ਹੈ ਕਿ ਰਵਿਦਾਸ ਜੀ ਦਾ ਰਹਿਣ-ਸਹਿਣ ਉੱਤਮ ਸੀ। ਉਹਨਾਂ ਦੇ ਵਿਚਾਰ ਸੱਚੇ-ਸੁੱਚੇ ਤੇ ਮਨ ਨਿਰਮਲ ਸੀ। ਇਸ ਲਈ ਉਹ ਸਦਾ ਹੀ ਜੱਗ - ਜਣਨੀ, ਸਾਦਗੀ ਤੇ ਨਿਮਰਤਾ ਦੀ ਪੁੰਜ ਇਸਤ੍ਰੀ ਦਾ ਸਮਾਜ ਵਿਚ ਸਨਮਾਨਯੋਗ ਸਥਾਨ ਬਣਾਉਣ ਲਈ ਯਤਨਸ਼ੀਲ ਰਹੇ। ਇਸ ਕਾਰਜ ਹਿੱਤ ਹੀ ਪੁਰੋਹਿਤਾਂ ਦੇ ਵਿਰੋਧ ਦੇ ਬਾਵਜੂਦ ਆਪ ਨੇ ਬਨਾਰਸ ਵਿਖੇ ਰਾਣੀ ਰਤਨ ਕੁੰਵਰੀ ਨੂੰ ਅਤੇ ਫਿਰ ਉਹਨਾਂ ਦੀ ਨੂੰਹ ਮੀਰਾਂ ਨੂੰ ਨਾਮ ਦੀ ਦਾਤ ਬਖ਼ਸ਼ਿਸ਼ ਕਰਨ ਲਈ ਚਿਤੌੜ ਦੀ ਲੰਮੀ ਯਾਤਰਾ ਕੀਤੀ। ਇਸ ਸਬੰਧ ਵਿਚ ਰਾਣੀ ਤੇ ਮਹਾਰਾਣਾ ਵੱਲੋਂ ਜਿਉਂ ਹੀ ਕੁੰਵਰ ਭੋਜ ਰਾਜ ਦੇ ਵਿਆਹ ਦਾ ਸੱਦਾ-ਪੱਤਰ ਗੁਰੂ ਜੀ ਨੂੰ ਮਿਲਿਆ ਤਾਂ ਉਹਨਾ ਨੇ ਖੁਸ਼ ਹੋ ਕੇ ਪ੍ਰਵਾਨ ਕਰ ਲਿਆ। ਇਸ ਮੌਕੇ ਸੁਭਾਗ-ਜੋੜੀ ਨੂੰ ਆਸ਼ੀਰਵਾਦ ਦੇਣ ਲਈ ਆਪ ਸੰਗਤ ਸਮੇਤ ਚਿਤੌੜ ਪਹੁੰਚੇ ਸਨ। ਇਸ ਸ਼ੁਭ ਅਵਸਰ ਤੇ ਹੀ ਸਤਿਗੁਰਾਂ ਨੇ ਮੀਰਾ ਨੂੰ ਅੰਮ੍ਰਿਤ ਨਾਮ ਦੀ ਦਾਤ ਬਖ਼ਸ਼ਿਸ਼ ਕੀਤੀ। ਪਰਮ ਸੰਤ ਮੀਰਾ ਵਲੋਂ ਆਪਣੇ ਰਚੇ ਸ਼ਬਦਾਂ ਵਿਚ ਗੁਰੂ ਜੀ ਦੇ ਗੁਰਤਵ ਨੂੰ ਮੁਕਤ-ਕੰਠ ਨਾਲ ਸਲਾਹਿਆ ਹੈ।

*ਗੁਰੂ ਰਵਿਦਾਸ ਮਿਲੇ ਪੂਰੇ ਧੁਰ ਸੇ ਕਲਮ ਭਿੜੀ।*
*ਸਤਿਗੁਰੂ ਸੈਨ ਦਈ ਜਬ ਆ ਕੇ ਜੋਤਿ ਮੇ ਜੋਤਿ ਰਲੀ।*

*ਗੁਰੂ ਮਿਲਿਆ ਰੈਦਾਸ ਜੀ ਦੀਨੀ ਗਿਆਨ ਕੀ ਗੁਟਕੀ ॥*
*ਚੋਟ ਲਗੀ ਨਿਜ ਨਾਮ ਹਰਿ ਕੀ ਮਹਾਰੇ ਹਿਵੜੇ ਖਟਕੀ ॥*

*ਖੋਜਤ ਫਿਰੋਂ ਭੇਦ ਵਾ ਘਰ ਕੋ ਕੋਈ ਨਾ ਕਰਤ ਵਿਖਾਨੀ ॥*
*ਰੈਦਾਸ ਸੰਤ ਮਿਲੇ ਮੋਹਿ ਸਤਿਗੁਰੂ ਦੀਨ੍ਹੀ ਸੁਰਤ ਸਹਿਦਾਨੀ ॥*

ਗੁਰੂ ਰਵਿਦਾਸ ਜੀ ਨਰ ਤੇ ਨਾਰੀ ਨੂੰ ਇਕ ਸਮਾਨ ਮੰਨਦੇ ਸਨ। ਉਹਨਾਂ ਦਾ ਮਤ ਸੀ ਕਿ ਇਸਤਰੀ ਇਸ ਜਗ-ਰਚ ਦੀ ਮੂਲ ਹੈ। ਸੰਸਾਰ ਦੇ ਵਿਸਥਾਰ ਦਾ ਧੁਰਾ ਹੈ। ਗੁਰਮਿਤ ਸਾਹਿਤ ਵਿਚ ਇਸ ਵਿਚਾਰ ਸਾਹਿਤ ਸਪੱਸ਼ਟ ਕਰਦੇ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਬੋਲਦੇ ਹਨ ਕਿ ਇਸਤਰੀ ਤੋਂ ਬਿਨਾਂ ਇਸ ਸੰਸਾਰ ਦੀ ਹੋਂਦ ਹੀ ਸੰਭਵ ਨਹੀਂ ਹੈ।

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥*
.........................................
.........................................
*ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥*

*(ਵਾਰ ਆਸਾ, ਪੰਨਾ - 473)*

ਗੁਰੂ ਰਵਿਦਾਸ ਜੀ ਨੇ ਇਸਤਰੀ ਦੇ ਅੰਤਰ-ਮਨ ਦੀ ਅਵਸਥਾ ਨੂੰ ਸਮਾਜ ਦੇ ਸਨਮੁਖ ਰੱਖਿਆ, ਪੁਰੋਹਿਤਾਂ ਵਲੋਂ ਇਸਤਰੀ ਬਾਰੇ ਪਾਏ ਭਰਮ-ਭੁਲੇਖਿਆਂ ਨੂੰ ਦੂਰ ਕੀਤਾ। ਸੰਸਾਰੀਆਂ ਨੂੰ ਇਹ ਸਪੱਸ਼ਟ ਕੀਤਾ ਕਿ ਇਸਤਰੀ ਪ੍ਰੇਮ ਦਾ ਸਾਗਰ ਹੈ। ਉਹ ਸੁੱਖਾਂ ਦੀ ਖਾਣ ਹੈ। ਉਸ ਦੇ ਸਾਥ ਵਿਚ ਰਹਿ ਕੇ ਮਨੁੱਖ ਚੰਗਾ ਸੋਚਦਾ ਹੈ। ਇਸਤਰੀ ਮਨੁੱਖ ਦਾ ਘਰ-ਸੰਸਾਰ ਵਸਾਉਂਦੀ ਤੇ ਵੇਲ ਵਧਾਉਂਦੀ ਹੈ। ਇਸ ਸੰਸਾਰ ਵਿਚ ਸਿਰਫ਼ ਇਸਤਰੀ ਹੀ ਆਪਣੇ ਪਤੀ ਨੂੰ ਪ੍ਰਮੇਸ਼ਰ ਦਾ ਦਰਜਾ ਦੇ ਕੇ ਉਸ ਦਾ ਮਨੋਂ ਸਤਿਕਾਰ ਕਰਦੀ ਹੈ। ਅਨੇਕਾਂ ਗੀਤ ਤੇ ਬੋਲੀਆਂ ਸਾਡੇ ਸਭਿਆਚਾਰ ਵਿਚ ਇਸ ਪ੍ਰਥਾਏ ਪ੍ਰਚਲਤ ਹਨ। ਗੁਰੂ ਜੀ ਨੇ ਇਸਤਰੀ ਗੁਣਾਂ ਦਾ ਖੁਲਾਸਾ ਬਾਣੀ ਵਿਚ ਇਉਂ ਕੀਤਾ ਹੈ।

*ਸਹ ਕੀ ਸਾਰ ਸੁਹਾਗਨਿ ਜਾਨੈ ॥*

*ਤਜਿ ਅਭਿਮਾਨ ਸੁਖ ਰਲੀਆ ਮਾਨੈ ॥*

*ਤਨੁ ਮਨੁ ਦੇਇ ਨ ਅੰਤਰੁ ਰਾਖੈ ॥*

*ਅਵਰਾ ਦੇਖਿ ਨ ਸੁਨੈ ਅਭਾਖੈ ॥ (ਪੰਨਾ-793)*

ਗੁਰੂ ਰਵਿਦਾਸ ਜੀ ਨੇ ਆਪ ਗ੍ਰਹਿਸਤ ਮਾਰਗ ਅਪਣਾਇਆ ਤੇ ਇਸ ਮਾਰਗ ਨੂੰ ਸਰਵੋਤਮ ਦੱਸਿਆ। ਗੁਰੂ ਰਵਿਦਾਸ ਜੀ ਦੀ ਪਤਨੀ ਲੋਨਾ ਦਾ ਵੀ ਸਮਾਜ ਵਿਚ ਚੰਗਾ ਸਤਿਕਾਰ ਕੀਤਾ ਜਾਂਦਾ ਸੀ। ਅਜਿਹਾ ਆਪ ਦੀ ਇਸਤਰੀ ਪ੍ਰਤੀ ਉਦਾਰ ਭਾਵਨਾ ਦੇ ਸਦਕਾ ਸੀ। ਇਹੀ ਨਹੀਂ ਆਪ ਨੇ ਸਮਾਜ ਦੀ ਸੁਦ੍ਰਿੜਤਾ ਲਈ ਆਪਣੇ ਸਮਕਾਲੀ ਸਤਿਗੁਰੂ ਕਬੀਰ ਜੀ ਦੀ ਪੁੱਤਰੀ ਕਮਾਲੀ ਨੂੰ ਵੀ ਪ੍ਰਮੇਸ਼ਰ ਦੇ ਨਾਮ ਦਾ ਪਿਆਲਾ ਪਿਲਾਇਆ ਸੀ। ਗੁਰੂ ਜੀ ਦੇ ਯਤਨਾ ਸਦਕਾ ਹੀ ਉਹਨਾਂ ਦੇ ਸਮਕਾਲੀ ਤੇ ਪ੍ਰਵਰਤੀ ਸੰਤਾਂ ਨੇ ਵੀ ਗ੍ਰਹਿਸਤ ਮਾਰਗ ਤੇ ਚੱਲਦਿਆਂ ਇਸਤਰੀ ਦੀ ਵਡਿਆਈ ਕੀਤੀ। ਭਗਤ ਧੰਨਾ ਜੀ ਘਰ-ਪਰਿਵਾਰ ਦੀ ਹੋਂਦ ਲਈ ਇਸਤਰੀ ਦੀਆਂ ਬਰਕਤਾਂ ਬਾਰੇ ਸਪੱਸ਼ਟ ਸ਼ਬਦਾਂ ਵਿਚ ਲਿਖਦੇ ਹਨ :

*ਘਰ ਕੀ ਗੀਹਨਿ ਚੰਗੀ ॥*

*ਜਨੁ ਧੰਨਾ ਲੇਵੈ ਮੰਗੀ ॥*

ਇਹਨਾ ਸੰਤਾਂ ਦੀ ਪ੍ਰੇਰਨਾ ਨਾਲ ਇਸਤਰੀ ਨੂੰ ਨਾਮ ਅਤੇ ਗਿਆਨ ਦੀ ਗੁਟਕੀ ਦੀ ਪ੍ਰਾਪਤੀ ਦੇ ਸਿਰ-ਸਦਕਾ ਹੀ ਸਮਾਜ ਵਿਚ "ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ" ਦਾ ਵਿਚਾਰ ਵਿਕਸਤ ਹੋਇਆ। ਇਉਂ ਹੌਲੀ-ਹੌਲੀ ਸਮਾਜ ਵਿਚ ਇਸਤਰੀ ਦੇ ਗੁਣਾਂ ਦੀ ਚਰਚਾ ਮੁਕਤ-ਕੰਠ ਨਾਲ ਸ਼ੁਰੂ ਹੋ ਗਈ। ਗੁਰੂ ਰਵਿਦਾਸ ਜੀ ਨੇ ਇਸਤਰੀ ਨੂੰ ਨਾਮ ਦੀ ਦਾਤ ਦੇ ਕੇ ਅਜਿਹੀ ਪ੍ਰਤਿਪਾਦਨਾ ਦਾ ਅਭਾਸ ਕੀਤਾ ਸੀ ਕਿ ਉਹ ਸਮੇਂ ਦੀਆਂ ਪ੍ਰਤੀਕੂਲ ਸਥਿਤੀਆਂ ਦਾ ਡਟ ਕੇ ਮੁਕਾਬਲਾ ਕਰ ਸਕੇ। ਨਾਨਕ-ਗੱਦੀ ਤੇ ਬੈਠੇ ਗੁਰੂਆਂ ਨੇ ਵੀ ਇਸਤਰੀ ਦਾ ਸਮਾਜਿਕ ਰੁਤਬਾ ਵਧਾਉਣ ਲਈ ਭਰਪੂਰ ਜਤਨ ਕੀਤੇ। ਗੁਰੂ ਅਮਰਦਾਸ ਜੀ ਨੇ ਇੱਕ ਬਾਲਕ ਨੂੰ ਮਿਲੀ ਖੁਸ਼ੀ ਵਾਂਗੂ ਪਰਮੇਸ਼ਰ ਨਾਲ ਮਿਲਾਪ ਦੀ ਖੁਸ਼ੀ ਆਪਣੀ ਮਾਤਾ ਨਾਲ ਸਾਂਝੀ ਕੀਤੀ ਹੈ।

*ਅਨੰਦੁ ਭਇਆ ਮੇਰੀ ਮਾਏ*

*ਸਤਿਗੁਰੂ ਮੈ ਪਾਇਆ ॥*

*(ਰਾਮਕਲੀ ਮਹਲਾ -3 ਅਨੰਦੁ)*

ਗੁਰੂ ਅਰਜਨ ਦੇਵ ਜੀ ਨੇ ਮਾਤਾ ਨੂੰ ਸਰਵੋਤਮ ਪਦ ਤੇ ਬਿਰਾਜਮਾਨ ਕਰਦਿਆਂ ਲਿਖਿਆ ਹੈ:

*ਗੁਰਦੇਵ ਮਾਤਾ ਗੁਰਦੇਵ ਪਿਤਾ*

*ਗੁਰਦੇਵ ਸੁਆਮੀ ਪਰਮੇਸੁਰਾ ॥*

*(ਗਉੜੀ ਬਾਵਨ ਅਖਰੀ ਮਹਲਾ ੫ ਸਲੋਕ)*

ਇਹ ਸਭ ਗੁਰੂ ਰਵਿਦਾਸ ਜੀ ਦੀ ਸਾਜੀਵਨ ਘਾਲਣਾ ਦਾ ਪ੍ਰਤਾਪ ਹੀ ਸੀ ਕਿ ਉਹਨਾਂ ਦੇ ਪਰਵਰਤੀ ਭਗਤਾਂ ਤੇ ਗੁਰੂਆਂ ਨੇ ਇਸਤਰੀ ਦੇ ਕਲਿਆਣ ਹਿਤ ਕਾਰਜ ਕੀਤਾ।

ਅਜੋਕੇ ਸਮੇਂ ਵਿਚ ਨਾਰੀ ਦੀ ਸਥਿਤੀ ਬਾਰੇ ਸੋਚਦਿਆਂ, ਸਮਾਜ ਵਿਚ ਇਸਤਰੀ ਨੂੰ ਯੋਗ ਸਥਾਨ ਦਵਾਉਣ ਲਈ ਘਾਲਣਾ ਘਾਲਣ ਵਾਲੇ ਪਰਮ ਜੋਤਿ ਸੰਤਾਂ, ਭਗਤਾਂ ਤੇ ਗੁਰੂ ਸਹਿਬਾਨ ਨੂੰ ਸੀਸ ਝੁਕਾਉਂਦਿਆਂ, ਸੋਚ ਦਾ ਸਾਗਰ ਉਛਾਲੇ ਮਾਰਨ ਲੱਗ ਪੈਂਦਾ ਹੈ। ਭਾਵੇਂ ਅੱਜ ਚਾਰੇ ਪਾਸੇ ਇਸਤਰੀ ਦੇ ਨਾਂ ਦਾ ਡੰਕਾ ਵੱਜਦਾ ਹੈ। 'ਰਾਣੀ ਝਾਂਸੀ' ਤੋਂ 'ਕਲਪਨਾ ਚਾਵਲਾ' ਤੱਕ ਇਸਤਰੀ ਦਾ ਨਾਂ ਇਤਿਹਾਸ ਦੇ ਪੰਨਿਆ ਦੀ ਲੜੀ ਵਿਚ ਸਜਾਉਂਣ ਵਾਲੇ ਨਾਵਾਂ ਦੀ ਸੂਚੀ ਬਹੁਤ ਲੰਮੀ ਹੈ ਪਰੰਤੂ ਅਫ਼ਸੋਸ ਹੈ ਕਿ ਸਾਡਾ ਸਮਾਜ ਇਹਨਾਂ ਪਰਮ ਪੁਰਸ਼ਾਂ ਦੇ ਉਸ ਸੰਦੇਸ਼ ਨੂੰ ਭੁੱਲਦਾ ਜਾ ਰਿਹਾ ਹੈ, ਜਿਸ ਵਿਚ ਉਹਨਾਂ ਮਹਾਨ ਆਤਮਾਵਾਂ ਨੇ ਭੰਡੈ ਬਾਝੁ ਨ ਕੋਇ ॥ ਦਾ ਅਨਮੋਲ ਸੰਦੇਸ਼ ਦਿੱਤਾ ਸੀ। ਭਾਵ ਕਿ ਇਸਤਰੀ ਤੋਂ ਬਿਨਾਂ ਇਸ ਸੰਸਾਰ ਦੀ ਉੱਤਪਤੀ ਤੇ ਵਿਕਾਸ ਬਿਲਕੁਲ ਸੰਭਵ ਨਹੀਂ। ਅੱਜ ਇਸ ਜੱਗ ਜਣਨੀ ਉਤੇ ਆਧੁਨਿਕ ਮਸ਼ੀਨਾ ਰਾਹੀਂ ਘਿਨਾਉਣੇ ਵਾਰ ਕਰਕੇ ਇਸ ਸੰਸਾਰ ਦੇ ਅੰਤ ਨੂੰ ਨੇੜੇ ਲਿਆਉਣ ਵੱਲ ਕਦਮ ਪੁੱਟੇ ਜਾ ਰਹੇ ਹਨ। ਅੱਜ ਲੋੜ ਹੈ ਨਾਰੀ ਦੇ ਅੰਤਰ-ਮਨ ਤੇ ਉਸਦੀ ਅਥਾਹ-ਸ਼ਕਤੀ ਨੂੰ ਪਛਾਣਨ ਦੀ, ਜਿਸਦੀ ਕੁੱਖ ਉਤੇ ਇਸ ਸੰਸਾਰ ਦਾ ਮਹਿਲ ਉਸਰਿਆ ਹੋਇਆ ਹੈ। ਆਉ ! ਗੁਰੂ ਰਵਿਦਾਸ ਜੀ ਦੇ ਪਰਵਚਨਾਂ ਨੂੰ ਹਿਰਦੇ ਵਿਚ ਵਸਾਈਏ ਜਿਸ ਅਨੁਸਾਰ ਉਹ ਇਸ ਧਰਤੀ ਉਤੇ ਸੋਚਵਾਨ ਨਰ ਨਾਰੀ ਦੀ ਹੋਂਦ ਨੂੰ ਦੁਰਲੱਭ ਕਥਨ ਕਰਦੇ ਹਨ :

*ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥*

*ਮਾਨੁਖਾ ਅਵਤਾਰ ਦੁਰਲਭ ਤਿਹੀ ਸੰਗਤਿ ਪੋਚ ॥*

*(ਪੰਨਾ-486)*

-o-

# ਗੁਰੂ ਰਵਿਦਾਸ ਦਾਸ ਜੀ ਦੀ ਵਿਚਾਰਧਾਰਾ

*- ਰਘਬੀਰ ਸਿੰਘ ਭਰਤ*

ਗੁਰਬਾਣੀ ਤੇ ਗੁਰਮਤਿ ਸਾਹਿਤ ਦੀ ਉਤਪਤੀ, ਵਿਚਾਰਧਾਰਾ ਅਤੇ ਸਮੁੱਚੇ ਸੰਕਲਪਾਂ ਦਾ ਆਧਾਰ ਤੇ ਪਸਾਰ ਸ਼ੇਖ ਫ਼ਰੀਦ (1173-1266) ਅਤੇ ਭਗਤ ਨਾਮ ਦੇਵ ਜੀ (1270-1350) ਦੀਆਂ ਬਾਣੀਆਂ ਵਿਚ ਵੀ ਆਇਆ ਹੈ ਕਿਉਂਕਿ ਦੋਹਾਂ ਮਹਾਂ ਪੁਰਖਾਂ ਨੇ ਮਨੁੱਖੀ ਅਤੇ ਸਮਾਜੀ ਸਰੋਕਾਰਾਂ ਨੂੰ ਅਤਿ ਨੇੜਿਓਂ ਵੇਖਿਆ, ਮਾਣਿਆਂ ਅਤੇ ਹੰਢਾਇਆ ਸੀ। ਇਨ੍ਹਾਂ ਸੂਫੀ-ਸੰਤਾਂ ਤੋਂ ਬਾਅਦ ਭਗਤ ਕਬੀਰ ਅਤੇ ਗੁਰੂ ਰਵਿਦਾਸ ਜੀ ਨੇ ਵੀਸਮਾਜਿਕ, ਰਾਜਨੀਤਿਕ, ਧਾਰਮਿਕ ਤੇ ਆਰਥਿਕ ਗਿਰਾਵਟਾਂ ਨੂੰ ਆਪਣੀ-ਆਪਣੀ ਬਾਣੀ ਵਿਚ ਨਾ ਕੇਵਲ ਚਿਤਰਿਆ ਹੀ ਹੈ ਸਗੋਂ ਤਕੜਾ ਵਿਅੰਗ ਵੀ ਕੱਸਿਆ ਹੈ। ਗੁਰੂ ਰਵਿਦਾਸ ਤੇ ਕਬੀਰ ਜੀ ਸਮਕਾਲੀ ਸਨ। ਉਨ੍ਹਾਂ ਦੀਆਂ ਗੋਸ਼ਟਾਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਹੁੰਦੀਆਂ ਰਹੀਆਂ ਸਨ ਤੇ ਇਨ੍ਹਾਂ ਗੋਸਟਾਂ ਵਿਚ ਵਿਚਾਰਾਂ ਦਾ ਅਦਾਨ-ਪ੍ਰਦਾਨ ਵੀ ਹੁੰਦਾ ਸੀ। ਸਿੱਟੇ ਵਜੋਂ ਗੁਰਮਤਿ ਤੇ ਭਗਤੀ ਭਾਵਨਾ ਦੀ ਦ੍ਰਿਸਟੀ ਨੇ ਇਕ ਦੂਜੇ ਨੂੰ ਪ੍ਰਭਾਵਤ ਵੀ ਕੀਤਾ ਸੀ। ਇਹੋ ਕਾਰਨ ਹੈ ਕਿ ਸੂਫੀ ਮਤ, ਭਗਤੀ ਮਤ ਤੇ ਗੁਰਮਤਿ ਦੀ ਸਾਂਝ ਤੇ ਨੇੜਤਾ ਹਮੇਸ਼ਾਂ ਲਈ ਕਾਇਮ ਹੈ।

'ੴ ਸਤਿਨਾਮ ਕਰਤਾ ਪੁਰਖ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਮੂਲ ਮੰਤਰ ਵਿਚ ਆਏ 'ਕਰਤਾ ਪੁਰਖ' ਲਈ ਗੁਰੂ ਸਾਹਿਬਾਨ ਨੇ ਹਰਿ, ਬ੍ਰਹਮ, ਪ੍ਰਮਾਤਮਾ, ਰਾਮ, ਨਿਰੰਕਾਰ, ਗੋਬਿੰਦ, ਗੁਰੂ, ਸਤਿਗੁਰੂ, ਖਸਮੁ, ਪ੍ਰਭੂ, ਅਕਾਲ ਪੁਰਖ ਤੇ ਕੰਤ ਆਦਿ ਵਿਸ਼ੇਸ਼ਣਾਂ ਦਾ ਪ੍ਰਯੋਗ ਕੀਤਾ ਹੈ। ਸ਼ੇਖ ਫ਼ਰੀਦ ਜੀ ਨੇ ਪ੍ਰਮਾਤਮਾ ਨੂੰ ਪਰਵਰਦਗਾਰ ਆਖਿਆ ਸੀ।

ਫਰੀਦ ਜੀ ਦਾ ਪਰਵਰਦਗਾਰ 'ਅਪਾਰ ਅਗਮ ਬੇਅੰਤ' ਹੈ। ਫ਼ਰੀਦ ਜੀ ਨੇ ਪਰਵਰਦਗਾਰ ਨੂੰ ਸੱਚੇ ਦਿਲੋਂ ਮੁਹੱਬਤ ਕਰਨ ਤੇ ਉਸ ਦੇ ਇਸ਼ਕ ਵਿਚ ਰੰਗੇ ਰਹਿਣ ਦੀ ਤਾਕੀਦ ਕਰਦਿਆਂ, ਬੰਦਗੀ ਦੀ ਖੈਰ ਮੰਗੀ ਹੈ :

*ਤੇਰੀ ਪਨਹ ਖੁਦਾਇ ਤੂ ਬਖਸੰਦਗੀ ।।*
*ਸੇਖ ਫਰੀਦੈ ਖੈਰੁ ਦੀਜੈ ਬੰਦਗੀ ।।*

ਭਗਤ ਨਾਮਦੇਵ ਜੀ ਨੇ ਪਰਵਦਗਾਰ ਨੂੰ ਅਨੇਕਾਂ ਵਿਸ਼ੇਸ਼ਣਾਂ ਨਾਲ ਸੰਬੋਧਨ ਕੀਤਾ ਹੈ। ਉਸ ਦੇ ਨਾਮ ਨੂੰ ਜੀਵਨ ਆਧਾਰ ਮੰਨਿਆ ਹੈ ਤੇ 'ਅੰਧੁਲੇ ਦੀ ਟੇਕ' ਆਖਿਆ ਹੈ। ਭਗਤ ਨਾਮਦੇਵ ਜੀ ਦਾ ਗੋਬਿੰਦ, ਗੋਪਾਲ, ਨਿਰੰਜਨ, ਰਾਮਈਆ, ਠਾਕੁਰ, ਹਰਿ, ਮਾਧਉ ਤੇ ਕਲੰਦਰ, ਗਰੀਬਾਂ ਮਸਕੀਨਾ ਦਾ ਪਾਲਣਹਾਰ, 'ਕਰੀਮਾਂ-ਰਹੀਮਾ ਅਲਾਹ ਤੂੰ ਗਨੀ' ਤੇ ਹਾਜਰਾ ਹਜੂਰਿ ਹੈ। ਭਗਤ ਜੀ ਨੇ ਫੁਰਮਾਇਆ ਹੈ :

*ਤੂ ਦਾਨਾ ਤੂ ਬੀਨਾ*
*ਮੈ ਬੀਚਾਰ ਕਿਆ ਕਰੀ ।।*
*ਨਾਮੇ ਚੇ ਸੁਆਮੀ ਬਖਸੰਦ ਤੂ ਹਰੀ ।।*

ਸੰਤ, ਭਗਤ ਤੇ ਗੁਰੂ ਰਵਿਦਾਸ ਜੀ ਨੇ ਬਖਸੰਦ ਸੁਆਮੀ ਨੂੰ ਰਾਮ ਗੁਸਈਆ, ਮੀਤ, ਮਾਧਉ, ਨਿਰੰਜਨ, ਠਾਕੁਰ, ਰਾਮ, ਰਮਈਆ ਹਰਿ, ਲਾਲ ਤੇ 'ਸਗਲ ਭਵਨ ਕੇ ਨਾਇਕਾ' ਆਦਿ ਵਿਸ਼ੇਸ਼ਣਾਂ ਨਾਲ ਸੰਬੋਧਨ ਕਰਦਿਆਂ ਆਪਣੇ ਦਰਦ ਵਿਛੋੜੇ ਦੀ ਵੇਦਨਾ ਕਹੀ ਹੈ :

*ਬਹੁਤ ਜਨਮ ਬਿਛੁਰੇ ਥੇ ਮਾਧਉ*
*ਇਹੁ ਜਨਮੁ ਤੁਮ੍ਹਾਰੇ ਲੇਖੇ ।।*

'ਸਗਲ ਭਵਨ ਕਾ ਨਾਇਕ' ਗਰੀਬ ਨਿਵਾਜ ਹੈ ਤੇ ਗੋਬਿੰਦ ਊਚੇ ਨੀਚ ਤੇ 'ਨੀਚਹੁ ਊਚ' ਕਰਨ ਦੇ ਸਮਰੱਥ ਹੈ। ਪ੍ਰਭੂ-ਪ੍ਰਮਾਤਮਾ, ਅਲਾਹ, ਖੁਦਾ ਤੇ ਗੋਬਿੰਦ ਆਪਣੇ ਭਗਤਾਂ ਤੇ ਸ਼ਰਧਾਵਾਨਾਂ ਨੂੰ ਤਾਰ ਦਿੰਦਾ ਹੈ। ਭਗਤ ਰਵਿਦਾਸ ਜੀ ਆਖਦੇ ਹਨ :

*ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ।।*
*ਕਹਿ ਰਵਿਦਾਸ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ ।।*

ਭਗਤ ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ ਤੇ ਸੈਨ ਦੀ ਵਡਿਆਈ ਕਰਕੇ ਗੁਰੂ ਰਵਿਦਾਸ ਜੀ ਆਪ ਬਹੁਤ ਵੱਡੇ ਹੋ ਗਏ ਹਨ। ਉਨ੍ਹਾਂ ਦੀ ਬਾਣੀ ਅਤੇ ਵਿਚਾਰਧਾਰਾ ਦੀ ਮਹੱਤਤਾ ਹੈ ਕਿ ਇਹ ਬਾਣੀ ਭਗਤ ਨਾਮਦੇਵ, ਕਬੀਰ ਜੀ ਅਤੇ ਗੁਰਬਾਣੀ ਨਾਲ ਇਕ ਸੁਰ ਹੋ ਕੇ ਤੁਰਦੀ ਹੈ ਤੇ ਕਬੀਰ ਜੀ ਦੇ ਸਿਧਾਂਤ 'ਅਵਲਿ ਅਲਹ ਨੂਰ ਉਪਾਇਆ, ਕੁਦਰਤ ਕੇ ਸਭ ਬੰਦੇ' ਦੀ ਅਟੱਲ ਸਚਾਈ ਨੂੰ ਪਹਿਲ

4488, ਨੇੜੇ ਗੇਟ ਗਨੀ ਖਾਂ ਨਬੀ ਖਾਂ, ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ

ਦਿੰਦੀ ਹੈ। ਅਸਲ ਵਿਚ ਗੁਰਮਤਿ ਤੇ ਭਗਤ ਬਾਣੀ 'ਏਕ ਨੂਰ ਤੇ ਸਭ ਜਗੁ ਉਪਜਿਆ ਕਉਨ ਭਲੇ ਕੋ ਮੰਦੇ' ਦੀ ਹਕੀਕਤ ਦਾ ਹੀ ਦਰਪਣ ਹੈ। ਏਸੇ ਦਰਪਨ ਚੋਂ ਹੀ ਗੁਰੂ ਰਵਿਦਾਸ ਜੀ ਦੀ ਬਾਣੀ ਦੇ ਦਰਸ਼ਨ ਹੁੰਦੇ ਹਨ।

ਗੁਰੂ ਰਵਿਦਾਸ ਜੀ ਪ੍ਰਮਾਤਮਾ ਨੂੰ ਸਿਰਜਣਹਾਰ, ਬਖਸ਼ਣਹਾਰ ਤੇ ਪਾਲਣਹਾਰ ਆਖ ਕੇ ਉਸ ਨੂੰ ਹਰ ਸਮੇਂ ਚੇਤੇ ਰੱਖਣ ਦਾ ਸੰਦੇਸ਼ ਦਿੰਦੇ ਹਨ ਕਿਉਂਕਿ 'ਹਰਿ ਕੇ ਨਾਮ ਬਿਨ ਝੂਠੇ ਸਗਲ ਪਸਾਰੇ' ਹਨ। ਸਭ ਜਗ ਚੱਲਣਹਾਰ ਹੈ। ਜੋ ਆਇਆ ਹੈ, ਉਸ ਨੇ ਇਕ ਦਿਨ ਅਵਸ਼ ਜਾਣਾ ਹੈ। ਬੰਦਗੀ ਕਰਨ ਦੇ ਨਾਲ ਹੀ ਹਉਮੈ ਜਾਂ ਮੈਂ ਤੇ ਮੇਰਾ ਛੱਡਣ ਦਾ ਜ਼ਿਕਰ ਵੀ ਆਇਆ ਹੈ :

*ਕਰਿ ਬੰਦਿਗੀ ਛਾਡਿ ਮੈ ਮੇਰਾ ।।*
*ਹਿਰਦੈ ਨਾਮੁ ਸਮਾਰਿ ਸਵੇਰਾ ।।*

ਬੰਦਗੀ ਜਾਂ ਸਿਮਰਨ ਕਰਨ ਨਾਲ ਗੁਰੂ ਰਵਿਦਾਸ ਜੀ ਅਨੁਸਾਰ ਮਨੁੱਖ ਪੁਨੀਤ ਹੋ ਜਾਂਦਾ ਹੈ ਤੇ ਆਪ ਤਰ ਕੇ ਹੋਰਾਂ ਨੂੰ ਤਾਰ ਦਿੰਦਾ ਹੈ। ਇਸ ਦੇ ਉਲਟ ਨਿੰਦਕ ਪਾਪਾਂ ਦੇ ਭਾਗੀ ਹੋ ਜਾਂਦੇ ਹਨ ਤੇ ਨਰਕਾਂ 'ਚ ਜਾਂਦੇ ਹਨ। ਪੰਜੇ ਵਿਕਾਰ ਮਨੁੱਖ ਨੂੰ ਘੁਣ ਵਾਂਗ ਖਾਂਦੇ ਹਨ। ਗੁਰੂ ਰਵਿਦਾਸ ਜੀ ਆਖਦੇ ਹਨ :

*ਕਾਮ ਕਰੋਧ ਮਾਇਆ ਮਦ ਮਤਸਰ*
*ਇਨ ਪੰਚਹੁ ਮਿਲਿ ਲੂਟੇ ।।*

ਭੈੜੀ ਸੰਗਤ ਤੇ ਵਿਕਾਰਾਂ ਤੋਂ ਬਚਣ ਲਈ ਗੁਰੂ ਰਵਿਦਾਸ ਜੀ ਨੇ ਫ਼ੁਰਮਾਨ ਕੀਤਾ ਹੈ :

*ਸਾਧੂ ਕੀ ਜਉ ਲੇਹਿ ਓਟ ।।*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ ।।*
*ਕਹਿ ਰਵਿਦਾਸ ਜੁ ਜਪੈ ਨਾਮੁ ।।*
*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ।।*

ਪ੍ਰਭੂ ਦੀ ਨਦਰ, ਸਾਧ ਸੰਗਤਿ 'ਤੇ ਭਜਨ ਬੰਦਗੀ ਤੇ ਗੁਰਮਤਿ ਵਿੱਚ ਵੀ ਜ਼ੋਰ ਦਿੱਤਾ ਗਿਆ ਹੈ। ਇਸ ਪ੍ਰਸੰਗ ਵਿਚ ਭਗਤ ਨਾਮਦੇਵ ਜੀ ਆਖਦੇ ਹਨ :

*ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ।।*
*ਸਾਧ ਸੰਗਤਿ ਕਬਹੂ ਨਹੀ ਕਰੈ ।।*
*ਕਹਤ ਨਾਮਦੇਉ ਤਾਚੀ ਆਣਿ ।।*
*ਨਿਰਭੈ ਹੋਇ ਭਜੀਐ ਭਗਵਾਨ ।।*

*(ਰਾਗ ਸਾਰੰਗ)*

ਸਾਧ ਸੰਗਤ ਨਾ ਕਰਨ ਵਾਲੇ ਤ੍ਰਿਸਨਾ, ਕਾਮ ਤੇ ਕਰੋਧ ਵਿ ਸੜਦੇ ਹਨ ਪਰ ਭਜਨ ਬੰਦਗੀ ਜਾਂ ਸਿਮਰਨ ਕਰਨ ਵਾਲੇ ਬ੍ਰਹਮ ਦ ਰੂਪ ਧਾਰਨ ਕਰ ਜਾਂਦੇ ਹਨ। ਗੁਰੂ ਦੇ ਸ਼ਬਦਾਂ ਤੇ ਕ੍ਰਿਪਾ ਨਾਲ ਦੁਬਿਧਾ ਖ਼ਤਮ ਹੁੰਦੀ ਹੈ ਤੇ ਮਨ ਨੂੰ ਸ਼ਾਂਤੀ ਮਿਲਦੀ ਹੈ ਕਿਉਂਕਿ ਆਦਿ ਜੁਗਾਦਿ ਤੋਂ ਪ੍ਰਮਾਤਮਾ ਮਨੁੱਖਤਾ ਵਿਚ ਰਹਿ ਰਿਹਾ ਹੈ। ਖ਼ਲਕ ਤੇ ਖ਼ਾਲਕ ਦਾ ਇਕੋ ਰੂਪ ਹੈ :

*ਫਰੀਦਾ ਖਾਲਕੁ ਖਲਕ ਮਹਿ*
*ਖਲਕ ਵਸੈ ਰਬ ਮਾਹਿ ।।*
*ਮੰਦਾ ਕਿਸ ਨੋ ਆਖੀਐ*
*ਜਾਂ ਤਿਸੁ ਬਿਨੁ ਕੋਈ ਨਾਹਿ ।।*

ਲੋੜ ਹੈ ਪ੍ਰੇਮਾ ਭਗਤੀ ਦੀ। ਸੱਚੀ ਪ੍ਰੀਤ, ਸ਼ਰਧਾ ਤੇ ਵਿਸ਼ਵਾਸ ਦੀ। ਫਰੀਦ ਜੀ ਦਾ ਫ਼ੁਰਮਾਨ ਹੈ :

*ਦਿਲਹੁ ਮੁਹਬਤਿ ਜਿੰਨ੍ਹ ਸੇਈ ਸਚਿਆ ।।*
*ਜਿਨ੍ਹ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ।।*
*ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ ।।*
*ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ ।।*

ਸਮੁੱਚੇ ਤੌਰ ਤੇ ਭਗਤ ਬਾਣੀ ਤੇ ਗੁਰਬਾਣੀ ਵਿਚ ਹਉਮੈ ਦਾ ਤਿਆਗ ਕਰਨ ਤੇ ਜ਼ੋਰ ਦਿਤਾ ਗਿਆ ਹੈ। ਪ੍ਰਭੂ ਦੀ ਕ੍ਰਿਪਾ ਦਾ ਪਾਤਰ ਬਣਨ ਲਈ ਨਿਮਰਤਾ, ਸਬਰ, ਸੰਤੋਖ, ਖਿਮਾ ਕਰਨਾ, ਖਿਮਾ ਮੰਗਣਾ, ਸਾਦਗੀ, ਇਨਸਾਫ਼ ਪਸੰਦੀ, ਦੁੱਖ-ਸੁੱਖ ਨੂੰ ਸਮ ਕਰਕੇ ਜਾਣਨ ਤੇ ਸੱਚ ਦੇ ਮਾਰਗ ਤੇ ਤੁਰਨ ਦਾ ਸੰਦੇਸ਼ ਦਿੱਤਾ ਗਿਆ ਹੈ ਪਰ ਇਹ ਨੈਤਿਕਤਾ ਹਰਿ ਦੀ ਨਦਰ ਤੇ ਹਰਿ ਦੀ ਅਰਾਧਨਾ ਨਾਲ ਹੀ ਆ ਸਕਦੀ ਹੈ ਕਿਉਂਕਿ ਅਰਾਧਨਾ ਤੋਂ ਬਿਨਾਂ ਮਨ ਨੂੰ ਸ਼ਾਂਤੀ ਨਹੀਂ ਮਿਲ ਸਕਦੀ। ਭਗਤ ਰਵਿਦਾਸ ਜੀ ਆਖਦੇ ਹਨ :

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ।।*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ।।ਰਹਾਉ ।।*
*ਹਰਿ ਕੇ ਨਾਮ ਕਬੀਰ ਉਜਾਗਰ ।।*
*ਜਨਮ ਜਨਮ ਕੇ ਕਾਟੇ ਕਾਗਰ ।।੧।।*
*ਨਿਮਤ ਨਾਮਦੇਉ ਦੂਧੁ ਪੀਆਇਆ ।।*
*ਤਉ ਜਗ ਜਨਮ ਸੰਕਟ ਨਹੀ ਆਇਆ ।।੨।।*
*ਜਨ ਰਵਿਦਾਸ ਰਾਮ ਰੰਗਿ ਰਾਤਾ ।।*
*ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ।।*

ਗੁਰੂ ਰਵਿਦਾਸ ਜੀ ਦੀ ਵਿਚਾਰਧਾਰਾ ਵਿਚ ਅੰਤਾਂ ਦੀ

ਨਿਮਰਤਾ ਝਲਕਦੀ ਹੈ। 'ਹਮ ਸਰ ਦੀਨੁ ਦਇਆਲੁ ਨ ਤੁਮ ਸਰਿ' ਕਹਿ ਕੇ ਉਨ੍ਹਾਂ ਨੇ ਮਨੁੱਖ ਨੂੰ ਨਮਰਤਾ ਧਾਰਨ ਕਰਨ ਦਾ ਸੰਦੇਸ਼ ਤੇ ਉਪਦੇਸ਼ ਦਿੱਤਾ ਹੈ। ਗੁਰੂ ਰਵਿਦਾਸ ਜੀ ਨੇ ਲੋਕਾਂ ਨੂੰ ਵਹਿਮ-ਭਰਮ ਤਿਆਗਣ ਤੇ ਜਾਤ-ਪਾਤ ਦੇ ਚੱਕਰਾਂ ਚੋਂ ਨਿਕਲ ਕੇ ਸ਼੍ਰੇਣੀ ਰਹਿਤ, ਨਰੋਏ ਸਮਾਜ ਦੀ ਸਿਰਜਣਾ ਕਰਨ ਤੇ ਜੋਰ ਦਿੰਦਿਆਂ ਕਿਹਾ ਹੈ :

*ਪ੍ਰਾਨੀ ਕਿਆ ਮੇਰਾ ਕਿਆ ਤੇਰਾ ।।*
*ਜੈਸੇ ਤਰਵਰ ਪੰਖਿ ਬਸੇਰਾ ।।*
..............................
*ਸਾਢੇ ਤੀਨ ਹਾਥ ਤੇਰੀ ਸੀਵਾਂ ।।*
..............................
*ਇਹੁ ਤਨੁ ਹੋਇਗੋ ਭਸਮ ਕੀ ਢੇਰੀ ।।*

ਇਨ੍ਹਾਂ ਪੰਕਤੀਆਂ ਵਿਚ ਕੇਵਲ ਮੌਤ ਦਾ ਭੈਅ ਅਤੇ ਦੁਨੀਆ ਦੀ ਨਾਸ਼ਮਾਨਤਾ ਦਾ ਜ਼ਿਕਰ ਹੀ ਨਹੀਂ ਕੀਤਾ ਸਗੋਂ ਥੋੜ ਚਿਰੀ ਜ਼ਿੰਦਗੀ ਦਾ ਅਹਿਸਾਸ ਕਰਾਕੇ ਮਨੁੱਖ ਨੂੰ ਨੇਕ ਰਾਹ ਤੇ ਤੁਰਨ ਦੀ ਪ੍ਰੇਰਨਾ ਕੀਤੀ ਹੈ। 'ਬੇਗਮਪੁਰਾ ਸਹਰ ਕੋ ਨਾਉ' ਸ਼ਬਦ ਵਿਚ ਵੀ ਉਨ੍ਹਾਂ ਅਜਿਹੇ ਸੰਸਾਰ ਦੀ ਕਲਪਨਾ ਕੀਤੀ ਹੈ ਜਿੱਥੇ ਦੁੱਖ-ਦਰਦ, ਖੌਫ਼ ਤੇ ਤਰਸ ਭਰਿਆ ਜੀਵਨ ਨਾ ਹੋਵੇ। ਸਭ ਦੇ ਹੱਕ ਬਰਾਬਰ ਹੋਣ। ਨਾ ਕੋਈ ਵੈਰੀ ਹੋਵੇ ਤੇ ਨਾ ਕੋਈ ਬੇਗਾਨਾ ਹੋਵੇ। ਜਿੱਥੇ ਦੋਮ-ਸੋਮ ਦਾ ਰੌੜ ਨਾ ਹੋਵੇ। ਜਿੱਥੇ ਸਭ ਲਈ ਖੁਸ਼ੀਆਂ ਖੇੜੇ ਹੋਣ। ਗੁਰੂ ਰਵਿਦਾਸ ਜੀ ਆਪਣੇ ਸੰਸੇ ਤੇ ਸੱਚ ਦਾ ਪ੍ਰਗਟਾ ਕਰਦੇ ਆਖਦੇ ਹਨ :

*ਮੇਰੀ ਸੰਗਤਿ ਪੋਚ ਸੋਚ ਦਿਨ ਰਾਤੀ ।।*
*ਮੇਰਾ ਕਰਮੁ ਕੁਟਿਲਤਾ ਜਨਮ ਕੁਭਾਤੀ ।੧।*
*ਰਾਮ ਗੁਸਈਆ ਜੀਅ ਕੇ ਜੀਵਨਾ*
*ਮੋਹਿ ਨਾ ਬਿਸਰਹੁ ਮੈਂ ਜਨ ਤੇਰਾ ।੧। ਰਹਾਉ*

ਇਹ ਵੈਰਾਗ ਮਈ ਅਵਸਥਾ, ਵੇਦਨਾ, ਤਮੰਨਾ ਅਤੇ ਸੰਜੀਦਗੀ ਗੁਰੂ ਭਗਤ ਜਾਂ ਸਾਧਕ ਦੀ ਸਾਧਨਾ ਦੀ ਸਿਖਰ ਹੁੰਦੀ ਹੈ। ਜਗਿਆਸੂ ਹਮੇਸ਼ਾਂ ਹੀ ਵਿਛੋੜੇ ਤੇ ਵਿਯੋਗ ਵਿੱਚ ਤੜਫਦਾ ਹੈ ਮੇਲ-ਮਿਲਾਪ ਲਈ ਅਰਜੋਈ ਕਰਦਾ ਹੈ। ਫਰਿਆਦ ਕਰਦਾ ਹੈ :

*ਮਾਧਉ ਸਤ ਸੰਗਤਿ ਸਰਨਿ ਤੁਮਾਰੀ ।।*
*ਹਮ ਅਉਗਨ ਤੁਮ ਉਪਕਾਰੀ ।।*

ਉਦਾਸੀ ਦੇ ਆਲਮ ਵਿਚ 'ਸਗਲ ਭਵਨ ਕੇ ਨਾਇਕਾ' ਨੂੰ 'ਇੱਕ ਛਿਨੁ ਦਰਸੁ ਦਿਖਾਇ ਜੀ' ਦੀ ਬੇਨਤੀ ਕੀਤੀ ਜਾਂਦੀ ਹੈ ਤੇ 'ਇਹ ਜਨਮ ਤੁਮਾਰੇ ਲੇਖੇ' ਲਾਉਣ ਦਾ ਇਕਰਾਰ ਕਰਦੇ ਹੋਏ ਗੁਰੂ ਰਵਿਦਾਸ ਜੀ ਆਖਦੇ ਹਨ :

*ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ ।।*
*ਮੈ ਤਉ ਮੋਲਿ ਮਹਗੀ ਲਈ ਜੀਅ ਸਟੈ ।।*
..............................
*ਕਹੈ ਰਵਿਦਾਸੁ ਇਕ ਬੇਨਤੀ ਹਰਿ ਸਿਉ*
*ਪੈਜ ਰਖਹੁ ਰਾਜਾ ਰਾਮ ਮੇਰੀ ।।*

ਪੈਜ ਰੱਖਣ ਦੇ ਨਾਲ ਹੀ ਆਪਣੇ ਅੰਤਹਿ ਕਰਨ ਦੀ ਆਵਾਜ਼ ਬੁਲੰਦ ਕਰਦਿਆਂ ਗੁਰੂ ਰਵਿਦਾਸ ਜੀ ਆਖਦੇ ਹਨ :

*ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ।।*
*ਜਿਉ ਜਾਨਹੁ ਤਿਉ ਕਰ ਗਤਿ ਮੇਰੀ ।।*

ਭਗਤ ਨਾਮਦੇਵ ਜੀ ਨੇ ਵੀ ਆਪਣੇ ਰਾਮਈਆ ਨੂੰ ਸੰਬੋਧਨ ਕੀਤਾ ਸੀ :

*ਮੋ ਕਉ ਤੂ ਨ ਬਿਸਾਰਿ ਤੂ ਨ ਬਿਸਾਰਿ ।।*
*ਤੂ ਨ ਬਿਸਾਰੇ ਰਾਮਈਆ ।।੧।।*

ਅਜਿਹੀ ਮਾਨਸਿਕਤਾ ਵਿੱਚ ਗੁਰੂ ਰਵਿਦਾਸ ਦੇ ਵਚਨ ਵੀ ਦੇਖਣਯੋਗ ਹਨ :

*ਰਾਮ ਗੁਸਈਆ ਜੀਅ ਕੇ ਜੀਵਨਾ ।।*
*ਮੋਹਿ ਨਾ ਬਿਸਾਰਹੁ ਮੈ ਜਨ ਤੇਰਾ ।।*

ਗੁਰੂ ਰਵਿਦਾਸ ਦੀ ਬਾਣੀ ਦੇ ਸਾਰੇ ਪ੍ਰਸੰਗ ਭਗਤ ਨਾਮਦੇਵ ਜੀ ਦੀ ਬਾਣੀ ਨਾਲ ਮੇਲ ਖਾਂਦੇ ਹਨ। ਸੱਚ ਇਹ ਹੈ ਕਿ ਗੁਰੂ ਰਵਿਦਾਸ ਜੀ ਦੀ ਬਾਣੀ ਸ਼ੇਖ ਫਰੀਦ, ਭਗਤ ਨਾਮਦੇਵ, ਭਗਤ ਕਬੀਰ ਤੇ ਗੁਰੂ ਸਾਹਿਬਾਨ ਦੇ ਵਿਚਾਰਾਂ ਅਤੇ ਵਿਚਾਰਧਾਰਾ ਦਾ ਸਮਰਥਨ ਕਰਦੀ ਹੋਈ ਆਪਣੇ ਆਪ ਵਿਚ ਮਨੁੱਖ ਮਾਤਰ ਲਈ ਉੱਤਮ ਸੰਦੇਸ਼ ਅਤੇ ਹਮੇਸ਼ਾਂ ਲਈ ਚਾਨਣ ਮੁਨਾਰਾ ਹੈ। ਗੁਰੂ ਰਵਿਦਾਸ ਜੀ ਭਗਤੀ ਲਹਿਰ ਦੇ ਨਿਰਗੁਣ ਧਾਰਾ ਦੇ ਭਗਤਾਂ ਵਿਚ ਸ਼੍ਰੋਮਣੀ ਭਗਤ ਸਨ, ਸੰਤ ਸਨ ਤੇ ਗੁਰੂ ਸਨ ਜਿਨ੍ਹਾਂ ਦੀ ਮਾਨਤਾ ਤੇ ਮਹਾਨਤਾ ਸਦਾ ਕਾਇਮ ਰਹੇਗੀ।

-0-

# ਗੁਰੂ ਰਵਿਦਾਸ ਜੀ ਦਾ ਮਾਨਵ ਦ੍ਰਿਸ਼ਟੀਕੋਣ

- ਪ੍ਰੋ. ਹਮਦਰਦਵੀਰ ਨੌਸ਼ਹਿਰਵੀ

ਗੁਰੂ ਰਵਿਦਾਸ 1377 ਈਸਵੀ ਵਿਚ, ਮਾਤਾ ਕਰਮੋਂ ਅਤੇ ਪਿਤਾ ਰਘੂ ਰਾਇ ਦੇ ਘਰ, ਬਨਾਰਸ ਵਿਖੇ ਪੈਦਾ ਹੋਏ। ਆਪਣੇ ਜਨਮ ਸਥਾਨ ਬਾਰੇ ਰਵਿਦਾਸ ਜੀ ਲਿਖਦੇ ਹਨ :

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸ ਦਾਸਾ।*

ਗੁਰੂ ਰਵਿਦਾਸ ਜੀ ਹੱਥੀਂ ਕਿਰਤ ਕਰਕੇ ਨਿਰਬਾਹ ਕਰਦੇ ਸਨ। ਜੁੱਤੀਆਂ ਸਿਊਣ ਦਾ ਕੰਮ ਕਰਦੇ ਸਨ। ਕਿਰਤ ਵਿਚ ਹੀ ਮਹਾਨਤਾ ਹੈ। ਗੁਰਬਾਣੀ ਵੀ ਸ਼ਾਹਦੀ ਭਰਤੀ ਹੈ। 'ਘਾਲਿ ਖਾਇ ਕਿਛੁ ਹਥਹੁ ਦੇਇ। ਨਾਨਕ ਰਾਹੁ ਪਛਾਣਹਿ ਸੇਇ।' ਰਵਿਦਾਸ ਜੀ ਆਪਣੇ ਕੰਮ ਕਾਰ ਬਾਰੇ ਦਸਦੇ ਹਨ :

*ਜਬ ਜਨਮੇਂ ਤੌਂ ਸ਼ੂਦਰ ਥੇ।*
*ਔਰ ਥੇ ਅਤਿ ਪਵਿਤ*
*ਵਰਣ, ਕਰਮ ਸੇ ਹੋਤ ਹੈ।*
*ਰਵਿਦਾਸ ਕਰੇ ਜੋ ਨਿਤ।*

ਜ਼ਾਤ ਪਾਤ ਵਰਣ ਆਪਣੇ ਆਪ ਵਿਚ ਨਿਰਾਰਥਕ ਹਨ। ਸਭ ਤੋਂ ਚੰਗੇ ਕਰਮ ਚੰਗੇ ਜਨਮ ਹੀ ਨਬੇੜਾ ਹੁੰਦਾ ਹੈ।

ਆਪਣੇ ਬਾਰੇ ਰਵਿਦਾਸ ਜੀ ਲਿਖਦੇ ਹਨ - ਉਹਨਾਂ ਦੀ ਜ਼ਾਤ ਡੰਗਰਾਂ ਦਾ ਚੰਮ ਲਾਹੁਣ ਵਾਲੇ ਦੀ ਸੀ। ਉਹ ਮਰੇ ਹੋਏ ਪਸ਼ੂ ਢੋਂਦੇ ਸਨ। ਖਲ ਲਾਹੁੰਦੇ ਸਨ - ਜੁੱਤੀਆਂ ਬਣਾਉਂਦੇ ਸਨ

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ।*

ਨੀਵੀਂ ਜ਼ਾਤ ਵਿਚ ਪੈਦਾ ਹੋਇਆ ਵਿਅਕਤੀ ਵੀ ਆਪਣੇ ਚੰਗੇ ਕੰਮ, ਹੱਕ ਸੱਚ ਦੀ ਕਮਾਈ ਕਰਕੇ ਉੱਤਮ ਪਦਵੀ ਗ੍ਰਹਿਣ ਕਰ ਸਕਦਾ ਹੈ :

*ਨੀਚ ਜਾਤਿ ਹਰਿ ਜਪਤਿਆ*
*ਉਤਮ ਪਦਵੀ ਪਾਇ॥*

..................

*ਰਵਿਦਾਸ ਹਮਾਰ ਉਮਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ॥*

ਗੁਰੂ ਰਵਿਦਾਸ ਜੀ ਇਕ ਥਾਂ ਹੋਰ ਲਿਖਦੇ ਹਨ -

*ਰਵਿਦਾਸ ਚਮਾਰ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ॥*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ॥*
*ਜ਼ਾਤ ਬੰਦੇ ਦੇ ਅੰਤ ਤਕ ਨਹੀਂ।*

ਨੀਵੀਂ ਜ਼ਾਤ ਉੱਚੀ ਜ਼ਾਤ ਦਾ ਰੁਤਬਾ ਪਾ ਸਕਦੀ ਹੈ। ਚਾਰ ਵਰਣ ਕੋਈ ਬੰਦਸ਼ ਨਹੀਂ ਬਣਦੇ। ਬੰਦੇ ਦੀ ਸੋਚਣੀ, ਕਥਨੀ ਤੇ ਕਰਨੀ ਦਰਿੜ ਸੱਚਵਾਦੀ ਤੇ ਸਰਵਵਾਦੀ ਹੋਵੇ। ਨੀਵੀਂ ਜ਼ਾਤ ਵਾਲੇ ਵਿਅਕਤੀ ਦੀ ਚੰਗੇ ਕੰਮਾਂ ਬਦਲੇ ਮਾਨਤਾ ਬਣ ਸਕਦੀ ਹੈ।

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸ ਦਾਸਾ॥*

ਕੱਟੜਵਾਦ ਨਹੀਂ, ਫਿਰਕੂਵਾਦ, ਨਿਜਵਾਦ ਨਹੀਂ। ਮਾਨਵ ਸਰਵ ਸਾਂਝਤਾ, ਸਰਵਚੇਤਨਾ ਜ਼ਰੂਰੀ ਹੈ। ਪ੍ਰਮਾਤਮਾ ਦੇ ਦਰਸ਼ਨ ਮਨੁੱਖ ਵਿੱਚ ਲਭਣੇ ਚਾਹੀਦੇ ਹਨ। ਰੱਬ ਨਾਲ ਬਰਾਬਰ ਦਾ ਸੰਵਾਦ ਰਚਾਉਣਾ ਚਾਹੀਦਾ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥*
*ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ*
*ਪਤਿਤ ਪਾਵਨ ਨਾਮ ਕੈਸੇ ਹੁੰਤਾ॥*

ਕਵਿਤਾ ਭਵਨ, ਮਾਛੀਵਾੜਾ ਰੋਡ, ਸਮਰਾਲਾ-141114

ਪ੍ਰਮਾਤਮਾ ਤੇ ਭਗਤ ਦੀ ਨੇੜਤਾ ਇਕ ਦੂਜੇ ਵਿਚ ਅਭੇਦ ਹੋ ਜਾਣਾ, ਇਕਸਾਰਤਾ, ਇਕਸੁਰਤਾ -

*ਜਉ ਤੁਮ ਗਿਰਵਰ ਤਉ ਹਮ ਮੋਰਾ॥*

*ਜਾਉ ਤੁਮ ਚੰਦ ਤਉ ਹਮ ਭਏ ਚਕੋਰਾ॥*

ਕੇਵਲ ਰਸਮੀ ਪੂਜਾ ਪਾਠ ਨਹੀਂ। ਵਿਖਾਵਾ ਨਹੀ, ਪਾਖੰਡ ਨਹੀਂ, ਕਰਮ ਕਾਂਡ ਨਹੀਂ, ਪ੍ਰਭੂ ਤੇ ਮਨੁੱਖ ਵਿਚ ਪ੍ਰੇਮਾ ਬੰਦਨ ਹੋਵੇ -

*ਜਉ ਹਮ ਬਾਧੇ ਮੋਹ ਫਾਸ*

*ਹਮ ਪ੍ਰੇਮ ਬੰਧਨਿ ਤੁਮ ਬਾਧੇ॥*

ਰਾਮ, ਰਹੀਮ, ਈਸਵਰ, ਅੱਲਾ, ਪ੍ਰਭੂ ਪ੍ਰਮਾਤਮਾ, ਦਰਸ਼ਨ ਕਰੀਮ, ਅਕਾਲਪੁਰਖ, ਵਾਹਿਗੁਰੂ ਹਰ ਦਾ ਹੈ। ਸਾਰਿਆਂ ਲਈ ਇਕ ਸਾਰ ਹੈ। ਸਾਂਝਾ ਹੈ। ਹਿੰਦੂ ਮੁਸਲਮਾਨ, ਸਿਖ, ਇਸਾਈ, ਬੋਧੀ, ਜੈਨੀ ਸਭ ਦਾ ਸਾਂਝਾ। ਜ਼ਾਤ ਪਾਤ ਨਹੀ ਹੈ। ਮੂਰਤੀ ਪੂਜਾ ਨਹੀਂ -

*ਰਾਜਾ ਰਾਮ ਕੀ ਸੇਵ ਨ ਕੀਨੀ*

*ਕਹਿ ਰਵਿਦਾਸ ਚਮਾਰਾ॥*

ਮਾਨਵ ਨਾਲ ਨੇੜਤਾ ਹੀ ਰੱਬ ਨਾਲ ਨੇੜਤਾ ਹੈ। ਜੀਵਨ ਵਿਚ ਜ਼ਿੰਦਗੀ ਦੇ ਸੰਘਰਸ਼ ਵਿਚ ਵਿਚਰੋ। ਤਿਆਗ ਨਹੀ ਗ੍ਰਿਹਿਸਥੀ ਜੀਵਨ ਅਪਣਾਓ। ਸੰਨਿਆਸ ਨਹੀਂ - ਜੀਵਨ ਸੰਘਰਸ਼। ਕਾਮ, ਕਰੋਧ, ਲੋਭ, ਹੰਕਾਰ ਨਹੀ। ਭੇਖ, ਸੰਵਾਗ, ਮੜੀ, ਮਸਾਣੀ, ਜੰਗਲੀ ਖੂਹੀਂ ਭਟਕਿਆਂ ਕੁਝ ਪਰਾਪਤ ਨਹੀ ਹੁੰਦਾ -

*ਬਾਹਰ ਖੋਜਤ ਕਿਆ ਕਰੇ,*

*ਘਟ ਭੀਤਰ ਕੀ ਖੋਜ*

*ਰਵਿਦਾਸ ਉਨਮਨੀ ਸਾਧਿ ਕੇ*

*ਦੇਖੁ ਪਿਆ ਕੇ ਓਜ।*

ਹਿੰਸਾ ਨਹੀਂ, ਖ਼ੂਨ ਖਰਾਬਾ ਨਹੀਂ। ਅਹਿੰਸਾ ਦਾ ਮਾਰਗ ਅਪਣਾਓ, ਦਇਆ, ਹਮਦਰਦੀ, ਪਰਉਪਕਾਰ, ਪਿਆਰ ਵਿਚ ਹੀ ਸੱਚ ਦੀ ਪਰਾਪਤੀ ਹੈ। ਜੀਵ ਹੱਤਿਆ ਵਰਜਿਤ ਹੈ -

*ਰਵਿਦਾਸ ਜੀਵਕੋ ਮਾਰਿ ਕਰ,*

*ਕੈਸੇ ਮਿਲਿਤ ਖੁਦਾਇ*

*ਪੀਰ ਪੈਗੰਬਰ ਔਲੀਆ,*

*ਕੋਊ ਨਾ ਕਾਈ ਸਮੁਝਾਇ।*

.................. .........

*ਸਭ ਮਾਹਿ ਏਕਊ ਆਤਮਾ*

*ਦੂਸਰਾ ਕੋਊ ਨਾਹਿੰ।*

ਆਪਣੇ ਅੰਦਰ ਦੂਜਿਆਂ ਦੇ ਦਰਦ ਲਈ ਥਾਂ ਲੱਭੋ -

*ਸੋ ਕਤ ਜਾਨੈ ਪੀਰ ਪਰਾਈ॥*

*ਜਾਕੈ ਅੰਤਰਿ ਦਰਦੁ ਨਾ ਪਾਈ।*

ਰਵਿਦਾਸ ਜੀ ਅਰਜ਼ੋਈ ਕਰਦੇ ਹਨ -

*ਰਾਮ ਗੁਸਾਈਆਂ ਜੀਅ ਕੇ ਜੀਵਨਾ*

*ਮੋਹਿ ਨਾ ਬਿਸਾਰਹੁ ਮੈ ਜਨੁ ਤੇਰਾ॥*

ਗੁਰੂ ਰਵਿਦਾਸ ਆਪਣੀ ਗੱਲ ਸਾਧਾਰਨ ਲੋਕਾਂ ਲਈ ਕਹੀ, ਸਾਧਾਰਨ ਭਾਸ਼ਾ ਵਿਚ ਕਹੀ। ਸਰਲ, ਸੁਭਾਵਕ, ਸਿੱਧੀ। ਜਨਤਾ ਦੀ ਭਾਸ਼ਾ ਵਿਚ ਆਪਣੀ ਗੱਲ ਸਮਝਾਈ। ਭਾਸ਼ਾ ਵਿਚ ਅਲੰਕਾਰਕ ਖੂਬੀ ਵੀ ਹੈ -

*ਪ੍ਰਭ ਜੀ ਤੁਮ ਦੀਪਕ ਹਮ ਬਾਤੀ*

*ਜਾ ਕੀ ਜੋਤਿ ਬਲੈ ਦਿਨ ਰਾਤੀ।*

*ਪ੍ਰਭ ਜੀ ਤੁਮ ਮੋਤੀ ਹਮ ਧਾਗਾ।*

*ਜੈਸੇ ਧਨਹਿ ਮਿਲਤ ਸੁਹਾਗਾ।*

*ਜੈਸੇ ਰੰਗ ਕਸੁੰਭ ਕਾ ਵੈਸੇ ਸੰਸਾਰਾ, ਮੇਰੇ ਰਮਈਏ*

*ਰੰਗ ਮਜੀਠ ਕਾ ਕਹੁ ਰਵਿਦਾਸ ਹਮਾਰਾ।*

ਗੁਰੂ ਰਵਿਦਾਸ ਵਿਚ ਧਾਰਮਕ ਸੰਕੀਰਣਤਾ ਨਹੀਂ ਸੀ। ਉਹਨਾਂ ਨੇ ਮਾਨਵ ਵਿਸ਼ਾਲ ਦ੍ਰਿਸ਼ਟੀ ਤੋਂ ਆਪਣੀ ਗੱਲ ਕਹੀ। ਰਵਿਦਾਸ ਜੀ ਨੇ ਸਰਵ ਸਾਂਝਤਾ ਦਾ ਪਰਚਾਰ ਕੀਤਾ -

*ਸਤਰੂ ਜਗ ਮੇ ਕੋਇ ਨਾਹਿੰ।*

*ਸਭ ਹੈ ਆਪਣੇ ਮੀਤ*

*ਰਵਿਦਾਸ ਸਬਨ ਸੇ ਰਾਖੀਏ।*

*ਨਿਜੁ ਕੁਟੰਬ ਸੀ ਪ੍ਰੀਤ।*

-0-

# ਮਾਨਵਤਾ ਦੀ ਭਲਾਈ ਦਾ ਸਰੋਵਰ : ਭਗਤ ਰਵਿਦਾਸ ਜੀ

- *ਹਰਭਜਨ ਨੀਰ*

ਮਾਨਵਤਾ ਦੇ ਉਸਰਈ ਅਤੇ ਮਹਾਨ ਭਗਤ ਰਵਿਦਾਸ ਜੀ ਦਾ ਨਾਂ ਪੰਜਾਬ ਅਤੇ ਭਾਰਤ ਦੇ ਸ਼ਰਧਾਲੂਆਂ ਲਈ ਇਕ ਸਤਿਕਾਰ ਯੋਗ ਨਾਂ ਹੈ। ਆਪ ਜੀ ਚੌਧਵੀਂ-ਪੰਦਰਵੀਂ ਸਦੀ ਦੇ ਸਿਰਕੱਢ ਭਗਤ ਅਤੇ ਕ੍ਰਾਂਤੀਕਾਰੀ ਵਿਚਾਰਵਾਨ ਹੋਏ ਹਨ ਜਿਨ੍ਹਾਂ ਨੇ ਅਤਿਅੰਤ ਸੀਮਤ ਸਾਧਨਾਂ ਨਾਲ ਆਪਣੇ ਆਲੇ-ਦੁਆਲੇ ਦੇ ਅਤਿ ਦਮ ਘੁੱਟਵੇਂ ਮਾਹੌਲ ਵਿਚ ਮਧਕਾਲੀ ਸ਼ਾਸ਼ਨ ਪ੍ਰਬੰਧ, ਸਮਾਜਿਕ ਤੇ ਰਾਜਸੀ ਵਿਵਸਥਾ ਨੂੰ ਬੇਮਿਸਾਲ ਹੌਸਲੇ, ਬੇਬਾਕੀ ਤੇ ਦਲੇਰੀ ਨਾਲ ਵੰਗਾਰਨ ਦੀ ਜੁਰਅਤ ਕੀਤੀ।

ਲੰਬੇ ਵਰ੍ਹਿਆਂ ਦੇ ਲੰਘ ਜਾਣ ਪਿੱਛੋਂ ਅੱਜ ਜਦ ਵੀ ਅਸੀਂ ਪਹੁੰਚੇ ਹੋਏ ਭਗਤ ਰਵਿਦਾਸ ਦਾ ਅਦਬ ਤੇ ਸਲੀਕੇ ਨਾਲ ਨਾਂਅ ਲੈਂਦੇ ਹਾਂ ਤਕ ਸਾਡਾ ਰੋਮ ਰੋਮ ਖੁਸ਼ ਹੋ ਜਾਂਦਾ ਹੈ ਕਿਉਂਕਿ ਭਟਕੀ ਤੇ ਪ੍ਰਵਾਨਿਤ ਅਕੀਦਿਆਂ ਤੋਂ ਥਿੜਕੀ ਮਾਨਵਤਾ ਦੀ ਭਲਾਈ ਲਈ ਆਪ ਜੀ ਨੇ ਆਪਣੇ ਵੇਲਿਆਂ ਵਿਚ ਅਭੁੱਲ ਇਤਿਹਾਸਕ ਕਾਰਜ ਅਣਥਕ ਮਿਹਨਤ ਕਰਦਿਆਂ ਕੀਤੇ ਜਿਨ੍ਹਾਂ ਦੀ ਮਹਿਕ ਤੇ ਆਬਰੂ ਅੱਜ ਵੀ ਤਾਰੀਖ਼ ਦੇ ਪੰਨਿਆਂ ਤੇ ਬਿਖਰੀ ਸਾਨੂੰ ਹਰ ਪੱਖੋਂ ਸੁਚੇਤ ਕਰਦੀ ਹੈ ਕਿ ਭਾਰਤ ਦੀ 'ਸੰਤ-ਪਰੰਪਰਾ' ਵਿਚ ਜਿਥੇ ਭਗਤ ਰਵਿਦਾਸ ਦੀ ਮਹੱਤਵਪੂਰਨ ਦੇਣ ਹੈ ਉਥੇ ਭਗਤ ਰਵਿਦਾਸ ਦੀ ਰਿਣੀ ਵੀ ਹੈ।

ਜਿਵੇਂ ਪਾਤੰਜਲੀ ਬਿਨਾਂ ਭਾਰਤ ਵਿਚ 'ਯੋਗ' ਦੀ ਸੰਭਾਵਨਾ ਨਹੀਂ ਸੀ, ਬੁੱਧ ਬਿਨਾਂ ਧਿਆਨ ਦੀ ਅਧਾਰਸ਼ਿਲਾ ਉੱਖੜ ਜਾਂਦੀ, ਕ੍ਰਿਸ਼ਨ ਬਿਨਾਂ 'ਪ੍ਰੇਮ ਦੇ ਇਜ਼ਹਾਰ' ਨੂੰ ਰਾਹ ਨਹੀਂ ਸੀ ਲੱਭਣਾ। ਉਸੇ ਤਰ੍ਹਾਂ ਭਗਤ ਰਵਿਦਾਸ ਤੋਂ ਬਿਨਾਂ 'ਪਰਮਸਤ' ਨੂੰ ਪਾਉਣ ਲਈ ਵਿਧੀਆਂ ਦੀ ਤਲਾਸ਼ ਸ਼ੁਰੂ ਹੋਈ, ਸਾਧ ਨਾਂ ਦੀ ਹਾਲਤ ਜੋ ਬਣੀ ਉਹ ਨਹੀਂ ਸੀ ਬਣ ਸਕਦੀ।

ਭਗਤ ਰਵਿਦਾਸ ਨੇ ਜਿੰਨਾਂ ਕੁਝ ਵੇਖਿਆ ਪਛਾਣਿਆ ਅਤੇ ਜਿੰਨੇ ਰਾਹ 'ਮਨੁੱਖਤਾ ਦੀ ਭਲਾਈ' ਲਈ ਤੇ ਅੰਤਰ ਇਹਨਾਂ ਨੇ ਲੱਭੇ। ਇਹ ਹੋਰ ਕਿਸੇ ਦੇ ਹਿੱਸੇ ਨਹੀਂ ਆਏ।

ਇੰਨੇ ਬੂਹੇ ਬਾਰੀਆਂ, ਅੰਤਰਤਮ ਜਾਣ ਲਈ ਇਹਨਾਂ ਨੇ ਖੋਲ੍ਹੇ ਕਿ ਵਿਦਵਾਨ ਲੋਕ, ਇਹਨਾਂ ਦੀ ਪ੍ਰਤਿਭਾ ਤੇ ਹੈਰਾਨ ਰਹਿ ਗਏ ਸਨ।

ਭਗਤ ਰਵਿਦਾਸ ਜੀ ਮਨੁੱਖ ਨੂੰ ਅੰਦਰ ਸੁੱਤੀ ਜਗਿਆਸਾ ਬਾਰੇ ਪ੍ਰੇਰਨਾ ਦਿੰਦੇ, ਇਸ ਤਰ੍ਹਾਂ ਰੂਚਿਤ ਕਰਦੇ ਦੱਸਦੇ ਹਨ ਕਿ ਜਿਸ ਤਰ੍ਹਾਂ ਬਾਲ ਘੋਰ ਹਨ੍ਹੇਰੇ ਵਿਚ ਆਪਣੀ ਮਾਂ ਦੀ ਨਿੱਘ ਭਰੀ ਛਾਤੀ ਲੱਭ ਲੈਂਦਾ ਹੈ। ਉਸੇ ਤਰ੍ਹਾਂ ਭੁੱਲੇ ਭਟਕੇ ਲੋਕ ਆਪਣੇ ਅੰਦਰਲੀ ਚੇਤਨਾ ਨਾਲ 'ਅੰਬਰੀ-ਪਿਤਾ' ਨੂੰ ਪਛਾਣ ਸਕਦੇ ਹਨ। ਉਸ ਦੀ ਰਜ਼ਾ ਵਿਚ ਰਹਿ ਕੇ ਅਨਮੋਲ ਜ਼ਿੰਦਗੀ ਦਾ ਅਨੰਦ ਲੈ ਸਕਦੇ ਹਨ। ਸਵਰਗੀ ਜੀਵਨ ਨੂੰ ਜਿਉਂ ਸਕਦੇ ਹਨ।

ਭਗਤ ਰਵਿਦਾਸ ਦਾ ਜਨਮ ਕਾਸ਼ੀ ਬਨਾਰਸ ਨੇੜੇ ਇਕ ਨਿੱਕੇ ਜਿਹੇ ਪਿੰਡ ਵਿਚ 1433 ਬਿਕਰਮੀ ਮੁਤਾਬਕ 377 ਈਸਵੀ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਸੰਤੋਖਦਾਸ ਅਤੇ ਮਾਤਾ ਦਾ ਨਾਂ ਕੌਸ ਦੇਵੀ ਸੀ। ਆਪ ਜੀ ਦੇ ਸ਼ੁਭ ਜਨਮ ਤੇ ਸਾਰਾ ਆਲਾ-ਦੁਆਲਾ ਕੌਲ ਕੌਲ ਹੋ ਗਿਆ ਸੀ। ਸੁੱਤੀ ਪਈ ਬੰਜਰ ਧਰਤੀ ਦੀ ਰੂਹ ਖੁਸ਼ਬੂ ਖੁਸ਼ਬੂ ਹੋ ਗਈ ਸੀ। ਧਰਤ ਅੰਬਰ ਖੀਵੇ ਹੋ ਗਏ। ਆਪ ਜੀ ਦੇ ਮਾਪਿਆਂ ਦੇ ਨਾਂਵਾਂ ਬਾਰੇ ਵਿਦਵਾਨਾਂ ਅਨੁਸਾਰ ਕੁਝ ਮਤ-ਭੇਦ ਹਨ। ਇਹਨਾਂ ਵਰਨਣ ਹੋਏ ਨਾਂਵਾਂ ਤੋਂ ਬਿਨਾਂ ਹਿੰਦੀ ਸਾਹਿਤ ਨਾਲ ਸਬੰਧ ਸਰੋਤਾਂ ਵਿਚ ਆਪ ਜੀ ਦੇ ਪਿਤਾ ਦਾ ਨਾਂ ਰਘੂ ਜੀ ਅਤੇ ਮਾਤਾ ਦਾ ਨਾਂ ਸੁਖਿਨੀਆ ਲਿਖਿਆ ਹੋਇਆ ਹੈ। ਆਪ ਜੀ ਭਗਤ ਕਬੀਰ ਦੇ ਸਮਕਾਲੀ ਸਨ। ਆਪ ਜੀ ਨੇ ਸਕੂਲੀ ਵਿੱਦਿਆ ਪ੍ਰਾਪਤ ਨਹੀਂ ਸੀ ਕੀਤੀ।

ਫਿਰ ਵੀ ਆਪ ਜੀ ਦਾ ਦਿਮਾਗ ਬੜਾ ਰੌਸ਼ਨ ਤੇ ਤੇਜ਼ ਪ੍ਰਤਾਪ ਵਾਲਾ ਸੀ।

ਉਸ ਵੇਲੇ ਦਾ ਇਤਿਹਾਸ ਰੂਹ-ਰੂਹਾਂ ਦੀ ਦੋਸਤੀ ਦਾ ਖਿੜੇ

ਨਿੱਘਾ ਆਲ੍ਹਣਾ, ਆਫ਼ੀਸਰ ਕਾਲੋਨੀ, ਪਟਿਆਲਾ

ਅੰਦਾਜ਼ ਪੰਧ ਮੁਕਾਉਂਦਾ ਅੱਜ ਵੀ 'ਸੱਚ ਦੇ ਨਿਰਗੁਨਿਆਂ' ਦੇ ਅਧਾਰ ਤੇ ਦੱਸ ਰਿਹਾ ਹੈ ਕਿ ਭਗਤ ਰਵਿਦਾਸ ਜੀ ਆਰੰਭ ਤੋਂ ਹੀ ਮਨੁੱਖੀ ਹਨੇਰਿਆਂ ਵਿਚ ਪ੍ਰਭੂ ਭਗਤੀ ਵਿਚ ਲੀਨ ਹੋ ਕੇ ਮਨੁੱਖਤਾ ਨੂੰ ਪ੍ਰਮਾਤਮਾ ਦੇ ਸਿਮਰਨ ਵੱਲ ਪ੍ਰੇਰਦੇ ਸਨ।

ਬਚਪਨ ਤੋਂ ਹੀ ਆਪ ਜੀ ਸੰਸਾਰੀ ਕਾਰਜਾਂ ਵੱਲ ਬਹੁਤ ਘੱਟ ਧਿਆਨ ਦਿੰਦੇ ਸਨ। ਹਰ ਵੇਲੇ ਲੋਕ ਸੇਵਾ ਵਿਚ ਤਤਪਰ ਰਹਿੰਦੇ ਸਨ। ਪਿਤਾ ਨੇ ਸਪੁੱਤਰ ਦੇ ਫਿਕਰਾਂ ਦੇ ਸਮੁੰਦਰ ਵਿਚ ਡੁੱਬਿਆਂ ਨੇ ਇਹਨਾਂ ਦਾ ਵਿਆਹ ਕਰਕੇ ਘਰ ਤੋਂ ਵੱਖ ਕਰ ਦਿੱਤਾ ਸੀ। ਇਹਨਾਂ ਦੇ ਪਿਤਾ ਜੀ ਦਾ ਵਿਚਾਰ ਸੀ ਤਾਂ ਕਿ ਇਹਨਾਂ ਦਾ ਅੰਦਰਲੇ ਜਗਤ ਪਸਾਰੇ ਵੱਲ ਧਿਆਨ ਘਟ ਜੁੜੇ।

ਪਰ ਆਪ ਜੀ ਦੇ ਮਨ ਤੇ ਘਰ ਦੇ ਮੋਹ ਟੁੱਟਣ ਦਾ ਕੋਈ ਵੀ ਅਸਰ ਨਹੀਂ ਸੀ ਹੋਇਆ। ਮਨ ਬੇਚੈਨ ਨਾ ਹੋਇਆ। ਸਗੋਂ ਅੰਤਰ-ਦ੍ਰਿਸ਼ਟੀ ਪ੍ਰਭੂ-ਭਗਤੀ ਵਿਚ ਵਧੇਰੇ ਲੀਨ ਰਹੀ। ਮਨ ਦੇ ਅੰਬਰੀ ਨੀਲੇ ਹਾਸੇ ਉਵੇਂ ਦੇ ਤਿਵੇਂ ਦਿਲ ਵਿਚ ਗੂੰਜਦੇ ਰਹੇ। ਵੇਲੇ ਦਾ ਸ਼ੁਕਰ ਵਕਤ ਦੀ ਮੇਹਰਬਾਨੀ !! ਸਮੇਂ ਦਾ ਧੰਨਵਾਦ !!! ਆਪ ਜੀ ! ਨੇ ਕੁੱਲੀ ਯਾਰ ਦੀ ਸਵਰਗ ਦਾ ਝੂਟਾ ਦੀਆਂ ਪ੍ਰਮੁੱਖ ਕਦਰਾਂ ਕੀਮਤਾਂ ਨੂੰ ਮੱਥੇ ਦਾ ਨਸੀਬ ਸਮਝਦਿਆਂ ਰੈਣ ਬਸੇਰੇ ਲਈ ਕੱਖ ਕਾਨ ਦੀ ਝੌਂਪੜੀ ਬਣਾ ਲਈ ਸੀ। ਇਸੇ ਕੁੱਲੀ ਦੀ ਸਿਰ ਤੇ ਹੋਈ ਛੱਤ, ਆਪ ਜੀ ਨੂੰ ਸ਼ਾਹੀ ਮਹੱਲਾਂ ਤੇ ਉਚੇ-ਮੰਦਰਾਂ ਤੋਂ ਵਧ ਸੁਖਦਾਇਕ ਲੱਗੀ।

ਇਸੇ ਕੁੱਲੀ ਦੀ ਦੀ ਸਵਰਗੀ ਅਵਸਥਾ ਵਿਚ ਰਹਿੰਦਿਆਂ ਆਪ ਜੀ ਨੇ ਰੁਜ਼ਗਾਰ ਤੋਰਨ ਲਈ ਆਪਣੇ ਵੱਡ-ਵਡੇਰਿਆਂ ਦਾ ਕਿੱਤਾ ਆਰੰਭ ਕਰ ਲਿਆ ਸੀ।

ਆਪ ਜੀ ! ਰੂਹ ਪਾ ਕੇ ਜੁੱਤੀਆਂ ਬਣਾਉਣ ਤੇ ਗੰਢਣ ਦਾ ਕੰਮ ਕਰਕੇ ਖੁਸ਼ ਰਹਿਣ ਲੱਗ ਪਏ ਸਨ। ਪਸ਼ੂਆਂ ਦੀ ਖੱਲ ਲਾਹਣ ਦੇ ਕੰਮ ਨੂੰ ਵੀ ਇਹਨਾਂ ਨੇ ਆਪਣਾ ਇਸ਼ਟ ਮੰਨਿਆ।

ਆਪ ਜੀ ਦੇ ਚਰਕਲਾਂ ਭਰੇ ਹੱਥ ਅਤੇ ਮੁਬਾਰਕ ਪੈਰ ਹਮੇਸ਼ਾਂ ਹੀ ਘਰ ਦੀ ਗਰੀਬੀ ਦੂਰ ਕਰਨ ਲਈ ਉਜਲੀ ਕਾਰ ਵਿਚ ਲੱਗੇ ਤਾਂ ਰਹਿੰਦੇ ਸਨ ਪਰ ਆਪ ਜੀ ਦੀ ਸੁਰਤੀ ਹਰ ਵੇਲੇ ਪ੍ਰਮਾਤਮਾ ਦੇ ਸਿਮਰਨ ਵਿਚ ਲੱਗੀ ਰਹਿੰਦੀ ਸੀ।

ਘਰ ਦੀ ਤੰਗੀ ਤੁਰਸ਼ੀ ਵੇਖਦਿਆਂ ਆਪ ਜੀ ਕਦੇ ਵੀ ਨਹੀਂ ਸਨ ਡੋਲੇ। ਸਗੋਂ ਮਨੁੱਖਤਾ ਦੇ ਮਹੁੱਬਤੀ ਬਣੇ ਸਾਧੂ ਸੰਤਾਂ, ਦੁਖੀਆਂ ਅਤੇ ਲੋੜਵੰਦਾਂ ਦੀ ਸੇਵਾ ਹੱਸ ਕੇ ਕਰਦੇ ਰਹਿੰਦੇ ਸਨ। ਆਪ ਹੱਥੀ ਕੀਤੇ ਸੇਵਾ ਕਾਰਜਾਂ ਨੂੰ ਹੀ ਆਪਣਾ ਵੱਡਾ ਤੇ ਸਫਲ ਫਰਜ਼ ਸਮਝਦੇ ਸਨ।

ਆਪ ਜੀ ਦੇ ਭਰ ਦਰਿਆਵਾ ਵਰਗੇ ਸੁਭਾਅ ਦੀ ਵੱਡੀ ਤੇ ਪ੍ਰਮੁੱਖ ਗੱਲ ਦੀ ਵਡਿਆਈ ਕੀ ਕਰੀਏ..... ? ਘਰ ਦੀ ਘੋਰ ਗਰੀਬੀ ਦੀਆਂ ਚੋਭਾਂ ਭਰੀਆਂ ਹਾਲਤਾਂ ਵਿਚ ਵੀ ਆਪ ਚੜ੍ਹਦੀ ਕਲਾ ਵਿਚ ਰਹਿੰਦੇ ਸਨ।

ਕਹਿੰਦੇ ਹਨ ਕਿ ਸੰਤ ਰਵਿਦਾਸ ਦੀ ਗੁਰਭਮਤਿ ਵੇਖ ਕੇ ਇਕ ਕੋਈ ਰੱਬ ਦੇ ਨਾਂ ਵਾਲਾ, ਉਹਨਾਂ ਨੂੰ ਪਾਰਸ ਦੇ ਗਿਆ ਕਿ ਇਸ ਤੋਂ ਸੋਨਾ ਬਣਾਕੇ ਘਰ ਦੀ ਹਾਲਤ ਚੰਗੀ ਬਣਾ ਲਵੇ। ਰਵਿਦਾਸ ਜੀ ਨੇ ਉਹ ਪੱਥਰ ਘਰ ਦੇ ਆਲੇ ਵਿਚ ਧਰ ਛੱਡਿਆ। ਚਿਰਾਂ ਪਿੱਛੋਂ ਉਹ ਹੀ ਬੰਦਾ ਜਦ ਪਰਤਿਆ ਤਾਂ ਭਗਤ ਮਹਾਰਾਜ ਦੇ ਘਰ ਦੀ ਉਹ ਹੀ ਹਾਲਤ ਵੇਖ ਕੇ, ਉਹ ਸੱਜਣ-ਪੁਰਸ਼ ਨੇ ਪੁੱਛਿਆ - ਭਗਤ ਜੀ ! ਪਾਰਸ ਕਿੱਥੇ ਗਿਆ.........?

ਪਹੁੰਚੇ ਭਗਤ ਰਵਿਦਾਸ ਜੀ ਕਹਿਣ ਲੱਗੇ - "ਉੱਥੇ ਹੀ ਆਲੇ ਵਿਚ ਪਿਆ ਹੈ, ਜਿਥੇ ਤੁਸੀਂ ਰੱਖ ਕੇ ਗਏ ਸੋ।" ਉਹ ਬੰਦਾ ਡਾਢਾ ਹੈਰਾਨ ਹੋਇਆ। ਸਹਿਜ ਹੁੰਦਿਆਂ, ਪ੍ਰਭੂ ਦੀ ਅਪਰ-ਅਪਾਰ ਲੀਲਾ ਨੂੰ ਪਹੁੰਚੇ ਰਵਿਦਾਸ ਹੋਰਾਂ ਮਸਤ ਹਾਲ ਕਿਹਾ। "ਰੱਬ ਮੇਰਾ ਪਾਰਸ ! ਉਹ ਹੀ ਮੇਰਾ ਕਾਮਧੇਨੂ !! ਉਹ ਹੀ ਮੇਰੀ ਚਿੰਤਾਮਣੀ !!!"

ਹਮਦਰਦ ਸੱਜਣ - ਪ੍ਰਭੂ ਦੀ ਮਹਾਨਤਾ ਨਾਲ ਭਰੇ ਰੱਸ ਭਿੰਨੜੇ ਬੋਲ ਸੁਣ ਕੇ ਗਦਗਦ ਹੋ ਗਿਆ ਸੀ। ਚੁਫੇਰੇ ਦੁੱਧੀਆ ਖੁਸ਼ੀ ਡੁਲਦੀ ਵੇਖ ਕੇ ਭਗਤ ਰਵਿਦਾਸ ਨੇ ਮਹਾਨ ਬੋਲ ਉਚਾਰੇ ਕਿ :

*"ਅੰਦਰ ਤੂੰ ਬਾਹਰ ਤੂੰ ਹੈ, ਰੋਮ ਰੋਮ ਵਿਚ ਤੂੰ*
*ਕਹੇ ਰਵਿਦਾਸ ਨਿਮਾਣਾ ਮੈਂ ਨਾ ਹੀ ਸਭ ਤੂੰ।"*

ਤਦ ਉਹ ਹਮਦਰਦ ਵਿਅਕਤੀ ਭਗਤ ਰਵਿਦਾਸ ਦੇ ਚਰਨਾ ਨੂੰ ਪ੍ਰੇਮ ਸ਼ਰਧਾ ਨਾਲ ਛੋਹਦਾਂ, ਉਹਨਾਂ ਦੇ ਮਨ ਦੀ ਵਿਸ਼ਾਲਤਾ ਦੇ ਗੁਣ ਗਾਉਂਦਾ ਆਪਣੇ ਰਾਹ ਵਾਪਸ ਪਰਤ ਗਿਆ ਸੀ।

ਉਸ ਵਕਤ ਦੇ ਵੇਲਿਆਂ ਦਾ ਇਤਿਹਾਸ ਜੇ ਅਸੀਂ ਸੰਵੇਦਨਸ਼ੀਲ ਰੂਹ ਪਾ ਕੇ ਵਾਚੀਏ ਤਾਂ ਸਹਿਜ ਹੀ ਜਾਣ ਜਾਵਾਂਗੇ ਕਿ ਭਗਤ

ਰਵਿਦਾਸ ਜੀ ! ਦਲਿਤ-ਚੇਤਨਾ ਦੇ ਪ੍ਰਸੰਗ ਵਿਚ ਬਹੁਤ ਹੀ ਮਹਾਨ ਸਨ। ਇਸ ਲਤੜੇ-ਮਧੋਲੇ ਵਰਗ ਦੀ ਆਪ ਜੀ ਬਹੁਤ ਸੇਵਾ ਕਰਕੇ ਖੁਸ਼ ਹੁੰਦੇ ਸਨ। ਵਾਰ ਵਾਰ ਇਸ ਅਣਗੌਲੇ ਵਰਗ ਦੇ ਲੋਕਾਂ ਨੂੰ [illegible] ਦੀ ਬਿਮਾਰੀ ਤੋਂ ਜਗਾਉਣ ਲਈ ਆਪ ਜੀ ਰੂਹਾਨੀ ਉਪਦੇਸ਼ ਦਿੰਦੇ ਰਹਿੰਦੇ ਸਨ। ਤਾਂ ਕਿ ਇਹ ਨੀਵੀਂ ਪੱਧਰ ਦੇ ਲੋਕ ਜਿਊਣਯੋਗ ਹੋ ਕੇ ਮੁੱਲਵਾਨ ਜੀਵਨ ਨੂੰ ਅੱਛੇ ਢੰਗ ਨਾਲ ਬਤੀਤ ਕਰ ਸਕਣ।

ਕਿਸਮਤ ਦੇ ਧਨੀ ਭਗਤ ਰਵਿਦਾਸ ਜੀ ! ਜਿਸ ਪਾਸੇ ਮੂੰਹ ਕਰਦੇ ਸਨ, ਕਿਸਮਤ ਬਾਹਵਾਂ ਪਸਾਰ ਕੇ ਅੱਗੇ ਵਧਦੀ ਸੀ।

ਇਹਨਾਂ ਦੇ ਵੇਲੇ ਦਾ ਸਮਾਜ ਧਰਮ ਚਿੰਤਨ, ਇਕ ਪਾਸੇ ਭੂਤ ਮੁੱਖੀ ਵਹਿਮਾਂ ਭਰਮਾਂ ਦਾ ਸ਼ਿਕਾਰ ਸੀ ਦੂਸਰੇ ਪਾਸੇ ਭਵਿੱਖ ਮੁੱਖੀ ਲਾਰੇ ਲੱਪੇ ਲਾਉਣ, ਕੂੜ ਦੇ ਪਸਾਰ ਤੋਂ ਇਲਾਵਾ ਕੁਝ ਵੀ ਨਹੀਂ ਸੀ।

ਜਿਸ ਕਰਕੇ ਅਧਿਆਤਮਕਵਾਦ ਦੀਆਂ ਕਦਰਾਂ ਕੀਮਤਾਂ ਪੂਰੀ ਤਰ੍ਹਾਂ ਖਰੋਤ ਗ੍ਰਸਤ ਸਨ। ਲੋਕ-ਮਾਨਸ ਜਗਿਆਸਾ ਵਿਚ ਪ੍ਰਭੂ ਭਗਤੀ ਨਹੀਂ ਸੀ। ਲੋਕ ਖੁਸ਼ਹਾਲ ਜੀਵਨ ਤੋਂ ਵਿਰਲੇ ਸਨ। ਹਰ ਪਾਸੇ ਹਾਏ ! ਬੂਹ !! ਹਾਹਾਕਾਰ !!! ਦਾ ਬੋਲ-ਬਾਲਾ ਸੀ। ਜਿਧਰ ਵੀ ਵੇਖੋ ਹਰ ਥਾਂ ਧਰਵਾਸ ਦੀ ਧਰਤੀ ਦਾ ਧੁਰਾ ਹਿਲਿਆ ਪਿਆ ਸੀ। ਲੋਕ ਸਿਮਰਤੀਆਂ ਵਿਚੋਂ ਅਧਿਆਤਮਕ ਜੀਵਨ 'ਦਰਿਆਵਾਂ ਦੇ ਸੁੱਕੇ ਰੇਤ' ਵਾਂਗ ਕਿਰ ਕਿਰ ਜਾ ਰਿਹਾ ਸੀ। ਪਛਤਾਵਾ ਹੀ ਪਛਤਾਵਾ ਅਨਮੋਲ ਜ਼ਿੰਦਗੀ ਦੀਆਂ ਕਦਰਾਂ-ਕੀਮਤਾਂ ਨੂੰ ਅੰਦਰੋਂ ਬਾਹਰੋਂ ਖੋਖਲਾ ਕਰ ਰਿਹਾ ਸੀ। ਜ਼ਾਤ-ਪਾਤ ਦਾ ਹਥੌੜਾ ਨੇਕ ਇਨਸਾਨਾਂ ਦੇ ਸਿਰ ਪਾੜ ਰਿਹਾ ਸੀ। ਲੋਕ ਨਸ਼ਿਆਂ ਦੇ ਦਰਿਆਵਾਂ ਵਿਚ ਤੈਰਦੇ ਆਪਣੀ ਸੰਸਕ੍ਰਿਤੀ ਦੀਆਂ ਮੁੱਲਵਾਨ ਕਦਰਾਂ-ਕੀਮਤਾਂ ਤੋਂ ਵਾਂਝੇ ਹੋ ਰਹੇ ਸਨ। ਆਪਣੇ ਅਮੀਰ ਵਿਰਸੇ ਦੀਆਂ 'ਮੂਲ-ਜੜ੍ਹਾਂ' ਨਾਲੋਂ ਟੁੱਟ ਰਹੇ ਸਨ। ਮਨੁੱਖ ਦਾ ਸੁਨਹਿਰੀ ਅਤੀਤ ਗੁਆਚ ਰਿਹਾ ਸੀ ਵਰਤਮਾਨ ਅੱਖਾਂ ਖੋਲ੍ਹ ਕੇ ਭਵਿੱਖ ਵੱਲ ਆਹੁਲ ਰਿਹਾ ਸੀ ਪਰ ਭਵਿੱਖ ਹੌਲ ਪਾਉਂਦੇ ਹਾਲਤਾਂ ਨੂੰ ਕੋਈ ਢੋਈ ਨਹੀਂ ਸੀ ਦੇ ਰਿਹਾ।

ਇਸ ਵਰਣਨ ਹੋਏ ਅਧਿਆਤਮ ਖੇਤਰ ਤੋਂ ਇਲਾਵਾ ਸਮਾਜਿਕ, ਆਰਥਿਕ ਅਤੇ ਰਾਜਨੀਤਕ ਖੇਤਰ ਵਿਚ ਵੀ ਮਾਨਵੀ ਜੀਵਨ ਅਸੰਤੁਲਤਾ ਤੋਂ ਉਖੜਿਆ ਹੋਇਆ ਸੀ। ਬੇਸੁਰੇ ਢੰਗਾਂ ਨਾਲ ਲਿਤਾੜਿਆ ਮਨੁੱਖ 'ਜੀਵਨ-ਰਾਹ' ਤਲਾਸ਼ ਰਿਹਾ ਸੀ।

ਬਹੁਤ ਵੱਡੀ ਤੇ ਅਣਹੋਣੀ ਗੱਲ ਇਹ ਸੀ ਕਿ ਉਸ ਵੇਲੇ ਦਲਿਤ ਵਰਗ ਦਾ ਜੀਵਨ ਮੌਤ ਨਾਲੋਂ ਵੀ ਭੈੜਾ ਸੀ ਜੋ ਜ਼ੁਲਮ ਤੇ ਸਿਤਮ ਦੇ ਪੁੜਾਂ ਵਿਚਕਾਰ ਪੀਸਿਆ ਜਾ ਰਿਹਾ ਸੀ।

ਇਸ ਦਾ ਪ੍ਰਮੁੱਖ ਤੇ ਵਿਸ਼ੇਸ਼ ਕਾਰਨ ਇਹ ਸੀ ਕਿ ਦੇਸ਼ ਦੀ ਵਾਗ-ਡੋਰ ਬਦੇਸ਼ੀ ਹਾਕਮਾਂ ਦੇ ਹੱਥਾਂ ਵਿਚ ਸੀ ਜੋ ਰਾਜਸੀ ਤਾਕਤ ਬੰਦੂਕ ਦੀ ਨਾਲੀ ਵਿਚੋਂ ਕੱਢਦੇ ਦੇਸ਼ ਦੀ ਧੰਨ-ਦੌਲਤ ਲੁੱਟ ਰਹੇ ਸਨ। ਦੂਸਰੇ ਪਾਸੇ ਤਲਵਾਰ ਦੀ ਤਾਕਤ ਨਾਲ ਇਸਲਾਮ ਫ਼ੈਲਾ ਰਹੇ ਸਨ। ਮਨ-ਮਾਨੀ ਕਰਦੇ ਦੇਸ਼ ਦੀ ਅਮੀਰ ਵਿਰਾਸਤ ਨੂੰ ਖਤਮ ਕਰਕੇ ਬਦੇਸ਼ੀ ਰਾਜ ਸੱਤਾ ਦੀਆਂ ਜੜ੍ਹਾਂ ਭਾਰਤ ਦੀ ਧਰਤੀ ਤੇ ਲਾਉਣ ਲਈ ਅਨ੍ਹੀਆਂ ਤਾਕਤਾਂ ਨਾਲ ਘੁੱਲਦੇ ਦੇਸ਼ ਨੂੰ ਹਰ ਪੱਖੋਂ ਤਬਾਹ ਕਰ ਰਹੇ ਸਨ।

ਦੂਸਰੇ ਪਾਸੇ ਦੇਸ਼ ਦੇ ਹਿੰਦੂ ਰਾਜੇ ਆਪਸੀ ਫੁੱਟ ਦਾ ਸ਼ਿਕਾਰ ਹੋਣ ਕਰਕੇ ਇਕ ਦੂਸਰੇ ਦੀਆਂ ਅਸਭਿਆ ਢੰਗ ਨਾਲ ਟੋਪੀਆਂ-ਧੋਤੀਆਂ ਖਿਚ ਕੇ ਬਦੇਸ਼ੀ ਹਕੂਮਤ ਦੀ ਸਰਦਾਰੀ ਪ੍ਰਵਾਨ ਕਰਕੇ ਬਦਲੇ ਵਿਚ ਅਯਾਸ਼ੀ ਭਰਿਆ ਜੀਵਨ ਬਤੀਤ ਕਰਨ ਲਈ ਦਲਿਤ ਵਰਗ ਦੀਆਂ ਹੱਡੀਆਂ ਚੂਸ ਰਹੇ ਸਨ।

ਵੱਡੀ ਫ਼ਿੱਟਕਾਰ ਪਾਉਂਦੀ ਦੁਸ਼ਟ ਸਮੇਂ ਦੇ ਮੂੰਹ ਤੇ ਥੂ ਕਰਦੀ ਗੱਲ ਇਹ ਸੀ ਕਿ 'ਕੌਮ ਦੇ ਹਾਕਮ ਤੇ ਪੁਜਾਰੀ' ਇਕ ਦੂਸਰੇ ਦੇ ਸਹਿਯੋਗੀ ਹੋ ਕੇ ਲਹੂ ਚੂਸਦੀਆਂ ਜੋਕਾਂ ਦਾ ਘਨੌਣਾ ਰੂਪ ਧਾਰ ਕੇ ਇਕ ਦੂਸਰੇ ਤੋਂ ਅੱਗੇ ਵੱਧ ਕੇ ਦੂਸਰੀ ਧਿਰ ਦਾ ਰਿਣ ਉਤਾਰ ਰਹੇ ਸਨ।

ਇਸੇ ਹੀ ਘੋਰ ਉਦਾਸੀ ਤੋਂ ਪਾਰ ਲੰਘਦਿਆਂ ਡਾ. ਈਸ਼ਵਰੀ ਪ੍ਰਸ਼ਾਦਿ ਜੀ ਲਿਖਦੇ ਹਨ :

*"ਸ਼ਾਸ਼ਕ ਕੇ ਰੂਪ ਮੇਂ,*
*ਸੀਜ਼ਰ ਪੋਪ ਦੋਨੋਂ ਇੱਕਤ੍ਰ ਹੋ ਗਏ ਥੇ।"*

ਕਿਆਮਤੀ ਵੇਲੇ ਦੇ ਲੋਕਾਂ ਨੂੰ ਵੇਖਦਿਆਂ ਭਗਤ ਰਵਿਦਾਸ ਕੂੜ-ਰਾਜਾ ਕੂੜ ਪ੍ਰਜਾਂ ਦੇ ਧੁੰਦ ਭਰੇ ਪਸਾਰ ਵਿਚ ਜਗਦੇ ਦੇਸੀ ਘਿਉ ਦੇ ਚਮਚੇ ਵਾਂਗ ਮਨੁੱਖਤਾ ਦੇ ਭਲੇ ਲਈ ਅੱਗੇ ਆਏ ਤੇ ਲੋਕ-ਸੇਵਾ

ਵਿਚ ਤਨੋ ਮਨੋ ਜੁੱਟ ਕੇ ਹਿੱਸਾ ਪਾਉਂਦੇ ਰਹੇ।

ਉਹਨਾਂ ਅਣਹੋਏ ਵੇਲਿਆਂ ਦਾ ਇਹ ਭਰਪੂਰ ਮਾਣ ਸੀ ਕਿ ਇਸ ਦੇ ਮਜ਼ਬੂਤ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਭਗਤ ਰਵਿਦਾਸ 'ਸਾਂਝੀਵਾਲਤਾ' ਲਈ ਵੱਡਾ ਸਹਾਰਾ ਬਣੇ। ਹਰ ਲੋੜਵੰਦ ਲਈ ਜਾਨ ਦੀ ਬਾਜ਼ੀ ਲਾਈ। ਜ਼ੁਲਮ ਤਸ਼ਦਦ ਨਾਲ ਟੱਕਰ ਲੈਂਦਿਆਂ 'ਸਦਭਾਵਨਾ ਭਰਪੂਰ ਇਤਿਹਾਸਕ' ਅਭੁੱਲ ਕਾਰਜ ਕੀਤੇ। ਔਖੇ ਵੇਲਿਆਂ ਵਿਚ ਹਰ ਗਰੀਬ-ਗੁਰਬੇ ਦੀ ਸੇਵਾ ਕੀਤੀ। ਭਗਤ ਰਵਿਦਾਸ ਜੀ ਨੇ ਗੰਧਲੇ ਵੇਲਿਆਂ ਦੀਆਂ ਤੈਹਾਂ ਫਰੋਲਦਿਆਂ ਆਖਿਆ, "ਰੋਟੀ ਜੀਵਨ ਲਈ ਹੈ ਜੀਵਨ ਲਈ ਰੋਟੀ ਨਹੀਂ।"

ਮਨੁੱਖ ਦਾ ਅਸਲੀ ਤੇ ਵੱਡਾ ਮਜ਼ਹਬ ਇਨਸਾਨੀਅਤ ਹੈ। ਆਪ ਜੀ ਦਸਦੇ ਹਨ ਕਿ 'ਧਰਮ ਇਹ ਨਹੀਂ ਪੁੱਛਦਾ ਕਿ ਪ੍ਰਮਾਤਮਾ ਹੈ ਜਾਂ ਨਹੀਂ! ਧਰਮ ਪੁੱਛਦਾ ਹੈ ਕਿ ਪ੍ਰਮਾਤਮਾ ਕੈਸੇ ਹੋਇਆ ਜਾ ਸਕਦਾ ਹੈ।' ਆਪ ਜੀ ਫਰਮਾਉਂਦੇ ਹਨ ਕਿ ਸਾਡੀ ਬਦਨਸੀਬੀ ਨਾਲ ਉਚੇ ਸੁੱਚੇ ਆਦਰਸ਼ ਲੋਕ ਸੇਵਾ ਹਿੱਤ ਕਾਰਜ, ਕਰੂਰ ਸਮੇਂ ਦੀਆਂ ਫੇਟਾਂ ਨਾਲ ਉਲਝ ਜਾਂਦੇ ਹਨ। ਨਿਰਾਸ਼ਤਾ ਪੈਦਾ ਹੋ ਜਾਂਦੀ ਹੈ। ਭਟਕਣਾ ਲੱਗ ਜਾਂਦੀ ਹੈ। ਉਦੋਂ ਮਨ ਦੀ ਟੁੱਟੀ ਅਵਸਥਾ ਨੂੰ ਭਰਨ ਲਈ ਅਸੀਂ ਪਹੁੰਚੇ ਸੰਤਾਂ, ਪੈਗੰਬਰਾਂ ਅਤੇ ਭਗਤਾਂ ਵੱਲ ਭੱਜਦੇ ਹਾਂ। ਨਾ-ਪ੍ਰਾਪਤੀ ਹੋਣ ਤੇ ਨਸ਼ਿਆਂ ਤੇ ਹੋਰ ਵਕਾਰਾਂ ਆਦਿ ਦੀ ਸ਼ਰਨ ਲੈਂਦੇ ਹਾਂ।

ਪਰ ਇਹਨਾਂ ਸਭ 'ਡੰਗ-ਟਪਾਊ ਸ਼ਰਨਾਂ' ਬਾਰੇ ਰਵਿਦਾਸ ਜੀ ਦੱਸਦੇ ਹਨ ਅਸਲ ਸ਼ਰਨ "ਸੱਚੇ ਗਿਆਨ" ਦੀ ਹੈ, ਉੱਚ ਕੋਟੀ ਦੇ ਫਲਸਫੇ ਦੀ ਹੈ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਦੀ ਹੈ। ਜਿਸ ਦਾ ਸਹਾਰਾ ਸਰਬਤ ਨੂੰ ਲੈਣਾ ਚਾਹੀਦਾ ਹੈ। ਭਰਮ ਭੁਲੇਖਿਆਂ ਦੀ ਦੁਨੀਆਂ ਤੋਂ ਮਨੁੱਖ ਨੂੰ ਦੂਰ ਰਹਿਣਾ ਚਾਹੀਦਾ ਹੈ।

ਭਗਤ ਰਵਿਦਾਸ ਪ੍ਰਭੂ ਭਗਤੀ ਬਾਰੇ ਦਸਦਿਆਂ ਬੜੀ ਸਿੱਖਿਆਦਾਇਕ ਪ੍ਰੇਰਨਾ ਦਿੰਦੇ ਭੁਲੇ ਭਟਕੇ ਵਿਅਕਤੀਆਂ ਨੂੰ ਬੜੇ ਹੀ ਪ੍ਰੇਮ-ਭਾਵ ਨਾਲ ਸਮਝਾਉਂਦੇ ਹਨ ਕਿ ਪ੍ਰਭੂ ਭਗਤੀ ਲਈ ਜੰਗਲਾਂ ਦੀ ਖਾਕ ਛਾਨਣ ਦੀ ਕੋਈ ਲੋੜ ਨਹੀਂ। ਇਕ ਗ੍ਰਹਿਸਥੀ ਨੂੰ ਆਪਣੀਆਂ ਘਰੇਲੂ ਜ਼ੁਮੇਵਾਰੀਆਂ ਨਿਭਾਉਂਦਿਆਂ ਹੀ ਪ੍ਰਭੂ-ਭਗਤੀ ਵਿਚ ਲੀਨ ਰਹਿਣਾ ਚਾਹੀਦਾ ਹੈ। ਮਨੁੱਖ ਦੇ ਹਿਰਦੇ ਵਿਚ ਹੀ ਪ੍ਰਭੂ ਦਾ ਵਾਸ ਹੈ। ਇਸ ਲਈ ਹਰ ਇਕ ਸੱਜਣ ਪੁਰਸ਼ ਨੂੰ ਚਾਹੀਦਾ ਹੈ ਕਿ ਉਹ ਲੋੜਵੰਦਾਂ ਦੀ ਸਹਾਇਤਾ ਕਰੇ।

ਆਪ ਜੀ 'ਘਰਤੀ ਗਾਈਏ - ਯੋਗ ਕਮਾਈਏ' ਦੀ ਧਾਰਨਾ ਨੂੰ ਮੁੱਖ ਰੱਖਦਿਆਂ, ਮਨੁੱਖਤਾ ਦਾ ਉਧਾਰ ਕਰਨ ਲਈ ਬਹੁਤ ਦੂਰ ਦੂਰ ਤੱਕ ਘੁੰਮੇ। ਮਨੁੱਖਤਾ ਦੇ ਕਲਿਆਣ ਲਈ ਆਪ ਮੁਲਤਾਨ, ਬਿੰਦਰਾਬਨ, ਪ੍ਰਯਾਗ ਅਤੇ ਮਥਰਾ ਆਦਿ ਥਾਵਾਂ ਤੇ ਗਏ। ਆਪ ਜੀ ਨੇ ਅਖੌਤੀ ਹੀਣ ਜ਼ਾਤ ਵਾਲੇ ਭਾਈਆਂ ਨੂੰ ਸੱਚੀ ਪ੍ਰੇਮ ਭਗਤੀ ਦੁਆਰਾ ਹੀਣਤਾ ਦੇ ਸੰਸਕਾਰਾਂ ਤੋਂ ਉਭਾਰਣ ਲਈ ਪ੍ਰੇਰਿਆ -

*ਜਾ ਕੀ ਛੋਤਿ ਜਗਤ ਕਉ ਲਾਗੈ*
*ਤਾ ਪਰ ਤੁਹੀਂ ਢਰੈ।।*
*ਨੀਚਹ ਊਚ ਕਰੈ ਮੇਰਾ ਗੋਬਿੰਦ*
*ਕਾਹੂ ਤੇ ਨ ਡਰੈ।।*

*(ਰਾਗ ਮਾਰੂ ਰਵਿਦਾਸ ਜੀ, ਪੰਨਾ-1106)*

ਇਸ ਤਰ੍ਹਾਂ ਹੀ ਗੈਰ ਵਰਤਾਰੇ ਨੂੰ ਸ੍ਰੀ ਸਤਿਆ ਕੇਤੂ ਵਿਦਿਆਲੰਕਾਰ ਸਮਝਾਉਂਦੇ ਮਾੜੀ ਸਥਿਤੀ ਬਾਰੇ ਚਾਨਣਾ ਪਾਉਂਦੇ ਹਨ।

"ਨਾਰੀਓਂ ਕੇ ਸਤ ਕੋ ਭ੍ਰਸ਼ਟ ਕਰਨਾ ਔਰ ਇਸਲਾਮ ਧਰਮ ਕੋ ਸਵੀਕਾਰ ਕਰਨੇ ਕੇ ਲੀਏ, ਵਿਸ਼ਵਾਸ ਕਰਨਾ, ਉਸ ਸਮੇਂ ਕਰੂਰ ਸਮਝੋ ਮੰਤ੍ਰੀਓਂ ਕਾ ਦੈਨਿਕ ਚਰ ਥਾਂ ਥਾਂ।"

ਇਸੇ ਭਾਵਨਾ ਤਹਿਤ ਭਗਤ ਰਵਿਦਾਸ ਜੀ ਫਰਮਾਉਂਦੇ ਹਨ :

*"ਮੇਰੀ ਜਾਤਿ ਕਮੀਨੀ, ਪਾਤਿ ਕਮੀਨੀ*
*ਓਛਾ ਜਨਮੁ ਹਮਾਰਾ।।*
*ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ।।"*

*(ਪੰਨਾ - 659)*

ਆਪ ਜੀ ਦੀ ਪ੍ਰਸਿੱਧੀ ਦੀ ਚਰਚਾ ਜਾਣਦਿਆਂ ਜੁਗੋ ਜੁਗ ਅਟਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 36 ਬਾਣੀਕਾਰਾਂ ਦੀ ਬਾਣੀ ਨਾਲ ਨੇਕ ਦਿਲ ਭਗਤ ਰਵਿਦਾਸ ਜੀ ਦੀ ਬਾਣੀ ਵੀ ਅੰਕਿਤ ਹੋਈ ਹੈ।

ਆਪ ਜੀ ਆਪਣੀ ਬਾਣੀ ਰਾਹੀ ਦੱਸਦੇ ਹਨ ਕਿ ਸੱਚੀ ਕਿਰਤ ਕਰਨਾ ਹੀ ਮਨੁੱਖ ਦਾ ਉੱਤਮ ਗੁਣ ਹੈ। ਆਪ ਜ਼ੋਰਦਾਰ ਪ੍ਰੇਰਨਾ ਦਿੰਦੇ ਦਸਦੇ ਹਨ ਕਿ ਨਾਮ ਜਪਣ ਤੋਂ ਬਿਨਾਂ ਕੋਈ ਵੀ ਮਨੁੱਖ ਪਵਿੱਤਰ ਨਹੀਂ ਹੋ ਸਕਦਾ ਚਾਹੇ ਉਹ ਕਿਸੇ ਵੀ 'ਕੁੱਲ' ਵਿਚ ਪੈਦਾ ਹੋਇਆ ਹੋਵੇ। ਇਸ ਕਰਕੇ ਹੀ ਤਾਂ ਆਖਦੇ ਹਨ -

*"ਬ੍ਰਹਮਨ ਬੈਸ ਸੂਦ ਅਰੁ ਖ੍ਯ੍ਤ੍ਰੀ*
*ਡੋਮ ਚੰਡਾਲ ਮਲੇਛ ਮਨ ਸੋਇ।।*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪਿ ਤਾਰਿ ਤਾਰੇ ਕੁਲ ਦੋਇ।।"*

*(ਪੰਨਾ-858)*

ਭਗਤ ਰਵਿਦਾਸ ਦੀ ਮਹਾਨਤਾ ਨੂੰ ਕੋਈ ਵੀ ਯੁੱਗ ਅੱਖੋਂ ਪਰੋਖੇ ਨਹੀਂ ਕਰ ਸਕਦਾ ਕਿਉਂਕਿ ਆਪ ਜੀ ਦੀ ਮਨੁੱਖੀ ਸੇਵਾ ਭਾਵਨਾ ਦੀ ਮਹਿਮਾ ਹੀ ਇਹੋ ਜਿਹੀ ਇਤਿਹਾਸਕ ਹੈ ਕਿ ਕਦੇ ਵੀ ਭੁਲਾਇਆ ਭੁੱਲ ਨਹੀਂ ਸਕਦੇ। ਗਮ ਤੇ ਪੀੜ ਦੇ ਕਾਲੇ ਅਥਰੂ ਕੇਰਦੇ ਅਜੋਕੇ ਯੁੱਗ ਦੇ ਕਵੀ ਵੀ ਪੀੜ ਪੀੜ ਹੋਏ - ਭਗਤ ਰਵਿਦਾਸ ਨੂੰ ਅਵਾਜ਼ਾਂ ਮਾਰਦੇ ਆਖਦੇ ਹਨ :

*"ਕੁਲੀਆਂ 'ਚ ਖੁਦ ਆਇਆ*
*ਤਾਰਨ ਗਰੀਬਾਂ ਤਾਈ*
*ਧੰਨ ਧੰਨ ਸਭ ਲੋਕੀ ਆਖਦੇ।*
*ਸਨੇਹੀ ਬਖਸ਼ੀ ਬਲਾ ਉਹ ਹੋ ਤੋਂ ਜਾਏ ਬਲਿਹਾਰੇ,*
*ਜਿਨੇ ਕਟ ਕੇ ਬੰਧਨ ਜਾਤ-ਪਾਤ ਦੇ*
*ਝੁਕਦੀ ਹੈ ਦੁਨੀਆ ਤਾਂ ਸੱਚੀ ਬਾਣੀ ਅੱਗੇ।*
*ਸ਼ਬਦ ਗੁਰੂ ਹੀ ਸੀਨਾ ਠਾਰਦਾ*
*ਰੱਬੀ ਨੂਰ ਚਾਨਣੇ ਖਿਲਾਰ ਦਾ।..."*

*(ਮਿਲਖਾ ਸਿੰਘ ਸਨੇਹੀ)*

ਸੋ ਅਸੀਂ ਮਾਨਵਤਾ ਦੇ ਮਹਾਨ ਸਰੋਵਰ ਭਗਤ ਰਵਿਦਾਸ ਜੀ ਨੂੰ ਕਦੇ ਵੀ ਭੁੱਲਾ ਨਾ ਸਕਾਂਗੇ। ਜਿਨ੍ਹਾਂ ਨੇ ਮਨੁੱਖਤਾ ਦੇ ਭਲੇ ਦਾ ਇਤਿਹਾਸ ਸਿਰਜਿਆ ਵੀ ਹੈ ਅਤੇ ਰੁਸ਼ਨਾਇਆ ਵੀ ਹੈ।

-0-

# ਗੁਰੂ ਰਵਿਦਾਸ ਜੀ

- ਬਲਵਿੰਦਰ ਕੌਰ *'ਕੰਗ'*

## ਗੀਤ

ਦੇਕੇ ਬਾਣੀ ਦਾ ਹਲੂਣਾ ਸੁੱਤੀ ਕੌਮ ਨੂੰ ਜਗਾ
ਗੁਰੂ ਰਵਿਦਾਸ ਫੇਰਾ ਇਕ ਵਾਰੀ ਪਾ।
ਆਣਕੇ ਤਾਂ ਵੇਖ ਲੈ ਗਰੀਬਾਂ ਦਾ ਕੀ ਹਾਲ ਏ।
ਰੱਜੇ ਹੋਏ ਕਰਦੇ ਕੰਗਾਲ ਨੂੰ ਬੇਹਾਲ ਏ।
ਬਾਬਾ ਮੁਕਤੀ ਦਾ ਰਸਤਾ ਵੀ ਆਣਕੇ ਵਿਖਾ।
..................

ਪੈ ਗਿਆ ਕੁਰਾਹੇ ਵੇਖੋ ਅੱਜ ਦਾ ਸਮਾਜ ਏ।
ਅੱਜ ਵੀ ਪਾਖੰਡੀਆਂ ਦਾ ਧਰਮ ਉਤੇ ਰਾਜ ਏ।
ਡੂੰਘੀ ਨੀਂਦ ਸੁੱਤੀ ਹੋਈ ਕੌਮ ਨੂੰ ਜਗਾ।
..................

ਝੌਂਪੜੀ ਦੇ ਵਿਚੋਂ ਜਿਵੇਂ ਸੂਰਜ ਕੋਈ ਚੜ੍ਹਿਆ।
ਧੰਨ ਰਵੀਦਾਸ ਲੋਕਾਂ ਨਾਮ ਤੇਰਬਾ ਪੜ੍ਹਿਆ।
ਬੈਠੇ ਲੋਕ ਗਿਆਨ ਤੇਰਾ ਮੂਲੋਂ ਹੀ ਭੁਲਾ।
..................

ਭੁਲ ਬੈਠੇ ਬੇਗਮਪੁਰੇ ਦਾ ਲੋਕੀ ਸ਼ਹਿਰ ਜੀ।
ਮਿਸ਼ਰੀ ਭੁਲੇਕੇ ਭੋਲੇ ਚੱਟੀ ਜਾਂਦੇ ਜ਼ਹਿਰ ਜੀ।
ਇਹ ਤਾਂ ਆਪਣੀ ਹੀ ਮੌਤ ਤਾਈ ਆਪ ਰਹੇ ਬੁਲਾ।
..................

ਜੋੜਿਆਂ ਦੇ ਨਾਲ ਤਕਦੀਰਾ ਪਿਆ ਗੰਢਦਾ।
ਦਰ [illegible]ਈਆਂ ਸੰਗਤਾ ਨੂੰ ਰਾਮ ਨਾਮ ਵੰਡਦਾ।
ਫੇਰ ਰੱਬੀ ਰੰਗ ਵਾਲਾ ਰਾਹ ਆਣਕੇ ਵਖਾ।
..................

ਤੇਰਾ ਟਕਾ ਪੰਡਤਾ ਨੇ ਗੰਗਾ ਨੂੰ ਚੜਾਇਆ ਸੀ।
ਖੁਸ਼ ਹੋਕੇ ਗੰਗਾ ਮਈਆ ਕੰਗਣ ਫੜਾਇਆ ਸੀ।
ਲਿਆ ਬੇਈ ਮਾਨ ਪੰਡਤਾਂ ਨੇ ਕੰਗਣ ਛੁਪਾ
..................

ਤੇਰੀ ਕੁੰਨ ਵਿਚੋਂ ਕੋਈ ਚਾਰ ਘੁਟਾਂ ਪੀ ਗਿਆ।
ਹੋ ਗਿਆ ਅਮਰ ਉਹ ਤਾਂ ਯੁੱਗਾਂ ਤਕ ਜੀ ਗਿਆ।
ਹੁਣ ਮੇਰੇ ਜਿਹੀ 'ਕੰਗ' ਨੂੰ ਚਰਨੀ ਲਗਾ।

ਪਿੰਡ ਤੇ ਡਾਕ: ਕੰਗ ਤਹਿ: ਜਿਲ੍ਹਾ ਖਡੂਰ ਸਾਹਿਬ

# ਗੁਰੂ ਰਵਿਦਾਸ ਬਾਣੀ ਵਿਚ ਸਮਾਜਿਕ ਚੇਤਨਾ

*- ਸਿਰੀ ਰਾਮ ਅਰਸ਼*

ਮੱਧਕਾਲ ਦੌਰਾਨ ਹਿੰਦੋਸਤਾਨ ਨੂੰ ਆਪਣੀ ਆਧਿਆਤਮਕ ਅਤੇ ਸਮਾਜਿਕ ਚੇਤਨਾ ਯੁਕਤ ਬਾਣੀ ਸੰਵੇਦਨਸ਼ੀਲ ਮਹਿਕ ਦੇ ਬੁੱਲਿਆਂ ਨਾਲ ਸ਼ਰਾਬੋਰ ਕਰਨ ਵਾਲੇ ਭਗਤੀ ਅੰਦੋਲਨ ਦੇ ਸ਼੍ਰੇਸ਼ਟ ਸੰਤ ਕਵੀਆਂ ਦੇ ਗਗਨ ਮੰਡਲ ਦੇ ਅਨੂਠੀ ਆਭਾ ਨਾਲ ਚਮਕਦੇ ਅਦਭੁਤ ਰਵੀ (ਸੂਰਜ) ਗੁਰੂ ਰਵਿਦਾਸ, ਅੱਜ ਤੋਂ ਲੱਗਭਗ 630 ਵਰ੍ਹੇ ਪਹਿਲਾਂ ਹਿੰਦੂ ਧਰਮ ਦੀ ਪੁਰਾਤਨ ਰਾਜਧਾਨੀ ਕਾਸ਼ੀ (ਬਨਾਰਸ) ਦੇ ਲਾਗੇ ਪਿੰਡ ਸਰ ਗੋਵਰਧਨਪੁਰ ਵਿਚ ਅਵਤ੍ਰਿਤ ਹੋਏ ਸਨ। ਉਹਨਾਂ ਦੇ ਪਿਤਾ ਸੰਤੋਖ ਇਕ ਮਾਹਰ ਕਾਰੀਗਰ ਸਨ। ਉਹਨਾਂ ਦੀ ਮਾਤਾ ਕਲਸੀ ਦੇਵੀ ਆਪਣੇ ਇਕਲੌਤੇ ਪੁੱਤਰ ਨੂੰ ਸੀਮਤ ਸਾਧਨਾ ਦੇ ਹੁੰਦਿਆਂ, ਹਰ ਤਰ੍ਹਾਂ ਦੀਆਂ ਸੁਖ-ਸੁਵਿਧਾਵਾਂ ਪ੍ਰਦਾਨ ਕਰਨਾ ਲੋਚਦੀ ਸੀ ਪਰ ਉਹ ਕਾਸ਼ੀ ਨਗਰ ਵਿਚ ਉਸ ਵਕਤ ਪ੍ਰਚਲਿਤ ਧਾਰਮਿਕ ਕਾਨੂੰਨਾ ਜਾਂ ਨਿਯਮਾਂ ਦੀ ਉਲੰਘਣਾ ਕਰਨ ਤੋਂ ਵੀ ਡਰਦੀ ਸੀ। ਬਚਪਨ ਤੋਂ ਹੀ ਰਵਿਦਾਸ ਬ੍ਰਹਮੰਡ ਦੇ ਸਿਰਜਣਹਾਰ, ਸਗਲ ਭਵਨ ਦੇ ਨਾਇਕ ਦੇ ਸਿਮਰਨ ਵਿਚ ਮਗਨ ਰਹਿੰਦੇ ਸਨ। ਕਾਸ਼ੀ ਦੀ ਬ੍ਰਾਹਮਣ ਪੰਚਾਇਤ, ਉਹਨਾਂ ਦੇ ਪ੍ਰਭੂ-ਚਿੰਤਨ ਦਾ ਵਿਰੋਧ ਕਰਦੀ ਰਹੀ ਪਰ ਬ੍ਰਾਹਮਣ ਪੰਚਾਇਤ ਦਾ ਹਰ ਇਕ ਵਾਰ ਨਿਰਾਰਥਕ ਸਿੱਧ ਹੁੰਦਾ ਸੀ। ਕਾਸ਼ੀ ਨਗਰ ਦੇ ਉੱਚਤਮ ਵਿਦਵਾਨਾਂ ਦੇ ਵਿਰੋਧ ਦਾ ਮੁੱਖ ਕਾਰਨ ਇਹ ਸੀ ਕਿ ਰਵਿਦਾਸ ਦਾ ਜਨਮ ਇਕ ਅਖੌਤੀ ਨੀਵੇਂ ਵਰਣ ਵਿਚ ਹੋਇਆ ਸੀ ਇਸ ਲਈ ਰਵਿਦਾਸ ਨੂੰ ਪ੍ਰਭੂ ਭਗਤੀ ਦਾ ਕੋਈ ਅਧਿਕਾਰ ਨਹੀਂ ਸੀ ਇਹ ਕੰਮ ਉਸ ਸਮੇਂ ਕੇਵਲ ਕੁਲੀਨ ਵਰਗ ਦੇ ਹਿੱਸੇ ਵਿਚ ਹੀ ਆਇਆ ਸੀ।

ਮੱਧਕਾਲ ਦੇ ਸਮਾਜਿਕ ਇਤਿਹਾਸ ਨੂੰ ਜੇ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਗੱਲ ਉੱਭਰ ਕੇ ਸਾਹਮਣੇ ਆਉਂਦੀ ਹੈ ਉਸ ਅਰਸੇ ਦੌਰਾਨ ਵੀ ਪੁਰਾਤਨ ਹਿੰਦੂ ਧਰਮ ਗ੍ਰੰਥਾਂ ਵਿਚ ਵਿਅਕਤ ਕੀਤੀ ਗਈ ਵਰਣ ਪ੍ਰਣਾਲੀ ਦੀ ਵੰਡ ਬਹੁਤ ਪੀਡੀ ਸੀ। ਭਾਵੇਂ ਹਿੰਦੂ ਸਮਾਜ ਬਾਹਰੋਂ ਆਏ ਹੋਏ ਹਮਲਾਵਰਾਂ ਦੇ ਅਤਿਆਚਾਰਾਂ ਦਾ ਸ਼ਿਕਾਰ ਸੀ ਪਰ ਉਹ ਸਮਾਜਿਕ ਹਾਸ਼ੀਏ ਤੋਂ ਬਾਹਰ ਸੁੱਟੇ ਗਏ ਨੀਵੇਂ ਵਰਗਾਂ ਦੇ ਲੋਕਾਂ ਨੂੰ ਘੋਰ ਤਸੀਹੇ ਦੇ ਕੇ ਆਪਣੀ ਨਮੋਸ਼ੀ ਨੂੰ ਦੂਰ ਕਰਨ ਦੇ ਪ੍ਰਯਤਨਾਂ ਵਿਚ ਰੁੱਝਿਆ ਹੋਇਆ ਸੀ ਸਮਾਜਿਕ ਵਿਡੰਬਣਾਂ ਤਾਂ ਇਹ ਹੈ ਕਿ ਨੀਵੇਂ ਵਰਗਾਂ ਦੇ ਇਹ ਉਹ ਲੋਕ ਸਨ ਜਿਨ੍ਹਾਂ ਨੇ ਆਪਣੀ ਪਰੰਪਰਾ ਵਿਚ ਰਹਿੰਦਿਆਂ ਹੋਇਆ ਅਨੇਕ ਲਾਲਚਾਂ ਨੂੰ ਠੁਕਰਾ ਕੇ ਆਪਣਾ ਪੈਦਾਇਸ਼ੀ ਧਰਮ ਬਦਲਣ ਤੋਂ ਸਾਫ ਇਨਕਾਰ ਕਰ ਦਿੱਤਾ ਸੀ। ਫਿਰ ਵੀ ਉਹ ਹਿੰਦੂ ਧਰਮ ਦਾ ਸਨਮਾਨਿਤ ਅੰਗ ਨਹੀਂ ਸਨ ਬਣ ਸਕੇ। ਬ੍ਰਾਹਮਣਵਾਦ ਨੇ ਉਹਨਾਂ ਨੂੰ ਆਪਣਾ ਅੰਗ ਸਵੀਕਾਰ ਹੀ ਨਹੀਂ ਕੀਤਾ ਸੀ। ਕਹਿੰਦੇ ਹਨ ਕਿ ਕਵੀਆਂ ਸਾਹਿਤਕਾਰਾਂ ਦੀਆਂ ਰਚਨਾਵਾਂ ਆਪਣੇ ਸਮੇਂ ਦੇ ਸੱਚ ਨੂੰ ਪ੍ਰਗਟਾਉਂਦੀਆਂ, ਅਜਿਹੀ ਆਰਸੀ ਹੁੰਦੀਆਂ ਹਨ ਜਿਸ ਦੇ ਸ਼ੀਸ਼ੇ ਵਿਚੋਂ ਅਸੀਂ ਉਸ ਦੌਰ ਦੇ ਸਮਾਜਿਕ ਰਾਜਨੀਤਿਕ, ਧਾਰਮਿਕ ਅਤੇ ਇਤਿਹਾਸਕ ਯਥਾਰਥ ਦੀਆਂ ਤਸਵੀਰਾਂ ਦੇਖ ਸਕਦੇ ਹਾਂ।

ਅਜਿਹੇ ਨੀਵੇਂ ਅਤੇ ਉੱਚਤਮ ਵਰਗਾਂ ਵਿਚ ਵੰਡੇ ਹੋਏ ਸਮਾਜ ਨੂੰ ਸੰਤ ਰਵਿਦਾਸ ਦੀ ਮੁਢਲੀ ਚੁਣੌਤੀ ਤਾਂ ਏਹੋ ਸੀ ਕਿ ਉਹਨਾਂ ਦਾ ਜਨਮ ਇਕ ਅਖੌਤੀ ਨੀਵੀਂ ਸ਼੍ਰੇਣੀ ਵਿਚ ਹੋਇਆ ਸੀ। ਇਸੇ ਕਾਰਨ ਉਹਨਾਂ ਨੂੰ ਪ੍ਰਭੂ ਭਗਤੀ ਤੋਂ ਰੋਕਣ ਲਈ ਕਈ ਸ਼ੜਯੰਤਰ ਰਚੇ ਗਏ ਸਨ। ਤਦੇ ਤਾਂ ਗੁਰੂ ਰਵਿਦਾਸ ਨੇ ਕੁਲੀਨ ਵਰਗ ਨੂੰ ਵੰਗਾਰਦੇ ਹੋਏ ਫਰਮਾਇਆ ਸੀ:

*ਬ੍ਰਹਮਨ ਬੈਸ ਸੂਦ ਅਰੁ ਖੵਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ॥*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ॥*

*(ਆਦਿ ਗ੍ਰੰਥ ਸਾਹਿਬ, ਪੰਨਾ-[illegible])*

ਗੁਰੂ ਰਵਿਦਾਸ ਕਿਸੇ ਸ਼ਕਤੀਸ਼ਾਲੀ ਵੰਸ਼ ਦੇ ਰਾਜਕੁਮਾਰ ਨਹੀਂ ਸਨ ਫਿਰ ਵੀ ਉਹਨਾਂ ਨੇ ਆਪਣੇ ਆਤਮ ਸਨਮਾਨ ਅਤੇ ਗੌਰਵ ਦਾ

204, ਸੈਕਟਰ-65, ਮੋਹਾਲੀ-160062

ਇਨਕਾਰ ਕਦੇ ਵੀ ਨਹੀਂ ਸੀ ਕੀਤਾ। ਸਗੋਂ ਉਹ ਤਾਂ ਆਪਣੀ ਬਾਣੀ ਵਿਚ ਥਾਂ ਥਾਂ ਤੇ ਅਤਿ ਪ੍ਰਤਿਸ਼ਠਾ ਅਤੇ ਮਾਣ ਨਾਲ ਆਪਣੀ ਜਾਤ, ਵਰਣ ਜਾਂ ਕਿੱਤੇ ਦਾ ਉਲੇਖ ਕਰਦੇ ਹਨ। ਇੰਜ ਕਥਨ ਕਰਕੇ ਉਹਨਾਂ ਨੇ ਕੁਲੀਨ ਵਰਗ ਦੇ ਆਗੂਆਂ ਨੂੰ ਚਿਤਾਰ ਦਿੱਤਾ ਸੀ ਕਿ ਜਿਸ ਵਰਣ ਨੂੰ ਉਹ ਨੀਵਾਂ ਕਹਿੰਦੇ ਹਨ ਉਹਨਾਂ ਦੇ ਧਰਮ ਗ੍ਰੰਥ ਨੀਚ ਦਰਸਾਉਂਦੇ ਹਨ ਉਸ ਅਖੌਤੀ ਨੀਵੀਂ ਕੁਲ ਵਿਚ ਜਨਮ ਲੈ ਕੇ ਉਹ ਆਪਣੇ ਆਪ ਨੂੰ ਭਾਗਸ਼ਾਲੀ ਸਮਝਦੇ ਹਨ ਇਸ ਤਰ੍ਹਾਂ ਉਹਨਾਂ ਨੇ ਅਖੌਤੀ ਨੀਵੇਂ ਵਰਣਾਂ ਵਿਚ ਜਨਮੇ ਲੋਕਾਂ ਨੂੰ ਹੀਣ ਭਾਵਨਾ ਨੂੰ ਆਪਣੀਆਂ ਸੋਚਾਂ ਵਿਚੋਂ ਵਗਾਹ ਕੇ ਦੂਰ ਸੁੱਟਣ ਦੀ ਪ੍ਰੇਰਨਾ ਦਿੱਤੀ ਹੈ। ਜਿਸ ਹਰੀ ਗੋਬਿੰਦ ਦੀ ਪੂਜਾ ਕਰਨ ਤੋਂ ਬ੍ਰਾਹਮਣ ਵਰਗ ਦੇ ਲੋਕ, ਸੰਤ ਰਵਿਦਾਸ ਨੂੰ ਵਰਜਦੇ ਸਨ ਉਸ ਓਂਕਾਰ ਦੀ ਅਸੀਮ ਸ਼ਕਤੀ ਦਾ ਪ੍ਰਗਟਾ ਰਵਿਦਾਸ ਜੀ ਇਹਨਾਂ ਸ਼ਬਦਾਂ ਰਾਹੀਂ ਕਰਦੇ ਹਨ :

*ਨੀਚਹ ਊਚ ਕਰੈ ਮੇਰਾ ਗੋਬਿੰਦ*

*ਕਾਹੂ ਤੇ ਨ ਡਰੈ।*

*(ਆਦਿ ਗ੍ਰੰਥ ਸਾਹਿਬ, ਪੰਨਾ-1106)*

ਸੰਤ ਰਵਿਦਾਸ ਨੇ ਮੱਧਕਾਲ ਦੇ ਅੰਡਬਰਾਂ ਵਿਚ ਲਿਪਤ ਹੋਏ ਸਵਰਨ ਸਮਾਜ ਦਾ ਸਵੈ ਭਰੋਸੇ ਅਤੇ ਵਿਸ਼ਵਾਸ ਨਾਲ ਮੁਕਾਬਲਾ ਕੀਤਾ ਸੀ।

ਸੰਤ ਰਵਿਦਾਸ ਨੇ ਆਪਣੇ ਵਿਰੋਧ ਵਿਚ ਡਟੇ ਹੋਏ ਸਮਾਜ ਨੂੰ ਇਹ ਗੱਲ ਚੰਗੀ ਤਰ੍ਹਾਂ ਯਾਦ ਕਰਵਾ ਦਿੱਤੀ ਸੀ ਕਿ ਕੇਵਲ ਕਿਸੇ ਵਰਣ ਵਿਚ ਜਨਮ ਲੈਣ ਕਾਰਨ ਹੋਈ ਵਿਅਕਤੀ ਉੱਚਾ ਜਾ ਨੀਵਾਂ ਨਹੀਂ ਬਣ ਜਾਂਦਾ ਬਲਕਿ ਉਸ ਵਲੋਂ ਸ੍ਰਿਸ਼ਟੀ ਉਪਰ ਕੀਤੇ ਗਏ ਕਰਮਾਂ ਅਨੁਸਾਰ ਉਸ ਦਾ ਚੰਗਾ ਮੰਦਾ ਦਰਜਾ ਨਿਰਧਾਰਤ ਹੁੰਦਾ ਹੈ। ਆਦਿ ਜੁਗਾਦ ਵਿਚ ਜਿਹੜਾ ਕਥਨ ਸੀ ਉਹ ਮਧਕਾਲ ਦੇ ਜੁਗ ਵਿਚ ਵੀ ਸੱਚ ਹੀ ਰਹਿਣਾ ਸੀ। ਗੁਰੂ ਰਵਿਦਾਸ ਦੀ ਬਾਣੀ ਉਸੇ ਸੱਚ ਤੇ ਅਧਾਰਿਤ ਸੀ ਇਸ ਕਾਰਨ ਵਿਰੋਧੀ ਧੜੇ ਕੋਲ ਉਹਨਾਂ ਨੂੰ ਸੁਣਨ ਅਤੇ ਸਤਿਕਾਰਨ ਦੇ ਇਲਾਵਾ ਹੋਰ ਕੋਈ ਚਾਰਾ ਨਹੀਂ ਰਹਿ ਗਿਆ ਸੀ ਉਸ ਬ੍ਰਾਹਮਣ ਸਮਾਜ ਦੇ ਜਿਹੜੇ ਪ੍ਰਧਾਨ ਜਾਂ ਪਰਮ ਸਤਿਕਾਰ ਯੋਗ ਆਗੂ ਸਨ ਉਹ ਸੰਤ ਰਵਿਦਾਸ ਜੀ ਨੂੰ ਆਪਣਾ ਗੁਰੂ ਧਾਰਨ ਕਰਕੇ ਉਹਨਾਂ ਨੂੰ ਡੰਡੌਤ ਨਮਸਕਾਰਾਂ ਕਰਨ ਲੱਗ ਪਏ ਸਨ। ਇਹ ਦ੍ਰਿਸ਼ਟਾਂਤ ਰਵਿਦਾਸ ਬਾਣੀ ਵਿਚ ਦਰਜ ਹਨ।

*ਏਕੈ ਮਾਟੀ ਦੇ ਸਭੀ ਭਾਂਡੇ,*

*ਸਭ ਕਾ ਏਕੋ ਸਿਰਜਨਹਾਰ॥*

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*

*ਨਿਤਹਿ ਬਾਨਾਰਸੀ ਆਸ ਪਾਸਾ॥*

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*

*ਤੇਰੇ ਨਾਮਿ ਸਰਣਾਇ ਰਵਿਦਾਸ ਦਾਸਾ॥*

*(ਆਦਿ ਗ੍ਰੰਥ, ਪੰਨਾ-1293)*

ਇੰਜ ਰਵਿਦਾਸ ਜੀ ਨੇ ਆਪਣੀ ਵਿਮਲ ਬਾਣੀ ਰਾਹੀਂ ਸਮਾਜ ਵਿਚ ਚੇਤਨਾ ਲਿਆਂਦੀ ਜਿਸਦੇ ਫਲਸਰੂਪ ਜਿਹੜੇ ਸ੍ਰੇਸ਼ਟ ਵਿਦਵਾਨ ਉਹਨਾਂ ਦੀ ਵਿਰੋਧਤਾ ਕਰਦੇ ਸਨ ਉਹ ਸਭ ਵਿਰੋਧਤਾ ਤਜ ਕੇ ਗੁਰੂ ਰਵਿਦਾਸ ਦੇ ਚਰਨਾ ਵਿਚ ਹਾਜ਼ਰ ਹੋ ਗਏ ਸਨ।

ਹਿੰਦੂ ਧਰਮ ਦੇ ਨਾਂ ਤੇ ਕੋਈ ਆਡੰਬਰ, ਅੰਧ ਵਿਸ਼ਵਾਸ ਅਤੇ ਕੁਰੀਤੀਆਂ ਨੇ ਸਮੁੱਚੇ ਸਮਾਜ ਨੂੰ ਜਕੜ ਰਖਿਆ ਸੀ। ਇਹਨਾਂ ਕਰਮ ਕਾਂਡਾਂ ਅਤੇ ਸੰਕਰੀਣ ਦ੍ਰਿਸ਼ਟੀਕੋਣ ਕਰਕੇ ਸਮਾਜ ਅਧੋਗਤੀ ਦਾ ਸ਼ਿਕਾਰ ਹੋ ਚੁੱਕਿਆ ਸੀ। ਗੁਰੂ ਰਵਿਦਾਸ ਜੀ ਨੇ ਭਗਤੀ ਅੰਦੋਲਨ ਦੇ ਹੋਰ ਕਵੀਆਂ ਨਾਲ ਮਿਲ ਕੇ ਇਸ ਧਾਰਮਿਕਤਾ ਦੇ ਅੰਧਕਾਲ ਨੂੰ ਚਾਨਣ ਨਾਲ ਲਿੰਬੇ ਹੋਏ ਨੂਰੀ ਕਾਲ ਵਿਚ ਬਦਲਣ ਹਿੱਤ, ਬਾਣੀ ਰਾਹੀਂ ਸਫਲ ਪ੍ਰਜਤਨ ਕੀਤੇ ਸਨ। ਉਹਨਾਂ ਨੇ ਵੱਖ-ਵੱਖ ਧਰਮਾਂ ਦੇ ਨਾਲ ਜੁੜੇ ਹੋਏ ਲੋਕਾਂ ਨੂੰ ਇਸ ਯਥਾਰਥ ਤੋਂ ਜਾਣੂ ਕਰਾਇਆ।

*ਸਰਬੈ ਏਕੁ ਅਨੇਕ ਹੋਏ ਬਿਸਥਰਿਓ*

*(ਆਦਿ ਗ੍ਰੰਥ, ਪੰਨਾ-1293)*

ਇਕੋ ਪ੍ਰਮਾਤਮਾ ਸਿਰਜਣਹਾਰ ਅਨੇਕ ਰੂਪਾਂ ਵਿਚ ਚਹੁੰ ਪਾਸੀਂ ਵਿਸਤਰਿਤ ਹੈ ਪਸਰਿਆ ਹੋਇਆ ਹੈ। ਵਿਆਪਕ ਹੈ।

ਦੋ ਸਭਿਅਤਾਵਾਂ ਦੇ ਟਕਰਾਅ ਕਾਰਨ ਹਿੰਦੂ ਮੰਦਰਾਂ ਦੀਆਂ ਪੂਜਾ ਵਿਧੀਆਂ ਵਿਚ ਵੀ ਜਟਿਲਤਾ ਆ ਗਈ ਸੀ। ਉਹਨਾਂ ਪੂਜਾ ਵਿਧੀਆ ਉੱਪਰ ਵੀ ਰਵਿਦਾਸ ਜੀ ਨੇ ਤੀਖਣ ਏਤਰਾਜ਼ ਪ੍ਰਗਟਾਏ ਸਨ। ਉਹਨਾਂ ਨੇ ਅਨੇਕਾਂ ਪ੍ਰਕਾਰ ਦੇ ਵਿਖਾਵਿਆਂ ਅਤੇ ਅਡੰਬਰਾਂ ਦਾ

ਵਿਰੋਧ ਕਰਦੇ ਹੋਏ ਪੁਜਾਰੀਆਂ ਨੂੰ ਸੁਚੇਤ ਕੀਤਾ ਕਿ ਉਹ ਜਿਸ ਦੁੱਧ ਦਾ ਪ੍ਰਯੋਗ ਆਪਣੇ ਭਗਵਾਨ ਦੀ ਪੂਜਾ ਅਰਚਨਾ ਲਈ ਕਰਦੇ ਹਨ ਉਸ ਦੁੱਧ ਨੂੰ ਤਾਂ ਪਹਿਲਾਂ ਹੀ ਥੱਛੜੇ ਨੇ ਥਣਾਂ ਨੂੰ ਚੁੰਘਦੇ ਹੋਏ ਜੂਠਾ ਕੀਤਾ ਹੋਇਆ ਹੈ। ਇਸੇ ਤਰ੍ਹਾਂ ਗੰਗਾ ਜਲ ਮਛਲੀਆਂ ਨੇ, ਫੁੱਲ ਪੁਸ਼ਪ ਭੌਰਿਆਂ ਨੇ ਜੂਠੇ ਕਰਕੇ ਉਹਨਾਂ ਦੀ ਸਵੱਛਤਾ ਵਿਗਾੜ ਦਿੱਤੀ ਹੈ। ਅਜਿਹੀਆਂ ਅਪਵਿੱਤਰ ਵਸਤਾਂ, ਪਵਿੱਤਰ ਸਿਰਜਣਹਾਰ ਨੂੰ ਕਿਵੇਂ ਅਰਪਿਤ ਕੀਤੀਆਂ ਜਾ ਸਕਦੀਆਂ ਹਨ।

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*

*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥*

*(ਆਦਿ ਗ੍ਰੰਥ, ਪੰਨਾ-525)*

ਇਸ ਤਰ੍ਹਾਂ ਗੁਰੂ ਰਵਿਦਾਸ ਨੇ ਪੁਜਾਰੀ ਵਰਗ ਨੂੰ ਸੁਚੇਤ ਕੀਤਾ ਹੈ ਅਤੇ ਉਹਨਾਂ ਵਿਚ ਨਵੀਂ ਚੇਤਨਾ ਜਗਾਉਣ ਦੀ ਕੋਸ਼ਿਸ਼ ਕੀਤੀ ਹੈ ਕਿ ਪ੍ਰਭੂ ਦੀ ਪੂਜਾ ਕਰਨ ਲਈ ਅਜਿਹੇ ਅੰਡਬਰਾਂ ਵਿਖਾਵਿਆਂ ਦੀ ਲੋੜ ਨਹੀਂ ਹੈ। ਸ਼ੁੱਧ ਹਿਰਦੇ ਨਾਲ ਕੀਤਾ ਜਾਪ ਹੀ ਪ੍ਰਭੂ ਨੂੰ ਸਵੀਕਾਰ ਹੁੰਦਾ ਹੈ। ਤਦੇ ਤਾਂ ਗੁਰੂ ਰਵਿਦਾਸ ਜੀ ਉਸ ਅਕਾਲ ਪੁਰਖ ਪ੍ਰਮਾਤਮਾ ਦਾ ਨਾਮੁ ਜਪਣ ਉੱਪਰ ਜ਼ੋਰ ਦਿੰਦਿਆਂ ਇਹ ਭੁਲੇਖਾ ਵੀ ਰਿਸ਼ੀ ਵੇਦ ਵਿਆਸ ਦੀ ਖੋਜ ਅਨੁਸਾਰ ਪੁਜਾਰੀ ਵਰਗ ਅਤੇ ਲੋਕਾਂ ਦੇ ਮਨਾਂ ਵਿਚੋਂ ਦੂਰ ਕਰਦੇ ਹਨ। ਵੇਦ ਗ੍ਰੰਥਾਂ ਦਾ ਨਿਰੰਤਰ ਪਾਠ ਕਰਨ ਨਾਲੋਂ ਪ੍ਰਭੂ ਦੀ ਨਾਮ ਦਾ ਸਿਮਰਨ ਸ੍ਰੇਸ਼ਟ ਹੈ।

*ਨਾਨਾ ਖਿਆਨ ਪੁਰਾਨ ਬੇਦ ਬਿਧਿ*

*ਚਉਤੀਸ ਅਖਰ ਮਾਂਹੀ॥*

*ਬਿਆਸ ਬਿਚਾਰਿ ਕਹਿਓ ਪਰਮਾਰਥੁ*

*ਰਾਮ ਨਾਮ ਸਰਿ ਨਾਹੀ॥*

*(ਆਦਿ ਗ੍ਰੰਥ, ਪੰਨਾ-658)*

ਗੁਰੂ ਰਵਿਦਾਸ ਜੀ ਦੀ ਰਾਗੁ ਧਨਾਸਰੀ ਵਿਚ ਉਸਾਰੀ ਆਰਤੀ ਇਸ ਸੰਦਰਭ ਵਿਚ ਉੱਤਮ ਉਦਾਹਰਣ ਹੈ। ਜਿਸ ਵਿਚ ਗੁਰੂ ਜੀ ਫਰਮਾਉਂਦੇ ਹਨ ਕਿਉਂਕਿ ਸੰਸਾਰ ਭਰ ਵਿਚ ਮਿਲਦੀ ਕੁਲ ਬਨਾਸਪਤੀ ਜੂਠੀ ਹੈ। ਇਸੇ ਕਾਰਨ ਕੋਈ ਜੂਠੀ ਅਪਵਿੱਤਰ ਹੋਈ ਵਸਤੂ ਪਰਮਾਤਮਾ ਨੂੰ ਅਰਪਿਤ ਨਹੀਂ ਕੀਤੀ ਜਾ ਸਕਦੀ। ਏਥੇ ਵੀ ਗੁਰੂ ਰਵਿਦਾਸ ਜੀ ਜੋਤਾਂ ਜਗਾ ਕੇ ਧੂਫ ਧੁਖਾ ਕੇ ਚੰਦਨ ਦੇ ਟਿੱਕੇ ਮਸਤਕ ਤੇ ਸਜਾ ਕੇ ਪ੍ਰਭੂ ਦੀ ਆਰਤੀ ਕਰਨ ਨੂੰ ਸਵੀਕਾਰ ਨਹੀਂ ਕਰਦੇ।

ਉਸ ਪਵਿੱਤਰ ਤੇ ਉੱਚਤਮ ਪ੍ਰਭੂ ਦਾ ਨਾਮ ਹਰ ਇਕ ਵਿਅਕਤੀ ਜਪ ਸਕਦਾ ਹੈ ਚਾਹੇ ਉਹ ਅਖੌਤੀ ਨੀਵੀਂ ਸ਼੍ਰੇਣੀ ਵਿਚ ਜਨਮਿਆ ਹੋਵੇ ਤਾਂ ਕੁਲੀਨ ਵਰਗ ਵਿਚ ਜਨਮਿਆ ਸੱਤਾ ਧਾਰੀ ਸ੍ਰੇਸ਼ਟ ਵਿਅਕਤੀ ਹੋਵੇ।

*ਕਹਿ ਰਵਿਦਾਸ ਜੋ ਜਪੈ ਨਾਮੁ॥*

*ਤਿਸੁ ਜਾਤਿ ਨ ਜਨਮ ਨ ਜੋਨਿ ਕਾਮੁ॥*

*(ਆਦਿ ਗ੍ਰੰਥ, ਪੰਨਾ-1196)*

ਗੁਰੂ ਰਵਿਦਾਸ ਨੇ ਆਪਣੇ ਸਮਕਾਲੀ ਦੌਰ ਵਿਚ ਪ੍ਰਚਲਿਤ ਥੋਥੇ ਕਰਮਕਾਂਡਾਂ ਨੂੰ ਭੰਡਦੇ ਹੋਏ ਫਰਮਾਇਆ ਹੈ।

*ਜੇ ਓਹੁ ਅਠਸਿਠ ਤੀਰਥ ਨਾਵੈ॥*

*ਜੇ ਓਹੁ ਦੁਆਦਸ ਸਿਲਾ ਪੁਜਾਵੈ॥*

..........................

*ਅਰਪੈ ਨਾਰਿ ਸੀਗਾਰ ਸਮੇਤਿ॥*

*ਜੇ ਓਹੁ ਅਨਿਕ ਪ੍ਰਸਾਦ ਕਰਾਵੈ।*

*ਕਰੈ ਨਿੰਦ ਸਭ ਬਿਰਥਾ ਜਾਵੈ॥*

*(ਆਦਿ ਗ੍ਰੰਥ, ਪੰਨਾ-875)*

ਸੰਤਾਂ, ਭਗਤਾਂ ਭਲੇ ਪੁਰਸ਼ਾਂ ਦਾ ਨਿੰਦਕ ਇਕ ਪਾਪੀ ਜੀਵ ਹੈ। ਉਸ ਦੇ ਕੀਤੇ ਅਠਾਹਠ ਤੀਰਥ ਇਸ਼ਨਾਨ, ਬਾਰਾਂ ਸ਼ਿਵਲਿੰਗਾਂ ਦੀ ਕੀਤੀ ਪੂਜਾ ਵਿਅਰਥ ਹੈ ਜੇ ਉਹ ਸਾਧੂ ਦੀ ਨਿੰਦਾ ਕਰਨ ਦਾ ਦੋਸ਼ੀ ਹੈ। ਫਿਰ ਭਾਵੇਂ ਉਹ ਆਪਣੀ ਪਤਨੀ ਨੂੰ ਹਾਰ ਸ਼ਿੰਗਾਰ ਸਮੇਤ ਦਾਨ ਵਿਚ ਕਿਉਂ ਨਾ ਦੇ ਦੇਵੇ ਜਾਂ ਸਾਰੀਆਂ ਸਿਮਰਤੀਆਂ ਧਿਆਨ ਨਾਲ ਹੀ ਭਾਵੇਂ ਸੁਣੇ, ਉਸਨੂੰ ਨਿੰਦਾ ਅਤੇ ਹੋਰ ਕਿਸਮ ਦੇ ਕੀਤੇ ਪਾਪਾਂ ਤੋਂ ਇਹ ਅਡੰਬਰ ਨਹੀਂ ਬਚਾ ਸਕਦੇ। ਏਥੇ ਗੁਰੂ ਜੀ ਨੇ ਹਿੰਦੂ ਧਰਮ ਵਿਚ ਪ੍ਰਚਲਿਤ ਕੁਰੀਤੀ, ਆਪਣੀ ਔਰਤ ਨੂੰ ਸ਼ਿੰਗਾਰ ਸਣੇ ਦਾਨ ਵਿਚ ਦੇ ਦੇਣ ਵੱਲ ਵੀ ਧਿਆਨ ਦਿਵਾਇਆ ਹੈ ਜੋ ਅਮਾਨਵੀ ਰੀਤ ਸੀ। ਇਸ ਤਰ੍ਹਾਂ ਗੁਰੂ ਰਵਿਦਾਸ ਨੇ ਪੁਜਾਰੀਆਂ ਦੀਆਂ ਚਲਾਈਆਂ ਕੁਰੀਤੀਆਂ ਅੰਡਬਰਾਂ ਜਾਂ ਥੋਥੀਆਂ ਪੂਜਾ ਵਿਧੀਆਂ ਦਾ ਵਿਰੋਧ ਹੀ ਨਹੀਂ ਕੀਤਾ ਸਗੋਂ ਉਹਨਾਂ ਨੇ ਲੋਕਾਂ ਨੂੰ ਇਹ ਗੱਲ ਵੀ ਸਮਝਾਈ ਹੈ

ਕਿ ਤੀਰਥਾਂ ਉਪਰ ਜਾ ਕੇ ਇਸ਼ਨਾਨ ਜਾਂ ਦਾਨ ਕਰਨ ਨਾਲ ਕੀਤੇ ਪਾਪਾਂ ਤੋਂ ਮੁਕਤੀ ਨਹੀ ਮਿਲ ਸਕਦੀ।

ਭਾਵੇਂ ਮੱਧਕਾਲ ਦੌਰਾਨ ਇਸਲਾਮ ਅੱਗੇ ਤੋਂ ਅੱਗੇ ਪੈਰ ਪਸਾਰਦਾ ਜਾ ਰਿਹਾ ਸੀ। ਰਵਿਦਾਸ ਜੀ ਦੇ ਜੀਵਨਕਾਲ ਵਿਚਕਾਰ ਉੱਤਰੀ ਭਾਰਤ ਵਿਚ ਮੁਸਲਮਾਨ ਸਾਸ਼ਕ ਰਾਜ ਗੱਦੀ ਉਪਰ ਬਿਰਾਜਮਾਨ ਹੋ ਗਏ ਸਨ ਪਰ ਫਿਰ ਵੀ ਨਿਡਰ ਹੋ ਕੇ ਰਵਿਦਾਸ ਜੀ ਨੇ ਉਹਨਾਂ ਦੇ ਧਰਮ ਦੇ ਅਡੰਬਰ ਦੀ ਨਿਖੇਧੀ ਕੀਤੀ ਸੀ।

*ਮਸਜਿਦ ਸੋ ਕਛੁ ਘਿਨ ਨਹੀਂ,*
*ਮੰਦਰ ਸੋ ਨਹੀਂ ਪਿਆਰ।*
*ਦੋਊ ਮੈਹ ਅਲਹ ਰਾਮ ਨਹੀ,*
*ਕਹਿ ਰਵਿਦਾਸ ਚਮਾਰ।*

ਉਹਨਾਂ ਦੇ ਦ੍ਰਿਸ਼ਟੀਕੋਣ ਵਿਚ ਸਭ ਤਰ੍ਹਾਂ ਦੀਆਂ ਧਾਰਮਿਕ ਕੁਰੀਤੀਆਂ ਅਤੇ ਅਡੰਬਰ ਨਿੰਦਣਯੋਗ ਸਨ। ਜੋ ਹਰ ਧਰਮ ਨਾਲ ਸਬੰਧਿਤ ਜਨ ਸਮੂਹ ਨੂੰ ਕੁਰਾਹੇ ਪਾ ਰਹੇ ਸਨ।

*ਦੇਤਾ ਰਹੇ ਹਜ਼ਾਰ ਬਰਸ ਮੁੱਲਾਂ ਚਾਹੇ ਅਜ਼ਾਨ*
*ਰਵਿਦਾਸ ਖੁਦਾ ਨਹ ਮਿਲ ਸਕਈ ਜੋ ਲੌਂ ਮਨ ਸ਼ੈਤਾਨ*
*(145)*

ਗੁਰੂ ਰਵਿਦਾਸ ਨੇ ਮੱਧਕਾਲ ਵਿਚਕਾਰ ਕਿਰਤ ਕਰਨ ਨੂੰ ਉੱਤਮ ਭਗਤੀ ਦੱਸਿਆ ਹੈ। ਉਹਨਾਂ ਦੀ ਕਹਿਣੀ ਅਤੇ ਕਥਣੀ ਵਿਚ ਰੱਤੀ ਭਰ ਵੀ ਫਰਕ ਨਹੀਂ ਹੈ। ਸੰਤ ਰਵਿਦਾਸ ਜੀਵਨ ਭਰ ਕਿਰਤ ਕਰਦੇ ਰਹੇ ਸਨ। ਕਿਰਤ ਕਰਦੇ ਹੋਏ ਪ੍ਰਭੂ ਦੇ ਸਿਮਰਨ ਵਿਚ ਲੀਨ ਰਹੇ ਸਨ ਅਤੇ ਜਨ ਸਮੂਹ ਨੂੰ ਆਦਰਸ਼ ਜੀਵਨ ਨਿਰਬਾਹ ਕਰਨ ਲਈ ਨਵੀਂ ਦਿਸ਼ਾ ਪ੍ਰਦਾਨ ਕਰਦੇ ਰਹੇ ਸਨ।

*ਸ੍ਰਮ ਕਉ ਈਸ਼ਰ ਜਾਨਿ ਕੈ,*
*ਜਉ ਪੂਜਹਿ ਦਿਨ ਰਾਤ।*
*ਰਵਿਦਾਸ ਤਿਨ ਹਰਿ ਸੰਸਾਰ ਮਹਿ*
*ਸਦਾ ਮਿਲਹਿ ਸੁੱਖ ਚੈਨ।*

ਕਿਰਤ ਨੂੰ ਪੂਜਨੀਕ ਸਮਝ ਕੇ ਜਿਹੜੇ ਪ੍ਰਭੂ ਵਾਂਗ ਕਿਰਤ ਦੀ ਪੂਜਾ ਕਰਦੇ ਹਨ, ਰਵਿਦਾਸ ਗੁਰੂ ਜੀ ਦਾ ਕਥਨ ਹੈ ਕਿ ਉਹਨਾਂ ਲੋਕਾਂ ਨੂੰ ਹੀ ਜੀਵਨ ਵਿਚ ਸੁੱਖ ਅਤੇ ਚੈਨ ਪ੍ਰਾਪਤ ਹੁੰਦਾ ਹੈ। ਹਿੰਦੂ ਧਰਮ ਸਮਾਜ ਦੇ ਵਿਸ਼ੇਸ਼ ਮਠਾਧੀਸ਼ਾਂ ਦੀ ਹਾਜ਼ਰੀ ਵਿਚ ਕਿਰਤ ਦੀ ਪ੍ਰਤੀਕ ਪੱਥਰੀ, ਜੋ ਉਹਨਾਂ ਦੀ ਜੀਵਕਾ ਲਈ ਸਹਾਈ ਸਿੱਧ ਹੁੰਦੀ ਸੀ, ਨੂੰ ਗੰਗਾ ਦੇ ਜਲ ਵਿਚ ਤੇਰਾ ਕੇ ਵੀ ਸੰਤ ਰਵਿਦਾਸ ਨੇ ਕਿਤਰ ਦੀ ਮਹਿਮਾ ਪ੍ਰਗਟਾਈ ਸੀ।

ਭਾਰਤ ਵਿਚ ਇਸਲਾਮ ਧਰਮ ਦੇ ਆਉਣ ਨਾਲ ਹਿੰਦੂ ਧਰਮ ਦੇ ਆਗੂਆਂ ਨੇ ਆਪਣੀ ਸੁਰਖਿਆ ਲਈ ਮੋਰਚਾ ਬੰਦੀ ਕਰਨੀ ਆਰੰਭ ਕਰ ਦਿੱਤੀ ਸੀ। ਦੋ ਵੱਖ-ਵੱਖ ਤਹਿਜ਼ੀਬਾਂ ਜਾਂ ਸੰਸਕ੍ਰਿਤੀਆਂ ਦਾ ਆਹਮਣੇ ਸਾਹਮਣੇ ਟਕਰਾਅ ਹੋ ਰਿਹਾ ਸੀ। ਇਸਲਾਮ ਜੇਤੂ ਰਾਜਿਆਂ ਦਾ ਧਰਮ ਸੀ ਜਦ ਕਿ ਹਿੰਦੂ ਧਰਮ ਹਾਰੇ ਹੋਏ ਲੋਕਾਂ ਦਾ ਧਰਮ ਸੀ। ਰਾਜ ਦਰਬਾਰ ਵਿਚ ਕਾਜ਼ੀਆਂ ਅਤੇ ਮੁੱਲਾਂ ਮੁਲਾਣਿਆਂ ਦਾ ਫਤਵਾ ਪ੍ਰਵਾਨ ਹੁੰਦਾ ਸੀ, ਜਦ ਕਿ ਸੱਤਾ ਦੇ ਮੈਦਾਨ ਵਿਚ ਹਾਰੇ ਹੋਏ ਹਿੰਦੂ ਧਰਮ ਦੇ ਮੰਨਣ ਵਾਲਿਆਂ ਨੂੰ ਬ੍ਰਾਹਮਣ ਪੁਜਾਰੀ ਅਤੇ ਹੋਰ ਬੁੱਧੀ ਜੀਵੀ ਵਰਗ ਦੇ ਆਗੂ ਹੀਣਤਾ ਦੇ ਡੂੰਘੇ ਸਾਗਰ ਵਿਚੋਂ ਬਾਹਰ ਕੱਢਣ ਲਈ ਨਵੀਂ ਦਿਸ਼ਾ ਪ੍ਰਦਾਨ ਕਰਨ ਲਈ ਯਤਨਸ਼ੀਲ ਸਨ। ਇਹਨਾਂ ਦੋ ਮਹਾਨ ਸੰਸਕ੍ਰਿਤੀਆਂ ਦੇ ਟਕਾਅ ਕਾਰਨ ਸਮਾਜ ਵਿਚ ਸੰਪਰਦਾਇਕ ਤੰਗ ਦਿਲੀ ਫੈਲ ਰਹੀ ਸੀ ਜਿਸ ਦੇ ਫਲਸਰੂਪ ਸਮਾਜ ਟੋਟੇ-ਟੋਟੇ ਹੋ ਰਿਹਾ ਸੀ। ਨੀਵੀਆਂ ਜਾਤਾਂ ਨਾਲ ਸਬੰਧਿਤ ਲੋਕਾਈ ਦੀ ਹਾਲਤ ਤਾਂ ਹੋਰ ਵੀ ਤਰਸਯੋਗ ਹੋ ਗਈ ਸੀ। ਹਿੰਦੂਆਂ ਅਤੇ ਮੁਸਲਮਾਨਾਂ ਵਿਚ ਦੂਰੀ ਅਤੇ ਰੋਸਾ ਵੱਧ ਰਿਹਾ ਸੀ। ਇਹਨਾਂ ਦੋ ਮਹੱਤਵਪੂਰਨ ਵਰਗਾਂ ਵਿਚ ਵੱਧ ਰਹੀ ਕੁੜੱਤਨ, ਪਾੜਾ ਅਤੇ ਫਿਰਕਾ ਪ੍ਰਸਤੀ ਨੂੰ ਨੱਥ ਪਾਉਣ ਲਈ ਗੁਰੂ ਰਵਿਦਾਸ ਨੇ ਫਰਮਾਇਆ ਸੀ।

*ਜਬ ਸਭ ਕਰਿ ਦੋਉ ਹਾਥ ਪਗ*
*ਦੋਊ ਨੈਨ ਦੋਉ ਕਾਨ।*
*ਰਵਿਦਾਸ ਪ੍ਰਿਥਕ ਕੈਸੇ ਭਏ, ਹਿੰਦੂ ਮੁਸਲਮਾਨ*
*ਮੁਸਲਮਾਨ ਸੋ ਦੋਸਤੀ ਹਿੰਦੂਆਨ ਸੋ ਕਰ ਪ੍ਰੀਤ*
*ਰਵਿਦਾਸ ਜੋਤ ਸਭ ਰਾਮ ਕੀ, ਸਭ ਹੈ ਅਪਨੇ ਮੀਤ।*
*ਰਵਿਦਾਸ ਹਮਾਰੋ ਰਾਮ ਜੋਈ, ਸੋਈ ਹੈ ਰਹਮਾਨ*
*ਕਾਬਾ ਕਾਸੀ ਜਾਨੀ ਯਹਿ, ਦੋਊ ਏਕ ਸਮਾਨ*

ਸਾਰੇ ਪ੍ਰਾਣੀਆਂ ਦੇ ਜਿਸਮ ਇਕੋ ਜਿਹੇ ਹਨ ਫਿਰ ਹਿੰਦੂ ਜਾਂ ਮੁਸਲਮਾਨ ਵੱਖ ਵੱਖ ਕੀਕਣ ਹੋ ਸਕਦੇ ਹਨ? ਰਾਮ ਰਹੀਮ ਕਾਬਾ ਤੇ ਕਾਸ਼ੀ ਇਕੋ ਹੀ ਹਨ। ਇਸ ਤਰ੍ਹਾਂ ਰਵਿਦਾਸ ਨੇ ਆਪਣੀ ਮਨੋਹਰ ਬਾਣੀ ਰਾਹੀਂ ਹਿੰਦੂ ਅਤੇ ਮੁਸਲਮਾਨਾ ਵਿਚ ਭਾਵਨਾਤਮ ਸੰਪਰਦਾਇਕ ਏਕਤਾ ਜਗਾਈ ਸੀ ਅਤੇ ਸਮੂਹ ਸਮਾਜ ਨੂੰ ਆਪਸ ਵਿਚ ਮਿਲ ਜੁਲ ਕੇ ਰਹਿਣ ਦੀ ਪ੍ਰੇਰਨਾ ਕੀਤੀ ਸੀ। ਸਗੋਂ ਗੁਰੂ ਜੀ ਤਾਂ ਇਸ ਸਬੰਧੀ ਵਿਚ ਇਹ ਵੀ ਕਥਨ ਕਰਦੇ ਹਨ:

*ਸੰਤ ਸੰਗਤਿ ਮਿਲਿ ਰਹੀਐ ਮਾਧਉ।*

*ਜੈਸੇ ਮਧੁਪ ਮਖੀਰਾ॥*

*(ਆਦਿ ਗ੍ਰੰਥ, ਪੰਨਾ-486)*

ਗੁਰੂ ਰਵਿਦਾਸ ਸਮੂਹ ਸੰਸਾਰ ਦੇ ਪ੍ਰਾਣੀਆਂ ਨੂੰ ਮਧੂ ਮੱਖੀਆਂ ਵਾਂਗ ਸੰਸਾਰ ਰੂਪੀ ਛੱਤੇ ਵਿਚ ਮਿਲ ਜੁਲ ਕੇ ਰਹਿਣ ਲਈ ਪ੍ਰੋਤਸਾਹਿਤ ਕਰਦੇ ਹਨ।

ਇਸ ਤਰ੍ਹਾਂ ਗੁਰੂ ਰਵਿਦਾਸ ਨੇ ਆਪਣੀ ਉਤਕ੍ਰਿਸ਼ਟ ਬਾਣੀ ਰਾਹੀਂ ਮੱਧਕਾਲ ਵਿਚ ਵਿਚਰਦੇ ਸਮੁੱਚੇ ਸਮਾਜ ਵਿਚ ਵਿਲੱਖਣ ਚੇਤਨਾ ਉਜਾਗਰ ਕੀਤੀ ਸੀ ਜਿਸ ਦਾ ਮੁੱਖ ਮੰਤਵ ਸਮਾਜ ਵਿਚ ਧਾਰਮਿਕ ਸਮਾਜ ਵਿਚ ਫੈਲੀਆਂ ਰੂੜ੍ਹੀਵਾਦੀ ਰਸਮਾਂ, ਕੁਰੀਤੀਆਂ, ਅਡੰਬਰ ਅਤੇ ਵਿਚਾਰਧਾਰਾ ਨੂੰ ਬਦਲ ਕੇ ਯੁੱਗਾਂ ਦੇ ਹਾਣ ਦੀ ਅਤੇ ਮਾਨਵ ਪੱਖੀ ਵਿਚਾਰਧਾਰਾ ਨੂੰ ਮੁੜ ਸੁਰਜੀਤ ਕਰਨਾ ਸੀ। ਗੁਰੂ ਰਵਿਦਾਸ ਆਪਣੀ ਮਾਨਵਵਾਦੀ ਵਿਚਾਰਧਾਰਾ ਰਾਹੀਂ ਅਜਿਹਾ ਸਮਾਜ ਸਿਰਜਣਾ ਚਾਹੁੰਦੇ ਸਨ ਜਿਸ ਵਿਚ ਕੋਈ ਉੱਚਾ ਨਾ ਹੋਵੇ ਕੋਈ ਨੀਵਾਂ ਮਨੁੱਖ ਨਾ ਹੋਵੇ। ਜਾਤ ਪਾਤੀ ਅਡੰਬਰ ਤੋਂ ਮੁਕਤ ਸਮਾਜ ਹੋਵੇ। ਅਜਿਹੇ ਸੰਸਾਰ ਦੀ ਕਲਪਨਾ ਕੀਤੀ ਸੀ ਜਿਸ ਵਿਚ ਨਾ ਕੋਈ ਦੂਜੇ ਦਰਜੇ ਦਾ ਸ਼ਹਿਰੀ ਹੋਵੇ ਨਾ ਕੋਈ ਤੀਜੇ ਦਰਜੇ ਦਾ ਸ਼ਹਿਰੀ ਹੋਵੇ। ਸਭ ਸ਼ਹਿਰੀ ਇਕੋ ਜਿਹੇ ਹੋਣ, ਜਿਹੜੇ ਆਰਥਕ ਤੌਰ ਤੇ ਖੁਸ਼ਹਾਲ ਹੋਣ। ਇਸ ਤਰ੍ਹਾਂ ਗੁਰੂ ਰਵਿਦਾਸ ਜੀ ਨੇ ਆਪਣੀ ਬਾਣੀ ਰਾਹੀਂ 'ਬੇਗਮਪੁਰੇ' ਦਾ ਨਿਵੇਕਲਾ ਅਤੇ ਵਿਲੱਖਣ ਸਿਧਾਂਤ ਦੁਨੀਆ ਨੂੰ ਪ੍ਰਦਾਨ ਕੀਤਾ ਸੀ।

ਸੰਸਾਰ ਦੇ ਬਹੁਤ ਸਾਰੇ ਵਿਦਵਾਨ ਸਾਹਿਤਕਾਰ ਅਤੇ ਇਤਿਹਾਸਕਾਰ ਸਮਾਜਵਾਦ ਦਾ ਜਨਮ ਦਾਤਾ ਕਾਰਲ ਮਾਰਕਸ ਨੂੰ ਮੰਨਦੇ ਹਨ ਜਿਸ ਦਾ ਜਨਮ 1818 ਈਸਵੀ ਵਿਚ ਹੋਇਆ ਸੀ। ਜਦ ਕਿ ਸ੍ਰੀ ਗੁਰੂ ਰਵਿਦਾਸ ਜਿਨ੍ਹਾਂ ਨੇ 1377ਈ. ਵਿਚ [illegible] ਧਾਰਿਆ ਸੀ ਨੇ ਕਾਰਲ ਮਾਰਕਸ ਤੋਂ ਲਗਪਗ 400 ਵਰ੍ਹੇ ਪਹਿਲਾਂ ਬੇਗਮਪੁਰੇ ਦਾ ਅਦੁੱਤੀ ਸਿਧਾਂਤ ਆਪਣੀ ਮਨੋਹਰ ਅਤੇ ਅਕਾਲੀ ਬਾਣੀ ਰਾਹੀਂ ਪ੍ਰਸਤੁਤ ਕੀਤਾ ਸੀ। ਜੋ ਸੰਸਾਰ ਭਰ ਵਿਚ ਵਰਣ ਰਹਿਤ ਵਰਗ ਰਹਿਤ ਅਤੇ ਸ਼੍ਰੇਣੀ ਰਹਿਤ ਸਮਾਜ ਦੀ ਸਥਾਪਨਾ ਕਰਨ ਹਿੱਤ ਨਵੀਆਂ ਦਿਸ਼ਾਵਾਂ ਪ੍ਰਦਾਨ ਕਰਦਾ ਹੈ।

*ਬੇਗਮਪੁਰਾ ਸਹਰ ਕੋ ਨਾਉ॥*

*ਦੂਖੁ ਅੰਦੋਹੁ ਨਹੀ ਤਿਹਿ ਠਾਉ॥*

.........................

*ਖਉਫੁ ਨ ਖਤਾ ਨ ਤਰਸੁ ਜਵਾਲੁ॥*

*ਦੋਮ ਨ ਸੇਮ ਏਕ ਸੋ ਆਹੀ॥*

*(ਆਦਿ ਗੁਰੂ ਗ੍ਰੰਥ, ਪੰਨਾ-345)*

ਪਰਮ ਸੰਤ ਰਵਿਦਾਸ ਜੀ ਤਾਂ ਬਾਣੀ ਵਿਚ ਇਹ ਵੀ ਫਰਮਾਉਂਦੇ ਹਨ :

*ਐਸਾ ਚਾਹੌ ਰਾਮ ਮੈਂ,*

*ਜਹਾ ਮਿਲੇ ਸਭਨ ਕੋ ਅੰਨ।*

*ਛੋਟੇ ਬੜੇ ਸਭੀ ਸਮ ਬਸੈ,*

*ਰਵਿਦਾਸ ਰਹੈ ਪ੍ਰਸੰਨ। (265)*

ਨਿਸਚੇ ਹੀ ਪਰਮ ਗੁਰੂ ਰਵਿਦਾਸ ਜੀ ਨੇ ਆਪਣੀ ਵਿਮਲ ਬਾਣੀ ਰਾਹੀਂ, ਸੰਸਾਰ ਵਿਚ ਸਮਾਜਿਕ, ਧਾਰਮਿਕ ਰਾਜਨੀਤਕ ਅਤੇ ਆਰਥਕ ਚੇਤਨਾ ਲਿਆਉਣ ਦੇ ਸ਼ਕਤੀਸ਼ਾਲੀ ਯਤਨ ਕੀਤੇ ਸਨ ਉਹਨਾਂ ਦੀ ਬਾਣੀ ਜਿੰਨੀ ਪ੍ਰਮਾਣਿਕਤਾ ਮੱਧਕਾਲ ਵਿਚ ਸੀ ਉਸੇ ਤਰ੍ਹਾਂ ਉਸ ਮਨੋਹਰ ਬਾਣੀ ਦੀ ਪ੍ਰਸੰਗਿਕਤਾ ਇਕਵੀ ਸਦੀ ਵਿਚ ਵੀ ਉਤਨੀ ਹੀ ਸਾਰਥਕ ਹੈ।

## ਹਵਾਲੇ ਤੇ ਟਿੱਪਣੀਆਂ

ਆਦਿ ਗ੍ਰੰਥ ਸਾਹਿਬ ਤੋਂ ਇਲਾਵਾ ਜਿੰਨੀਆਂ ਹੋਰ ਬਾਣੀ ਦੀਆਂ ਤੁਕਾਂ ਦਿੱਤੀਆਂ ਗਈਆਂ ਹਨ, ਉਹ ਡਾ: ਧਰਮਪਾਲ ਸਿੰਗਲ ਦੀ ਸੰਪਾਦਿਤ ਸਿੰਗਲ ਦੀ ਸੰਪਾਦਿਤ ਪੁਸਤਕ 'ਗੁਰੂ ਰਵਿਦਾਸ ਦਰਪਣ' ਵਿਚੋਂ ਹਨ।

-0-

# ਅਨੋਖੀ ਸ਼ਖ਼ਸੀਅਤ : ਗੁਰੂ ਰਵਿਦਾਸ

- ਬਾਬੂ ਰਾਮ ਦੀਵਾਨਾ

ਚਾਲੀ ਸ਼ਬਦ ਸੋਲਾਂ ਰਾਗਾਂ ਵਿਚ ਲਿਖੀ ਅੰਮ੍ਰਿਤ ਬਾਣੀ,
ਸ੍ਰੀ ਗੁਰੂ ਗ੍ਰੰਥ 'ਚ ਪੜ੍ਹ ਕੇ ਵੇਖੋ ਗੁਰੂ ਰਵਿਦਾਸ ਕਹਾਣੀ।
ਕਾਵਿ-ਕਲਾ, ਆਤਮਿਕ ਸ਼ਕਤੀ ਦੀ ਹੈ ਇਹ ਕਥਾ ਪੁਰਾਣੀ,
ਲੋਕ-ਸੇਵਾ, ਪ੍ਰਭੂ-ਭਗਤੀ, ਸਿਮਰਨ ਦੀ ਹੈ ਸੁੱਚ ਕਹਾਣੀ।

'ਤੁਮਰੇ ਭਜਨ ਕਟਹਿ ਜਮ ਫਾਸਾ' ਕਹਿ ਕੇ ਰਾਹ ਦਖਾਇਆ,
'ਸਰਬੇ ਏਕ ਅਨੇਕ ਸੁਆਮੀ' ਏਕਾ ਪਾਠ ਪੜ੍ਹਾਇਆ,
'ਸਾਚੀ ਪ੍ਰੀਤ ਹਮ ਤਉ ਸਿਉ ਜੋਰੀ' ਸੱਚਾ ਪ੍ਰੇਮ ਸਿਖਾਇਆ,
'ਨੀਚੋ ਊਚ ਕਰੇ ਮੇਰਾ ਗੋਬਿੰਦ' ਪ੍ਰੇਮ ਕਰੋ ਹਰ ਪ੍ਰਾਣੀ,
ਸ੍ਰੀ ਗੁਰੂ ਗ੍ਰੰਥ 'ਚ ਪੜ੍ਹਕੇ ਵੇਖੋ ਗੁਰੂ ਰਵਿਦਾਸ ਕਹਾਣੀ।

'ਦੁਖੀਆ ਦਰਦਵੰਦ ਦਰ ਆਇਆ' ਸਭ ਦੇ ਦੁਖ ਮਿਟਾਉ,
'ਕਰ ਬੰਦਗੀ ਛਾਡ ਮੈ ਮੇਰਾ' ਮੈਂ ਨੂੰ ਦਿਲੋਂ ਹਟਾਉ,
'ਹਰ ਕੇ ਨਾਮ ਕਬੀਰ ਉਜਾਗਰ' ਹਰ ਕਾ ਨਾਮ ਧਿਆਉ,
'ਪ੍ਰਾਣੀ ਕਿਆ ਤੇਰਾ ਕਿਆ ਮੇਰਾ' ਸਭ ਨੂੰ ਗਲੇ ਲਗਾਉ,
ਦੁਖੀਆਂ ਦਾ ਦੁਖ ਦੇਖ ਸੀ ਆਉਂਦਾ ਅੱਖਾਂ ਦੇ ਵਿਚ ਪਾਣੀ,
ਉਸ ਸੰਤ ਰਵਿਦਾਸ ਦੀ ਪੜ੍ਹ ਲਉ ਅੰਮ੍ਰਿਤ ਵਰਗੀ ਬਾਣੀ।

ਉਹ ਸੀ ਸਿਰੜੀ ਇਨਕਲਾਬੀ ਚੇਤਨ ਚਿੰਤਕ ਪਿਆਰਾ,
'ਸਾਧਨ ਮੇ ਰਵਿਦਾਸ ਸੰਤ ਹੈ' ਵਾਕ ਕਬੀਰ ਨਿਆਰਾ,
ਵਹਿਮਾਂ, ਭਰਮਾਂ, ਭੇਖ, ਪੰਖਡਾਂ ਦਾ ਸੀ ਚੱਕਰ ਸਾਰਾ,
ਦੁਖੀ ਦੀਨ ਤੇ ਦਲਿਤ ਜਨਾਂ ਦਾ, ਮਨ ਸੀ ਬਹੁ ਦੁੱਖਿਆਰਾ,
ਗਿਰਧਰ ਦੀ ਦੀਵਾਨੀ ਬਣ ਗਈ ਰੰਗ ਕੇ ਮੀਰਾ ਰਾਣੀ,
ਸ੍ਰੀ ਗੁਰੂ ਗ੍ਰੰਥ 'ਚ ਪੜ੍ਹਕੇ ਵੇਖੋ ਗੁਰੂ ਰਵਿਦਾਸ ਕਹਾਣੀ।

ਕਿਹਾ ਸੰਤ ਨੇ ਇਸ ਜਗ ਆਕੇ ਤੈਂ ਕੀ ਕਰਮ ਕਮਾਇਆ,
ਸੋਚ ਜ਼ਰਾਂ ਐ ਗਾਫਲ ਬੰਦੇ ਕਿਉਂ ਦੁਨੀਆ ਵਿਚ ਆਇਆ,
'ਏਕ ਪਿਤਾ ਏਕਸ ਕੇ ਬਾਰਕ' ਕਿਉ ਘਿਰਨਾ ਜਾਲ ਵਿਛਾਇਆ,
ਖਤਰੀ, ਬ੍ਰਹਿਮਣ, ਵੈਸ਼ ਤੇ ਸ਼ੂਦਰ ਦਾ ਪ੍ਰਪੰਚ ਰਚਾਇਆ,
ਕਿਉਂ ਕਰਦਾ ਏਂ ਮਾਇਆ ਮਾਇਆ, ਨਾਲ ਨਹੀਂ ਇਹ ਜਾਣੀ,
ਸ੍ਰੀ ਗੁਰੂ ਗ੍ਰੰਥ 'ਚ ਪੜ੍ਹਕੇ ਵੇਖੋ ਗੁਰੂ ਰਵਿਦਾਸ ਕਹਾਣੀ।

ਆਪਸ ਦੇ ਵਿਚ ਕਰੋ ਮੁਹੱਬਤ, ਦੂਈ ਨੂੰ ਦੂਰ ਭਜਾਉ,
ਮਿਲ ਕੇ ਸਭ ਤਿਉਹਾਰ ਮਨਾਉ, ਸਾਰੇ ਸ਼ੁਕਰ ਮਨਾਉ,
'ਨਾਕੋ ਵੈਰੀ ਨਾਹਿ ਬਿਗਾਨਾ' ਸਭ ਨੂੰ ਗਲੇ ਲਗਾਉ,
ਪਿਆਰ ਦੀ ਸਾਂਝ ਵਧਾਉ 'ਦੀਵਾਨਾ' ਪ੍ਰੇਮ ਦੀ ਮਹਿਕ ਖਿੰਡਾਉ
'ਸਭੇ ਸਾਂਝੀਵਾਲ ਸਦਾਇਨ' ਰਮਜ਼ ਜਦੋਂ ਇਹ ਜਾਣੀਂ,
ਫਿਰ ਰਵਿਦਾਸ ਗੁਰੂ ਦੀ ਜਗ ਵਿਚ, ਅਮਨ ਲਿਆਊ ਬਾਣੀ।

-0-

553, ਫੇਜ਼-3-ਏ, ਮੋਹਾਲੀ

# ਐਸੀ ਲਾਜ ਤੁਧ ਬਿਨ/ਕਾਬਲ ਕਰਮ ਕਮਾਵਣ

- ਕੇਵਲ ਮਾਣਕਪੁਰੀ

ਐਸੀ ਲਾਜ ਤੁਧ..........

ਐਸੀ ਲਾ ਤੁਝ ਬਿਨ ਕੌਣ ਕਰੈ,
ਗਰੀਬ ਨਿ ਾਜ਼ ਗੁਸਾਈਆਂ ਮੇਰਾ ਮਾਥੈ ਛਤਰ ਧਰੈ

ਧਰਮ, ਕਰਮ ਤੇ ਜਾਤ-ਪਾਤ ਦਾ, ਕਰਿਓ ਕਦੇ ਨਾ ਮਾਣ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ

ਜੋੜੇ ਗੱਠੇ ਸਬਰ ਦੇ, ਸ਼ਹਿਨਸ਼ਾਹ ਸੀ ਇੱਕ ਜੋਤ
ਅੰਤਰ ਬ੍ਰਹਮ ਗਿਆਨ ਦੀ, ਕੋਈ ਨਾ ਲਾਗੇ ਤੋਟ
ਨੇਕ ਕਮਾਈ ਸਬਰ ਦੀ, ਸੱਚਾ ਇੱਕ ਦਿਮਾਨ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ

1. ਅੰਦਰ ਰੰਗ ਮਜੀਠੜਾ, ਰੱਬ ਦਾ ਹੀ ਇਕ ਨੂਰ
ਰਾਮ ਰਮਿਇਆ ਸੰਗ ਹੈ, ਅੱਖੀਆਂ ਤੋਂ ਨਾ ਦੂਰ
ਮਾਲਕ ਬੈਠਾ ਪਰਖਦਾ ਨਾਮ ਦੀ ਚਾੜ੍ਹੀ ਪਾਣ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ
2. ਨਿਰਮਲ ਪਿੰਜਰ, ਨੂਰ ਹੈ, ਨਰ-ਨਾਰੀ ਇੱਕ ਜੋਤ
ਜੋਤੀ ਜੋਤ ਸਮਾਈਐ, ਰਹਿਮਤ ਇੱਕ ਸਰੋਤ
ਇੱਕੋ ਸੁਰ ਵਿੱਚ ਬੋਲਦੇ, ਜ਼ਮੀਂ ਤੇ ਅਸਮਾਨ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ
3. ਕਾਂਸ਼ੀ ਮੇਰੇ ਪਿੰਡ ਦਾ, ਬੇਗਮ ਪੁਰਾ ਹੈ ਨਾਮ
ਨਾ ਕੋਈ ਚੋਰ ਉਚੱਕੜਾ, ਨਾ ਹੀ ਕੋਈ ਲਗਾਨ,
ਰੂਹ ਮੇਰੀ ਦੇ ਪਾਰਖੂ, ਭਗਤ ਜਨ ਭਗਵਾਨ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ
4. ਬਾਣੀ ਬੋਲੇ ਰੂਹ ਚੋਂ, ਜਿਉਂ ਸਾਗਰ ਵਿੱਚ ਨੀਰ,
ਸੈਨ ਤ੍ਰਿਲੋਚਨ ਸੋਭਦੇ, ਸੋਂਹਦੇ ਭਗਤ ਕਬੀਰ
ਤੱਪਦੇ ਹਿਰਦੇ ਸੀਤ ਕਰ, ਮਨ ਹੀ ਮੀਤ ਸਮਾਨ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ
5. ਇੱਕੋ ਨਾਮ ਅਮੁੱਲੜਾ, ਨਾਮ ਦੀ ਰੱਖਿਓ ਓਟ
ਬਾਣੀ ਗੁਰੂ ਰਵਿਦਾਸ ਦੀ ਜੱਪਿਓ ਕੋਟਿਨ ਕੋਟ
ਮਾਣਕ ਸ਼ਬਦ ਗੁਰੂ ਦਾ, ਕੀਤਾ ਜੱਗਵਿਖਿਆਨ
ਮਹਿਮਾਂ ਗੁਰੂ ਰਵਿਦਾਸ ਦੀ, ਜੱਗ ਤੇ ਬੜੀ ਮਹਾਨ

ਕਾਬਲ ਕਰਮ........

ਕਾਬਲ ਕਰਮ ਕਮਾਵਣ ਕਰ ਪੈਰ, ਹਰ ਕੀ ਓਟ ਮੰਗੇ ਸਦਾ ਖੈਰ
ਨੂਰ ਨਿਰੰਜਣ ਕੋ ਨਾ ਵੈਰ, ਨਾ ਕੋ ਵਰਤੇ ਜੱਗ ਤੇ ਕਹਿਰ
1. ਨਿਰਗੁਣ ਕੋ ਬਖਸ਼ੇ ਗੁਣ ਦਾਤਾ, ਦੇਖੇ ਅੱਖੀਂ ਜਗਤ ਤਮਾਸ਼ਾ ।
ਦਿਲ ਦਰਵੇਸ਼ ਨੇ ਰੂਪ ਪਛਾਤਾ, ਕੋਈ ਕਿਸੇ ਦਾ ਬਣੇ ਭਰਾਤਾ ।
ਮਨ ਦੇ ਕਿਬਲੇ ਸੁਰਤ ਤੇਰੀ, ਤੇਰੇ ਕਿਬਲੇ ਕੋ ਨਾ ਗੈਰ
ਨੂਰ ਨਿਰੰਜਣ ਜੱਗ ਤੇ, ਦਿੱਸਦਾ ਉਸ ਦਾ ਖ਼ੈਰ
2. ਦਰ ਗੰਗਾ ਦੇ ਦੰਮ ਦੀ ਦੰਮੜੀ, ਬਿਪਰ ਹੱਥ ਪਚਾਈ
ਨਰ-ਨਰਾਇਣੀ ਰੂਹ ਦੇ ਵਿੱਚੋਂ, ਦਿਸਦੀ ਨੇਕ ਕਮਾਈ ।
ਨਾ ਰਾਤਾਂ ਦੇ ਘੁੱਪ ਹਨੇਰੇ, ਨਾ ਹੀ ਸਿਖਰ ਦੁਪਹਿਰ
ਨੂਰ-ਨਿਰੰਜਣ ਜਗ ਤੇ, ਦਿਸਦੀ ਉਸ ਦੀ ਸੱਚੀ ਖ਼ੈਰ ।
3. ਭਰਮ ਭੁਲੇਖੇ ਰੱਬ ਨੇ ਪਾਏ, ਏਧਰ ਆਏ, ਉਧਰ ਜਾਏ
ਜਨਮ ਮਰਨ ਦੇ ਆਵਾਗੌਣ ਚੋਂ, ਗਲੋਂ ਤਗਾਦੇ ਲਾਏ ।
ਸਬਰ ਸਿਦਕ ਤੇ ਰਹਿਮਤ ਰੱਬ ਦੀ ਨਹੀਂ ਕਿਸੇ ਨਾਲ ਵੈਰ ।
ਨੂਰ ਨਿਰੰਜਣ ਜੱਗ ਤੇ, ਦਿਸਦੀ ਉਸ ਦੀ ਖ਼ੈਰ
4. ਨਿਰਧਨ ਹਿਰਦੇ ਰਹਿਮਤ ਰੱਬ ਦੀ, ਪਾਪੀ ਹਿਰਦੇ ਪਾਪ
ਭਗਤ ਧਿਆਨ ਧਰਮ ਦਾ ਧਰਦੇ, ਕਰਦੇ ਹਰ ਦੰਮ ਜਾਪ
ਮਾਣਕ ਉਮਰ ਥੋੜ੍ਹੀ ਜਹੀ ਰਹਿ ਗਈ, ਕਰਮਾਂ ਸੰਦਲੀ ਲਹਿਰ
ਨੂਰ ਨਿਰੰਜਣ, ਜੱਗ ਤੇ, ਦਿਸਦੀ ਉਸ ਦੀ ਖ਼ੈਰ

ਮਕਾਨ ਨੰ. 2256, ਸੈਕਟਰ 40-ਸੀ, ਚੰਡੀਗੜ੍ਹ

# ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਸ਼ਾ ਪੱਖ*

- ਡਾ. ਜਸਬੀਰ ਕੌਰ

ਗੁਰੂ ਰਵਿਦਾਸ ਜੀ ਭਗਤੀ ਅੰਦੋਲਨ ਦੇ ਸੰਤਾਂ, ਭਗਤਾਂ ਤੇ ਗੁਰੂਆਂ ਵਿਚੋਂ ਪ੍ਰਮੁੱਖ ਸਥਾਨ ਰੱਖਦੇ ਸਨ। ਨੀਵੀਂ ਜਾਤੀ ਨਾਲ ਸਬੰਧ ਰੱਖਦੇ ਹੋਏ ਵੀ ਉਹਨਾਂ ਨੇ ਉਚ ਇਖਲਾਕੀ ਆਦਰਸ਼ ਨੂੰ ਕਾਇਮ ਰੱਖਿਆ। ਉਹਨਾਂ ਨੇ ਸਮੁੱਚੀ ਲੋਕਾਈ ਨੂੰ ਭਗਤੀ, ਸੇਵਾ, ਤਿਆਗ ਤੇ ਸਚਿਆਰਤਾ ਦਾ ਜੋ ਸੰਦੇਸ਼ ਦਿੱਤਾ ਇਸੇ ਨਾਲ ਬ੍ਰਾਹਮਣਵਾਦੀ ਵਿਚਾਰਧਾਰਾ ਤੇ ਮੱਧਕਾਲ ਦੀਆਂ ਸਥਾਪਤ ਕਦਰਾਂ ਕੀਮਤਾਂ ਵਿਚ ਹਿਲਜੁੱਲ ਪੈਦਾ ਹੋਈ। ਆਪ ਜੀ ਦੀ ਵਿਚਾਰਧਾਰਾ ਨਾਲ ਕੇਵਲ ਛੋਟੀਆਂ ਜਾਤਾਂ ਦਾ ਆਤਮ ਵਿਸ਼ਵਾਸ ਹੀ ਨਹੀਂ ਜਾਗਿਆ ਬਲਕਿ ਵੱਡੇ ਵੱਡੇ ਰਜਵਾੜੇ ਵੀ ਆਪ ਦੇ ਮੁਰੀਦ ਹੋ ਗਏ।

ਰਵਿਦਾਸ ਜੀ ਸ਼੍ਰੋਮਣੀ ਭਗਤਾਂ ਵਿੱਚ ਪ੍ਰਮੁੱਖ ਸਥਾਨ ਰੱਖਦੇ ਹਨ। ਆਪ ਜੀ ਦੀ ਬਾਣੀ ਦੇ 40 ਸ਼ਬਦ ਇੱਕ ਦੋਹਾ ਸੋਲਾਂ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ। ਆਪ ਜੀ ਦੀ ਸਮੁੱਚੀ ਬਾਣੀ ਵਿੱਚ ਪ੍ਰਭੂ ਭਗਤੀ, ਭਰਾਤਰੀ ਭਾਵ, ਮਾਨਵਵਾਦੀ ਵਿਚਾਰਧਾਰਾ, ਸਚਿਆਰ ਬਣਨ ਦੀ ਜੀਵਨ ਜਾਚ ਨੈਤਿਕ ਵਿਚਾਰਧਾਰਾ ਦੇ ਅਮਲਾਂ ਤੇ ਜ਼ੋਰ ਦਿੱਤਾ ਗਿਆ ਹੈ। ਰਵਿਦਾਸ ਜੀ ਆਪਣੀ ਅਧਿਆਤਮਕ ਸਾਧਨਾਂ ਦੁਆਰਾ ਤਪਦੇ ਹਿਰਦਿਆਂ ਵਿਚ ਠੰਡ ਵਰਸਾਉਂਦੇ ਰਹੇ। ਆਪ ਨਿਰਗੁਣ ਧਾਰਾ ਦੇ ਮਹਾਨ ਭਗਤ ਸਨ। ਆਪ ਨੇ ਬ੍ਰਾਹਮਣਵਾਦੀ ਕਰਮਕਾਂਡ ਅਤੇ ਰੀਤੀ ਰਿਵਾਜਾਂ ਦੇ ਵਿਰੋਧ ਵਿੱਚ ਪ੍ਰਭੂ ਭਗਤੀ ਦਾ ਮਾਨਵਵਾਦੀ ਮਾਡਲ ਸਮੁੱਚੀ ਲੋਕਾਈ ਦੇ ਸਨਮੁਖ ਰੱਖਿਆ। ਆਪ ਨੇ ਬ੍ਰਾਹਮਣਵਾਦ ਅਤੇ ਇਸਲਾਮੀ ਕਰਮਕਾਂਡਾਂ ਦੇ ਸਤਾਏ ਹੋਏ ਲੋਕਾਂ ਨੂੰ ਜੀਵਨ ਦੇ ਨਵੇਂ ਅਰਥ ਸਮਝਾਏ। ਆਪ ਜੀ ਦੀ ਸਮੁੱਚੀ ਬਾਣੀ ਦਾ ਵਿਸ਼ਾ ਜਨ ਸਾਧਾਰਨ ਦੇ ਕਲਿਆਣ ਦੀ ਹਾਮੀ ਭਰਦਾ ਹੈ। ਆਪ ਨੇ ਜਿੰਨੀ ਬਾਣੀ ਦੀ ਰਚਨਾ ਕੀਤੀ ਜਨ ਸਾਧਾਰਨ ਦੇ ਸਮਾਜਿਕ, ਧਾਰਮਿਕ, ਸਭਿਆਚਾਰਕ ਜੀਵਨ ਨੂੰ ਉਜੱਲ ਕਰਨ ਲਈ ਕੀਤੀ ਤਾਂ ਕਿ ਭ੍ਰਿਸ਼ਟ ਚੁੱਕੇ ਨੈਤਿਕ ਮੁੱਲਾਂ ਤੇ ਗਹਿਣੀਆਂ ਗਲਤ ਸਥਾਪਿਤ ਕਦਰਾਂ ਕੀਮਤਾਂ ਨੂੰ ਵਿਸਾਰ ਕੇ ਨਵੇਂ, ਨਰੋਏ ਤੇ ਉਚੇ ਸੁੱਚੇ ਸੰਕਲਪ ਸਿਰਜੇ ਜਾਣ।

ਆਪ ਜੀ ਦੀ ਬਾਣੀ ਦਾ ਵਿਸ਼ਾ ਖੇਤਰ ਬੜਾ ਵਿਸ਼ਾਲ ਹੈ। ਇਹ ਸਾਰੇ ਪੱਖਾਂ ਨੂੰ ਆਪਣੇ ਕਲਾਵੇ ਵਿਚ ਲਈ ਬੈਠੀ ਹੈ। ਆਪ ਨੇ ਨਵੇਂ ਵਿਸ਼ਿਆਂ ਵਿਚ ਨਵੇਂ ਨਰੋਏ ਸੰਦਰਭ ਸਿਰਜੇ ਹਨ ਤਾਂ ਕਿ ਜਨ ਸਾਧਾਰਨ ਨਾਲ ਸਬੰਧਤ ਕੋਈ ਵਿਸ਼ਾ ਅਣਗੌਲਿਆ ਨਾ ਰਹਿ ਜਾਏ।

## ਨਾਮ ਸਿਮਰਨ

ਭਗਤ ਰਵਿਦਾਸ ਜੀ ਦੀ ਰਚਨਾ ਵਿਚ ਪ੍ਰਭੂ ਦਾ ਨਾਮ ਸਿਮਰਨ ਕਰਨ ਤੇ ਬਲ ਦਿੱਤਾ ਗਿਆ ਹੈ। ਰਵਿਦਾਸ ਜੀ ਦਾ ਮੱਤ ਹੈ ਕਿ ਪ੍ਰਮਾਤਮਾ ਨੂੰ ਨਾਮ ਸਿਮਰਨ ਦੁਆਰਾ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ। ਮਨੁੱਖ ਜੇਕਰ ਨਾਮ ਰੂਪੀ ਬੇੜੀ ਵਿੱਚ ਬੈਠੇਗਾ ਤਾਂ ਹੀ ਭਵਸਾਗਰ ਨੂੰ ਸਰ ਕਰ ਸਕੇਗਾ ਨਹੀਂ ਤਾਂ ਵਿਸ਼ੇ ਵਿਕਾਰਾਂ ਦੀ ਬੇੜੀ ਉਸ ਨੂੰ ਅੱਧ ਮਾਰਗ ਵਿਚ ਹੀ ਡੋਬ ਦੇਵੇਗੀ। ਗੁਰੂ ਸਾਹਿਬ ਫਰਮਾਉਂਦੇ ਹਨ :

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥*
*ਹਰਿ ਸਿਮਰਤ ਜਨ ਗਏ ਨਿਸਤਰਿ ਹਰੇ ॥ ਰਹਾਉ ॥*
*ਹਰਿ ਕੇ ਨਾਮ ਕਬੀਰ ਉਜਾਗਰ ॥*
*ਜਨਮ ਜਨਮ ਕੇ ਕਾਟੇ ਕਾਗਰ ॥ (ਪੰਨਾ : 487)*

## ਅਦਵੈਤਵਾਦ

ਰਵਿਦਾਸ ਜੀ ਅਦਵੈਤਵਾਦ ਦੇ ਧਾਰਨੀ ਹਨ। ਉਹਨਾਂ ਅਨੁਸਾਰ ਜੀਵ ਆਤਮਾ ਤੇ ਪ੍ਰਮਾਤਮਾ ਦੋਵੇਂ ਅੱਡਰੀਆਂ ਸ਼ੈਆਂ ਨਹੀਂ ਹਨ। ਜੀਵ ਆਤਮਾ ਪ੍ਰਮਾਤਮਾ ਦਾ ਹੀ ਅੰਸ਼ ਹੈ। ਜਿਵੇਂ ਪਾਣੀ ਦੀਆਂ ਲਹਿਰਾਂ ਪਾਣੀ ਦਾ ਹੀ ਅੰਸ਼ ਹਨ ਬੱਸ ਦੋਹਾਂ ਵਿਚਲੇ ਸੰਬੰਧ ਮੂਰਤ ਤੇ ਅਮੂਰਤ ਵਾਲੇ ਹਨ। ਜਿਵੇਂ ਸੋਨੇ ਦੇ ਬਣੇ ਹੋਏ ਗਹਿਣੇ ਤੇ ਸੋਨਾ ਇਕ ਹੀ ਹਨ। ਉਸੇ ਤਰ੍ਹਾਂ ਆਤਮਾ ਤੇ ਪ੍ਰਮਾਤਮਾ ਵਿੱਚ ਵੀ ਏਕਤਾ ਤੇ ਅਨੇਕਤਾ ਹੈ, ਜਿਵੇਂ ਪਾਣੀ ਦੀਆਂ ਲਹਿਰਾਂ ਪਾਣੀ ਵਿਚ ਉਠਦੀਆਂ ਹਨ ਤੇ ਫਿਰ ਜਲ ਵਿੱਚ ਹੀ ਸਮਾ ਜਾਂਦੀਆਂ ਹਨ ਇਸ ਤਰ੍ਹਾਂ ਜੀਵ ਆਤਮਾ ਦਾ ਸੋਮਾ ਪ੍ਰਮਾਤਮਾ ਹੈ। ਉਹ ਵੀ ਇਕ ਦੂਜੇ

* ਪੰਜਾਬੀ ਭਾਸ਼ਾ ਵਿਕਾਸ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਵਿਚ ਲੁਪਤ ਹੋ ਜਾਂਦੇ ਹਨ। ਰਵਿਦਾਸ ਜੀ ਦਾ ਕਥਨ ਹੈ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*

*ਕਨਕ ਕਟਿਕ ਜਲ ਤਰੰਗ ਜੈਸਾ ।। (ਪੰਨਾ : 93)*

### ਸਤਿ ਸੰਗਤ ਦਾ ਮਹੱਤਵ

ਭਗਤ ਰਵਿਦਾਸ ਜੀ ਫਰਮਾਉਂਦੇ ਹਨ ਕਿ ਸਤਿ ਸੰਗਤ ਮਨੁੱਖ ਲਈ ਅਤਿ ਜਰੂਰੀ ਹੈ, ਸਤਿ ਸੰਗਤ ਮਨੁੱਖੀ ਹਿਰਦੇ ਵਿੱਚ ਭਰਾਤਰੀ ਭਾਵ, ਨਿਰਮਾਣਤਾ, ਪ੍ਰੇਮ, ਹਮਦਰਦੀ ਜਿਹੇ ਸੁਭ ਗੁਣ ਪੈਦਾ ਕਰਦੀ ਹੈ। ਸਤਿ ਸੰਗਤ ਵਿਚੋਂ ਹੀ ਮਨੁੱਖ ਨੂੰ ਸਿਮਰਨ ਦੀ ਪ੍ਰਾਪਤੀ ਹੁੰਦੀ ਹੈ। ਸਤਿ ਸੰਗਤ ਵਿਚ ਬੈਠਣ ਨਾਲ ਭਾਈਚਾਰਕ ਸਾਂਝ ਤੇ ਮਾਨਵਵਾਦੀ ਪਿਆਰ ਦੇ ਭਾਵ ਫੁੱਟਦੇ ਹਨ। ਸਤਿਸੰਗਤ ਕਰਨ ਨਾਲ ਔਗੁਣ ਮਿਟਦੇ ਹਨ ਤੇ ਮੁਕਤੀ ਦਾ ਮਾਰਗ ਖੁੱਲ੍ਹ ਜਾਂਦਾ ਹੈ। ਆਪ ਫਰਮਾਉਂਦੇ ਹਨ :

*ਮਿਲਤ ਪਿਆਰੋ ਪ੍ਰਾਨ ਨਾਥ ਕਵਨ ਭਗਤਿ ਤੇ ।।*

*ਸਾਧ ਸੰਗਤਿ ਪਾਈ ਪਰਮ ਗਤੇ ।। (ਪੰਨਾ : 1294)*

### ਪ੍ਰਭੂ ਭਗਤੀ

ਰਵਿਦਾਸ ਜੀ ਦੀ ਬਾਣੀ ਦਾ ਕੇਂਦਰੀ ਥੀਮ ਪ੍ਰਭੂ ਦੀ ਭਗਤੀ ਅਰਾਧਨਾ ਹੀ ਹੈ। ਉਹ ਪ੍ਰੇਮ ਮਾਰਗ ਨੂੰ ਸਭ ਤੋਂ ਉਤਮ ਮਾਰਗ ਮੰਨਦੇ ਹਨ ਕਿਉਂਕਿ ਪ੍ਰੇਮ ਲਹਿਰ ਸਦੀਵੀ ਹੁੰਦੀ ਹੈ। ਇਹ ਸਮੇਂ ਦੇ ਵੇਗ ਨਾਲ ਖਤਮ ਨਹੀਂ ਹੁੰਦੀ। ਰਵਿਦਾਸ ਜੀ ਨੇ ਮਨੁੱਖ ਨੂੰ ਪ੍ਰਭੂ ਪ੍ਰੇਮ ਵਿਚ ਰੰਗੇ ਜਾਣ ਦੀ ਨਿਮਾਣੀ ਜਿਹੀ ਬੇਨਤੀ ਕੀਤੀ ਹੈ। ਰਵਿਦਾਸ ਜੀ ਪ੍ਰਭੂ ਨੂੰ ਅਰਜ਼ੋਈ ਕਰਦੇ ਹਨ ਕਿ ਆਪਣੇ ਦਾਸ ਨੂੰ ਆਪਣੇ ਚਰਨਾਂ ਦੀ ਓਟ ਦੇਣ ਕਿਉਂਕਿ ਤੂੰ ਹੀ ਨਿਮਾਣਿਆਂ ਦਾ ਮਾਣ, ਨਿਤਾਣਿਆਂ ਦਾ ਤਾਣ, ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦਾ ਆਸਰਾ ਹੈ। ਰਵਿਦਾਸ ਜੀ ਫਰਮਾਉਂਦੇ ਹਨ :

*ਰਾਮ ਗੁਸਾਈਆ ਜੀਅ ਕੇ ਜੀਵਨਾ ।।*

*ਮੋਹਿ ਨਾ ਬਿਸਾਰਹੁ ਮੈ ਜਨ ਤੇਰਾ ।।*

*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ।।*

*ਚਰਣ ਨਾ ਛਾਡਉ ਸਰੀਰ ਕਲ ਜਾਈ ।। (ਪੰਨਾ 345)*

### ਕਰਮਕਾਂਡਾਂ ਦੀ ਨਿੰਦਿਆ

ਸਪਸ਼ਟ ਹੈ ਕਿ ਅਸੀ ਪਹਿਲਾਂ ਹੀ ਵਿਚਾਰ ਚਰਚਾ ਕਰ ਚੁੱਕੇ ਹਾਂ ਕਿ ਰਵਿਦਾਸ ਜੀ ਨਿਰਗੁਣ ਧਾਰਾ ਦੇ ਉਪਾਸਕ ਹਨ। ਇਸ ਲਈ ਉਹ ਕਰਮਕਾਂਡਾਂ ਵਿਚ ਵਿਸ਼ਵਾਸ ਨਹੀਂ ਰੱਖ ਸਕਦੇ। ਉਹ ਕਰਮਕਾਂਡਾਂ ਬੁੱਤ ਪੂਜਾ, ਹਵਨਾਂ, ਮੂਰਤੀ ਪੂਜਾ, ਬਲੀ ਆਦਿ ਦੇ ਸਖਤ ਵਿਰੋਧੀ ਸਨ। ਉਹ ਕੇਵਲ ਪ੍ਰਮਾਤਮਾ ਦੇ ਨਿਰਗੁਣ ਸਰੂਪ ਨੂੰ ਹੀ ਮੰਨਦੇ ਹਨ। ਉਹਨਾਂ ਅਨੁਸਾਰ ਪ੍ਰਮਾਤਮਾ ਇਕ ਹੈ, ਉਸ ਦਾ ਨਾਮ ਸਿਮਰਨ ਕਰਨ ਨਾਲ ਹੀ ਸਾਰੇ ਸੁੱਖ ਮਿਲਦੇ ਹਨ। ਉਹ ਸੁੱਖਾਂ ਦਾ ਸਾਗਰ ਹੈ। ਕਰਮਕਾਂਡ ਕੇਵਲ ਹਨ੍ਹੇਰੇ ਦੀ ਵਲਗਣ ਵਿੱਚ ਸੁੱਟਣ ਤੋਂ ਬਿਨਾਂ ਹੋਰ ਕੁਝ ਕਰਨ ਦੇ ਸਮਰੱਥ ਨਹੀਂ ਹਨ। ਰਵਿਦਾਸ ਜੀ ਫਰਮਾਉਂਦੇ ਹਨ :

*ਦੂਧ ਤ ਬਛਰੈ ਥਨਹੁ ਬਿਟਾਰਿਓ ।।*

*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ।।*

*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ।।*

*ਅਵਰੁ ਨ ਫੂਲੁ ਅਨੂਪੁ ਨ ਪਾਵਉ ।। (ਪੰਨਾ : 525)*

ਗੁਰੂ ਸਾਹਿਬ ਫਰਮਾਉਂਦੇ ਹਨ ਬਾਹਰੋਂ ਸੁਚੱਮ ਰੱਖਣੀ, ਧੂਫ ਧੁਖਾਉਣੀ, ਇਸ਼ਨਾਨ ਕਰਨ ਦਾ ਕੀ ਲਾਭ ਜੇ ਅੰਤਰਮਨ ਹੀ ਵਿਕਾਰਾਂ ਦੀ ਭੇਟ ਚੜ੍ਹਿਆ ਹੋਇਆ ਹੈ।

### ਨਿੰਦਾ ਚੁਗਲੀ ਤੋਂ ਗੁਰੇਜ਼

ਰਵਿਦਾਸ ਜੀ ਸੰਤਾਂ ਦੀ ਨਿੰਦਾ ਚੁਗਲੀ ਤੋਂ ਗੁਰੇਜ਼ ਕਰਨ ਤੋਂ ਸੰਕੋਚ ਚਾਹੁੰਦੇ ਹਨ। ਉਹਨਾਂ ਅਨੁਸਾਰ ਸੰਤ ਦਾ ਨਿੰਦਕ ਆਪਣੀ ਕੀਤੀ ਸਾਰੀ ਤਪੱਸਿਆ ਵਿਅਰਥ ਕਰ ਲੈਂਦਾ ਹੈ ਜਦ ਉਹ ਕਿਸੇ ਦੀ ਨਿੰਦਿਆਂ ਕਰਦਾ ਹੈ ਭਾਵੇਂ ਉਹ ਕਿੰਨਾਂ ਵੀ ਤਪੱਸਵੀ, ਦਿਆਲੂ, ਪੁੰਨਾਰਥੀ, ਕਿਰਤੀ, ਸੰਤੋਖੀ ਕਿਉਂ ਨਾ ਹੋਵੇ ਪਰ ਜੇਕਰ ਉਹ ਸੰਤ ਜਨਾਂ ਦੀ ਨਿੰਦਿਆ ਕਰਦਾ ਹੈ ਤਾਂ ਉਹ ਵੱਡਾ ਪਾਪੀ ਬਣ ਜਾਂਦਾ ਹੈ। ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ 'ਸੰਤ ਕਾ ਨਿੰਦਕੁ ਮਹਾ ਹਤਿਆਰਾ' ਇਸ ਤਰ੍ਹਾਂ ਰਵਿਦਾਸ ਜੀ ਦਾ ਕਥਨ ਹੈ :

*ਨਿੰਦਾ ਕਹਾ ਕਰਹੁ ਸੰਸਾਰਾ ।।*

*ਨਿੰਦਕ ਕਾ ਪਰਗਟਿ ਪਾਹਾਰਾ ।।*

*ਨਿੰਦਕੁ ਸੋਧਿ ਸਾਧਿ ਬੀਚਾਰਿਆ ।।*

*ਕਹੁ ਰਵਿਦਾਸ ਪਾਪੀ ਨਰਕ ਸਿਧਾਰਿਆ ।।*

*(ਪੰਨਾ : 875)*

### ਨਿਰਮਾਣਤਾ

ਰਵਿਦਾਸ ਜੀ ਅਨੁਸਾਰ ਹਰੇਕ ਮਨੁੱਖੀ ਹਿਰਦੇ ਵਿੱਚ ਨਿਰਮਾਣਤਾ ਦਾ ਵਾਸਾ ਅਤਿ ਜਰੂਰੀ ਹੈ। ਨਿਰਮਾਣਤਾ ਦਾ ਧਾਰਨੀ ਹੀ ਰੱਬ ਨੂੰ ਪਾ ਸਕਦਾ ਹੈ। ਉਹਨਾਂ ਅਨੁਸਾਰ ਨਿਮਰ ਵਿਅਕਤੀ ਵਿੱਚ ਹੀ ਰੱਬ ਦਾ ਵਾਸਾ ਹੋ ਸਕਦਾ ਹੈ। ਰਵਿਦਾਸ ਜੀ ਨੂੰ ਨੀਵੀਂ ਜਾਤੀ ਨਾਲ ਸਬੰਧ ਰੱਖਣ ਕਰਕੇ ਕਈ ਵਾਰ ਉਚ ਸ੍ਰੇਣੀਆਂ ਦੇ ਪ੍ਰਕੋਪ ਤਾਅਨੇ ਮਿਹਣਿਆ ਦਾ ਸ਼ਿਕਾਰ ਹੋਣਾ ਪਿਆ ਪਰ ਆਪ ਵਿਚ ਹਲੀਮੀ ਤੇ ਨਿਰਮਾਣਤਾ ਕੁੱਟ-ਕੁੱਟ ਕੇ ਭਰੀ ਹੋਈ ਸੀ। ਜਿਸ ਕਰਕੇ ਅਧਿਆਤਮਕ ਸਾਧਨਾ ਦੀ ਉਚੱਤਾ ਕਰਕੇ ਤੇ ਨਿਰਮਾਣਤਾ ਕਰਕੇ ਆਪ ਬੜੀ ਹਲੀਮੀ ਨਾਲ ਵਿਖਿਆਨ ਕਰਦੇ ਸਨ।

*ਰਵਿਦਾਸ ਚਮਾਰੁ ਉਸਤਤਿ ਕਰੇ*
*ਹਰਿ ਕੀਰਤ ਨਿਮਖ ਇਕ ਗਾਇ । ।*
*ਪਤਿਤ ਜਾਤਿ ਉਤਮ ਭਇਆ*
*ਚਾਰ ਵਰਨ ਪਏ ਪਗਿ ਆਇ । ।*

### ਮਾਇਆ ਜਾਲ ਤੋਂ ਨਿਰਲੇਪਤਾ

ਬਾਕੀ ਸੰਤਾਂ, ਭਗਤਾਂ, ਗੁਰੂਆਂ ਵਾਂਗ ਰਵਿਦਾਸ ਜੀ ਵੀ ਮਾਇਆ ਨੂੰ ਨਾਸ਼ਵਾਨਤਾ ਦੀ ਕਸਵੱਟੀ ਤੋਂ ਪਰਖਦੇ ਹਨ। ਰਵਿਦਾਸ ਜੀ ਮਾਇਆ ਪ੍ਰਤੀ ਵਿਅਕਤੀ ਦੇ ਆਕਰਸ਼ਣ ਨੂੰ ਨਾਸ਼ਵਾਨ ਕਰਾਰ ਦਿੰਦੇ ਹੋਏ ਉਸ ਨੂੰ ਮਿਥਿਆ ਆਕਰਸ਼ਣ ਸਮਝਦੇ ਹਨ। ਉਹ ਮਾਇਆ ਦੇ ਪਿੱਛੇ ਨੱਠਣ ਵਾਲੇ ਮਨੁੱਖਾਂ ਨੂੰ ਸਜੀਵ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਮਾਇਆ ਪ੍ਰਮਾਤਮਾ ਦੇ ਮਿਲਾਪ ਦੇ ਰਸਤੇ ਵਿਚ ਦੀਵਾਰ ਵਾਂਗ ਹੈ :

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ । ।*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ । ।*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ । ।*
*ਮਾਇਆ ਗਈ ਤਬ ਰੋਵਨੁ ਲਗਤੁ ਹੈ । ।*

### ਦਲਿਤ ਜਾਤੀ ਦੇ ਗੌਰਵ ਦਾ ਅਭਿਵਿਅੰਜਨ

ਰਵਿਦਾਸ ਜੀ ਦਾ ਵਿਚਾਰ ਸੀ ਕਿ ਪ੍ਰਮਾਤਮਾ ਦੁਆਰਾ ਸਾਜੇ ਗਏ ਸਾਰੇ ਜੀਵ ਇੱਕ ਸਮਾਨ ਹਨ ਪ੍ਰੰਤੂ ਆਪਣੇ ਇਸ ਵਿਚਾਰ ਨੂੰ ਸਮਾਨਤਾ ਜਾਂ ਉੱਚਤਾ ਦਿਖਾਉਣ ਲਈ ਨਹੀਂ ਵਰਤਿਆ। ਆਪ ਜੀ ਨੇ ਹਮੇਸ਼ਾਂ ਕਈ ਵਾਰ ਉਚੀ ਜਾਤੀ ਵੱਲੋਂ ਕਹੇ ਗਏ ਤ੍ਰਿਸਕਾਰ ਭਰਪੂਰ ਸ਼ਬਦਾਂ ਨੂੰ ਪ੍ਰਮਾਤਮਾ ਦਾ ਭਾਣਾ ਮੰਨ ਕੇ ਖਿੜੇ ਮੱਥੇ ਸਹਾਰ ਲਿਆ ਪਰ ਆਪ ਨੇ ਬ੍ਰਾਹਮਣਵਾਦ ਦੀ ਈਰਖਾ ਤੇ ਉੱਚਤਾ ਨੂੰ ਲਲਕਾਰਿਆ ਤੇ ਆਪਣੇ ਉੱਚ ਅਧਿਆਤਮਕ ਤੇ ਸੇਵਾ ਭਾਵਨਾ ਦੇ ਉਚੇ ਇਖਲਾਕੀ ਗੁਣਾਂ ਕਰਕੇ ਬ੍ਰਾਹਮਣ ਵਰਗ ਨੂੰ ਵੰਗਾਰਿਆ ਤੇ ਸਿੱਧ ਕਰ ਦਿੱਤਾ ਕਿ ਉਚੇ ਸੁੱਚੇ ਗੁਣਾਂ ਨਾਲ ਹੀ ਉਚੱਤਾ ਬਣਦੀ ਹੈ ਜਾਤਾਂ ਨਾਲ ਨਹੀਂ। ਰਵਿਦਾਸ ਜੀ ਫਰਮਾਉਂਦੇ ਹਨ :

*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ । ।*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ । ।*

### ਮਾਨਵਵਾਦੀ ਵਿਚਾਰਧਾਰਾ ਦਾ ਸੰਕਲਪ

ਰਵਿਦਾਸ ਜੀ ਮਾਨਵਵਾਦੀ ਵਿਚਾਰਧਾਰਾ ਦੇ ਹਾਮੀ ਸਨ। ਉਹ ਅਜਿਹਾ ਸਮਾਜ ਸਥਾਪਿਤ ਕਰਨਾ ਚਾਹੁੰਦੇ ਸਨ ਜਿਥੇ ਉਚ, ਨੀਚ, ਜਾਤ, ਪਾਤ, ਗਰੀਬੀ, ਅਮੀਰੀ, ਛੂਤਛਾਤ ਦਾ ਪਾੜਾ ਨਾ ਹੋਵੇ, ਜਿਥੇ ਬੁਰੀ ਘਟਨਾ ਵਾਪਰਨ ਦਾ ਡਰ ਨਾ ਹੋਵੇ ਨਾ ਹੀ ਧਨ ਦੌਲਤ ਚੋਰੀ ਹੋਣ ਦਾ ਡਰ ਹੋਵੇ। ਕੋਈ ਦੁੱਖ ਚਿੰਤਾ ਜਾਂ ਗਮ ਨਾ ਹੋਵੇ ਕੇਵਲ ਪਿਆਰ, ਹਮਦਰਦੀ, ਅਪਣੱਤ ਦਾ ਪਸਾਰਾ ਹੋਵੇ। ਕਿਸੇ ਨਾਲ ਦਵੈਤ ਭਾਵ ਦਾ ਸਲੂਕ ਨਾ ਕੀਤਾ ਜਾਵੇ - ਆਪ ਕਲਪਨਾ ਕਰਦੇ ਹਨ :

*ਬੇਗਮਪੁਰਾ ਸਹਰ ਕੋ ਨਾਉ । ।*
*ਦੂਖ ਅੰਦੋਹੁ ਨਹੀ ਤਿਹਿ ਠਾਉ । ।*
*ਨਾਂ ਤਸਵੀਸ ਖਿਰਾਜੁ ਨ ਮਾਲ । ।*
*ਖਉਫੁ ਨ ਖਤਾ ਨ ਤਰਸੁ ਜਵਾਲੁ । ।*
*ਅਬ ਮੋਹਿ ਖੂਬ ਵਤਨ ਗਾਹ ਪਾਈ । ।*
*ਊਹਾਂ ਖੈਰਿ ਸਦਾ ਮੇਰੇ ਭਾਈ । । (ਪੰਨਾ : 345)*

### ਜੀਵਨ ਦੀ ਨਾਸ਼ਵਾਨਤਾ

ਰਵਿਦਾਸ ਜੀ ਨੇ ਵੀ ਬਾਕੀ ਸੂਫੀਆਂ, ਭਗਤਾਂ, ਸੰਤਾਂ, ਗੁਰੂਆਂ ਵਾਂਗ ਸੰਸਾਰ ਦੀ ਨਾਸ਼ਵਾਨਤਾ ਨੂੰ ਦ੍ਰਿੜਾਇਆ ਹੈ। ਸਭ ਨੇ ਅੰਤ ਵਿਚ ਮਿੱਟੀ ਹੋ ਜਾਣਾ ਹੈ। ਮਨੁੱਖ ਸੰਸਾਰਕ ਮੋਹ, ਮਾਇਆ ਪਦਾਰਥਕ ਵਿਕਾਰਾਂ ਵਿਚ ਫਸਿਆ ਰਹਿੰਦਾ ਹੈ। ਆਪਣਾ ਦੁਰਲੱਭ ਜੀਵਨ ਨਾਸ਼ਵਾਨ ਚੀਜ਼ਾਂ ਦੀ ਪ੍ਰਾਪਤੀ ਵਿਚ ਗਵਾ ਦਿੰਦਾ ਹੈ ਤੇ ਸਾਰਥਕ ਕੰਮਾਂ ਤੋਂ ਮੁੱਖ ਮੋੜ ਲੈਂਦਾ ਹੈ ਜਿਸ ਕਰਕੇ ਸੰਸਾਰ ਤੋਂ ਖਾਲੀ ਹੱਥ ਹੀ ਚਲਾ ਜਾਂਦਾ ਹੈ। ਰਵਿਦਾਸ ਜੀ ਫਰਮਾਉਂਦੇ ਹਨ :

*ਜਲ ਕੀ ਭੀਤਿ ਪਵਨ ਕਾ ਥੰਭਾ*

*ਰਕਤ ਬੁੰਦ ਕਾ ਗਾਰਾ ।।*

*ਹਾਡ ਮਾਸ ਨਾੜੀ ਕੋ ਪਿੰਜਰ ਪੰਖੀ ਬਸੈ ਬਿਚਾਰਾ ।।*

*ਪ੍ਰਾਨੀ ਕਿਆ ਮੇਰਾ ਕਿਆ ਤੇਰਾ ।।*

*ਜੈਸੇ ਤਰਵਰ ਪੰਖਿ ਬਸੇਰਾ ।।*

## ਸਤਿਗੁਰੂ ਦਾ ਮਹੱਤਵ

ਰਵਿਦਾਸ ਜੀ ਨੇ ਸਤਿਗੁਰੂ ਦੇ ਮਹੱਤਵ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ ਹੈ। ਆਪ ਇਕੋ ਪ੍ਰਮਾਤਮਾ ਦੀ ਹੋਂਦ ਦੇ ਵਿਸ਼ਵਾਸੀ ਸਨ ਤੇ ਉਸ ਪ੍ਰਮਾਤਮਾ ਨੂੰ ਪਾਉਣ ਦੀ ਪਹਿਲੀ ਪੌੜੀ ਗੁਰੂ ਹੈ। ਪ੍ਰਮਾਤਮਾ ਦੀ ਪ੍ਰਾਪਤੀ ਸੱਚੇ ਗੁਰੂ ਦੇ ਪ੍ਰਸਾਦਿ ਦੁਆਰਾ ਹੀ ਹੋ ਸਕਦੀ ਹੈ। ਸਤਿਗੁਰੂ ਦੀ ਸ਼ਰਨ ਵਿਚ ਆ ਕੇ ਹੀ ਪ੍ਰਮਾਤਮਾ ਨਾਲ ਮਿਲਾਪ ਸੰਭਵ ਹੈ। ਮਨੁੱਖ ਤੇ ਪ੍ਰਮਾਤਮਾ ਦੇ ਸੰਜੋਗ ਦਾ ਵਿਚੋਲਾ ਸਤਿਗੁਰੂ ਹੀ ਹੈ। ਭਗਤ ਰਵਿਦਾਸ ਜੀ ਕਥਨ ਕਰਦੇ ਹਨ :

*ਸੰਤ ਤੁਝੀ ਤਨੁ ਸੰਗਤਿ ਪ੍ਰਾਨ ।।*

*ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ ।।*

*ਸੰਤ ਕੀ ਸੰਗਤਿ ਸੰਤ ਕਥਾ ਰਸੁ ।।*

*ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ ।। (ਪੰਨਾ : 486)*

## ਆਤਮ ਸਮਰਪਣ ਦੀ ਭਾਵਨਾ

ਰਵਿਦਾਸ ਜੀ ਨੇ ਆਪਣੀ ਬਾਣੀ ਦਾ ਵਿਸ਼ਾ ਆਤਮ ਸਮਰਪਣ ਤੇ ਟਿਕਾਇਆ ਹੈ ਕਿ ਆਪਣਾ ਆਪ ਗਵਾ ਕੇ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਆਪਣਾ ਆਪਾ ਸਮਰਪਣ ਕਰਕੇ ਹੀ ਆਤਮਾ ਪ੍ਰਮਾਤਮਾ ਵਿਚ ਲੀਨ ਹੋ ਸਕਦੀ ਹੈ। ਜਿਸ ਤਰ੍ਹਾਂ ਬੂੰਦ ਆਪਣੀ ਹਸਤੀ ਮਿਟਾ ਕੇ ਸਾਗਰ ਵਿਚ ਗ੍ਰਸਤ ਹੋ ਜਾਂਦੀ ਹੈ। ਰਵਿਦਾਸ ਜੀ ਸਮਰਪਣ ਦੀ ਭਾਵਨਾ ਦੇ ਮੁਰੀਦ ਸਨ। ਉਹਨਾਂ ਅਨੁਸਾਰ ਪ੍ਰਮਾਤਮਾ ਪਤਿਤ ਪਾਵਨ ਸਗਲ ਸੰਕਟ ਨਿਵਾਰਨ ਹੈ। ਰਵਿਦਾਸ ਜੀ ਫ਼ਰਮਾਉਂਦੇ ਹਨ :

*ਤੁਮ ਚੰਦਨ ਹਮ ਇਰੰਡ ਬਾਪੁਰੇ*

*ਸੰਗਿ ਤੁਮਾਰੇ ਬਾਸਾ ।।*

*ਨੀਚ ਰੂਖ ਤੇ ਊਚ ਭਏ ਹੈ*

*ਗੰਧ ਸੁਗੰਧ ਨਿਵਾਸਾ ।।*

*ਮਾਧਉ ਸਤ ਸੰਗਤਿ ਸਰਨ ਤੁਮਾਰੀ ।।*

*ਹਮ ਅਉਗਨ ਤੁਮ ਉਪਕਾਰੀ ।।*

## ਪਤਿਤ ਪਾਵਨ ਦਾ ਸੰਕਲਪ

ਰਵਿਦਾਸ ਜੀ ਨੇ ਉਸ ਸਮੇਂ ਦੀਆਂ ਵਿਆਪਕ ਸੱਚਾਈਆਂ ਨੂੰ ਵਿਸ਼ਿਆਂ ਵਜੋਂ ਵਾਚਿਆ ਹੈ ਕਿ ਪਵਿੱਤਰਤਾ ਉੱਚ ਇਖਲਾਕੀ ਜ਼ਰੂਰਤ ਹੈ। ਹਰੇਕ ਮਨੁੱਖ ਅਪਵਿੱਤਰਤਾ ਦਾ ਧਾਰਨੀ ਹੈ। ਵਿਸ਼ੇ ਵਿਕਾਰਾਂ ਦੀ ਮੈਲ ਉਸ ਨੂੰ ਅਪਵਿੱਤਰ ਕਰ ਰਹੀ ਹੈ। ਉਸ ਦਾ ਹਿਰਦਾ ਕੇਵਲ ਨਾਮ ਰੂਪੀ ਸਾਬਣ ਹੀ ਪਵਿੱਤਰ ਕਰ ਸਕਦਾ ਹੈ। ਰਵਿਦਾਸ ਜੀ ਪ੍ਰਮਾਤਮਾ ਦੇ ਮੋਹ ਜਾਲ ਵਿੱਚ ਗ੍ਰਸਤ ਉਸ ਨੂੰ ਇੱਕ ਸੱਚੇ ਪ੍ਰੇਮੀ ਵਾਂਗ ਸਵਾਲ ਕਰੇ ਹਨ ਕਿ ਜੇ ਮੈਂ ਪਾਪੀ ਨਾ ਹੁੰਦਾ ਤਾਂ ਤੇਰਾ ਨਾਮ ਪਤਿਤ ਪਾਵਨ ਕਿਵੇਂ ਹੁੰਦਾ :

*ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ।।*

*ਪਤਿਤ ਪਾਵਨ ਨਾਮੁ ਕੈਸੇ ਹੁੰਤਾ ।।*

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਰਵਿਦਾਸ ਜੀ ਦੀ ਸਮੁੱਚੀ ਬਾਣੀ ਵਿਸ਼ੇ ਦੀ ਕਸਵੱਟੀ ਤੇ ਪੂਰੀ ਉਤਰਦੀ ਹੈ। ਆਪ ਜੀ ਦੀ ਬਾਣੀ ਸਮਾਜਿਕ, ਧਾਰਮਿਕ, ਰਾਜਨੀਤਕ, ਸਭਿਆਚਾਰਕ ਅਧਿਆਤਮਕ ਵਿਸ਼ਿਆ ਤੇ ਮਿਰਜਿਆ ਅਜਿਹਾ ਧਰਾਤਲ ਹੈ ਜਿਸ ਉਤੇ ਪ੍ਰੇਮ, ਹਮਦਰਦੀ, ਭਰਾਤਰੀ ਭਾਵ ਤੇ ਨਾਮ ਸਿਮਰਨ ਦੇ ਬੀਜ ਉਗਦੇ ਹਨ। ਆਪ ਜੀ ਦੀਆਂ ਰਚਨਾਵਾਂ ਦੀਪਕ ਵਾਂਗ ਹਨ ਜੋ ਸਮਾਜ ਵਿਚ ਫੈਲੇ ਅੰਧਕਾਰ ਨੂੰ ਦੂਰ ਕਰਕੇ ਉਸਾਰੂ ਸਥਾਪਿਤ ਕਦਰਾਂ ਕੀਮਤਾਂ ਨੂੰ ਉੱਜਲ ਕਰਦੀਆਂ ਹਨ। ਆਪਣੇ ਆਪਣੇ ਮਿੱਠੜੇ ਤੇ ਮਧੁਰ ਬੋਲਾਂ ਦੁਆਰਾ ਤਪਦੇ ਹਿਰਦਦਿਆਂ ਨੂੰ ਠਾਰਨ ਦਾ ਜ਼ੋਰਦਾਰ ਉਪਰਾਲਾ ਕੀਤਾ ਹੈ। ਆਪਦੀ ਸਮੁੱਚੀ ਰਚਨਾ ਦੇ ਵਿਸ਼ੇ ਵਸਤੂ ਮਨੁੱਖਤਾ ਦੇ ਕਲਿਆਣ ਲਈ ਤੇ ਮਨੁੱਖਤਾ ਦੀ ਰਹਿਨੁਮਾਈ ਲਈ ਕਾਰਗਰ ਸਿੱਧ ਹੋਏ ਹਨ। ਆਪ ਜੀ ਦੀ ਬਾਣੀ ਦੇ ਵਿਸ਼ੇ ਵਸਤੂ, ਪ੍ਰਯੋਗਿਕਤਾ ਤੇ ਪ੍ਰਮਾਣਿਕਤਾ ਨੂੰ ਧਿਆਨ ਵਿਚ ਰੱਖਦੇ ਹੋਏ ਵੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੀ ਬਾਣੀ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਪ੍ਰਮੁੱਖ ਤੇ ਬਹੁਮੁੱਲਾ ਸਥਾਨ ਬਖਸ਼ਿਆ ਹੈ।

-0-

# ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ ਰਵਿਦਾਸ ਬਾਣੀ

- ਡਾ. ਗੁੰਜਨਜੋਤ ਕੌਰ

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਹਿੰਦੂ, ਮੁਸਲਮਾਨ ਭਗਤਾਂ ਤੇ ਫਕੀਰਾਂ ਦੀ ਰਚਨਾ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਬਰਾਬਰ ਦੀ ਥਾਂ ਦੇ ਕੇ ਊਚ ਨੀਚ ਦਾ ਭੇਦ ਭਾਵ ਮਿਟਾਇਆ। ਗੁਰੂ ਸਾਹਿਬ ਨੇ ਵੱਖ ਵੱਖ ਮਤਾਂ, ਭਿੰਨ ਭਿੰਨ ਪ੍ਰਾਂਤਾਂ ਦੇ ਅਲੱਗ-ਅਲੱਗ ਕਿੱਤਿਆਂ ਨਾਲ ਸਬੰਧਤ 15 ਭਗਤਾਂ ਦੀ ਬਾਣੀ ਨੂੰ ਦਰਜ ਕੀਤਾ। ਮੁਸਲਮਾਨ ਸੂਫੀ ਫਕੀਰ ਫਰੀਦ ਨਮਾਜ਼ੀ ਸਨ। ਧੰਨਾ ਜੱਟ ਮੂਰਤੀ-ਪੂਜ ਸੀ, ਕਬੀਰ ਜੁਲਾਹਾ, ਵੈਸ਼ਨਵ ਸੀ। ਇਹ ਭਗਤ ਯੂ.ਪੀ., ਬਿਹਾਰ, ਬੰਗਾਲ, ਗੁਜਰਾਤ ਆਦਿ ਵੱਖ ਵੱਖ ਇਲਾਕਿਆਂ ਦੇ ਸਨ। ਨਾਮ ਦੇਵ ਛੀਂਬਾ, ਸਧਨਾ ਕਸਾਈ ਤੇ ਸੈਣ ਨਾਈ ਸੀ। ਇਨ੍ਹਾਂ ਵਿਚੋਂ ਇਕ ਭਗਤ ਰਵਿਦਾਸ ਵੀ ਸਨ ਜੋ ਕਿ ਜਾਤ ਦੇ ਚਮਾਰ ਤੇ ਬਨਾਰਸ (ਯੂ.ਪੀ.) ਦੇ ਜੰਮਪਲ ਸਨ।

ਭਾਰਤ ਵਿਚ ਕਈ ਹੋਰ ਪ੍ਰਸਿੱਧ ਭਗਤ ਤੇ ਸੰਤ ਹੋ ਚੁੱਕੇ ਸਨ ਤੇ ਉਦੋਂ ਵੀ ਮੌਜੂਦ ਸਨ ਪਰ ਗੁਰੂ ਜੀ ਨੇ ਉਨ੍ਹਾਂ ਦੀ ਰਚਨਾ ਦਰਜ ਨਹੀਂ ਕੀਤੀ, ਸਗੋਂ ਉਨ੍ਹਾਂ ਭਗਤਾਂ ਦੀ ਹੀ ਰਚਨਾ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਜੋ ਗੁਰੂ ਸਾਹਿਬ ਦੀ ਕਸਵੱਟੀ ਤੇ ਪੂਰੀ ਉੱਤਰਦੀ ਸੀ ਜਾਂ ਜੋ ਕਿ ਹਥੀਂ ਕੰਮ ਕਰਨ ਵਾਲੇ ਕਿਰਤੀ ਇਨਸਾਨ ਸਨ। ਇਹ ਭਗਤ ਨੀਵੀਂ ਜਾਤੋਂ ਉਠ ਕੇ ਪ੍ਰੇਮਾ ਭਗਤੀ ਤੇ ਸੁਚੇ ਜੀਵਨ ਸਦਕਾ ਉਚੇ ਹੋਏ। ਜਿਵੇਂ ਰਵਿਦਾਸ ਚੁਮਾਰ ਨੂੰ ਲੋਕੀ ਪ੍ਰੇਮਾ ਭਗਤੀ ਕਰਕੇ ਸਤਿਕਾਰਨ ਲਗ ਪਏ, ਇਹ ਉਨ੍ਹਾਂ ਦੀ ਆਪਣੀ ਬਾਣੀ ਵਿਚੋਂ ਸਪਸ਼ਟ ਹੁੰਦਾ ਹੈ। ਭਗਤ ਰਵਿਦਾਸ ਜੀ ਆਪ ਕਈ ਥਾਈਂ ਲਿਖਦੇ ਹਨ 'ਕਹਿ ਰਵਿਦਾਸ ਚੁਮਾਰਾ' ਜਾਂ ਫਿਰ 'ਮੇਰੀ ਜਤਿ ਕਮੀਨੀ ਪਾਤਿ ਕਮੀਨੀ ਓਛਾ ਜਨਮੁ ਹਮਾਰਾ' ਪਰ 'ਨੀਚ' ਤੇ 'ਕਮੀਨੀ' ਜਾਤ ਹੁੰਦਿਆਂ ਉਹ ਉਤੇ ਹੋ ਗਏ। ਉਹ ਆਪ ਲਿਖਦੇ ਹਨ :

*ਐਸੀ ਲਾਲ ਤੁਝ ਬਿਨੁ ਕਉਨੁ ਕਰੈ ।।*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ।।*

...................................

*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ।।*

ਰਾਣਾ ਚਿਤੌੜ ਦੀ ਰਾਣੀ ਝਾਲਾ ਬਾਈ ਰਵਿਦਾਸ ਜੀ ਦੀ ਚੇਲੀ ਬਣ ਗਈ। ਕਹਿੰਦੇ ਹਨ ਚਿਤੌੜ ਦੇ ਬ੍ਰਾਹਮਣਾਂ ਨੇ ਬੜਾ ਕ੍ਰੋਧ ਕੀਤਾ ਕਿ ਰਾਜਪੂਤ ਘਰਾਣੇ ਦੀ ਰਾਣੀ ਨੇ ਇਕ ਚੁਮਾਰ ਨੂੰ ਗੁਰੂ ਬਣਾ ਲਿਆ ਹੈ। ਇਕ ਵਾਰ ਰਾਣੀ ਦੇ ਸੱਦੇ ਤੇ ਭਗਤ ਰਵਿਦਾਸ ਚਿਤੌੜ ਗਏ। ਰਾਣੀ ਨੇ ਉਨ੍ਹਾਂ ਦਾ ਗੁਰਦੇਵ ਜਾਣ ਕੇ ਬਹੁਤ ਸਤਿਕਾਰ ਕੀਤਾ। ਭੰਡਾਰਾਂ ਕਰਨ ਦਾ ਐਲਾਨ ਹੋਇਆ, ਜਿਸ ਵਿਚ ਸਭ ਸਾਧੂਆਂ, ਸੰਤਾਂ ਬ੍ਰਾਹਮਣਾਂ ਆਦਿ ਨੂੰ ਸਦਿਆ ਗਿਆ। ਰਾਣੀ ਦੇ ਕਹਿਣ ਤੇ ਰਵਿਦਾਸ ਜੀ ਨੇ ਉਪਦੇਸ਼ ਕੀਤਾ ਪਰ ਜਾਤ ਅਭਿਮਾਨੀ ਬ੍ਰਾਹਮਣਾਂ ਨੇ ਰਵਿਦਾਸ ਨੂੰ ਚੁਮਾਰ ਜਾਣ ਕੇ ਉਨ੍ਹਾਂ ਨਾਲ ਇਕ ਪੰਗਤ ਵਿਚ ਬੈਠਣ ਤੇ ਖਾਣਾ ਖਾਣੋਂ ਸੰਕੋਚ ਕੀਤਾ। ਉਦੋਂ ਆਪਨੇ ਸ਼ਬਦ ਉਚਾਰਨ ਕੀਤਾ :

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ।।*
*ਰਿਦੈ ਰਾਮ ਗੋਬਿੰਦ ਗੁਨ ਸਾਰੰ ।। ਰਹਾਉ ।।*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*
*ਸੰਤ ਜਨ ਕਰਤ ਨਹੀ ਪਾਨੰ ।।*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*
*ਸੁਰਸਰੀ ਮਿਲਤ ਨਹਿ ਹੋਇ ਆਨੰ ।।*
*ਤਰ ਤਾਰਿ ਅਪਵਿਤ੍ਰ ਕਰ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ ।।*
*ਭਗਤ ਭਾਗਉਤੁ ਲਿਖੀਐ ਤਿਹ ਊਪਰੇ*
*ਪੂਜੀਐ ਕਰਿ ਨਮਸਕਾਰੰ ।।*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ 41 ਸਬਦ 16 ਰਾਗਾਂ ਵਿਚ ਮਿਲਦੇ ਹਨ। ਇਸ ਬਾਣੀ ਤੋਂ ਬਿਨਾਂ ਹਿੰਦੀ ਦੀਆਂ ਪੁਸਤਕਾਂ ਵਿਚ ਆਪ ਦੀ ਬਾਣੀ ਮਿਲਦੀ ਹੈ, ਜਿਨ੍ਹਾਂ ਵਿਚੋਂ ਕਈ ਸਬਦ ਵੱਧ ਘਟ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਬਦਾਂ ਨਾਲ ਮਿਲਦੇ ਹਨ ਪਰ ਪੁਰਾਤਨ ਤੇ ਅਸਲੀ ਉਹੀ ਬਾਣੀ ਹੈ ਜੋ ਕਿ ਪੰਚਮ ਪਾਤਸ਼ਾਹ ਨੇ ਇਕੱਠੀ ਕਰਕੇ 'ਬੀੜ' ਵਿਚ ਚੜ੍ਹਾ ਦਿਤੀ।

ਆਪ ਦੀ ਰਚਨਾ ਹਿੰਦੀ ਬੋਲੀ ਵਿਚ ਵੀ ਹੈ ਜੋ ਕਿ ਉਦੋਂ ਕਾਂਸੀ (ਬਨਾਰਸ) ਦੇ ਇਲਾਕੇ ਦੀ ਬੋਲੀ ਸੀ। ਬੋਲੀ ਏਨੀ ਸੌਖੀ ਨਹੀਂ ਜਿੰਨੀ ਕਿ ਗਠਵੀਂ ਹੈ। ਤੁਕਾਂ ਵਿਚ ਮਿਠਾਸ ਹੈ ਤੇ ਵਹਾਉ ਵੀ। ਜਿਵੇ

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ
[illegible]ਹਿਤ

ਸ਼ਬਦਾਂ ਨੂੰ ਸੰਸਕ੍ਰਿਤ ਰੂਪ ਦੇ ਦਿੱਤਾ ਹੈ ਉਥੇ ਬਾਕੀ ਹੋਰ ਵੀ ਔਖੀ ਹੈ, ਜਿਵੇਂ ਨਿਗ੍ਰਹ, ਸਪਤਿ, ਬਿਪਤਿ, ਪਾਨੰ, ਅਨੰ, ਨਮਸਕਾਹੰ ਆਦਿ ਸ਼ਬਦ ਹਨ। ਉਦੋਂ ਸਰਕਾਰੀ ਬੋਲੀ ਫ਼ਾਰਸੀ ਸੀ ਪਰ ਆਪ ਨੇ ਆਪਣੇ ਸ਼ਬਦਾਂ ਵਿਚ ਫ਼ਾਰਸੀ ਦੇ ਲਫ਼ਜ਼ ਬਹੁਤ ਘਟ ਵਰਤੇ ਹਨ ਜਿਵੇਂ ਕਿ ਦੋਜਕ (ਦੋਜ਼ਖ਼), ਸੁਪੇਦ (ਸਫ਼ੈਦ) ਆਦਿ ਸ਼ਬਦ ਹਨ ਪਰ ਜਾਪਦਾ ਹੈ ਕਿ ਆਪ ਫ਼ਾਰਸੀ ਦੇ ਚੰਗੇ ਜਾਣੂ ਸਨ। ਇਹ ਗਲ ਆਪ ਦੇ ਇਕ ਸ਼ਬਦ ਤੋਂ (ਜੋ ਕਿ ਆਪ ਨੇ ਕਾਂਸ਼ੀ ਵਿਚ ਆਏ ਮੌਲਵੀਆਂ ਪ੍ਰਤੀ ਉਚਾਰਿਆ) ਸਾਫ਼ ਸਿੱਧ ਹੁੰਦੀ ਹੈ। ਆਪ ਦਾ ਸ਼ਬਦ ਹੈ :

*ਬੇਗਮਪੁਰਾ ਸਹਰ ਕੋ ਨਾਉ। ।*
*ਦੂਖੁ ਅੰਦੋਹੁ ਨਹੀ ਤਿਹਿ ਠਾਉ। ।*
*ਨਾਂ ਤਸਵੀਸ ਖਿਰਾਜੁ ਨ ਮਾਲੁ। ।*
*ਖਉਫੁ ਨ ਖਤਾ ਨ ਤਰਸੁ ਜਵਾਲੁ। ।*
*ਅਬ ਮੋਹਿ ਖੂਬ ਵਤਨ ਗਹ ਪਾਈ। ।*
*ਊਹਾਂ ਖੈਰਿ ਸਦਾ ਮੇਰੇ ਭਾਈ। । ਰਹਾਉ। ।*
*ਕਾਇਮੁ ਦਾਇਮੁ ਸਦਾ ਪਾਤਿਸਾਹੀ। ।*
*ਦੋਮ ਨ ਸੇਮ ਏਕ ਸੋ ਆਹੀ। ।*
*ਆਬਾਦਾਨੁ ਸਦਾ ਮਸਹੂਰ। ।*
*ਊਹਾਂ ਗਨੀ ਬਸਹਿ ਮਾਮੂਰ। ।*

ਭਾਵੇਂ ਇਹ ਸਬਦ ਨਿਰੋਲ ਫ਼ਾਰਸੀ ਦਾ ਨਹੀਂ ਪਰ ਇਸ ਵਿਚ ਆਏ ਫ਼ਾਰਸੀ ਦੇ ਔਖੇ ਔਖੇ ਲਫ਼ਜ਼ ਇਨਸਾਫ਼ ਪ੍ਰਗਟ ਕਰਦੇ ਹਨ ਕਿ ਆਪ ਨੂੰ ਫ਼ਾਰਸੀ ਜ਼ਬਾਨ ਦੀ ਚੰਗੀ ਵਾਕਫ਼ੀਅਤ ਸੀ।

ਆਪ ਦੀ ਬਾਣੀ ਦਾ ਮੁਖ ਵਿਸ਼ਾ ਪ੍ਰੇਮਾ ਭਗਤੀ ਹੈ - ਇਕ ਪ੍ਰਮਾਤਮਾ ਦੀ ਭਗਤੀ। ਕੁਝ ਸ਼ਬਦ ਐਸੇ ਵੀ ਹਨ ਜਿਨ੍ਹਾਂ ਵਿਚ ਵੈਰਾਗ ਹੈ ਤੇ ਜੀਵ ਨੂੰ ਨਾਸ਼ਵਾਨ ਦਸਿਆ ਹੈ ਪਰ ਪ੍ਰੇਰਨਾ ਭਗਤੀ ਦੀ ਹੀ ਦਿਤੀ ਹੈ। ਔਖੇ ਵਿਚਾਰ ਸੌਖੇ ਢੰਗ ਨਾਲ ਪ੍ਰਗਟ ਕਰਦੇ ਹਨ ਜਿਵੇ :

*'ਜਬ ਹਮ ਹੋਤੇ ਤਬ ਤੂੰ ਨਾਹੀ*
*ਅਬ ਤੂ ਹੀ ਮੈ ਨਾਹੀ। ।'*

ਕਈ ਥਾਈਂ ਆਪ ਨੇ ਆਪਣੇ ਖਿਆਲਾਂ ਨੂੰ ਸਪਸ਼ਟ ਕਰਨ ਲਈ ਕਈ ਕਈ ਅਲੰਕਾਰ ਵਰਤੇ ਹਨ। ਉਦਾਹਰਣ ਲਈ ਨਿਮਨ ਲਿਖਤ ਤੁਕਾਂ ਵਿਚ ਹਰ ਤੁਕ ਵਿਚ ਇਕ ਇਕ ਅਲੰਕਾਰ ਹੈ :

*ਜਉ ਤੁਮ ਗਿਰਵਰ ਤਉ ਹਮ ਮੋਰਾ।*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ।*
*ਜਉ ਤੁਮ ਦੀਵਰਾ ਤਉ ਹਮ ਬਾਤੀ। ।*
*ਜਉ ਤੁਮ ਤੀਰਥ ਤਉ ਹਮ ਜਾਤੀ। ।*

ਇਸੇ ਤਰ੍ਹਾਂ ਇਕ ਮਿਸਾਲ ਆਪ ਦੀ ਬੜੀ ਹੀ ਪ੍ਰਸਿੱਧ ਹੈ ਜਿਸ ਤੋਂ ਆਪ ਦੇ ਪਿਆਰ ਦੀ ਡੂੰਘਾਈ ਦਾ ਅੰਦਾਜ਼ਾ ਲਗਦਾ ਹੈ। ਉਹ ਹੈ ਇਨ੍ਹਾਂ ਤੁਕਾਂ ਵਿਚ

*ਮੀਨ ਪਕਰਿ ਫਾਂਕਿਓ ਅਰ ਕਾਟਿਓ*
*ਰਾਂਧਿ ਕੀਓ ਬਹੁ ਬਾਨੀ। ।*
*ਖੰਡ ਖੰਡ ਕਰਿ ਭੋਜਨ ਕੀਨੋ*
*ਤਊ ਨ ਬਿਸਰਿਓ ਪਾਨੀ। ।*

ਮਛਲੀ ਤੇ ਪਾਣੀ ਦੀ ਉਦਾਹਰਣ ਤਾਂ ਕਈ ਕਵੀ ਤੇ ਭਗਤ ਦਿੰਦੇ ਆਏ ਹਨ ਪਰ ਮਛਲੀ ਨੂੰ ਪਕੜ ਕੇ ਕਟ ਵੱਢ ਕੇ ਫਿਰ ਰਿੰਨ੍ਹ ਕੇ ਤੇ ਖਾ ਕੇ ਵੀ ਪਾਣੀ ਨਾ ਵਿਸਾਰਨ ਦੀ ਮਿਸਾਲ ਭਗਤ ਰਵਿਦਾਸ ਨੇ ਦੇ ਕੇ ਪੁਰਾਣੇ ਅਲੰਕਾਰਾਂ ਨੂੰ ਬਿਲਕੁਲ ਹੀ ਨਵਾਂ ਰੂਪ ਦੇ ਦਿਤਾ ਹੈ।

ਕਈ ਥਾਈਂ ਤੇ ਪ੍ਰੇਮਾ ਭਗਤੀ ਵਿਚ ਆਪ ਏਨੇ ਮਸਤ ਹੋ ਕੇ ਬਾਣੀ ਕਹਿੰਦੇ ਹਨ ਕਿ ਆਪ ਰਬ ਨੂੰ ਵੀ ਮਿਹਣੇ ਦੇ ਕੇ ਇਕ ਸੱਚੇ ਪ੍ਰੇਮੀ ਵਾਂਗ ਪੁਛਦੇ ਹਨ ਕਿ ਜੇ ਮੈਂ ਪਾਪ ਨਾ ਕਰਦਾ ਤਾਂ ਤੇਰਾ ਨਾਮ 'ਪਤਿਤ ਪਾਵਨ' ਕਿਵੇਂ ਹੁੰਦਾ :

*'ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ। ।*
*ਪਤਿਤ ਪਾਵਨ ਨਾਮੁ ਕੈਸੇ ਹੁੰਤਾ। ।'*

ਇਸੇ ਤਰ੍ਹਾਂ ਇਕ ਤੁਕਾਂ ਹਨ ਜਿਨ੍ਹਾਂ ਵਿਚ ਆਪ ਨੇ ਇਹ ਕਿਹਾ ਹੈ ਕਿ ਜੇ ਮੈਂ ਮੋਹ ਦੇ ਬੰਧਨ ਵਿਚ ਫਸਿਆ ਹਾਂ ਤਾਂ ਤੂੰ ਮੇਰੇ ਪ੍ਰੇਮ ਦੇ ਬੰਧਨ ਵਿਚ ਫਸਿਆ ਹੈ। ਮੈਂ ਤਾਂ ਤੇਰੀ ਅਰਾਧਨਾ ਕਰਕੇ ਛੁਟ ਜਾਵਾਂਗਾ, ਤੂੰ ਕਿਵੇਂ ਛੁਟੇਂਗਾ। ਤੂੰ ਆਪਣੇ ਛੁੱਟਣ ਦਾ ਯਤਨ ਕਰ :

*'ਜਉ ਹਮ ਬਾਂਧੇ ਮੋਹ ਫਾਸ*
*ਹਮ ਪ੍ਰੇਮ ਬਧਨਿ ਤੁਮ ਬਾਧੇ। ।*
*ਅਪਨੇ ਛੂਟਨ ਕੋ ਜਤਨੁ ਕਰਹੁ*
*ਹਮ ਛੂਟੇ ਤੁਮ ਆਰਾਧੇ। ।'*

ਕਿੰਨੀ ਉਚੀ ਅਵਸਥਾ ਹੈ ਪ੍ਰੇਮ ਦੀ। ਕਿਨ੍ਹਾਂ ਵਿਸ਼ਵਾਸ ਹੈ ਆਪਣੇ ਪ੍ਰੇਮ ਤੇ ਕਿ ਰੱਬ ਨੂੰ ਬੰਨ੍ਹ ਰਖਿਆ ਹੈ ਤੇ ਫਿਰ ਉਸ ਨੂੰ ਕਹਿ ਰਹੇ ਹਨ ਕਿ ਤੂੰ ਛੁਟ ਕੇ ਵਿਖਾ। ਵੈਰਾਗ ਲਈ ਆਪ ਦੀ ਬਾਣੀ ਵਿਚੋਂ ਹੇਠ ਲਿਖੀਆਂ ਤੁਕਾਂ :

*'ਜਲ ਕੀ ਭੀਤਿ ਪਵਨ ਕਾ ਥੰਭਾ*
*ਰਕਤ ਬੁੰਦ ਕਾ ਗਾਰਾ। ।*

'ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ।।

ਪ੍ਰਾਨੀ ਕਿਆ ਮੇਰਾ ਕਿਆ ਤੇਰਾ ।।

ਜੈਸੇ ਤਰਵਰ ਪੰਖਿ ਬਸੇਰਾ ।।'

ਜਾਂ ਫਿਰ :

'ਜੋ ਦਿਨ ਆਵਹਿ ਸੋ ਦਿਨ ਜਾਹੀ ।।

ਕਰਨਾ ਕੂਚੁ ਰਹਨੁ ਥਿਰੁ ਨਾਹੀ ।।'

ਇਸੇ ਤਰ੍ਹਾਂ ਹੀ :

'ਊਚੇ ਮੰਦਰ ਸਾਲ ਰਸੋਈ ।।

ਏਕ ਘਰੀ ਫੁਨਿ ਰਹਨੁ ਨ ਹੋਈ ।।'

ਆਪ ਦੀ ਬਾਣੀ ਨੂੰ ਧਿਆਨ ਨਾਲ ਪੜ੍ਹਿਆਂ ਪਤਾ ਲਗਦਾ ਹੈ ਕਿ ਆਪ ਨੂੰ ਹਿੰਦੂ ਮਿਥਿਹਾਸ ਦਾ ਵੀ ਗਿਆਨ ਸੀ। ਜਿਵੇਂ :

'ਅਜਾ ਮਲ ਪਿੰਗੁਲਾ ਲੁਭਤ

ਕੁੰਚਰੁ ਗਏ ਹਰਿ ਕੈ ਪਾਸ ।।

ਐਸੇ ਦੁਰਮਤਿ ਨਿਸਤਰੇ ਤੂ

ਕਿਉ ਨ ਤਰਹਿ ਰਵਿਦਾਸ ।।'

ਜਾਂ ਫਿਰ ਇਹ ਤੁਕ ਪੜ੍ਹੋ :

'ਗੌਤਮ ਨਾਰਿ ਉਮਾਪਤਿ ਸ੍ਵਾਮੀ ।।

ਸੀਸੁ ਧਰਨਿ ਸਹਸ ਭਗ ਗਾਮੀ ।।'

ਭਗਤ ਰਵਿਦਾਸ ਜੀ ਨੇ ਆਚਰਨਹੀਨ, ਥੋਥੇ ਕਰਮਕਾਂਡਾਂ ਵਿਚ ਫਸੇ ਹੋਏ ਪੰਡਤਾਂ ਦੇ ਪਾਜ ਖੂਬ ਖੋਲੇ। ਰਾਗ ਗੌਂਡ ਵਿਚ ਜੋ ਆਪ ਦਾ ਦੂਜਾ ਸ਼ਬਦ ਹੈ ਉਹ ਪੜ੍ਹਿਆਂ ਪਤਾ ਲਗਦਾ ਹੈ ਕਿ ਆਪ ਤੀਰਥ ਨ੍ਹਾਣ, ਸਿਲ ਪੂਜਣ, ਗ੍ਰਹਣ ਮਨਾਣ, ਵਰਤ ਰਖਣ ਦੇ ਕਿਨੇ ਖਿਲਾਫ਼ ਸਨ। ਇਸੇ ਤਰ੍ਹਾਂ ਕਈ ਸ਼ਬਦ ਆਪ ਨੇ ਐਵੇਂ ਵੇਦ ਪੁਰਾਣ ਪਏ ਰਟਣ, ਦੇਵੀ ਦੇਵਤਿਆਂ ਦੀ ਪੂਜਾ, ਭੋਗ ਲਾਉਣੇ ਤੇ ਦੇਵੀ ਦੇਵਤਿਆਂ ਦੀ ਆਰਤੀ ਉਤਾਰਨ ਦਾ ਵਿਰੋਧ ਕੀਤਾ ਹੈ, ਉਦਾਹਰਣ ਲਈ ਨਿਮਨ ਲਿਖਤ ਤੁਕਾਂ :

'ਜਹ ਜਹ ਜਾਉ ਤਹਾ ਤੇਰੀ ਸੇਵਾ ।।

ਤੁਮ ਸੋ ਠਾਕੁਰੁ ਅਉਰੁ ਨ ਦੇਵਾ ।।'

ਆਰਤੀ ਬਾਰੇ :

'ਨਾਮ ਤੇਰੋ ਆਰਤੀ ਮਜਨੁ ਮੁਰਾਰੇ ।

ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ।।

..........................................

.........................................

ਕਹੈ ਰਵਿਦਾਸ ਨਾਮ ਤੇਰੋ ਆਰਤੀ

ਸਤਿਨਾਮੁ ਹੈ ਹਰਿ ਭੋਗ ਤੁਹਾਰੇ ।।'

ਜਾਤ ਪਾਤ ਵਿਰੁਧ ਤਾਂ ਆਪ ਨੇ ਸਖ਼ਤ ਅਵਾਜ਼ ਉਠਾਈ ਤੇ ਕਿਹਾ ਕਿ ਮੈਂ ਨੀਵੀਂ ਜਾਤੋਂ ਉਚਾ ਹੋਇਆ ਹਾਂ, ਜਾਤ ਜਨਮ ਕਰਕੇ ਨਹੀਂ ਕਰਮ ਕਰਕੇ ਤੇ ਭਗਤੀ ਸਭ ਤੋਂ ਉਤਮ ਕਰਮ ਹੈ।

'ਪੰਡਿਤ ਸੂਰ ਛਤ੍ਰਪਤਿ ਰਾਜਾ

ਭਗਤ ਬਰਾਬਰਿ ਅਉਰੁ ਨ ਕੋਇ ।।'

ਇਸ ਤਰ੍ਹਾਂ ਆਪ ਦਸਦੇ ਹਨ ਕਿ ਨੀਵੀਆਂ ਜਾਤੀਆਂ ਵਾਲੇ ਭਗਤੀ ਕਰਕੇ ਤਰ ਗਏ :

ਨਾਮਦੇਵ ਕਬੀਰ ਤਿਲੋਚਨ ਸਧਨਾ ਸੈਨ ਤਰੈ ।

ਭਾਵੇਂ ਆਪ ਨੇ ਪ੍ਰਚਲਤ ਕਰਮ ਕਾਂਡਾਂ ਦੀ ਨਿਖੇਧੀ ਕੀਤੀ ਹੈ ਪਰ ਇਹ ਆਪ ਦਾ ਮੁਖ ਉਦੇਸ਼ ਨਹੀਂ। ਮੁਖ ਉਦੇਸ਼ ਹੈ ਭਗਤੀ ਜਿਸ ਰਾਹੀ ਪੂਰਨ ਆਤਮ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

ਆਪ ਦਾ ਸਿਧਾਂਤ ਹੈ ਕਿ ਮਨੁੱਖ ਰਬ ਦਾ ਹੀ ਇਕ ਅੰਗ ਹੈ ਅਤੇ ਉਹ ਰੱਬ ਨਾਲੋਂ ਵੱਖਰਾ ਇਸੇ ਤਰ੍ਹਾਂ ਹੀ ਦਿਸਦਾ ਹੈ ਜਿਵੇਂ ਸਾਗਰ ਵਿਚ ਪਾਣੀ ਦੀਆਂ ਲਹਿਰਾਂ :

'ਅਨਲ ਅਗਮ ਜੈਸੇ ਲਹਰਿ ਮਇ ਓਦਧਿ

ਜਲ ਕੇਵਲ ਜਲ ਮਾਂਹੀ ।।'

ਪਰ ਫਿਰ ਰੱਬ ਦੇ ਨੇੜੇ ਹੁੰਦਿਆਂ ਰੱਬ ਤੋਂ ਇੰਨੀ ਦੂਰੀ ਕਿਉਂ ? ਆਪ ਪਸ਼ੂਆਂ ਤੋਂ ਸਿਖਿਆ ਲੈਂਦੇ ਹੋਏ ਇਸ ਪ੍ਰਸ਼ਨ ਦਾ ਕਿਆ ਸੋਹਣਾ ਉੱਤਰ ਦਿੰਦੇ ਹਨ :

'ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ।।

ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ।।'

ਜਿਨ੍ਹਾਂ ਪਸ਼ੂਆਂ ਵਿਚ ਇਕ ਦੋਖ ਹੈ, ਉਹ ਉਸ ਕਰਕੇ ਨਹੀਂ ਬਚਦੇ, ਤਾਂ ਫਿਰ ਜਿਸ ਵਿਚ ਪੰਜੇ ਹਨ ਉਹ ਮਨੁੱਖ ਕਿਵੇਂ ਬਚੇ। ਸੋ ਪ੍ਰਮਾਤਮਾ ਤੇ ਮਨੁੱਖ ਵਿਚ ਇਹੋ ਵਿਸ਼ਿਆਂ ਤੇ ਵਿਕਾਰਾਂ ਦਾ ਪਰਦਾ ਹੈ। ਜੇ ਇਹ ਹਟ ਜਾਏ ਤਾਂ ਰਬ ਨਾਲ ਮਿਲਾਪ ਹੋ ਜਾਂਦਾ ਹੈ। ਸਾਧਨ ਹੈ ਭਗਤੀ। ਪਰ ਭਗਤੀ ਪਿਆਰ ਜਾਂ ਭਾਉ ਬਿਨਾਂ ਨਹੀਂ ਹੋ ਸਕਦੀ। ਭਾਉ ਸਾਧ ਸੰਗਤ ਬਗੈਰ ਨਹੀ ਉਪਜ ਸਕਦਾ। ਆਪ ਫਰਮਾਉਂਦੇ ਹਨ :

'ਸਾਧ ਸੰਗਤਿ ਬਿਨਾ ਭਾਉ ਨਹੀਂ ਊਪਜੈ

ਭਾਵ ਬਿਨੁ ਨਹੀ ਹੋਇ ਤੇਰੀ ।।'

-0-

# ਭਗਤ ਰਵਿਦਾਸ ਮਹਿਮਾ : ਮਿਹਰਵਾਨੀ ਸਾਹਿਤ ਵਿਚ

- ਡਾ. ਬਲਜਿੰਦਰ ਕੌਰ ਜੋਸ਼ੀ

ਪੁਰਾਤਨ ਪੰਜਾਬੀ ਸਾਹਿਤ ਦਾ ਵਧੇਰੇ ਭਾਗ ਅਜੇ ਹੱਥ ਲਿਖਤ ਰੂਪ ਵਿਚ ਵਿਭਿੰਨ ਲਾਇਬਰੇਰੀਆਂ ਦਾ ਸਿੰਗਾਰ ਹੈ। ਜਿੰਨਾ ਚਿਰ ਉਸਦਾ ਸੰਪਾਦਨ ਤੇ ਪ੍ਰਕਾਸ਼ਨ ਨਹੀਂ ਹੁੰਦਾ, ਪੰਜਾਬੀ ਸਾਹਿਤ ਦੇ ਇਤਿਹਾਸ ਅਧੂਰੇ ਹੀ ਰਹਿਣਗੇ, ਗੁਰੂ ਕਾਲ ਵਿਚ ਮਿਹਰਬਾਨੀ ਸੰਪ੍ਰਦਾਇ ਦੇ ਆਗੂਆਂ ਤੇ ਸੇਵਕਾਂ ਨੇ ਕਾਫੀ ਮਾਤਰਾ ਵਿਚ ਸਾਹਿਤ ਰਚਨਾ ਕੀਤੀ ਜਿਸ ਵਿਚ ਬਹੁਤ ਘੱਟ ਰਚਨਾਵਾਂ ਅਜੇ ਛਪ ਕੇ ਸਾਹਮਣੇ ਆਈਆਂ ਹਨ, ਇਸਦੇ ਸੰਪਾਦਨ ਤੇ ਪ੍ਰਕਾਸ਼ਨ ਵੱਲ ਵਿਦਵਾਨਾਂ ਨੇ ਉਦਾਸੀਨਤਾ ਵਾਲਾ ਰੱਵਈਆ ਇਸ ਕਰਕੇ ਅਪਨਾਈ ਰਖਿਆ ਕਿ ਇਹ ਮੀਣਿਆਂ ਦਾ ਸਾਹਿਤ ਹੈ। ਜੇ ਕਰ ਇਹਨਾਂ ਦੁਆਰਾ ਲਿਖੇ ਸਾਹਿਤ ਦਾ ਅਧਿਐਨ ਕਰੀਏ ਤਾਂ ਇਕ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਹਨਾਂ ਲਿਖਤਾਂ ਵਿਚ ਗੁਰੂ ਸਾਹਿਬਾਨ ਦੀ ਸ਼ਾਨ ਵਿਰੁੱਧ ਇਕ ਵੀ ਸ਼ਬਦ ਨਹੀਂ ਕਿਹਾ ਗਿਆ ਭਾਵੇਂ ਇਸ ਸੰਪ੍ਰਦਾਇ ਦੇ ਆਗੂਆਂ ਦਾ ਇਤਿਹਾਸਕ ਰੋਲ ਕਿਹੋ ਜਿਹਾ ਵੀ ਹੋਵੇ।

ਸੋਢੀ ਮਿਹਰਵਾਨ ਤੇ ਹਰਿ ਜੀ ਨੇ ਇਸ ਸੰਪ੍ਰਦਾਇ ਨੂੰ ਪੱਕੇ ਪੈਰੀ ਕਰਨ ਅਤੇ ਆਪਣੇ ਪੈਰੋਕਾਰਾਂ ਨੂੰ ਉਪਦੇਸ਼ ਦੇਣ ਲਈ ਜਿਥੇ ਬਾਣੀ ਦੇ ਵਿਸਤ੍ਰਿਤ ਪਰਮਾਰਥ ਲਿਖੇ ਉਥੇ ਸਾਧਾਂ, ਸੰਤਾਂ ਪੀਰਾਂ ਫਕੀਰਾਂ, ਪੈਗੰਬਰਾਂ, ਭਗਤਾਂ ਆਦਿ ਦੇ ਜੀਵਨ ਨਾਲ ਸਬੰਧਤ ਸਾਖੀਆਂ ਵੀ ਲਿਖੀਆਂ। ਇਹਨਾਂ ਸਾਖੀਆਂ ਵਿਚ ਦੋ ਸਾਖੀਆਂ ਭਗਤ ਰਵਿਦਾਸ ਜੀ ਬਾਰੇ ਵੀ ਹਨ ਜਿਹਨਾਂ ਦੇ ਅਧਿਐਨ ਤੋਂ ਭਗਤ ਜੀ ਦੀ ਆਧਿਆਤਮਕ ਬੁਲੰਦੀ ਤੇ ਮਹਾਨ ਸਖਸੀਅਤ ਦਾ ਪਤਾ ਲਗਦਾ ਹੈ। ਇਹਨਾਂ ਬਾਰੇ ਸੰਖਿਪਤ ਵਿਚਾਰ ਕਰਦਿਆਂ ਇਹਨਾਂ ਸਾਖੀਆਂ ਦਾ ਮੂਲ ਪਾਠ ਵੀ ਪਾਠਕਾਂ ਦੀ ਨਜ਼ਰ ਕੀਤਾ ਜਾਂਦਾ ਹੈ।

ਸੋਢੀ ਹਰਿ ਜੀ ਨੇ ਭਗਤ ਜੀ ਦੀ ਜੀਵਨ-ਕਥਾ ਵਿਚੋਂ ਸੁੰਦਰ ਢੰਗ ਨਾਲ ਕੀਤਾ ਹੈ। ਕਿਸੇ ਈਰਖਾਲੂ ਨੇ ਸਮੇਂ ਦੇ ਹਾਕਮ ਪਾਸ ਸ਼ਿਕਾਇਤ ਕੀਤੀ ਕਿ ਰਵਿਦਾਸ ਜੀ ਨੀਵੀਂ ਜਾਤ ਵਿਚ ਜਨਮੇ ਹਨ ਪਰ ਉਪਦੇਸ਼ ਉਹ ਉੱਚੀਆਂ ਜਾਤਾਂ ਵਾਲਿਆਂ ਨੂੰ ਵੀ ਦੇ ਰਹੇ ਹਨ ਤੇ ਹਿੰਦੂ ਮੁਸਲਮਾਨ ਉਹਨਾਂ ਦੇ ਪੈਰੋਕਾਰ ਬਣ ਰਹੇ ਹਨ। ਉਹ ਪੀਰ ਅਖਵਾ ਰਹੇ ਹਨ ਤੇ ਮੁਰੀਦਾਂ ਨੂੰ ਧਰਮ ਉਪਦੇਸ਼ ਕਰ ਰਹੇ ਹਨ। ਉਹਨਾਂ ਨੂੰ ਦਰਬਾਰ ਵਿਚ ਬੁਲਾਇਆ ਗਿਆ ਤਾਂ ਉਹਨਾਂ ਨੇ ਬਾਦਸ਼ਾਹ ਦੀ ਤਸੱਲੀ ਕਰਵਾਈ ਕਿ ਮੈਂ ਨਹੀਂ, ਮੇਰੇ ਅੰਦਰ ਜੋ ਪਰਮਾਤਮਾ ਵਸਦਾ ਹੈ ਉਸਦੀ ਦੀ ਮਹਿਮਾਂ ਦਾ ਗਾਨ ਹੋ ਰਿਹਾ ਹੈ ਤੇ ਸਭ ਲੋਕ ਉਸ ਦੀ ਮੁਰੀਦੀ ਗ੍ਰਹਿਣ ਕਰ ਰਹੇ ਹਨ। ਬਾਦਸ਼ਾਹ ਪ੍ਰਸੰਨ ਹੋਇਆ ਤੇ ਉਸਨੇ ਭਗਤ ਜੀ ਨੂੰ ਕਾਫੀ ਧਨ-ਮਾਲ ਭੇਟ ਕੀਤਾ ਪਰ ਮਾਇਆ ਤੋਂ ਨਿਰਲੇਪ ਭਗਤ ਜੀ ਨੇ ਪਰਮਾਤਮਾ ਦੇ ਰਾਹ ਸਭ ਕੁਝ ਲੁਟਾ ਦਿੱਤਾ। ਇਹ ਦੇਖ ਕੇ ਭਗਤ ਜੀ ਦੇ ਦੋਖੀ ਫਿਰ ਬਾਦਸ਼ਾਹ ਦੇ ਦਰਬਾਰ ਵਿਚ ਗਏ ਤੇ ਆਖਣ ਲੱਗੇ ਭਗਤ ਜੀ ਨੇ ਆਪ ਵਲੋਂ ਦਿੱਤਾ ਬਿਸਤਰਾ ਦਰਿਆ ਵਿਚ ਸੁੱਟ ਦਿੱਤਾ ਹੈ ਕਿ ਇਸ ਉਪਰ ਮਲੇਸ਼ ਬੈਠਦਾ ਰਿਹਾ ਹੈ। ਉਹਨਾਂ ਨੂੰ ਫਿਰ ਦਰਬਾਰ ਵਿਚ ਬੁਲਾਇਆ ਗਿਆ ਤਾਂ ਆਪਨੇ ਬਾਦਸ਼ਾਹ ਨੂੰ ਆਖਿਆ ਸਾਡੇ ਨਾਲ ਦਰਿਆ ਤੇ ਚੱਲ। ਜਦੋਂ ਉਹ ਗਿਆ ਤਾਂ ਭਗਤ ਜੀ ਦੇ ਕਹਿਣ ਤੇ ਦਰਿਆ ਗੰਗਾ ਵਿਚੋਂ ਇਕੋ ਜਿਹੇ ਸੱਤ ਬਿਸਤਰੇ ਬਾਹਰ ਆ ਗਏ ਤਾਂ ਬਾਦਸ਼ਾਹ ਹੈਰਾਨ ਹੋਇਆ। ਭਗਤ ਜੀ ਨੇ ਕਿਹਾ ਇਕ ਦਿਨ ਵਿਚ ਇਹ ਵਧ ਕੇ ਇਕ ਤੋਂ ਸੱਤ ਹੋ ਗਏ ਹਨ ਤੇ ਇਹਨਾਂ ਨੇ ਇਸੀ ਰਫਤਾਰ ਨਾਲ ਵਧੀ ਜਾਣਾ ਸੀ ਤੇ ਤੇਰਾ ਦਿੱਤਾ ਦਾਨ ਫਲੀਭੂਤ ਹੁੰਦਾ ਜਾਣਾ ਸੀ। ਬਾਦਸ਼ਾਹ ਹੈਰਾਨ ਹੋਇਆ ਅਤੇ ਫਿਰ ਉਹ ਬਿਸਤਰੇ ਗੰਗਾ ਨੂੰ ਸੌਂਪ ਦਿੱਤੇ। ਇਹ ਸਾਖੀ ਦਾ ਮੂਲ ਪਾਠ ਇਸ ਪ੍ਰਕਾਰ ਹੈ :

"ਅਰ ਰਵਿਦਾਸ ਭਗਤ ਜੀ ਮਹਮਾ॥ ਜਬ ਸੰਸਾਰ ਮਹਿ

ਖੋਜ ਅਫ਼ਸਰ ਭਾਸ਼ਾ ਵਿਭਾਗ, ਪੰਜਾਬ, ਪਟਿਆਲਾ

ਬਹੁਤ ਪਸਰੀ ਤਬ ਕਾਜ਼ੀਆ ਸੁਲਤਾਨ ਅਲਾਵਦੀ ਪਹਿ, ਬਾਤ ਚਲਾਈ ਜਿ ਜੀ ਰਵਿਦਾਸ ਚੰਮਿਆਰੁ ਹੈ ਅਰੁ ਖਲਕ ਹਿੰਦੂ ਮੁਸਲਮਾਨ ਇਸ ਪਾਸ ਬਹੁਤ ਰੁਜੂ ਹੋਤੇ ਹੈ ਅਰੁ ਆਪਿ ਕਉ ਪੀਰ ਕਹਾਵਤਾ ਹੈ ਅਰੁ ਲੋਕਾ ਕਉ ਮੁਰੀਦੁ ਕਰਤਾ ਹੈ। ਪਰ ਜੀ ਤੁਮ ਉਸ ਕਉ ਬੁਲਾਇ ਕਰ ਪੁਛਹੁ ਜਿ ਏਹੁ ਤੇ ਕਿਆ ਕੁਫਰੁ ਚਲਾਇਆ ਹੈ। ਤਬ ਸੁਲਤਾਨ ਅਲਾਵਦੀ ਰਵਿਦਾਸ ਕਉ ਬੁਲਾਇਆ ਤਬ ਰਵਿਦਾਸ ਉਠਿ ਚਲਿਆ ਅਰੁ ਰਵਿਦਾਸ ਕੇ ਭਾਈ ਕੁਟੰਬ ਚਾਮੁ ਸਿਰਿ ਲੈ ਕਰਿ ਉਇ ਭੀ ਰਵਿਦਾਸ ਕੇ ਲੀਏ ਪਾਤਿਸਾਹ ਪਾਸ ਪੁਕਾਰਨੇ ਆਏ॥ ਤਬ ਰਵਿਦਾਸ ਪਾਤਿਸ਼ਾਹ ਕੇ ਪਾਸ ਨਿਕਟਿ ਗੈਇਆ॥ ਤਬ ਪਾਤਿਸਾਹ ਰਵਿਦਾਸ ਕਉ ਆਦਰ ਦੇ ਕਰਿ ਨਿਕਟਿ ਬੈਠਾਇਆ ਅਰੁ ਕਾਚੇ ਚਮੜੇ ਕੀ ਪਾਤਿਸਾਹ ਕਉ ਬਦਬੂਵੀ ਆਈ ਤਬ ਰਵਿਦਾਸ ਕੇ ਭਾਈ ਬੰਧ ਸਭਿ ਮਾਰ ਨਿਕਾਲੇ ਤਬ ਸੁਲਤਾਨ ਅਲਾਵਦੀ ਕਹਿਆ ਜਿ ਰੇ ਤੂ ਲੋਕਾਂ ਕਉ ਮਰੀਦ ਕਰਤਾ ਹੈ ਕਿਛੁ ਕਰਾਮਾਤਿ ਦਿਖਲਾਉ ਤਬ ਰਵਿਦਾਸ ਕਹਿਆ ਜਿ ਪਾਤਿਸਾਹ ਸਲਾਮਤਿ ਮੈ ਕਰਾਮਾਤਿ ਤੌ ਦਿਖਲਾਇ ਨਿਬੜਿਆ ਹੋ॥ ਤੂੰ ਸਮਝਿ ਦੇਖੁ॥ ਤਬ ਪਾਤਿਸ਼ਾਹ ਕਹਿਆ ਕਿ ਤੈ ਕਿਆ ਕਰਾਮਾਤਿ ਦਿਖਲਾਈ ਹੈ॥ ਨਾਗਰ ਜਨਾ ਐਸੀ ਮੇਰੀ ਜਾਤਿ ਬਿਖਿਆਦਿ ਚਮਿਆਰੁ। ਹਿਰਦੇ ਰਾਮ ਗੁਣ ਗੋਵਿਦ ਸਾਰ॥ ਰਹਾਉ॥ ਤਿਸੁ ਕਾ ਪ੍ਰਮਾਰਥ॥ ਜਿ ਏ ਪਾਤਿਸ਼ਾਹ ਸਲਾਮਤਿ ਮੇਰੀ ਜਿ ਜਾਤਿ ਹੈ ਸਿ ਮਹਾ ਬਿਖਈ ਚੰਮਿਆਰ ਹੈ। ਜਿਨਾਂ ਤੇ ਮੈਂ ਉਪਜਿਆ ਹੈ ਸੋ ਤੈ ਸਭਿ ਮਾਰਿ ਨਿਕਾਲੇ। ਬਦਬੁਈ ਕੇ ਲੀਏ ਅਰੁ ਜੁ ਮੇਰੇ ਹਿਰਦੇ ਕੇ ਵਿਖੇ ਰਾਮ ਕੇ ਗੁਣ ਬਸੇ ਹੈ ਤਬ ਤੇ ਆਦਰੁ ਦੇ ਕੈ ਨਿਕਟਿ ਬੈਠਾਇਆ ਹੈ ਨਾਤਰ ਮੈ ਅਛੋਪੁ ਚੰਮਿਆਰ ਤੇਰੇ ਨਿਕਟਿ ਕਹਾ ਆਵਨਾ ਪਾਵਉ॥ ਸੁਰੰਸਰੀ ਸਲਿਲ ਕਰਤ ਬਾਰੁਨੀ ਰੇ ਜੈਸੇ ਸੰਤ ਜਨਾ ਨਾਹੀ ਕਰਤ ਪਾਨੰ॥ ਸੁਰਾ ਅਪਵਿਤ੍ਰ ਨਿਤ ਅਵਰ ਜਲ ਰੇ ਸੁਰਸਰੀ ਮਿਲਤ ਨਾਹੀ ਹੋਇ ਆਨ॥ ਤਿਸੁ ਕਾ ਪ੍ਰਮਾਰਥ॥ ਤਬ ਰਵਿਦਾਸ ਭਗਤ ਕਹਿਆ ਜਿ ਪਾਤਿਸ਼ਾਹ ਜੀ ਗੰਗਾ ਕਾ ਜਲੁ ਲੇ ਕਰਿ ਮਦੁ ਕੀਜੀਐ ਤਉ ਉਸ ਕਉ ਸਭ ਕੋਈ ਅਪਵਿਤ੍ਰ ਕਹਤਾ ਹੈ ਅਰੁ ਜਿ ਕੂਏ ਕਾ ਜਲੁ ਲੇ ਕਰਿ ਮਦੁ ਕੀਜੀਐ ਅਰੁ ਗੰਗਾ ਕੇ ਵਿਖੇ ਲੇਕਰ ਪਰਵਾਹਿ ਦੀਜੀਐ ਤੇ ਓਹੁ ਭੀ ਗੰਗਾ ਹੋਇ ਨਿਬੜਿਆ ਹੈ ਤੈਸੇ ਹੀ ਮੈ ਮਦ ਕੀ ਨਿਆਈ ਕੁਪਾਵਨੁ ਜਾਤਿ ਥਾ ਪਰ ਜਬ ਪਰਮੇਸੁਰ ਕੀ ਸਰਨਿ ਆਇਆ ਤਬੁ ਮੈ ਭੀ ਪਵਿਤ੍ਰ ਭੈਆ॥ ਪਉੜੀ ਤੁਬਾਤੁਰਾ ਆਪਵਿਤ੍ਰ ਕਰ ਮਾਨੀਐ ਰੇ ਜੈਸੇ ਕਾਗਦੋ ਕਰਤ ਬੀਚਾਰਿ॥ ਭਗਤਿ ਭਗਵੰਤ ਲਿਖੀਐ ਤਿਹ ਊਪਰਿ ਪੂਜੀਐ ਕਰਿ ਨਮਸਕਾਰ॥ ਤਿਸੁ ਕਾ ਪ੍ਰਮਾਰਥ॥ ਤਬ ਰਵਿਦਾਸ ਕਹਿਆ ਜਿ ਪਾਤਿਸ਼ਾਹ ਜੀ ਕਾਗਦੁ ਜਿ ਹੈ ਸੁ ਸਿਣੀ ਕਾ ਹੋਤਾ ਹੈ ਸੋ ਸਣ ਵੇਦਹ ਕੇ ਵਿਖੇ ਅਪਵਿਤ੍ਰ ਹੈ। ਅਰ ਜਬ ਪਰਮੇਸਰ ਕੀ ਭਗਤਿ ਹੋਤੀ ਹੈ॥ ਤੈਸੇ ਹੀ ਮੈਂ ਕਾਗਦ ਕੀ ਨਿਆਈ ਅਪਵਿਤ੍ਰ ਜਾਤਿ ਥਾਂ ਪਰੁ ਰਾਮ ਕੇ ਨਾਮ ਕਰਿ ਕਰਿ ਮੈਂ ਭੀ ਪਵਿਤ੍ਰ ਭੈਆ ਹੈ। ਐਸੀ ਮੇਰੀ ਜਾਤਿ ਕਟਿ ਖਾਢਿਲੋ ਰੇ ਢੋਰ ਢੋਵੰਤ ਨਿਤ ਬਨਾਰਸੀ ਆਸ ਪਾਸ॥ ਅਬੁ ਬ੍ਰਿਖ ਪਰਧਾਨ ਭਰਾ ਕਰਹ ਡਿੰਡਉਤ ਤੇਰੇ ਨਾਮ ਸਰਨਾਇ ਰਵਿਦਾਸ ਦਾਸ॥ ਤਿਸ ਕਾ ਪ੍ਰਮਾਰਥ ਤਬ ਰਵਿਦਾਸ ਕਹਿਆ ਜੇ ਪਾਤਿਸ਼ਾਹ ਜੀ ਮੇਰੀ ਚੰਮਿਆਰੁ ਜਾਤਿ ਚਾਮ ਕਉ ਕਟਣੇ ਬਢਣੇ ਹਾਰੀ ਅਰੁ ਮੂਏ ਢੋਰ ਬਨਾਰਸੀ ਕੇ ਆਸ ਪਾਸ ਕੇ ਢੋਵਣੇ॥ ਅਰੁ ਅਬ ਰਾਮ ਨਾਮ ਕੇ ਪਰਸਾਦਿ ਬਡੇ ਬਡੇ ਜਿ ਪਾਤਿਸਾਹ ਪਰਧਾਨ ਜੋ ਬ੍ਰਾਹਮਣ ਹੈ ਅਰੁ ਖਤ੍ਰੀ ਹੈ ਸੁ ਓਇ ਭੀ ਡੰਡਉਤ ਬੰਦਨਾ ਕਰਤੇ ਹੈ॥ ਤਬ ਪਾਤਿਸਾਹ ਇਤਨੇ ਹੀ ਕਹਿਨੇ ਸਾਥਿ ਪਰਚਿ ਗੈਇਆ ਅਰੁ ਰਵਿਦਾਸ ਕਉ ਬਹੁਤੁ ਮਾਇਆ ਭੇਂਟ ਚੜਾਈ ਅਰੁ ਤਲੇ ਕੀ ਸਿਹਜਾ ਸੇਵਰਨ ਕੀ ਰਵਿਦਾਸ ਕਉ ਦੀਨੀ॥ ਅਰੁ ਰਵਿਦਾਸ ਮਾਇਆ ਦੇ ਕਰਿ ਪਾਤਿਸਾਹ ਵਿਦਾ ਕੀਆ। ਤਬ ਰਵਿਦਾਸ ਮਾਇਆ ਸਭੁ ਲੁਟਾਇ ਦੀਨੀ ਪਰਮੇਸਰ ਕੇ ਰਾਹਿ॥ ਅਰੁ ਉਹ ਜੜਾਵਾਂ ਕੀ ਸਿਹਜ ਗੰਗਾ ਬੀਚਿ ਬਹਾਇ ਦੀਨੀ॥ ਤਬ ਕਾਜੀਆ ਬਹੁੜਿ ਪਾਤਿਸਾਹਿ ਪਾਸਿ ਬਾਤ ਚਲਾਈ ਜਿ ਜੀ ਪਾਤਿਸਾਹ ਕਾ ਖੈਰੁ ਹੀ ਹੂਆ। ਪਰੁ ਏਕੁ ਅਹਿਰੁ ਬਾਤ ਬੁਰੀ ਕੀਨੀ ਜਿ ਪਾਤਿਸ਼ਾਹ ਕੀ ਦੀਨੀ ਸਿਹਜਾ ਜੜਾਵਾਂ ਕੀ ਓਹੁ ਦਰੀਆਉ ਮਾਹਿ ਡਾਰਿ ਦੀਨੀ ਹੈ ਸੁ ਕਿਆ ਜਾਨਿ ਕ਼ਰਿ ਜਿ ਤਿਸੀ ਸਿਹਜਾ ਊਪਰਿ ਮਲੇਛੁ ਬੈਠੇ ਅਰੁ ਤਿਸੇ ਹੀ ਊਪਰਿ ਮੈਂ ਬੈਠੇ ਜਿ ਕਿਸੀ ਭੂਖੇ ਕੰਗਾਲ ਕਉ ਦੇਤਾ ਹੈ ਭਲੀ ਹੋਤੀ ਪਾਤਿਸਾਹ ਕਾ ਖੈਰੁ ਹੋਤਾ ਤਬ ਪਾਤਿਸ਼ਾਹ

ਬਹੁਤ ਰਵਿਦਾਸੁ ਕਉ ਬੁਲਾਇਆ ਜਿ ਰਵਿਦਾਸ ਓਹੁ ਮੇਰੀ ਸਿਹਜਾ ਫੇਰਿ ਦੇਹਿ ਮੈਂ ਤੁਝ ਕਉ ਅਉਰੁ ਸਿਹਜਾ ਦੇਉਂਗਾ॥ ਤੁ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਤੂੰ ਸਹੀ ਉਹੀ ਸਿਹਜਾ ਲੇਹਿਗਾ ਕਹੋ ਹਾਂ ਰਵਿਦਾਸ ਮੈ ਉਹ ਸਿਹਜਾ ਲੇਉਗਾ॥ ਤਬ ਰਵਿਦਾਸ ਕਹਿਆ ਜਿ ਤੂੰ ਮੇਰੇ ਸੰਗਿ ਚਲੁ ਜਹ ਮੈ ਸਿਹਜਾ ਰਾਖੀ ਹੈ ਤਹਾ ਤੇ ਤੁਝ ਕਉ ਨਿਕਾਲ ਦੇਉਂਗਾ॥ ਤਬ ਸੁਲਤਾਨ ਅਲਾਵਦੀ ਰਵਿਦਾਸ ਕੈ ਸੰਗਿ ਗੰਗਾ ਊਪਰਿ ਆਇਆ॥ ਤਬ ਰਵਿਦਾਸ ਕਹਿਆ ਜਿ ਮਾਤਾ ਗੰਗਾ ਉਹ ਹਮਾਰੀ ਅਮਾਨਿ ਬਹੁੜਿ ਦੇਹਿ॥ ਤਬ ਮਾਤਾ ਗੰਗਾ ਆਪਣੀ ਲਹਿਰ ਸਾਥਿ ਸਾਤਿ ਸਿਹਜਾ ਓਇ ਵੈਸੀਆਂ ਹੀ ਨਿਕਾਲੀਆ॥ ਤਬ ਰਵਿਦਾਸ ਕਹਿਆ ਜਿ ਪਾਤਿਸਾਹ ਤੁਮ ਅਪਨੀ ਸਿਹਜਾ ਪਾਛਾਣਿ ਲੇਹੁ॥ ਤਬ ਪਾਤਿਸਾਹ ਕਹਿਆ ਕਿ ਰਵਿਦਾਸ ਮੇਰੀ ਤੋ ਸਿਹਜਾ ਏਕੁ ਥੀ ਏਹਿ ਸਾਤਿ ਕਹਾ ਤੇ ਨਿਕਲੀਆ॥ ਤਬ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਏਕ ਤੇ ਸਾਤ ਭਈ ਥੀ ਏਕ ਹੀ ਦਿਨ ਮਹਿ ਜੇ ਤੂ ਰਹਿਨ ਦੇਤਾ ਤੋ ਬਹੁਤ ਬਧਤੀ ਸੁ ਸਭ ਤੇਰੇ ਹੀ ਕਾਮ ਆਵਤੀ ਅ ਏਹ ਸਾਤ ਸਿਹਜਾ ਤੇਰੀ ਹੀ ਹੈ ਤੂੰ ਲੇਹਿ ਤਬ ਪਾਤਿਸਾਹ ਕਹਿਆ ਰਵਿਦਾਸ ਜੀ ਬਹੁੜਿ ਗੰਗਾ ਮਹਿ ਡਾਰਿ ਦੇਹਿ ਜਿ ਬਹੁੜਿ ਗੰਗਾ ਮਹਿ ਡਾਰਿ ਦੇਹਿ ਜਿ ਬਹੁਤਿ ਵਧਹਿ॥ ਤਬ ਰਵਿਦਾਸ ਕਹਿਆ ਜਿ ਪਾਤਿਸਾਹ ਜੀ ਅਬ ਦੇਖਿਆ॥ ਤਬ ਪਾਤਿਸਾਹ ਪਰਚਿਆ ਉਠਿ ਕਰਿ ਚਰਨੀ ਲਾਗਾ॥ ਬੋਲਹੁ ਭਾਈ ਵਾਹਿਗੁਰੂ॥।

ਸੋਢੀ ਮਿਹਰਬਾਨ ਨੇ ਭਗਤ ਜੀ ਦੀ ਜੀਵਨੀ ਵਿਚ ਉਹਨਾਂ ਦੇ ਅੰਤਿਮ ਦਿਨਾਂ ਦਾ ਹਾਲ ਬੜੇ ਕਲਾਤਮਕ ਢੰਗ ਨਾਲ ਲਿਖਿਆ ਹੈ। ਪਰਮਾਤਮਾ ਨੇ ਭਗਤ ਕਬੀਰ, ਨਾਮਦੇਵ ਆਦਿ ਨੂੰ ਬੁਲਾਇਆ ਤੇ ਆਖਿਆ ਭਗਤ ਰਵਿਦਾਸ ਦੀ ਭਗਤੀ ਪੂਰਨ ਹੋ ਗਈ ਹੈ ਤੇ ਮੈਂ ਉਸਨੂੰ ਮਿਲਣ ਲਈ ਬਿਹਬਲ ਹਾਂ ਤੇ ਉਹਨਾਂ ਨੂੰ ਹੁਣ ਜਾ ਕੇ ਆਖੋ ਇਕੀਵੇਂ ਦਿਨ ਮੈਂ ਉਹਨਾਂ ਨੂੰ ਲੈਣ ਲਈ ਖ਼ੁਦ ਆਵਾਂਗਾ। ਭਗਤ ਰਵਿਦਾਸ ਜਾਣੀ ਜਾਣ ਸਨ। ਉਹਨਾਂ ਆਪਣੇ ਪਾਸ ਆਏ ਭਗਤਾਂ ਦੀ ਖ਼ੂਬ ਸੇਵਾ ਕੀਤੀ ਤੇ ਉਹਨਾਂ ਦੀ ਸੇਵਾ ਬੈਕੁੰਠ ਦੇ ਸਮਾਨ ਕੀਤੀ। ਭਗਤਾਂ ਨੂੰ ਬੜੇ ਪਿਆਰ ਨਾਲ ਮਿਲੇ। ਭਗਤ ਜੀ ਦਾ ਨਿਵਾਸ ਸਥਾਨ ਪਰਮਾਤਮਾ ਦੇ ਘਰ ਵਰਗਾ ਸੀ। ਸੱਚਖੰਡ ਵਰਗਾ ਸੀ। ਉਹਨਾਂ ਨੇ ਦੋ ਚਾਰ ਘੜੀਆਂ ਗੋਬਿੰਦ ਜੀ ਦੀ ਮਹਿਮਾ ਦਾ ਮਾਨ ਕੀਤਾ ਤੇ ਫਿਰ ਭਗਤ ਜੀ ਨੂੰ ਠਾਕੁਰ ਜੀ ਦਾ ਸੰਦੇਸ਼ ਦਿੱਤਾ ਜਿਸ ਨੂੰ ਸੁਣ ਕੇ ਭਗਤ ਜੀ ਪ੍ਰਸੰਨ ਹੋ ਗਏ। ਭਗਤ ਜਨ ਵਾਪਸ ਬੈਕੁੰਠ ਨੂੰ ਆ ਗਏ।

ਭਗਤ ਰਵਿਦਾਸ ਜੀ ਨੇ ਆਪਣੇ ਪੈਰੋਕਾਰਾਂ ਨੂੰ ਠਾਕੁਰ ਜੀ ਪਾਸ ਜਾਣ ਦੀ ਸੂਚਨਾ ਦਿੱਤੀ ਤੇ ਉਹਨਾਂ ਦੇ ਸਾਰੇ ਪੈਰੋਕਾਰ ਪ੍ਰਭੂ-ਸਿਮਰਨ ਵਿਚ ਲੀਨ ਹੋ ਗਏ।

ਅੰਤਿਮ ਸਮੇਂ ਭਗਤ ਜੀ ਇਸ਼ਨਾਨ ਆਦਿ ਕਰਕੇ ਸ਼ੁੱਧ ਬਸਤ੍ਰ ਪਹਿਨ ਕੇ ਕੁਸ਼ਾ ਦੇ ਆਸਣ ਤੇ ਬੈਠ ਗਏ। ਉਹਨਾ ਨੇ ਦਰਸ਼ਨ ਨੂੰ ਆਏ ਭਗਤਾਂ ਨੂੰ ਆਸ਼ੀਰਵਾਦ ਦਿੱਤੀ। ਠਾਕੁਰ ਜੀ ਆਪ ਆ ਗਏ ਤੇ ਭਗਤ ਜੀ ਨੇ ਉਹਨਾਂ ਨੂੰ ਚਰਨ ਬੰਦਨਾ ਕੀਤੀ ਤੇ ਉਹਨਾਂ ਨੇ ਆਪਜੀ ਨੂੰ ਆਪਣੇ ਨਿਰਗੁਣ ਸਰੂਪ ਵਿਚ ਲੀਨ ਕਰ ਲਿਆ। ਆਪਦੇ ਸੇਵਕਾਂ ਨੇ ਭਗਤ ਜੀ ਦੀ ਮਹਿਮਾ ਦਾ ਮਾਨ ਕੀਤਾ ਤੇ ਉਹਨਾਂ ਦੀਆਂ ਅੰਤਿਮ ਰੀਤਾਂ ਸ਼ਰਧਾ ਨਾਲ ਕੀਤੀਆਂ। ਇਸਦਾ ਮੂਲ ਪਾਠ ਇਉਂ ਹੈ :

"ਤਬ ਪਾਰਬ੍ਰਹਮ ਕੀ ਆਗਿਆ ਹੂਈ ਜਿ ਰਵਿਦਾਸ ਭਗਤਿ ਬਹੁਤ ਸੰਪੂਰਨ ਭਗਤਿ ਕਰੀ ਹੈ॥ ਰਵਿਦਾਸ ਭਗਤਿ ਕਉ ਮੇਰੇ ਪਾਸ ਲੇ ਆਵਹੁ॥ ਤਬ ਆਗਿਆ ਹੋਈ ਨਾਮੇ ਕਬੀਰ ਤ੍ਰਿਲੋਚਨ ਧੰਨੇ ਕਉ ਜਿ ਅਬ ਤੁਮ ਜਾਹੁ ਜਾਇ ਕਹਿ ਰਵਿਦਾਸ ਕਾ ਦਰਸਨੁ ਭੀ ਕਰ ਆਵਹੁ ਅਰੁ ਰਵਿਦਾਸ ਕਉ ਕਹਿ ਆਵਹੁ ਜਿ ਅਜੁ ਥੀ ਇਕੀਸ ਦਿਨ ਕਉ ਤੁਮ ਕਉ ਆਗਿਆ ਸ੍ਰੀ ਠਾਕੁਰ ਜੀ ਕੀ ਹੈ। ਤੁਮ ਠਾਕੁਰ ਜੀ ਅਪੁਨੇ ਧਾਮ ਬੁਲਾਏ ਹਉ ਰਵਿਦਾਸ ਜੀ ਇਕੀਸ ਦਿਨ ਕਉ ਹਮ ਲੈਣੇ ਆਵਹਿਗੇ ਆਗਿਆ ਹੈ। ਤਬ ਕਬੀਰ ਨਾਮਾ ਤ੍ਰਿਲੋਚਨੁ ਧੰਨਾ ਸੈਨ ਕਉ ਠਾਕੁਰ ਕਹਾ ਜਿ ਜਾਹੁ ਤੁਮ ਰਵਿਦਾਸ ਕਾ ਦਰਸਨੁ ਕਰਹੁ॥ ਤਬ ਆਗਿਆ ਸ੍ਰੀ ਠਾਕੁਰ ਮਹਾਰਾਜ ਕੀ ਸਾਥਿ ਨਾਮਾ ਕਬੀਰੁ ਤ੍ਰਿਲੋਚਨ ਧੰਨਾ ਸੈਨੁ ਸਧਨਾ ਜਿ ਕੋਈ ਵਡਾ ਭਗਤੁ ਥਾ ਸੁ ਸਭਿ ਮਿਲਿ ਕਰਿ ਆਗਿਆ ਸ੍ਰੀ ਗੋਵਿਦ ਕੀ ਸਾਥਿ ਰਵਿਦਾਸ ਗੁਸਾਈ ਪਹਿ ਆਏ ਰਵਿਦਾਸ

ਗੁਸਾਈ ਪਹਿ ਆਇ ਰਵਿਦਾਸ ਗੁਸਾਈਂ ਕਉ ਅਗਮੁ ਹੋਇਆ ਜਿ ਮੇਰੇ ਪਹਿ ਭਗਤ ਆਵਤੇ ਹੈਂ॥ ਬਹੁਤ ਸੰਤੋਖਣੇ ਰਵਿਦਾਸੁ ਗੁਸਾਈ ਧਰਮਸਾਲਾ ਹਛੀ ਕਰਾਈ॥ ਜੁ ਕਿਛੁ ਬੈਕੁੰਠ ਕੇ ਬਿਖੇ ਬਿਛਾਵਣੇਹ ਥੇ ਠਾਕੁਰ ਕੇ ਛਾਵਣੇ ਥੇ ਠਾਕੁਰ ਜੀ ਕੇ ਮਹਲ ਕੇ ਜੁ ਕਿਛੁ ਸੁਗੰਧਤਾ ਥੀ ਠਾਕੁਰ ਕੇ ਮਹਲ ਕੀ ਸੁ ਸਭੁ ਗੁਸਾਈ ਰਵਿਦਾਸ ਉਹਾ ਜਾਇ ਧਰਮਸਾਲ ਬਿਖੇ ਰਾਖੀ। ਬਿਛਾਵਣੇ ਬਿਛਾਏ ਛਾਵਣੇ ਛਾਏ॥ ਸੁਗੰਧਤਾ ਤੇ ਕਰਿ ਸੀਸੇ ਝਝਰੀਆ ਤ੍ਰਿਮਾਵਲੀਆ ਅਰਗਜੇ ਸਗੰਧ ਭਰੀਆ॥ ਭਗਤਾਂ ਕੇ ਲਗਾ ਚਰਨ ਬੰਦਨਾ ਕਰਨੇ। ਹਾ ਹਾ ਖਿਲੀਪਾਤ ਕਰਨੇ ਲਗਾ। ਬਲਿਹਾਰ ਜਾਈਐ ਜੀ ਆਈਐ ਜੀ। ਹਉ ਬਲਿਹਾਰ ਜਾਉ ਤੁਮਾਰੇ ਦਰਸਨੁ ਕਉ ਹਮਾਰੇ ਧੰਨਿ ਭਾਗ ਹਮ ਨਿਹਾਲੁ ਹੂਏ ਜੀ। ਹਮਾਰੀ ਪਰਮਗਤਿ ਆਜੁ ਹੂਈ। ਲਗਾ ਰਵਿਦਾਸ ਗੁਸਾਈ ਹਾ ਹਾ ਖਿਲੀਪਾਤ ਕਰਨੇ॥ ਉਇ ਰਵਿਦਾਸ ਕਉ ਨਿਮ੍ਰਤਾ ਅਧੀਨਤਾ ਕਰਨੇ ਲਾਗੇ ਜੈਸਾ ਸਾਧੂਅਹੁ ਕਾ ਮਿਲਣਾ ਹੋਤਾ ਹੈ। ਤੈਸਾ ਕਰਿ ਕਰਿ ਮਿਲੇ॥ ਉਹ ਉਸ ਕਉ ਪਰਮੇਸੁਰੁ ਕਰਿ ਥਪੈ॥ ਜੈਸੇ ਸੇਵਕ ਠਾਕੁਰ ਜੀ ਕੀ ਸੇਵਾ ਨਿਮ੍ਰਤਾ ਅਧੀਨਤਾ ਕਰਤੇ ਹੈ ਤੈਸੇ ਉਹ ਉਸ ਕੀ ਸੇਵਾ ਕਰੈ ਤੈਸੇ ਉਹ ਉਸਦੀ ਸੇਵਾ ਕਰੇ ਤਉ ਉਨਾ ਮਿਲਿਆ ਤੇ ਪਰਮੇਸੁਰੁ ਖੁਸੀ ਹੋਵੇਗਾ। ਅਰੁ ਜੇ ਕੋਈ ਕਿਛੁ ਇਤਨੀ ਜੀ ਲਿਆਵੈ ਜ ਮੈ ਭਲਾ ਸੇਵਕੁ ਹਾ ਠਾਕੁਰ ਕਾ ਮੈ ਉਪਰਿ ਬਹੁਤ ਕਿਰਪਾ ਹੈ ਠਾਕੁਰ ਕੀ ਮੇਰੇ ਪਾਸਿ ਲੋਕ ਬਹੁਤੁ ਨਿਮਤੈ ਹੈ ਕਿ ਭੰਡਾਰਾ ਬਹੁਤ ਚਲਤਾ ਹੈ ਕੇ ਸਬਦ ਕੂਕਤਾ ਹੈ ਕਿ ਗਿਆਨੁ ਬਖਿਆਨੁ ਜਾਨਤਾ ਹਉ ਲੂ ਕਿਛੁ ਸੈਸ ਕਰਿ ਜਨਾਵਤਾ ਹਉ ਤਾ ਓਹੁ ਕੈਸਾ ਜਲਿ ਜਾਤਾ ਹੈ। ਜੈਸਾ ਕਿਰਮਚੀ ਪਰ ਲਾਲੁ ਸੁਪੇਦ ਭਾਤਿ ਭਾਤਿ ਕਾ ਰੰਗ ਰੰਗ ਨਾ ਆਗਿ ਮਹਿ ਆਇਆ ਜਲਿ ਸੁਆਹ ਹੋਇ ਜਾਤਾ ਹੈ ਤੈਸੇ ਹੀ ਉਸ ਕਾ ਦੇਹੁ ਗੁਣੁ ਭਗਤਿ ਸਾਰੀ ਕੀਨੀ ਜਲਿ ਜਾਇ ਹੈ। ਸਾਧੂ ਮਿਲੈ ਤਉ ਹੋਵੈ ਮਿਲੇ ਨਾਤਰ ਨਾ ਮਿਲੈ। ਜਿਸਿ ਸਾਧ ਮਹਿ ਨਿਮ੍ਰਤਾ ਬਹੁਤ ਹੈ ਅਰੁ ਗਰੀਬੀ ਕੇ ਘਰਿ ਰਹਤਾ ਹੈ। ਸਦਾ ਸੂਖਦਾ ਉਸ ਅਹੰਕਰਣ ਵਾਲੇ ਭੇਖਧਾਰੀ ਸਨਿਆਸੀ ਕਉ ਉਹ ਖਾਇ ਜਾਤਾ ਹੈ। ਸਾਧ ਕਉ ਸੋਈ ਮਿਲੈ ਜਿ ਮਰਿ ਕਰਿ ਮਿਲੈ। ਤਉ ਜੀਵਿਆ ਆਵੈ ਅਰੁ ਜੋ ਜੀਵਤਾ ਮਿਲੈ ਤਉ ਮਰਿ ਜੀਵੈ॥ ਭਗਤੁ ਹੋਵਣਾ ਸਹੁਲ ਹੈ। ਸਾਧੂ ਹੋਵਣਾ ਕਠਨੁ ਹੈ। ਸਾਧ ਕਉ ਮਿਲਣਾ ਕਠਨੁ ਹੈ। ਅਕੈ ਸਾਧ ਸੀ ਫਲ ਪਾਵੈ ਆਣੂ॥ ਗਰੀਬੀ ਮਹਿ ਹੋਇ ਸੁ ਜਾਣੂ॥ ਅਵਰ ਕਾ ਕਾਮੁ ਨਾਹੀ ਭਗਤਾ ਕਾ ਨ ਪੰਡਿਤਾ ਕਾ ਨਾ ਕਬੀਸਰ ਕਾ ਨ ਖੋਜੀ ਕਾ ਨ ਗਿਆਨੀ ਕਾ ਅਵਰੁ ਕੋਈ ਸਾਧ ਕੇ ਬਕਸ ਨਹੀਂ ਲੇਤਾ॥ ਗਰੀਬੀ ਬਿਨਾ ਕਬੀਰ ਨਾਮੇ ਤ੍ਰਿਲੋਚਨ ਧਨੇ ਸੈਨ ਸਧਨੇ ਰਵਿਦਾਸ ਸੰਭਿ ਨਿਮਰਤਾ ਅਧੀਨਤਾ ਮਹਿ ਹੋਇ ਕਰਿ ਮਿਲੇ॥ ਗੋਸਟ ਲਾਗੇ ਕਰਨੇ ਕਬੀਰ ਨਾਮੇ ਧੰਨੇ ਤ੍ਰਿਲੋਚਨ ਇਨਹੁ ਕੇ ਜੀ ਕੀ ਜਿ ਹਮਿ ਰਵਿਦਾਸ ਕਉ ਠਾਕੁਰ ਕੇ ਮਹਲ ਕੀਆ ਬਾਤਾ ਸੁਨਾਵਹਿਗੇ॥ ਰਵਿਦਾਸ ਸੁਨੈਗਾ ਖੁਸੀ ਹੋਇਆ ਹਮ ਉਪਰਿ॥ ਹੋਰ ਭੀ ਨਿਹਾਲੁ ਹੋਵਹਿਗੇ। ਜਦ ਉਇ ਦੇਖਹਿ ਭਗਤ ਸਾਧ ਜਨ ਤਾ ਜਿ ਕਿਛੁ ਠਾਕੁਰ ਕੀ ਝਝਰੀ ਗਾਗਰੀ ਪਾਨੀ ਕੀ ਥੀ ਸੁ ਉਹੀ ਹੈ॥ ਜੋ ਠਾਕਰ ਕੀ ਤ੍ਰਿਮਾਵਲੀ ਪਾਨੀ ਪੀਨੇ ਕੀ ਥੀ ਉਹੀ ਤ੍ਰਿਮਾਵਲੀ ਉਹ ਸਿਹਜਾ ਠਾਕੁਰ ਕੀ ਹੈ। ਉਹੀ ਪਊਏ ਠਾਕੁਰ ਕੇ॥ ਉਹੀ ਧੋਤੀਆ ਹੈ॥ ਜਿਤਨੀ ਠਾਕੁਰ ਕੀ ਆਰਭੱਟੀ ਬੈਕੁੰਠ ਕੇ ਵਿਚ ਦੇਖੀ ਥੀ ਓਹ ਭੀ ਰਵਿਦਾਸ ਪਹਿ ਹੈ। ਉਇ ਭਗਤ ਹੈਰਾਨ ਹੋਇ ਗਏ॥ ਓਇ ਨ ਪੂਛਿ ਸਕਹਿ ਜੁ ਏ ਬਸਤ੍ਰ ਠਾਕਰ ਕੇ ਹੈ। ਏ ਬਸਤ੍ਰ ਠਾਕੁਰ ਕੇ ਮਹਲ ਕੇ ਬੈਕੁੰਠ ਬਿਖੇ ਹਮਿ ਛੋਡੇ ਥੇ। ਏਹ ਕੋਈ ਲੈ ਆਇਆ ਹੈ? ਕੇ ਰਵਿਦਾਸ ਆਣੇ ਹੈ ਕੇ ਰਵਿਦਾਸ ਕਉ ਠਾਕੁਰ ਪਹੁਚਾਏ ਹੈ। ਕਿ ਉਨਹੀ ਜੈਸੇ ਇਨਹੁ ਕਰਾਏ ਹੈ। ਕਿ ਈਹਾ ਹੀ ਠਾਕੁਰ ਰਹਤਾ ਹੈ ਕਿ ਹਮਿ ਭੂਲੇ ਹੈ ਕਿ ਏ ਬਸਤ੍ਰ ਸ੍ਰੀ ਠਾਕਰ ਕੇ ਹੈ। ਧੋਤੀਆ ਅੰਗਰੂਛੇ ਤੇ ਲੈ ਕਰਿ ਸਿ ਏਹੁ ਕਿਆ ਹੋਤਾ ਹੈ। ਜੇ ਰਵਿਦਾਸੁ ਕਹੇ ਜਿ ਇਸੁ ਸਿਹਜਾ ਉਪਰਿ ਬੈਠਹੁ ਜੀ ਤਉ ਓਹਿ ਕਹੈ ਹਾਂ ਜੀ ਨਾਂ ਜੀ ਏਹੁ ਤਉ ਸਿਹਜਾ ਠਾਕੁਰ ਜੀ ਕੀ ਹੈ। ਹਮਾਰੇ ਬੂਤੇ ਨਾਹੀ ਬੈਠਾ ਜਾਤਾ। ਜੇ ਰਵਿਦਾਸੁ ਕਹੈ ਜਿ ਜੀ ਪੈਰ ਧੁਵਣੀ ਆਹਿ ਤਉ ਏਹ ਕਹਹਿ ਨਾਂਜੀ ਏਹ ਤਉ ਤਾਬਰੇੜਾ ਠਾਕੁਰ ਚਰਨ ਪਖਾਲਨ ਕਾ ਹੈ। ਜੇ ਬਸਤ੍ਰ ਉਨ ਕਉ ਉਪਰਿ ਰਾਖੀਐ। ਸੋਈ ਕਹੈ ਜਿ ਏ ਬਸਤ੍ਰ ਏ ਪਰਾਏ ਜਿਤਨਾ ਕਿਛੁ ਸਭੁ ਠਾਕੁਰ ਕਾ ਹੈ। ਹਮਾਰੇ ਬੂਤੇ ਛੁਹਿਆ ਨਾਹੀ ਜਾਤਾ। ਜਬ ਤੇ

ਠਾਕਰ ਕੇ ਮਹਲ ਮਹਿ ਥੀ ਸਭ ਉਈ ਬਾਤਾ ਕਰਹਿ ਠਾਕੁਰ ਈਹਾ ਹੀ ਬਸਤੇ ਹੈ। ਏਹ ਆਰੰਭਟੀ ਸਭ ਠਾਕਰ ਕੀ ਹੈ। ਭਗਤਾ ਕਹਾ ਜਿ ਧੰਨਿ ਗੋਬਿੰਦ, ਧੰਨ ਗੋਬਿੰਦ ਧੰਨ ਗੋਬਿੰਦ ਘਰੀ ਦੋਇ ਚਾਰਿ ਗੋਬਿੰਦ ਬਖਿਆਨੁ ਕੀਆ ਕਰਿ ਕਰਿ ਗੁਸਾਈ ਦੋਇ ਚਾਰਿ ਗੋਬਿੰਦ ਬਖਿਆਨ ਕੀਆ ਕਰਿ ਕਰਿ ਗੁਸਾਈ ਨਾਮੈ ਕਬੀਰ ਕਹਾ ਜਿ ਜੀ ਕਿਛੁ ਏਕ ਆਗਿਆ ਹੈ ਰੈ ਸ੍ਰੀ ਠਾਕੁਰ ਜੀ ਕੀ ਤੁਮ ਕਉ ਹਮ ਆਗਿਆ ਕਹਨੇ ਆਏ ਹੈ। ਤਬ ਰਵਿਦਾਸ ਕਹਾ ਜਿ ਜੀ ਭਲਾ ਹੋਵੇ ਕਹੀਐ। ਜਿ ਕਿਛੁ ਸ੍ਰੀ ਦੈਆਲ ਕੀ ਆਗਿਆ ਹੈ ਸੁ ਮੇਰੇ ਮਾਥੇ ਪਰਿ ਕਹੀਐ ਜੀ। ਤਬ ਭਗਤਹੁ ਕਹਿਆ ਜਿ ਜੀ ਤੁਮ ਕਉ ਆਗਿਆ ਹੈ॥ ਤੁਮ ਠਾਕੁਰ ਬੁਲਾਏ ਹੈ ਜਿ ਮੇਰੇ ਪਹਿ ਆਵਹੁ ਇਕੀਸ ਦਿਨ ਕੇ ਹੈ। ਬਹੁਰਿ ਇਕੀਸ ਦਿਨ ਕਉ ਤੁਮ ਆਏ ਚਾਹੀਤ ਹੋ। ਹਮ ਕਉ ਆਗਿਆ ਥੀ ਜਿ ਜਾਇ ਕਰਿ ਰਵਿਦਾਸ ਕਾ ਦਰਸਨੁ ਕਰਿ ਆਵਹੁ ਅਰੁ ਆਗਿਆ ਕੀ ਧਾਤ ਕਹਿ ਆਵਹੁ॥ ਰਵਿਦਾਸ ਇਕੀਸ ਦਿਨਾ ਵਿਚ ਆਵਣਾ ਤਬ ਰਵਿਦਾਸ ਗੁਸਾਈ ਕਹਾ ਜਿ ਏਹ ਆਗਿਆ ਮੇਰੇ ਮਾਥੇ ਉਪਰਿ ਭਲਾ ਹੋਵੈ ਪਰੁ ਜੀ ਏਕ ਦਖਲਾ ਮੇਰੇ ਤਾਈ ਦਾਨੁ ਤੁਮ ਦੇਹੁ। ਤਬ ਭਗਤਹੁ ਕਹਾ ਜਿਸਾ ਕਹਹੈ ਬਸਤੁ ਜੁ ਤੁਮ ਪਹਿ ਨਾਹੀ ਅਰੁ ਹਮ ਦੇਹਿ ਤਬ ਰਵਿਦਾਸ ਗੁਸਾਈ ਕਹਾ ਜਿ ਜੀ ਅੰਤਿ ਕੀ ਬੇਰ ਤੁਮ ਕਿਰਪਾ ਕਰਨੀ ਕਹੈ ਜੀ ਤੇਰੇ ਪਹਿ ਠਾਕੁਰ ਜੀ ਆਪ ਆਵਹਿਗੇ। ਤਬ ਰਵਿਦਾਸ ਗੁਸਾਈ ਕਹਾ ਜਿ ਬਲਿਹਾਰੀ ਜਾ ਠਾਕੁਰ ਜੀ ਜੁ ਹੈ ਸੁ ਈਹਾ ਹੀ ਹੈ। ਸਾਧ ਧੂੜਿ ਜੁ ਹੈ ਸੁ ਈਹਾ ਹੀ ਹੈ। ਗਿਆਨ ਕਰਿ ਕਰਿ ਕਿ ਆਪੁ ਠਾਕੁਰ ਸਭਨਹੂ ਕੇ ਸਾਥਿ ਬਸਤਾ ਹੈ। ਅਰੁ ਸਾਵਿਧਾਨੁ ਕਰਿ ਕਰਿ ਕਿਆ ਜੁ ਜਿਸ ਕੀ ਪ੍ਰੀਤਿ ਠਾਕਰ ਸਿਉ ਲਗੀ ਹੈ ਤਿਸੁ ਸਾਥਿ ਸਾਵਧਾਨੁ ਬਸਤਾ ਹੈ। ਰਵਿਦਾਸ ਗੁਸਾਈ ਬਾਨੀ ਬੋਲਿ ਉਠਾ। ਮੇਰੀ ਪ੍ਰੀਤਿ ਗੋਵਿੰਦ ਸਿਉ ਜਿਨਿ ਘਟੈ ਮੈ ਤੋ ਮੋਲਿ ਮਹਗੀ ਲਈ ਜੀਆ ਸਾਟੈ॥ ਚਿਤਿ ਸਿਮਰਨੁ ਕਰਉ ਨੈਨ ਆਲੋਵਉ ਸ੍ਰਵਨ ਬਾਨੀ ਰਿਦੈ ਪੂਰਿ ਰਾਖਉ। ਮਨ ਕਰਉ ਜਪਉ॥ ਤਬ ਕੰਬੀਰ ਨਾਮੇ ਸੈਨ ਸਧਨੇ ਤ੍ਰਿਲੋਚਨ ਧੰਨੇ ਕਹਾ ਜਿ ਰਵਿਦਾਸ ਗੁਸਾਈ ਜੀ ਤੁਮ ਅਰੁ ਠਾਕੁਰ ਮਹਿ ਭੇਦ ਕਿਛੁ ਨਾਹੀ। ਹਮ ਕੋ ਕੀਟ ਨੀਚ ਕਹਾ ਚਲੀ ਹੈ। ਜਿ ਤੁਮ ਠਾਕੁਰ ਹੈ। ਤਬ ਰਵਿਦਾਸ ਗੁਸਾਈ ਕਹਾ ਜਿ ਗੁਸਾਈ ਜੀ ਹੈ ਤੈ ਇਵ ਹੀ ਜਿਉ ਤੁਮ ਕਹਉ ਤਿਵ ਹੀ॥ ਪਲੁ ਜੀ ਬਿਨਾ ਸਾਧ ਥੀ ਭਗਤਿ ਨਾਹੀ ਹੋਇ ਆਵਤੀ॥ ਸਾਧ ਸੰਗਤਿ ਬਿਨਾ ਭਉ ਨਾਹੀ ਊਪਜੈ ਭਉ ਬਿਨਾ ਭਗਤਿ ਨਹੀ ਹੋਇ ਤੇਰੀ॥ ਕਹੈ ਰਵਿਦਾਸੁ ਇਕ ਬੇਨਤੀ ਹਰਿ ਸੋ ਪੈਜ ਰਾਖਹੁ ਰਾਜਾ ਰਾਮ ਮੇਰੀ॥ ਤਬ ਰਵਿਦਾਸ ਗੁਸਾਈ ਕਹਿਆ ਜਿ ਬਿਨਾ ਸਾਧ ਕੀ ਸੰਗਤਿ ਤੇ ਪ੍ਰੀਤਿ ਭਾਵਨੀ ਭਗਤਿ ਕੀ ਨਾਹੀ ਹੋਤੀ ਤੁਮਹੁ ਏ ਕਿਰਪਾ ਕਰਿ ਕਰਿ ਅਤਿ ਕੀ ਬੇਰ ਆਵਣਾ॥ ਤਬ ਭਗਤਹੁ ਕਹਾ ਕਹੈ ਜੀ ਅਵਸਿ॥ ਤਧ ਨਾਮਾ ਕੰਬੀਰੁ ਤ੍ਰਿਲੋਚਨ ਜਿ ਕੋਈ ਭਗਤੁ ਥਾ ਆਇਆ ਸਭਿ ਬਿਦਾ ਹੂਏ ਤਬ ਰਵਿਦਾਸ ਗੁਸਾਈ ਜੀ ਕੋਈ ਸੇਵਕੁ ਲੋਕ ਥਾ ਸਭ ਬੁਲਾਇਆ ਬੁ ਲਾਏ ਕਰਿ ਕਹਾ ਜਿ ਬਚਾ ਹਉ ਚਲਤਾ ਹਉ ਠਾਕੁਰ ਕੀ ਆਗਿਆ ਆਈ ਹੈ। ਹਉ ਠਾਕੁਰ ਪਹਿ ਜਾਤਾ ਹਉ ਤੁਮਜਿ ਕੋਈ ਹਉ ਸੁ ਆਇ। ਰਾਮੁ ਜਸੁ ਕਰੀ ਅਹੁ। ਅਜੁ ਥੀ ਇਕੀਸਵੇ ਦਿਨ ਹਮ ਸਮਾਇ ਜਾਹਗੇ। ਜਦ ਉਨੀਸ ਦਿਨ ਬੀਤੇ ਅਰੁ ਬੀਸ ਦਿਨ ਭਏ ਤਬ ਰਵਿਦਾਸ ਗੁਸਾਈ ਪਹਿ ਜਿ ਕੋਈ ਲੋਕੁ ਥਾ ਸੁ ਆਇਆ॥ ਹਿੰਦੂ ਤੁਰਕੁ ਖਤ੍ਰੀ ਬ੍ਰਾਮਣੁ ਸੁਦੂ ਬੈਸੁ ਜਿ ਕੋਈ ਚਹੁ ਬਰਨਾ ਮਹਿ ਕਾ ਸਭ ਆਇ ਚਰਨੀ ਲਾਗਾ॥ ਸਭਨਹੀ ਕਉ ਅਸੀਰਬਾਦੁ ਦੀਆ ਸਭ ਨਉ ਕਉ ਕਰਿਆ ਜਿ ਪਰਮੇਸੁਰੁ ਤੁਮਾਰਾ ਭਲਾ ਕਰੇਗਾ। ਜਿ ਕੋਈ ਥਾ ਸੁ ਸਭੁ ਕੋਈ ਲਾਗਾ ਸਿਮਰਨੁ ਕਰਨ ਜਿ ਕੋਈ ਜੋਗੀ ਸੰਨਿਆਸੀ, ਬ੍ਰਹਮਚਾਰੀ ਬਾ ਤਪਾ ਰਖੀਸਰੁ ਮੁਨੀਸਰੁ ਨਾਗਾ ਛਿਰੰਬਰੁ ਦੂਧਾਧਾਰੀ ਤਪਸੀ ਬੈਸਨਉ ਜਿ ਕੋਈ ਕੀਰਤਨੀ ਆ ਭਗਤੀਆ ਪੰਡਿਤੁ ਖਾਵਾਨੀ ਨੁਖਾਨੁ ਉਤਮ ਜਨਮ ਨੀਚ ਜਨਮ ਗਉ ਰੰਗ ਜਿ ਕੋਈ ਥਾ ਸਭਿ ਆਇ ਕਰਿਲਾਗਾ ਸਿਮਰਨੁ ਕਰਨ ਜਿ ਰਵਿਦਾਸ ਭਗਤੁ ਅਜੁ ਸਮਾਵਤੇ ਹੈ। ਜਦ ਇਕੀਸਵੇ ਦਿਨ ਪ੍ਰਾਤ ਸਮੇ ਹੋਆ॥ ਸੂਰਜ ਥੀ ਆਗੇ ਏਕ ਘੜੀ ਤਿਤੁ ਸਮੇ ਸਿਮਰਨੁ ਕੀਰਤਨੁ ਕਰਤੇ ਇਸਨਾਨੁ ਕਰਿ ਕੈ ਤਿਲਕ ਦੇਕਰਿ ਬੈਸਨਉ ਬਸਤ੍ਰ ਉਢਿ ਕਰਿ ਕਸਾ ਬਿਛਾਇ ਕਰਿ ਊਪਰਿ ਊਭਰਿ ਬਸਤ੍ਰ ਖੀਰੋ ਗਤ ਬਿਛਾਇ ਕਰਿ ਖੀਰੋ ਕਦ ਕੀ ਚਾਤਰ ਉਢਿ ਕਰਿ ਲੋਗਨ ਕਉ

ਪਰਗਹੁ ਥਾਹਿ ਕਰਿ ਸੇਵਕਹੁ ਉ ਕਿਰਪਾ ਕਰਿ ਕਰਿ ਲੋਗਨ ਸਿਉ ਰਾਮ ਰਾਮ ਕਰਿ ਕਰਿ ਧਿਆਨਿ ਸਮੇ ਬੈਠਾ ਗੁਸਾਈ ਰਵਿਦਾਸ। ਤਬ ਠਾਕਰ ਜੀ ਬੇਬਾਨ ਸੁਖਾਸਨ ਲੇ ਕਰਿ ਭਗਤ ਜਿਤਨੇ ਥੇ ਸਭਿ ਇਕਤ੍ਰ ਹੋਏ ਸਾਥ ਠਾਕੁਰ ਜੀ ਕੇ ਅਨਾਹਦ ਸ਼ਬਦ ਵਜਾਤੇ ਹੋਇ ਸਾਥ ਸ੍ਰੀ ਠਾਕੁਰ ਜੀ ਰਵਿਦਾਸ ਕਉ ਲੇਣੇ ਆਏ। ਸਾਥਿ ਸ੍ਰੀ ਠਾਕੁਰ ਜੀ ਆਏ ਤਬ ਰਵਿਦਾਸ ਗੁਸਾਈ ਉਠਿ ਠਾਢੇ ਭਏ ਜਿ ਆਈਐ ਜੀ ਆਈਐ ਸ੍ਰੀ ਨਾਥ ਦੈਆਲ ਤ੍ਰਿਗੁਣਨਾਥ ਸਬਲਦੇਵ ਮਨ ਕਾਮਨਾ ਸਿਧਿ ਘਟਿ ਘਟਿ ਵਾਸੀ ਸ੍ਰਬ ਜੀਅਹੁ ਰਖਿਆ ਕਰਣ ਪ੍ਰਥ ਵੀ ਧਰਨ ਖੰਡ ਬ੍ਰਹਮੰਡ ਕੇ ਨਾਇ ਦੁਖ ਭੰਜਨ ਦੀਨ ਬੰਧਣ ਦੀਨ ਦੇਆਲ ਪਤਿਤ ਉਧਾਰੁ ਗਰਬ ਪਰਹਾਰੀ ਗਰੀਬ ਨਿਵਾਜ ਸ੍ਰੀ ਨਿਰੰਜਨ ਨਿਰੰਕਾਰ ਬਲਿ ਬਲਿ ਜਾਉ ਰਮਈਐ ਕਰਕੇ ਚਰਨ ਕਮਲ ਅਨੂਪੁ ਬਲਿ ਬਲਿ ਬਲਿ ਰਮਈਐ ਕਾਰਨ॥ ਹਮ ਸਰਿ ਦੀਨ ਦੈਆਲੁ ਨ ਤੁਮ ਸਰਿ ਅਬ੍ਰ ਪਤਿਆਰੁ ਕਿਆ ਕੀਜੈ॥ ਇਤਨੇ ਜਨਮ ਬਿਛਰੇ ਮੇਰੇ ਸੁਆਮੀ ਏਹ ਜਨਮੁ ਤਿਹਾਰੇ ਲੇਖੈ॥ ਕਹੈ ਰਵਿਦਾਸੁ ਆਸ ਲਾਗਿ ਜੀਵਉ ਚਿਰ ਭੈਆ ਦਰਸਨੁ ਦੇਖੈ। ਤਬ ਸਾਵਧਾਨ ਠਾਕੁਰ ਜੀ ਰਵਿਦਾਸ ਪਹਿ ਆਏ। ਰਵਿਦਾਸ ਕਉ ਸੁਖਾਸਨ ਚਰਾਇ ਕਰਿ ਲੈ ਬੈਕੁੰਠ ਕਉ ਸਿਧਾਰੇ ਨਿਰਗੁਨ ਲੇ ਮਹਿ ਚੜੇ ਸ੍ਰੀ ਠਾਕੁਰ ਜੀ ਰਵਿਦਾਸ ਕਉ॥ ਪੀਛੈ ਲੋਗਹੁ ਕਹਾ ਜਿ ਭਾਈ ਪ੍ਰਾਤ ਸਮੇ ਗੁਸਾਈ ਰਵਿਦਾਸ ਇਸਨਾਨੁ ਕਰਿ ਕਰਿ ਗੋਬਿੰਦ ਸਿਮਰਨੁ ਕਰਿ ਕਰਿ ਲੋਗਨ ਸਿਉ ਰਾਮ ਰਾਮ ਕਰਿ ਕਰਿ ਕੇ ਸਮਾਇ ਗਏ। ਹਾ- ਹਾ ਰਵਿਦਾਸ ਭਲਾ ਭਗਤੁ ਥਾ ਭਲਾ ਭਗਤਥਾ। ਕੋਈ ਕਹੈ ਬੈਸਨਉ ਥਾ ਕੋਈ ਕਹੈ ਪਰਮੇਸਰੁ ਕਾ ਰੂਪ ਥਾ। ਹਿੰਦੂ ਕਹਿਹ ਜਿ ਰਵਿਦਾਸ ਕੀ ਦੇਹੀ ਜਲਾਵਹਿ ਮੁਸਲਮਾਨ ਕਹਹਿ ਜਿ ਦਬਹਿ। ਨਾ ਕਿਸੀ ਦੇਖਾ ਨਾ ਜਾਤਾ ਨਾ ਕੋਈ ਆਵਤਾ। ਮੁਸਲਮਾਨ ਦੇਖਹਿ ਤਾ ਕਿਛੁ ਨਾਹੀ ਜਉ ਹਿੰਦੂ ਦੇਖਹਿ ਭਉ ਕਿਛੁ ਨਾਹੀ ਕਿਆ ਦਬੀਐ ਅਰੁ ਕਿਆ ਜਲਾਈਐ। ਦੇਹੀ ਭੀ ਅਦ੍ਰਿਸ਼ਟ ਹੋਇ ਗਈ। ਮੁਸਲ ਮਾਨਹੁ ਅਲਾਹੁ ਅਲਾਹੁ ਕੀਆ ਹਿੰਦੂਅਹੁ ਰਾਮ ਰਾਮ ਕੀਆ॥ ਸਭਿ ਉਠਿ ਘਰਹੁ ਆਏ। ਜਿਤਨਾ ਕੋਈ ਥਾ ਲੋਕੁ ਸਭਿ ਕਹਿ ਉਠੇ ਧੰਨਿ ਰਵਿਦਾਸੁ ਧੰਨਿ ਰਵਿਦਾਸੁ ਧੰਨ ਧੰਨੁ। ਬੋਲਹੁ ਰਾਮ ਬੋਲਹੁ ਰਾਮ ਰਾਮ॥2

ਇਹ ਦੋ ਗੋਸ਼ਟਾ ਭਾਵੇਂ ਆਕਾਰ ਵਿਚ ਛੋਟੀਆਂ ਹੀ ਹਨ ਪਰੰਤੂ ਇਹਨਾਂ ਵਿਚ ਭਗਤ ਰਵਿਦਾਸ ਜੀ ਦਾ ਬਿੰਬ ਬੜੇ ਸਪਸ਼ਟ ਰੂਪ ਵਿਚ ਸਾਡੇ ਸਾਹਮਣੇ ਆਉਂਦਾ ਹੈ ਕਿ

(ੳ) ਆਪ ਭਗਤੀ ਕਰਕੇ ਉੱਚ ਆਤਮਕ ਮੰਡਲ ਦੇ ਵਾਸੀ ਬਣ ਗਏ ਸਨ।

(ਅ) ਆਪ ਦੀ ਪ੍ਰਸਿੱਧੀ ਤੇ ਲੋਕ ਪ੍ਰਿਅਤਾ ਤੋਂ ਉੱਚੀਆਂ ਜਾਤਾਂ ਵਾਲੇ ਸੜਦੇ ਸਨ ਤੇ ਰਾਜ ਦਰਬਾਰ ਤੱਕ ਸ਼ਿਕਾਇਤਾਂ ਕਰਨੋਂ ਗੁਰੇਜ਼ ਨਹੀਂ ਸਨ ਕਰਦੇ।

(ੲ) ਆਪ ਨਿਡਰ ਸਨ ਅਤੇ ਬਾਦਸ਼ਾਹ ਨੂੰ ਵੀ ਆਪਣੇ ਵਿਚਾਰ ਸਪਸ਼ਟ ਸ਼ਬਦਾਂ ਵਿਚ ਕਹਿ ਸਕਦੇ ਸਨ ਅਤੇ ਤਰਕ ਸਹਿਤ ਆਪਣੇ ਪੱਖ ਦੱਸਕੇ ਕਾਇਲ ਕਰਨ ਦੇ ਸਮਰਥ ਸਨ।

(ਸ) ਆਪ ਕਰਾਮਾਤਾਂ ਦੇ ਸੁਆਮੀ ਸਨ। ਗੰਗਾ ਨੂੰ ਭੇਟ ਕੀਤੇ ਖਿਮਤਰੇ ਨੂੰ ਮੁੜ ਗੰਗਾ ਵਿਚੋਂ ਬਾਹਰ ਕੱਢ ਕੇ ਬਾਦਸ਼ਾਹ ਨੂੰ ਪੇਸ਼ ਕਰਨਾ ਇਸਦੀ ਇਕ ਉਦਾਹਰਣ ਹੈ।

(ਹ) ਆਪ ਮਾਇਆ ਦੇ ਤਿਆਗੀ ਸਨ ਅਤੇ ਬਾਦਸ਼ਾਹ ਪਾਸੋਂ ਦਾਨ ਦੱਖਣਾ ਲੈਣ ਤੋਂ ਗੁਰੇਜ਼ ਕਰਦੇ ਸਨ।

(ਕ) ਪਰਮਾਤਮਾ ਆਪਦੀ ਭਗਤੀ ਤੇ ਪ੍ਰਸੰਨ ਸੀ। ਆਪ ਅੰਤਿਮ ਸਮੇਂ ਲੈਣ ਲਈ ਆਇਆ ਜੋ ਆਪਦਾ ਪ੍ਰਭੂ ਦੀ ਮਨਜ਼ੂਰੇ ਨਜ਼ਰ ਹੋਣ ਦਾ ਪ੍ਰਮਾਣ ਹੈ।

(ਖ) ਕਰਾਮਾਤਾਂ ਤੇ ਗੁੱਝੀਆਂ ਪ੍ਰਭੂ ਦੀਆਂ ਦਾਤਾਂ ਦੇ ਸੁਆਮੀ ਹੋਣ ਤੇ ਵੀ ਨਿਰਹੰਕਾਰੀ ਸਨ।

(ਗ) ਅੰਤ ਵਿਚ ਆਪ ਭਗਤੀ ਦੀ ਬਦੌਲਤ ਨਿਰਗੁਣ ਪ੍ਰਭੂ ਵਿਚ ਸਮਾ ਕੇ ਉਸਦਾ ਰੂਪ ਬਣ ਗਏ ਜੋ ਭਗਤ ਦੀ ਉੱਚਤਮ ਪ੍ਰਾਪਤੀ ਮੰਨੀ ਜਾਂਦੀ ਹੈ।

-0-

# ਭਗਤ ਰਵਿਦਾਸ ਬਾਣੀ ਵਿਚ ਜਾਤੀ ਚੇਤਨਾ

*- ਡਾ. ਹੀਰਾ ਸਿੰਘ*

ਭਾਰਤ ਦੇ ਧਰਮ-ਇਤਿਹਾਸ ਵਿਚ ਭਗਤੀ ਲਹਿਰ ਦਾ ਬੜਾ ਮਹੱਤਵਪੂਰਨ ਸਥਾਨ ਹੈ। ਭਗਤੀ ਲਹਿਰ ਮੱਧਕਾਲ ਦੇ ਭਾਰਤ ਦੀਆਂ ਵਿਸ਼ੇਸ਼ ਸਮਾਜਿਕ ਆਰਥਿਕ ਅਤੇ ਧਾਰਮਿਕ ਸਥਿਤੀਆਂ ਦੀ ਉਪਜ ਸੀ। ਭਗਤੀ ਲਹਿਰ ਨੇ ਜਾਤ-ਪਾਤ ਦੇ ਸੰਗਲਾਂ ਵਿਚ ਜਕੜੇ ਹੋਏ ਭਾਰਤੀ ਸਮਾਜ ਨੂੰ ਮੁਕਤੀ ਦਾ ਮਾਰਗ ਦੱਸਿਆ। ਜਾਤ-ਪਾਤ ਪ੍ਰਤੀ ਨਵੀਂ ਸੋਚ ਨੇ ਇਕ ਵੱਖਰੇ ਨਵੇਂ ਭਾਰਤ ਦੀ ਨੀਂਹ ਰੱਖੀ ਸੀ। ਇਸ ਤੋਂ ਪਹਿਲਾਂ ਭਾਰਤੀ ਸਮਾਜ ਦੇ ਇਕ ਵੱਡੇ ਹਿੱਸੇ ਨੂੰ ਜਾਤ-ਪਾਤ ਦੇ ਨਾਂ ਹੇਠ ਦਬਾਇਆ ਗਿਆ ਸੀ। ਇਹਨਾਂ ਲੋਕਾਂ ਦੀ ਯੋਗਤਾ ਨੂੰ ਇਹਨਾਂ ਦੇ ਪਰੰਪਰਾਗਤ ਪਰਿਵਾਰਕ ਕਿੱਤੇ ਤਕ ਹੀ ਸੀਮਿਤ ਕਰ ਦਿੱਤਾ ਗਿਆ ਸੀ, ਜਿਸ ਕਾਰਨ ਬਹੁਤ ਸਾਰੇ ਲੋਕਾਂ ਦਾ ਜੀਵਨ-ਪੱਧਰ ਪਸ਼ੂਆਂ ਤੋਂ ਵੀ ਬਦਤਰ ਹੋ ਗਿਆ ਸੀ। ਮਾਨਵੀ ਵਿਕਾਸ ਦਾ ਮੂਲ ਸ੍ਰੋਤ ਵਿਦਿਆ ਜੋ ਉਸ ਸਮੇਂ ਧਰਮ ਦਰਸ਼ਨ ਤਕ ਹੀ ਸੀਮਿਤ ਸੀ, ਤੋਂ ਇਸ ਵਰਗ ਨੂੰ ਅਛੂਤਾ ਹੀ ਰੱਖਿਆ ਜਾਂਦਾ ਸੀ। ਜੇਕਰ ਨੀਵੀਂ ਜਾਤ ਦਾ ਕੋਈ ਵਿਅਕਤੀ ਧਰਮ ਸਿੱਖਿਆ ਹਾਸਲ ਕਰਨ ਦੀ ਕੋਸ਼ਿਸ਼ ਕਰਦਾ ਤਾਂ ਉਸ ਨੂੰ ਸਖਤ ਤੋਂ ਸਖਤ ਸਜ਼ਾ ਦਿੱਤੀ ਜਾਂਦੀ ਸੀ। ਉਸ ਦੇ ਕੰਨਾਂ ਵਿਚ ਸਿੱਕਾ ਤਕ ਘੋਲ ਕੇ ਪਾ ਦੇਣ ਦੀਆਂ ਉਦਾਹਰਣਾਂ ਮਿਲਦੀਆਂ ਹਨ ਤਾਂ ਜੋ ਉਹ ਜ਼ਿੰਦਗੀ ਵਿਚ ਕਦੇ ਕੁਝ ਵੀ ਸੁਣ ਨਾ ਸਕੇ।

ਭਗਤੀ ਲਹਿਰ ਦੇ ਸੰਤਾਂ/ਭਗਤਾਂ ਨੇ ਉੱਚ ਜਾਤਾਂ ਦੀ ਧਾਰਮਿਕ ਸਿੱਖਿਆ ਉੱਪਰ ਇਜਾਰੇਦਾਰੀ ਨੂੰ ਤੋੜ ਕੇ ਇਸ ਦੇ ਦਰਵਾਜ਼ੇ ਸਭ ਲਈ ਖੋਲ੍ਹ ਦਿੱਤੇ। ਇਸ ਸਿੱਖਿਆ ਨਾਲ ਜਿਥੇ ਇਹ ਸਾਬਤ ਹੋਇਆ ਕਿ ਪ੍ਰਮਾਤਮਾ ਦੀ ਨਜ਼ਰ ਵਿਚ ਸਭ ਮਨੁੱਖ ਇਕ ਬਰਾਬਰ ਹਨ, ਉਥੇ ਇਹ ਗਲ ਵੀ ਉਭਰ ਕੇ ਸਾਹਮਣੇ ਆਈ ਕਿ ਆਪਣੇ ਆਪ ਨੂੰ ਪ੍ਰਮਾਤਮਾ ਦੇ ਪਿਆਰੇ ਸਮਝਣ ਵਾਲੇ ਉੱਚ ਜਾਤੀ ਦੇ ਲੋਕ ਪ੍ਰਮਾਤਮਾ ਦੁਆਰਾ ਪੈਦਾ ਕੀਤੇ ਹੋਏ ਨੀਵੀਆਂ ਜਾਤੀਆਂ ਦੇ ਲੋਕਾਂ ਨਾਲ ਕਿਨਾ ਬੁਰਾ ਸਲੂਕ ਕਰਦੇ ਸਨ।

ਭਗਤੀ ਲਹਿਰ ਦਾ ਪ੍ਰਭਾਵ ਸਮੁੱਚੇ ਭਾਰਤ ਵਿਚ ਸੀ। ਸਿੱਖ ਧਰਮ ਵੀ ਭਗਤੀ ਲਹਿਰ ਦਾ ਹੀ ਇਕ ਅੰਗ ਹੈ। ਫਰਕ ਇਹ ਹੈ ਕਿ ਜਿੱਥੇ ਭਾਰਤ ਦੇ ਬਾਕੀ ਹਿੱਸਿਆਂ ਵਿਚ ਭਗਤੀ ਲਹਿਰ ਟੁੱਟਵੇਂ ਰੂਪ ਵਿਚ ਚਲਦੀ ਰਹੀ ਉਥੇ ਪੰਜਾਬ ਵਿਚ ਸਿੱਖ ਗੁਰੂਆਂ ਨੇ ਇਸ ਨੂੰ ਸੰਸਥਾਗਤ ਰੂਪ ਵਿਚ ਚਲਾਇਆ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਪੰਜਾਬੀਆਂ ਦਾ ਭਗਤ ਬਾਣੀ ਨਾਲ ਪੱਕਾ ਸਬੰਧ ਜੁੜ ਗਿਆ। ਸਿੱਖ ਗੁਰੂ ਵੀ ਨਵੇਂ ਸਮਾਜ ਦੀ ਸਥਾਪਨਾ ਕਰਨ ਲਈ ਜੂਝ ਰਹੇ ਸਨ। ਉਹਨਾਂ ਨੇ ਵੇਖਿਆ ਕਿ ਬਹੁਤ ਸਾਰੇ ਸੰਤਾਂ/ਭਗਤਾਂ ਦੀ ਬਾਣੀ ਵੀ ਧਾਰਮਿਕ ਅਤੇ ਸਮਾਜਿਕ ਵਿਖਾਵੇ ਤੇ ਚੋਟ ਕਰਕੇ ਮਨੁੱਖਾਂ ਨੂੰ ਉੱਤਮ ਕਰਮ ਕਰਨ ਲਈ ਪ੍ਰੇਰਦੀ ਹੈ ਤਾਂ ਉਹਨਾਂ ਨੇ ਆਪਣੇ ਵਿਚਾਰਾਂ ਨਾਲ ਮਿਲਦੀ ਰਚਨਾ ਨੂੰ ਆਪਣੇ ਗ੍ਰੰਥ ਵਿਚ ਸ਼ਾਮਿਲ ਕਰਕੇ ਬਰਾਬਰ ਦਾ ਰੁਤਬਾ ਦੇ ਦਿੱਤਾ। ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਨਾਲ ਬਹੁਤ ਸਾਰੀ ਭਗਤ ਬਾਣੀ ਸਦਾ ਸਦਾ ਲਈ ਅਮਰ ਹੋ ਗਈ। ਗੁਰੂ ਗ੍ਰੰਥ ਸਾਹਿਬ ਭਗਤ ਬਾਣੀ ਦਾ ਸੁਰੱਖਿਅਤ ਸਪਸ਼ਟ ਅਤੇ ਵਿਸ਼ਵਾਸਯੋਗ ਸ੍ਰੋਤ ਹੈ। ਜਿਹੜੀ ਬਾਣੀ ਬਾਹਰ ਰਹਿ ਗਈ ਉਸ ਵਿਚ ਸਮੇਂ ਸਮੇਂ ਦੇ ਵਿਦਵਾਨਾਂ ਨੇ ਆਪਣੀ ਰਚਨਾ ਪਾ ਕੇ ਉਸ ਨੂੰ ਰਲਾ-ਯੁਕਤ ਤੇ ਅਵਿਸ਼ਵਾਸਯੋਗ ਬਣਾ ਦਿੱਤਾ ਹੈ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਹੀ ਅਸਲ ਭਗਤ ਬਾਣੀ ਮੰਨਿਆ ਜਾ ਸਕਦਾ ਹੈ। ਇਸ ਭਗਤ ਬਾਣੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਹ ਤਕਰੀਬਨ ਸਮੁੱਚੇ ਮੱਧਕਾਲ ਵਿਚ ਲਿਖੀ ਗਈ ਹੈ। ਦੂਸਰੀ

ਮਕਾਨ ਨੰ. 41, ਨੇੜੇ ਰੰਧਾਵਾ ਪੀ.ਸੀ.ਓ., ਵਿਕਾਸ ਨਗਰ, ਡਾ. ਰਿਆਨ ਐਂਡ ਮਿਲਕ ਮਿਲ, ਛੇਹਰਟਾ ਰੋਡ, ਅੰਮ੍ਰਿਤਸਰ

ਵਿਸ਼ੇਸ਼ਤਾ ਇਹ ਹੈ ਕਿ ਭਗਤ ਵੱਖ ਵੱਖ ਜਾਤਾਂ (ਜ਼ਿਆਦਾ ਨੀਵੀਆਂ ਜਾਂ ਸ਼ੂਦਰ ਜਾਤਾਂ) ਨਾਲ ਸਬੰਧਿਤ ਸਨ, ਤੀਸਰੀ ਵਿਸ਼ੇਸ਼ਤਾ ਭਗਤਾਂ ਦੇ ਜੀਵਨ ਸਮਾਚਾਰਾਂ ਬਾਰੇ ਅਸਪਸ਼ਟ ਅਤੇ ਘੱਟ ਜਾਣਕਾਰੀ ਦਾ ਮਿਲਣਾ ਹੈ। ਭਗਤ ਰਵਿਦਾਸ ਦੇ ਮਾਂ ਬਾਪ ਦੇ ਨਾਮ, ਜਨਮ ਤਾਰੀਕ ਅਤੇ ਜਨਮ ਸਥਾਨ ਬਾਰੇ ਵੀ ਵੱਖ ਵੱਖ ਵਿਦਵਾਨਾਂ ਦੀਆਂ ਵੱਖ ਵੱਖ ਰਾਵਾਂ ਹਨ।

ਭਗਤੀ ਲਹਿਰ ਦੇ ਜ਼ਿਆਦਾ ਸੰਤ/ਭਗਤ ਸਮਾਜ ਦੀਆਂ ਨੀਵੀਆਂ ਜਾਤੀਆਂ ਵਿਚੋਂ ਸਨ। ਇਹਨਾਂ ਨੇ ਆਪਣੀਆਂ ਰਚਨਾਵਾਂ ਵਿਚ ਜਿਥੇ ਪ੍ਰਮਾਤਮਾ ਦੀ ਉਸਤਤਿ ਕੀਤੀ ਹੈ ਉਥੇ ਉਹਨਾਂ ਨੇ ਆਪੋ ਆਪਣੀ ਜਾਤੀ ਬਾਰੇ ਵੀ ਲਿਖਿਆ ਹੈ। ਪੁਰਾਤਨ ਭਾਰਤੀ ਸਮਾਜ ਵਿਚ ਜਾਤ-ਪਾਤ ਦੀਆਂ ਦੀਵਾਰਾਂ ਨੂੰ ਏਨਾ ਉਚੱਾ ਅਤੇ ਮਜ਼ਬੂਤ ਕੀਤਾ ਗਿਆ ਸੀ ਕਿ ਹਰ ਮਨੁੱਖ ਆਪਣੇ ਕੰਮ ਕਾਰ ਵਿਚ ਆਪਣੀ ਜਾਤ-ਪਾਤ ਨੂੰ ਆਪਣੇ ਅੱਗੇ ਹੀ ਰੱਖਦਾ ਸੀ, ਉੱਚ ਜਾਤੀ ਦੇ ਲੋਕ ਆਪਣੀ ਇਜ਼ਤ ਮਾਣ ਕਰਵਾਉਣ ਲਈ ਤੇ ਰੋਅਬ ਪਾਉਣ ਲਈ ਅਤੇ ਨੀਵੀਂ ਜਾਤੀ ਦੇ ਲੋਕ ਉੱਚ ਜਾਤੀ ਵਾਲਿਆਂ ਨੂੰ ਆਪਣੀ ਭਿੱਟ ਤੋਂ ਬਚਾਉਣ ਲਈ। ਹਰ ਵਿਅਕਤੀ ਆਪਣੀ ਤੋਂ ਉੱਚੀ ਜਾਤੀ ਦੇ ਲੋਕਾਂ ਦਾ ਰੋਅਬ ਝੱਲਦਾ ਸੀ ਤੇ ਨੀਵੀਂ ਜਾਤੀ ਦੇ ਲੋਕਾਂ ਤੇ ਰੋਅਬ ਪਾਉਂਦਾ ਸੀ।

ਭਗਤੀ ਲਹਿਰ ਦੇ ਸੰਤਾਂ/ਭਗਤਾਂ ਨੇ ਆਪਣੀਆਂ ਰਚਨਾਵਾਂ ਵਿਚ ਪ੍ਰਮਾਤਮਾ ਦੀ ਉਸਤਤਿ ਕਰਨ ਤੋਂ ਇਲਾਵਾ ਭਾਰਤੀ ਸਮਾਜ ਦੀਆਂ ਬੁਰਾਈਆਂ ਦਾ ਜ਼ਿਕਰ ਕਰਦਿਆਂ ਸਭ ਤੋਂ ਵੱਧ ਚੋਟ ਜਾਤ-ਪਾਤ ਵਿਵਸਥਾ ਤੇ ਹੀ ਕੀਤੀ ਹੈ। ਜਦੋਂ ਅਸੀਂ ਭਗਤ ਰਵਿਦਾਸ ਦੀ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਇਸ ਵਿਚੋਂ ਵੀ ਉਹਨਾਂ ਦੀ ਆਪਣੀ ਜਾਤ ਪ੍ਰਤੀ ਚੇਤੰਨਤਾ ਦਾ ਪ੍ਰਭਾਵ ਮਿਲਦਾ ਹੈ। ਭਗਤ ਰਵਿਦਾਸ ਦਾ ਜਨਮ ਭਾਰਤੀ ਸਮਾਜ ਵਿਚ ਬਣੀ ਜਾਤ-ਪਾਤ ਵਿਵਸਥਾ ਵਿਚ ਸਭ ਤੋਂ ਨੀਵੇਂ ਦਰਜੇ ਦੀ ਚਮਾਰ ਜਾਂ ਚਮਿਆਰ ਜਾਤੀ ਵਿਚ ਹੋਇਆ ਸੀ, ਇਸ ਜਾਤੀ ਦੇ ਲੋਕ ਮਰੇ ਹੋਏ ਪਸ਼ੂਆਂ ਨੂੰ ਚੁੱਕ ਕੇ ਪਿੰਡ ਜਾਂ ਕਸਬੇ ਤੋਂ ਬਾਹਰ ਦੂਰ ਲੈ ਜਾਂਦੇ ਫਿਰ ਉਹਨਾਂ ਦੀ ਚਮੜੀ ਲਾਹ ਕੇ ਉਸ ਦੀਆਂ ਜੁੱਤੀਆਂ ਬਣਾ ਕੇ ਵੇਚਦੇ। ਮਰੇ ਹੋਏ ਪਸ਼ੂਆਂ ਨਾਲ ਸਬੰਧ ਰੱਖਣ ਕਰਕੇ ਇਹਨਾਂ ਦੀ ਆਪਣੀ ਵਸੋਂ ਵੀ ਪਿੰਡ/ਨਗਰ ਤੋਂ ਬਾਹਰਵਾਰ ਦੂਰ ਇਕ ਪਾਸੇ ਹੀ ਹੁੰਦੀ ਸੀ। ਆਮ ਲੋਕ ਇਸ ਜਾਤੀ ਦੇ ਲੋਕਾਂ ਨਾਲ ਜ਼ਿਆਦਾ ਮੇਲ ਜੋਲ ਨਹੀਂ ਸਨ ਰੱਖਦੇ।

ਗੁਰੂ ਗ੍ਰੰਥ ਸਾਹਿਬ ਵਿਚ ਭਗਤ ਰਵਿਦਾਸ ਜੀ ਦੇ 40 ਸ਼ਬਦ ਅਤੇ ਇਕ ਸਲੋਕ ਦਰਜ ਹੈ। ਭਗਤ ਰਵਿਦਾਸ ਜੀ ਨੇ ਆਪਣੀ ਏਨੀ ਕੁ ਬਾਣੀ ਵਿਚ ਛੇ ਵਾਰ ਆਪਣੀ ਚਮਾਰ ਜਾਤੀ ਦਾ ਜ਼ਿਕਰ ਕੀਤਾ ਹੈ ਜੋ ਕਿ ਉਹਨਾਂ ਦੇ ਪ੍ਰਭੂ ਸਿਮਰਨ ਦੌਰਾਨ ਵੀ ਆਪਣੀ ਜਾਤ ਪ੍ਰਤੀ ਚੇਤੰਨ ਹੋਣ ਦਾ ਪ੍ਰਮਾਣ ਹੈ। ਜਿਵੇਂ ਕਦੇ ਗੁਰੂ ਨਾਨਕ ਦੇਵ ਜੀ ਆਪਣੇ ਆਪ ਨੂੰ 'ਨਾਨਕ ਸਾਇਰ' ਕਹਿੰਦੇ ਸਨ ਉਵੇਂ ਹੀ ਭਗਤ ਰਵਿਦਾਸ ਜੀ ਆਪਣੇ ਆਪ ਨੂੰ 'ਕਹਿ ਰਵਿਦਾਸ ਖਲਾਸ ਚਮਾਰਾ' (ਗੁਰੂ ਗ੍ਰੰਥ ਸਾਹਿਬ, ਅੰਕ 345) ਜਾਂ 'ਕਹੁ ਰਵਿਦਾਸ ਚਮਾਰ' (ਉਕਤ, ਅੰਕ 246) ਆਦਿ ਸ਼ਬਦਾਂ ਨਾਲ ਸੰਬੋਧਿਤ ਹੁੰਦੇ ਸਨ। ਇਹਨਾਂ ਸੰਬੋਧਿਤ ਸ਼ਬਦਾਂ ਤੋਂ ਸਪਸ਼ਟ ਹੁੰਦਾ ਹੈ ਕਿ ਜਿਥੇ ਭਗਤ ਰਵਿਦਾਸ ਜੀ ਜਾਤ-ਪਾਤ ਵਿਵਸਥਾ ਦਾ ਖੰਡਨ ਕਰਨਾ ਚਾਹੁੰਦੇ ਸਨ ਉਥੇ ਉਹਨਾਂ ਨੂੰ ਆਪਣੀ ਜਾਤ ਦੇ ਨੀਵੀਂ ਜਾਂ ਸ਼ੂਦਰ ਹੋਣ ਤੇ ਕੋਈ ਅਫ਼ਸੋਸ ਨਹੀਂ ਸੀ ਸਗੋਂ ਉਹ ਆਪਣੀ ਜਾਤ ਦਾ ਵਰਣਨ ਆਤਮ ਗੌਰਵ ਨਾਲ ਲੈਂਦੇ ਸਨ ਕਿਉਂਕਿ ਉਹ ਸਮਝਦੇ ਸਨ ਕਿ ਮਨੁੱਖ ਦੇ ਕਰਮਾਂ ਦਾ ਉਸ ਦੀ ਜਾਤ ਨਾਲ ਕੋਈ ਸਬੰਧ ਨਹੀਂ ਹੈ।

ਭਗਤ ਰਵਿਦਾਸ ਬਾਣੀ ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਸਿਰਫ਼ ਉਹਨਾਂ ਦੀ ਜਾਤ ਦੇ ਨਾਮ ਦਾ ਹੀ ਵਰਣਨ ਨਹੀਂ ਮਿਲਦਾ ਸਗੋਂ ਇਸ ਜਾਤ ਨਾਲ ਜੁੜੇ ਪਰੰਪਰਾਗਤ ਕਿੱਤੇ ਅਤੇ ਇਸ ਜਾਤ ਦੀ ਸਮਾਜ ਵਿਚ ਸਭ ਤੋਂ ਨੀਵੀਂ ਥਾਂ ਦਾ ਵੀ ਵਰਣਨ ਮਿਲਦਾ

ਹੈ। ਉਹ ਆਪਣੀ ਨੀਵੀਂ ਜਾਤੀ ਦੇ ਲੋਕਾਂ ਨੂੰ ਧਾਰਮਿਕ ਸਿੱਖਿਆ ਜਾਂ ਪ੍ਰਭੂ ਸਿਮਰਨ ਰਾਹੀਂ ਉਹ ਪਦਵੀ ਪ੍ਰਾਪਤ ਕਰਨ ਦਾ ਰਸਤਾ ਵੀ ਦੱਸਦੇ ਸਨ ਉਹਨਾਂ ਅਨੁਸਾਰ :

*ਜਾਤੀ ਓਛਾ ਪਾਤੀ ਓਛਾ*
*ਓਛਾ ਜਨਮੁ ਹਮਾਰਾ ।।*
*ਰਾਜਾ ਰਾਮ ਕੀ ਸੇਵ ਨ ਕੀਨੀ*
*ਕਹਿ ਰਵਿਦਾਸ ਚਮਾਰਾ ।।*

*(ਉਕਤ ਅੰਕ : 486)*

ਇਵੇਂ ਹੀ ਇਕ ਹੋਰ ਥਾਂ ਲਿਖਦੇ ਹਨ ਕਿ :

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ*
*ਓਛਾ ਜਨਮੁ ਹਮਾਰਾ ।।*
*ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ ।।*

*(ਉਕਤ ਅੰਕ : 659)*

ਸੋ ਸਪਸ਼ਟ ਹੈ ਕਿ ਭਗਤ ਰਵਿਦਾਸ ਜੀ ਜਿੱਥੇ ਭਾਰਤੀ ਸਮਾਜ ਦੀ ਜਾਤ-ਪਾਤ ਪ੍ਰਥਾ ਤੋਂ ਦੁਖੀ ਸਨ ਉੱਥੇ ਉਹ ਇਸ ਵਿਵਸਥਾ ਦਾ ਤੋੜ ਵੀ ਪੇਸ਼ ਕਰਦੇ ਹਨ। ਆਪਣੀ ਜਾਤ ਦੇ ਪਰੰਪਰਾਗਤ ਕਿੱਤੇ ਬਾਰੇ ਭਗਤ ਰਵਿਦਾਸ ਜੀ ਲਿਖਦੇ ਹਨ ਕਿ :

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਨਾਰਸੀ ਆਸ ਪਾਸਾ ।।*

*(ਉਕਤ ਅੰਕ : 1293)*

ਇਹਨਾਂ ਸਤਰਾਂ ਨਾਲ ਜਿਥੇ ਭਗਤ ਰਵਿਦਾਸ ਦਾ ਕਰਮ ਖੇਤਰ ਬਨਾਰਸ ਦੇ ਆਸ ਪਾਸ ਨਿਰਧਾਰਤ ਹੁੰਦਾ ਹੈ ਉਥੇ ਉਹਨਾਂ ਦਾ ਮਰੇ ਪਸ਼ੂਆਂ ਨੂੰ ਢੋਣ ਦਾ ਕਿੱਤਾ ਵੀ ਸਪਸ਼ਟ ਹੁੰਦਾ ਹੈ। ਰਵਿਦਾਸ ਬਾਣੀ ਵਿਚੋਂ ਜੋ ਉਹਨਾਂ ਦਾ ਆਪਣੀ ਜਾਤ-ਪਾਤ ਪ੍ਰਤੀ ਮੋਹ ਜਾਂ ਚੇਤਨਤਾ ਨਜ਼ਰ ਆਉਂਦੀ ਹੈ ਉਹ ਸਿਰਫ ਆਪਣੇ ਬਾਰੇ ਹੀ ਨਹੀਂ ਸਗੋਂ ਆਪਣੀ ਸਮੁੱਚੀ ਜਾਤੀ ਬਾਰੇ ਸੋਚਦੇ ਸਨ। ਆਪਣੇ ਪਰਿਵਾਰ ਖਾਨਦਾਨ ਬਾਰੇ ਇਕ ਹੋਰ ਥਾਂ ਲਿਖਦੇ ਹਨ ਕਿ :

*ਜਾ ਕੈ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
*ਅਜਹੁ ਬੰਨਾਰਸੀ ਆਸ ਪਾਸਾ ।। (ਉਕਤ)*

ਭਗਤ ਰਵਿਦਾਸ ਦੀ ਆਪਣੇ ਪਰਿਵਾਰ ਖਾਨਦਾਨ ਤੇ ਜਾਤ ਪ੍ਰਤੀ ਇਹ ਚੇਤਨਤਾ ਹੋਣੀ ਸੁਭਾਵਕ ਹੀ ਸੀ ਕਿਉਂਕਿ ਜ਼ਿੰਦਗੀ ਦਾ ਹਰ ਪਲ ਉਹਨਾਂ ਨੂੰ ਉਹਨਾਂ ਦੀ ਨੀਵੀਂ ਜਾਤ ਦਾ ਅਹਿਸਾਸ ਕਰਵਾਉਂਦਾ ਰਹਿੰਦਾ ਸੀ, ਸੋ ਅਸੀਂ ਕਹਿ ਸਕਦੇ ਹਾਂ ਕਿ ਭਗਤੀ ਲਹਿਰ ਦੇ ਪ੍ਰਮੁੱਖ ਸੰਤ/ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਜਿੱਥੇ ਪ੍ਰਮਾਤਮਾ ਬਾਰੇ ਸਰਬਕਾਲੀ ਸੱਚਾਈਆਂ ਨੂੰ ਬਿਆਨ ਕੀਤਾ ਹੈ ਉਥੇ ਆਪਣੇ ਵਕਤੀ ਸੱਚ ਨੂੰ ਵੀ ਬਿਆਨ ਕੀਤਾ ਹੈ। ਅਜਿਹਾ ਕਰਕੇ ਜਿਥੇ ਉਹਨਾਂ ਨੇ ਆਪਣੇ ਵਰਗੇ ਲੱਖਾਂ ਲੋਕਾਂ ਦੀ ਪੀੜਾ ਨੂੰ ਬਿਆਨ ਕੀਤਾ ਹੈ ਉਥੇ ਇਸ ਦੁੱਖ ਵਿਚੋਂ ਨਿਕਲਣ ਦਾ ਪ੍ਰਾਪਤ ਰਸਤਾ ਵੀ ਦਰਸਾਇਆ ਹੈ। ਭਗਤ ਰਵਿਦਾਸ ਜੀ ਨੇ ਉਸ ਸਮੇਂ ਇਸ ਜਾਤੀ ਚੇਤਨਾ ਰਾਹੀਂ ਭਾਰਤ ਦੇ ਨਵ-ਨਿਰਮਾਣ ਦੀ ਅਧਾਰਸ਼ਿਲਾ ਰੱਖੀ ਸੀ। ਜੇਕਰ ਅਸੀਂ ਅੱਜ ਵੀ ਭਗਤ ਰਵਿਦਾਸ ਦੀ ਮੂਲ ਚੇਤਨਾ ਨਾਲ ਜੁੜ ਕੇ ਸਰਬ-ਕਲਿਆਣ ਲਈ ਕੁਝ ਕਰਨਾ ਹੈ ਤਾਂ ਸਾਨੂੰ ਭਗਤ ਰਵਿਦਾਸ ਦੁਆਰਾ ਜਾਗ੍ਰਿਤ ਕੀਤੀ ਇਸ ਜਾਤੀ ਚੇਤਨਾ ਨੂੰ ਜਮਾਤੀ ਚੇਤਨਾ ਵਿਚ ਬਦਲਣਾ ਪਵੇਗਾ ਕਿਉਂਕਿ ਅੱਜ ਲੁੱਟਣ ਤੇ ਕੁੱਟਣ ਵਾਲਿਆਂ ਨੇ ਜਾਤ ਦਾ ਪਹਿਰਾਵਾ ਉਤਾਰ ਕੇ ਜਮਾਤ ਦਾ ਪਹਿਰਾਵਾ ਪਾ ਲਿਆ ਹੈ। ਇਸ ਬਦਲਾਵ ਨੂੰ ਸਮਝ ਕੇ, ਲੋਕ-ਦੁਸ਼ਮਣ ਤਾਕਤਾਂ ਦੀ ਪਹਿਚਾਣ ਕਰਕੇ ਅਤੇ ਉਹਨਾਂ ਦੀ ਲੁੱਟ ਖਿਲਾਫ ਸੰਘਰਸ਼ ਹੀ ਭਗਤ ਰਵਿਦਾਸ ਪ੍ਰਤੀ ਸੱਚੀ ਸ਼ਰਧਾ ਭਾਵਨਾ ਦਾ ਪ੍ਰਗਟਾਵਾ ਹੋਵੇਗੀ।

-0-

# ਇਕ ਰੂਹਾਨੀ ਚਾਨਣ ਮੁਨਾਰਾ : ਗੁਰੂ ਰਵਿਦਾਸ

- ਬੀਬਾ ਕੁਲਵੰਤ

ਪਿਛਲੇ ਸਾਲ ਗੁਰੂ ਰਵਿਦਾਸ ਦੇ ਜਨਮ ਦਿਨ ਤੇ ਗੁਰੂ ਜੀ ਦੀ ਜੀਵਨੀ ਦੇ ਸਬੰਧ ਵਿਚ ਨਾਟਕ ਕਰਨ ਲਈ ਸਾਡੀ ਟੀਮ ਨੂੰ ਗੁਰੂ ਰਵਿਦਾਸ ਦੀ ਜਨਮ ਭੋਇ ਬਨਾਰਸ ਹਿੰਦੂ ਯੂਨੀਵਰਸਿਟੀ ਵਿਚ ਬੁਲਾਇਆ - ਅਸੀਂ ਆਪਣੇ ਕਲਾਕਾਰਾਂ ਨਾਲ ਮਿਲ ਕੇ ਉਸ ਵੇਲੇ ਦੀ ਸਥਿਤੀ ਨੂੰ ਬਿਆਨਦਾ ਵੱਡਾ ਨਾਟਕ ਲਿਖਿਆ ਤੇ ਆਪ ਹੀ ਉਸ ਨੂੰ ਤਿਆਰ ਕੀਤਾ। ਗੁਰੂ ਜੀ ਦੇ ਜਨਮ ਦਿਨ ਵਾਲੇ ਦਿਨ ਜਦੋਂ ਅਸੀਂ ਇਹ ਨਾਟਕ ਹਿੰਦੂ ਯੂਨੀਵਰਸਿਟੀ ਦੇ ਵੱਡੇ ਹਾਲ ਵਿਚ ਖੇਡਿਆ ਤਾਂ ਹਜ਼ਾਰਾਂ ਦੀ ਗਿਣਤੀ ਵਿਚ ਲੋਕਾਂ ਨੇ ਇਹ ਨਾਟਕ ਵੇਖਿਆ। ਹਰ ਸੀਨ ਤੇ ਤਾੜੀਆਂ ਤੋਂ ਪਤਾ ਲਗ ਰਿਹਾ ਸੀ ਕਿ ਉਥੋਂ ਦੇ ਲੋਕਾਂ ਨੂੰ ਪੰਜਾਬੀ ਭਾਸ਼ਾ ਸਮਝ ਲਗ ਰਹੀਂ ਹੈ।

ਦੂਸਰੇ ਦਿਨ ਜਦੋਂ ਅਸੀਂ ਸਾਰੇ ਕਲਾਕਾਰ ਬਜ਼ਾਰਾਂ ਵਿਚ ਘੁੰਮ ਰਹੇ ਸਾਂ ਤਾਂ ਲੋਕ ਨੱਠ ਕੇ ਸਾਡੇ ਕੋਲ ਆ ਜਾਂਦੇ ਤੇ ਸਾਨੂੰ ਛੂਹ ਛੂਹ ਕੇ ਵੇਖਦੇ। ਆਪਣੇ ਛੋਟੇ ਛੋਟੇ ਬੱਚਿਆਂ ਨੂੰ ਦੱਸਦੇ "ਇਹ ਮੁੰਡਾ...... ਜਿਹਦੀ ਜੀਭ ਕੱਟੀ ਸੀ........ ਇਹ........ ਜ਼ਾਲਮ ਜਲਾਦਾਂ ਜਿਹਦੇ ਕੰਨਾਂ ਵਿਚ ਸਿੱਕਾ ਪਾਇਆ......... ਇਹਨੂੰ ਸਿਪਾਹੀ ਬਹੁਤ ਕੁੱਟਦੇ ਸਨ ਕਿਉਂਕਿ ਇਹ ਗੁਰੂ ਰਵਿਦਾਸ ਜੀ ਦੀ ਉਪਮਾ ਗਾਉਂਦਾ ਸੀ ਤੇ ਉਹਨਾਂ ਦਾ ਸਾਥੀ ਸੀ...... ਇਹ ਕੁੜੀ ਮੀਰਾ ਬਾਈ ਬਣੀ ਸੀ......... ਇਹ ਕੁੜੀ ਗੁਰੂ ਰਵਿਦਾਸ ਦੇ ਪ੍ਰੇਕਾਰ ਦੀ ਮਾਂ ਸੀ........" ਬਨਾਰਸ ਸ਼ਹਿਰ ਦੀਆਂ ਸੜਕਾਂ ਵਿਚ ਪੈਰ ਰੱਖਣ ਨੂੰ ਥਾਂ ਨਹੀਂ ਸੀ...... ਇੰਗਲੈਂਡ-ਕੈਨੇਡਾ...... ਅਮਰੀਕਾ..... ਡੁਬਈ........ ਇਟਲੀ ਤੇ ਹੋਰ ਕਈ ਦੇਸ਼ਾਂ ਤੋਂ ਲੋਕ ਗੁਰੂ ਰਵਿਦਾਸ ਜੀ ਦੀ ਜਨਮ ਭੂਮੀ ਨੂੰ ਨਮਸਕਾਰ ਕਰਨ ਪਹੁੰਚੇ ਹੋਏ ਹਨ। ਸਾਨੂੰ ਗੁਰਦੁਆਰੇ ਦੇ ਅੰਦਰ ਪਹੁੰਚਣ ਲਈ ਦੁਪਹਿਰ ਤੋਂ ਸ਼ਾਮ ਤੱਕ ਲਾਇਨ ਵਿਚ ਲਗਣਾ ਪਿਆ..... ਗੁਰੂ ਜੀ ਪ੍ਰਤੀ ਸੰਗਤਾਂ ਦਾ ਉਤਸ਼ਾਹ ਠਾਠਾਂ ਮਾਰ ਰਿਹਾ ਸੀ।

ਗੁਰੂ ਰਵਿਦਾਸ ਇਕ ਮਹਾਨ ਸੰਤ ਸਨ - ਉਹਨਾਂ ਉਸ ਵੇਲੇ ਦੇ ਹਲਾਤਾਂ ਵਿਚੋਂ ਲੰਘਦਿਆਂ ਹਕੂਮਤ ਦੀ ਕੋਈ ਪ੍ਰਵਾਹ ਨਾ ਕੀਤੀ ਤੇ ਦਲਿਤਾਂ ਦੀ ਜ਼ਿੰਦਗੀ ਬਾਰੇ ਸੋਚਣ ਲਗੇ। ਇਕ ਵਿਲੱਖਣ ਤੇ ਚਾਨਣ ਮੁਨਾਰੇ ਦਾ ਸਮਾਜ ਸਿਰਜਣ ਲਗੇ।

1376 ਈਸਵੀ (1433 ਸੰਮਤ) ਮਾਘ ਦੀ ਪੂਰਨਮਾਸੀ, ਮਾਤਾ ਕਰਮਾ ਦੇਵੀ ਤੇ ਰਘੂ ਦੇ ਘਰ ਉੱਤਰ ਪ੍ਰਦੇਸ਼ ਦੇ ਸ਼ਹਿਰ ਬਨਾਰਸ ਵਿਚ ਪੈਦਾ ਹੋਏ।

ਉਸ ਵੇਲੇ ਪਖੰਡੀ ਪੰਡਤਾਂ ਦਾ ਐਨਾ ਬੋਲਬਾਲਾ ਸੀ ਕਿ ਉਹਨਾਂ ਨੇ ਉਸ ਵੇਲੇ ਦੀ ਹਕੂਮਤ ਨੂੰ ਵੀ ਆਪਣੀਆਂ ਝੂਠੀਆਂ ਚਾਲਾਂ ਨਾਲ ਗੁੰਮਰਾਹ ਕੀਤਾ ਹੋਇਆ ਸੀ। ਗੁਰੂ ਜੀ ਨੇ ਸਮਾਜ ਨੂੰ ਇਹਨਾਂ ਪਖੰਡੀ ਰਸਮਾਂ ਵਿਚੋਂ ਬਾਹਰ ਕੱਢਣ ਦਾ ਝੰਡਾ ਚੁੱਕਿਆਂ।

ਉਹਨਾਂ ਨੇ ਦੱਸਿਆ ਕਿ ਪ੍ਰਮਾਤਮਾ ਦੀ ਨਿਗਾਹ ਵਿਚ ਸਭ ਬਰਾਬਰ ਹਨ ਕੋਈ ਉਚੀ ਨੀਵੀਂ ਜ਼ਾਤ ਨਹੀਂ ਹੁੰਦੀ। ਜਿਹੜੇ ਉਚੀ ਕੁਲ ਦੇ ਲੋਕ ਆਕੜ-ਆਕੜ ਕੇ ਫਿਰਦੇ ਹਨ ਉਹ ਇਨਸਾਨ ਨਹੀਂ ਹੈਵਾਨ ਹਨ ਤੇ ਸਮਾਜ ਦੇ ਨਾਮ ਤੇ ਕਲੰਕ ਹਨ।

*ਕਹਿ ਰਵਿਦਾਸ ਜੋ ਜਪੈ ਨਾਮ।।*

*ਤਿਸ ਜਾਤਿ ਨ ਜਨਮੁ ਨ ਜੋਨਿ ਕਾਮ।।*

ਗੁਰੂ ਜੀ ਹਿੱਕ ਠੋਕ ਕੇ ਚੌਕ ਵਿਚ ਬਹਿ ਕੇ ਜੁੱਤੀਆਂ

347/113, ਨਿਊ ਜੀ ਨਗਰ, ਨੇੜੇ ਡਾਕਘਰ, ਜਲੰਧਰ ਬਾਈਪਾਸ, ਲੁਧਿਆਣਾ

ਗੰਢਦੇ ਸਨ ਕਿਉਂਕਿ ਉਹ ਸਮਝਦੇ ਸਨ ਕਿ ਜਾਤੀ ਹੀਣਤਾ ਨਹੀਂ ਹੁੰਦੀ, ਜਾਤੀ ਗੌਰਵ ਹੁੰਦੀ ਹੈ।

ਉਸ ਵੇਲੇ ਜਿਹੜਾ ਵੀ ਦਲਿਤ ਬ੍ਰਾਹਮਣਾਂ ਵਾਂਗ ਕੋਈ ਕੰਮ ਕਰਦਾ ਸੀ ਉਹਨੂੰ ਜਾਂ ਤਾਂ ਜਾਨੋਂ ਮਾਰ ਦਿਤਾ ਜਾਂਦਾ ਸੀ ਜਾਂ ਉਸ ਦੇ ਜਿਸਮ ਦੇ ਅੰਗ ਕੱਟ ਦਿਤੇ ਜਾਂਦੇ ਸਨ। ਬ੍ਰਾਹਮਣਾਂ ਦੇ ਭਜਨ ਜੇ ਕੋਈ ਸੁਣਦਾ ਸੀ ਤਾਂ ਉਹ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ ਤੇ ਜੀਭ ਕੱਟ ਦਿਤੀ ਜਾਂਦੀ ਸੀ। ਗੁਰੂ ਜੀ ਨੇ ਆਪਣੇ ਪੈਰੋਕਾਰਾਂ ਨੂੰ ਤਿਆਰ ਕੀਤਾ ਤੇ ਇਸ ਭੇਦ ਭਾਵ ਨੂੰ ਖਤਮ ਕਰਨ ਦਾ ਤਕੜਾ ਵਿਰੋਧ ਕੀਤਾ। ਉਹ ਡੱਟ ਕੇ ਆਪਣੀ ਜਾਨ ਤੇ ਖੇਲ ਕੇ ਵੀ ਹਕੂਮਤ ਦੀ ਇਸ ਪਖੰਡੀ ਨੀਤੀ ਨਾਲ ਟੱਕਰ ਲੈਂਦੇ ਰਹੇ।

ਰਾਣੀ ਝਾਲੀ, ਮੀਰਾ ਬਾਈ, ਰਾਜਾ ਪੀਪਾ ਤੇ ਹੋਰ ਕਈ ਮਹਾਨ ਹਸਤੀਆਂ ਗੁਰੂ ਜੀ ਦੀਆਂ ਪੈਰੋਕਾਰ ਬਣ ਗਈਆਂ। ਉਚੀ ਕੁਲ ਦੇ ਬਹੁਤ ਸਾਰੇ ਲੋਕ ਗੁਰੂ ਜੀ ਦੀ ਸ਼ਰਨ ਵਿਚ ਆ ਗਏ।

ਸਿੱਖਾਂ ਦੇ ਪੰਜਵੇਂ ਗੁਰੂ, ਗੁਰੂ ਅਰਜਨ ਦੇਵ ਜੀ ਨੇ ਜਦੋਂ ਪਾਵਨ ਗ੍ਰੰਥ 'ਸ੍ਰੀ ਗੁਰੂ ਗ੍ਰੰਥ ਸਾਹਿਬ' ਤਿਆਰ ਕੀਤਾ ਤਾਂ ਗੁਰੂ ਰਵਿਦਾਸ ਜੀ ਨੂੰ ਉਹਨਾਂ ਇਸ ਗ੍ਰੰਥ ਵਿਚ ਵਿਸ਼ੇਸ਼ ਥਾਂ ਦਿੱਤੀ।

*'ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ'*

ਗੁਰੂ ਰਵਿਦਾਸ ਜੀ ਦੇ ਚਾਲੀ ਸ਼ਲੋਕ ਇਸ ਪਾਵਨ ਗ੍ਰੰਥ ਵਿਚ ਸ਼ਾਮਲ ਹਨ।

ਗੁਰੂ ਰਵਿਦਾਸ ਜੀ ਇਕ ਯੁੱਗ ਪੁਰਸ਼ ਸਨ। ਉਹਨਾਂ ਵਲੋਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਦਿਤਾ ਹਰ ਰਸਤਾ ਇਕ ਗੌਰਵਮਈ ਇਤਿਹਾਸ ਨੂੰ ਜਾਂਦੇ ਰਾਹ ਦਾ ਮਾਰਗ ਹੈ। ਉਹਨਾਂ ਦੀ ਸਭ ਤੋਂ ਵੱਡੀ ਮਹਾਨਤਾ ਇਹ ਹੈ ਕਿ ਉਹ ਐਨੇ ਮਹਾਨ ਸੰਤ ਹੁੰਦੇ ਹੋਏ ਵੀ ਇਕ ਆਮ ਮਨੁੱਖ ਦੀ ਜ਼ਿੰਦਗੀ ਨਾਲ ਜੁੜੇ ਤੇ ਜਾਤੀ ਤੇ ਸਮਾਜ ਸੁਧਾਰਕ ਬਣੇ।

ਅੱਜ ਗੁਰੂ ਜੀ ਦੀ ਬਾਣੀ ਨੂੰ ਤੇ ਗੁਰੂ ਜੀ ਦੀ ਜ਼ਿੰਦਗੀ ਦੇ ਸਾਰੇ ਪਹਿਲੂਆਂ ਨੂੰ ਬੜੀ ਸ਼ਰਧਾ ਨਾਲ ਯਾਦ ਕੀਤਾ ਜਾਂਦਾ ਹੈ। ਹਰ ਪਿੰਡ........ ਹਰ ਸ਼ਹਿਰ.... ਦੇਸ਼ਾਂ ਵਿਦੇਸ਼ਾਂ ਵਿਚ ਉਹਨਾਂ ਦੀ ਯਾਦ ਵਿਚ ਮੰਦਰ ਗੁਰਦੁਆਰੇ ਬਣਾ ਕੇ ਲੋਕ ਉਹਨਾਂ ਨੂੰ ਸੱਚੀ ਸੁੱਚੀ ਰੂਹ ਨਾਲ ਯਾਦ ਕਰਦੇ ਰਹਿਣਗੇ।

ਬੇਸ਼ਕ ਉਹ ਸਰੀਰਕ ਤੌਰ ਤੇ ਇਸ ਦੁਨੀਆ ਵਿਚੋਂ ਚਲੇ ਗਏ, ਪਰ ਗੁਰੂ ਜੀ ਹਮੇਸ਼ਾ ਸਾਡੇ ਅੰਗ ਸੰਗ ਹੁੰਦੇ ਹਨ। ਉਨ੍ਹਾਂ ਦੀ ਪ੍ਰੇਰਨਾ ਸਾਡੀਆਂ ਆਉਣ ਵਾਲੀਆਂ ਨਸਲਾਂ ਦੀ ਰਹਿਨੁਮਾਈ ਕਰਦੀ ਰਹੇਗੀ।

-0-

ਐਸੀ ਲਾਲ ਤੁਝ ਬਿਨੁ ਕਉਨੁ ਕਰੈ।।
ਗਰੀਬ ਨਿਵਾਜੁ ਗੁਸਈਆਂ ਮੇਰਾ ਮਾਥੈ ਛਤ੍ਰੁ ਧਰੈ।।
ਜਾਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ।।
ਨੀਚਹੁ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ।।

ਬੇਗਮਪੁਰਾ ਸਹਰ ਕੋ ਨਾਉ।।
ਦੂਖ ਅੰਦੋਹੁ ਨਹੀ ਤਿਹਿ ਠਾਉ।।
ਨ ਤਸਵੀਸ ਖਿਰਾਜੁ ਨਾ ਮਾਲੁ।।
ਖਉਫੁ ਨ ਖਤਾ ਨਾ ਤਰਸੁ ਜਵਾਲੁ।।

*- ਗੁਰੂ ਰਵਿਦਾਸ ਜੀ*

# ਗੁਰੂ ਰਵਿਦਾਸ ਜੀ ਦੀ ਇਤਿਹਾਸਕ ਸਮਾਜਿਕ ਪ੍ਰਸੰਗਿਕਤਾ

*- ਅਤਰਜੀਤ*

ਸਮਾਜਿਕ ਵਿਕਾਸ ਇਕ ਨਿਰੰਤਰ ਪ੍ਰਕਿਰਿਆ ਹੈ ਜਿਸ ਵਿਚ ਅਨੇਕਾਂ ਕਦਰਾਂ ਕੀਮਤਾਂ ਵਿਗਸਦੀਆਂ ਵਿਣਸਦੀਆਂ ਰਹਿੰਦੀਆਂ ਹਨ। ਖੇਤੀ ਪ੍ਰਧਾਨ ਸਮਾਜ ਨੇ ਜਦ ਬਸਤੀਆਂ ਵਸਾਕੇ ਰਹਿਣ ਦੀ ਜਾਚ ਸਿੱਖੀ ਤਾਂ ਇਕ ਨਵੇਕਲੀ ਜੀਵਨ ਸ਼ੈਲੀ ਦਾ ਮੁੱਢ ਬੱਝਾ ਜੋ ਉਸਦੇ ਜੰਗਲੀ ਜਾਂ ਵਹਿਸ਼ੀ ਜੀਵਨ ਤੋਂ ਅਸਲੋਂ ਭਿੰਨ ਸੀ। ਖੇਤੀ ਲਈ ਜਾਂ ਹੋਰ ਜੀਵਨ ਲੋੜਾਂ ਦੀ ਪੂਰਤੀ ਲਈ ਅਨੇਕ ਪ੍ਰਕਾਰ ਦੇ ਸੰਦ-ਵਲੇਵੇ ਅਤੇ ਸਾਜੋ-ਸਮਾਨ ਦੀ ਜ਼ਰੂਰਤ ਪਈ ਜਿਸ ਨਾਲ ਮਨੁੱਖਾਂ ਵਿਚ ਕਿੱਤਾਂ ਵੰਡ ਹੋਈ ਜਾਪਦੀ ਹੈ ਜੋ ਸਮੇਂ ਨਾਲ ਪਿਤਾ ਪੁਰਖੀ ਕਿੱਤਾ ਪ੍ਰਣਾਲੀ ਵਿਚ ਸਥਾਪਤ ਹੋ ਗਈ। ਉਪਰੰਤ ਸਮਾਜ, ਖ਼ਾਸ ਕਰਕੇ ਭਾਰਤੀ ਸਮਾਜ ਵਿਚ ਇਹ ਕਿੱਤਾ ਵੰਡ ਕਰੂਰਤਾ ਦੀ ਹੱਦ ਤੱਕ ਪਹੁੰਚ ਗਈ ਜੋ ਉਤਮ ਤੇ ਮਲੀਨ ਕਿੱਤਿਆਂ ਤੋਂ ਵੀ ਅੱਗੇ ਲੰਘ ਕੇ ਕਠੋਰ ਵਰਣ ਆਸ਼ਰਮ ਬਲਕਿ ਇਸ ਤੋਂ ਅੱਗੇ ਜ਼ਾਤੀ-ਪਾਤੀ ਵਿਵਸਥਾ ਫਿਰ ਜਾਤ ਦਰ ਜਾਤ ਵਿਵਸਥਾ ਵਿਚ ਸਥਾਪਤ ਸੂਦਰ ਦੀ ਸਭ ਤੋਂ ਵੱਧ ਦੁਰਗਤ ਕੀਤੀ ਜਿਸਦੇ ਸਿੱਟੇ ਵਜੋਂ ਦਲਿਤ ਅਤੇ ਦਮਿਤ ਜਾਤੀਆਂ ਵਿਚੋਂ ਇਕ ਖਾਸ ਕਿਸਮ ਦੀ ਵਿਰੋਧੀ ਲਹਿਰ ਨੇ ਜਨਮ ਲਿਆ ਜਿਸ ਨੂੰ ਇਤਿਹਾਸ ਵਿਚ ਭਗਤੀ ਲਹਿਰ ਵਜੋਂ ਦਰਜ ਕੀਤਾ ਗਿਆ। ਅਸੀ ਕਹਿ ਸਕਦੇ ਹਾਂ ਕਿ ਅਜ ਤੱਕ ਦਾ ਮਨੁੱਖੀ ਸਮਾਜ ਅਨੇਕਾਂ ਹੀ ਵਰਤਾਰਿਆਂ ਚੋਂ ਗੁਜ਼ਰਦਾ ਹੋਇਆ ਹੋਂਦ ਵਿਚ ਆਇਆ ਹੈ ਅਤੇ ਸਭ ਸਤਿ ਮਹਾਂ ਪੁਰਸ਼, ਗੁਰੂ, ਪੀਰ, ਪੈਗੰਬਰ, ਅਉਲੀਏ, ਫ਼ਕੀਰ ਹਮੇਸ਼ਾ ਹੀ ਇਨ੍ਹਾਂ ਵਰਤਾਰਿਆ ਦੀ ਪੈਦਾਵਾਰ ਹਨ ਜਿਨਾਂ ਨੇ ਸਮੇਂ ਸਮੇਂ ਆਪਣੇ ਮਨੋਹਰ ਵਿਚਾਰਾਂ ਅਥਵਾ ਗਿਆਨ ਨਾਲ ਪਰਤਵੇਂ ਰੂਪ ਵਿਚ ਸਮਾਜਿਕ ਵਰਤਾਰਿਆਂ ਨੂੰ ਪ੍ਰਭਾਵਤ ਕੀਤਾ।

ਜ਼ਾਤੀ -ਪਾਤੀ ਪ੍ਰਬੰਧ ਦੇ ਕਠੋਰ ਰੂਪ ਧਾਰਨ ਕਰ ਲੈਣ ਉਪਰੰਤ ਜਦ ਚੌਥੇ ਵਰਣ ਸੂਦਰ ਉਪਰ ਉਚ ਵਰਗ ਦਮਨ ਅਤੇ ਦਲਨ ਦੀ ਇੰਤਹਾ ਹੋ ਗਈ ਤਾਂ ਦੱਖਣ ਵਿਚ ਕ੍ਰਿਸ਼ਨ ਪੂਜਕ ਰਾਮਾਨੁਜ ਦਲਿਤਾਂ ਤੇ ਦਮਿਤਾਂ ਦੀ ਆਵਾਜ਼ ਬਣਕੇ ਉਭਰੇ। ਉਨ੍ਹਾਂ ਨੇ ਐਲਾਨ ਕੀਤਾ ਕਿ ਠਾਕਰ ਦੀ ਪੂਜਾ ਕਰਨ ਦਾ ਸਭ ਨੂੰ ਬਰਾਬਰ ਹੱਕ ਹੈ। ਜੇ ਸੂਦਰ ਵੀ ਠਾਕਰ (ਕ੍ਰਿਸ਼ਨ) ਦੀ ਆਰਧਨਾ ਕਰ ਲਵੇ ਤਾਂ ਉਹ ਉਚੀ ਕੁਲ ਵਿਚ ਸ਼ਾਮਲ ਹੋ ਸਕਦਾ ਹੈ। ਰਾਮਾਨੁਜ ਦੇ ਚੇਲੇ ਰਾਮਾ ਨੰਦ ਤੋਂ ਹੁੰਦੀ ਇਹ ਭਗਤੀ ਭਾਵਨਾ ਕਾਸ਼ੀ ਮਥਰਾ ਤੱਕ ਪਹੁੰਚ ਗਈ। ਉਧਰ ਪੂਰਬ ਵਿਚ ਚੈਤੰਨਿਆ ਨਾਂ ਦੇ ਮਹਾਂ ਪੁਰਸ਼ ਨੇ ਪ੍ਰਮਾਤਮਾ ਦੀ ਉਪਾਸਨਾ ਦਾ ਉਪਦੇਸ਼ ਦਿੰਦਿਆਂ ਊਚ ਨੀਚ ਦੇ ਖਿਲਾਫ਼ ਆਵਾਜ਼ ਬੁਲੰਦ ਕੀਤੀ। ਇਸੇ ਵਰਤਾਰੇ ਦੀ ਅਹਿਮ ਪ੍ਰਾਪਤੀ ਵਜੋਂ ਇਤਿਹਾਸ ਨੇ ਗੁਰੂ ਰਵਿਦਾਸ ਜੀ ਦੀ ਸਿਰਜਣਾ ਕੀਤੀ ਜਿਨ੍ਹਾਂ ਨੇ ਰਾਮ ਭਗਤੀ ਨੂੰ ਨਵੇਂ ਅਰਥ ਦਿੱਤੇ। ਭਾਵੇਂ ਕਿ ਬਹੁਤੇ ਭਗਤ ਜਨ ਹੇਠਲੀਆਂ ਸ਼੍ਰੇਣੀਆਂ ਨਾਲ ਹੀ ਸਬੰਧ ਰਖਦੇ ਸਨ ਪਰ ਗੁਰੂ ਰਵਿਦਾਸ ਦਾ ਉਦਭਵ ਨਿਸ਼ਚੇ ਹੀ ਇਕ ਕ੍ਰਿਸ਼ਮਾ ਸੀ।

ਆਮ ਤੌਰ ਤੇ ਵੇਖਿਆ ਗਿਆ ਹੈ ਕਿ ਮਹਾਂ ਪੁਰਸ਼ ਦੀ ਮਹਿਮਾ ਕਰਨ ਦੇ ਨਾਂ ਤੇ ਉਸਦੇ ਜੀਵਨ ਨਾਲ ਗੈਰ ਇਤਿਹਾਸਕ ਅਤੇ ਪ੍ਰਭੌਤਕ ਵਿਖਿਆਨ ਜੋੜ ਕੇ ਵਡਿਆਉਣ ਦੀ ਥਾਂ ਛੁਟਿਆਉਣ ਦਾ ਬਹੁਤਾ ਕਾਰਜ ਕੀਤਾ ਹੋਇਆ ਮਿਲਦਾ ਹੈ। ਇਸੇ ਤਰ੍ਹਾਂ ਗੁਰੂ ਰਵਿਦਾਸ ਦੀ ਬਾਣੀ ਨੂੰ ਸਮਝਣ ਅਤੇ ਹਿਰਦੇ ਚ ਵਸਾਉਣ ਦੀ ਥਾਂ ਉਨ੍ਹਾਂ ਦੇ ਨਾਂ ਨਾਲ ਵੀ ਇਵੇਂ ਕੀਤਾ ਗਿਆ। ਨਿਮਨ ਬੁੱਧ 'ਸੰਗਤ' ਦੀ ਕੁਝ ਅਜਿਹੀਆਂ ਕਥਾਵਾਂ-ਸਾਖੀਆਂ, ਜਿਵੇਂ ਬ੍ਰਾਹਮਣ ਦੇ ਹੱਥ ਭੇਜੀ ਆਰਸੀ ਗੰਗਾ ਵਲੋਂ ਹੱਥ ਕੱਢ ਕੇ ਸਵੀਕਾਰ ਕਰਨੀ, ਪੰਡਤਾਂ ਦੇ ਰੂੰ ਦੇ ਗੋੜ੍ਹਿਆਂ ਦਾ ਡੁੱਬ ਜਾਣਾ ਤੇ ਰਵਿਦਾਸ ਦੇ ਪੱਥਰ ਦੇ ਹੇਠੋਂ ਹਰ ਰੋਜ਼ ਸੋਨੇ ਦੀਆਂ ਪੰਜ ਮੁਹਰਾਂ ਦਾ ਮਿਲਣਾ ਰਾਣੀ ਝਾਲੀ ਬਾਈ ਵੱਲੋਂ ਕੀਤੇ ਭੋਜਨ ਮੌਕੇ ਹਰੇਕ ਬ੍ਰਾਹਮਣ ਦੇ ਨਾਲ ਰਵਿਦਾਸ ਵਲੋਂ ਭੋਜਨ ਖਾਣਾ, ਛਾਤੀ ਪਾੜ ਕੇ ਅੰਦਰੋਂ ਜਨੇਊ ਕੱਢਕੇ ਵਿਖਾਉਣ ਜਿਹੇ ਬਿਰਤਾਂਤ, ਨਿਸ਼ਚੇ ਹੀ ਚੇਤਨਾ ਨੂੰ ਖੁੰਡਿਆ ਕਰਨ ਦੇ ਯਤਨ ਵਜੋਂ ਸ਼ਾਮਲ ਕੀਤੇ ਜਾਪਦੇ ਹਨ। ਹਰੇਕ ਮਹਾਂਪੁਰਸ਼ ਨੂੰ ਇਤਿਹਾਸਕ ਪ੍ਰਸੰਗ ਤੋਂ ਲਾਂਭੇ ਕਰਕੇ ਕਰਾਮਾਤਾਂ ਵਿਖਾਉਣ ਦੇ ਹਮੇਸ਼ਾ ਹੀ ਯਤਨ ਹੁੰਦੇ ਰਹੇ ਹਨ।

ਮੈਂ ਆਪਣੀ ਅਲਪ ਮੱਤ ਅਨੁਸਾਰ ਸਿਰਫ਼ ਗੁਰੂ ਰਵਿਦਾਸ ਜੀ ਦੀ ਬਾਣੀ ਇਤਿਹਾਸਕ-ਸਮਾਜਿਕ ਪ੍ਰਸੰਗਿਕਤਾ ਤੱਕ ਹੀ ਸੀਮਤ ਰਹਿਣ ਦਾ ਯਤਨ ਕਰਾਂਗਾ। ਮੇਰਾ ਨਿਗੂਣਾ ਜਿਹਾ ਯਤਨ ਹੈ ਕਿ ਰੂੜ੍ਹੀਗਤ ਸਾਖੀਆਂ ਨੂੰ ਦ੍ਰਿੜ੍ਹ ਕਰਵਾਉਣ ਦੀ ਥਾਂ ਆਪਜੀ ਦੀ ਬਾਣੀ ਦੇ ਅੰਤਰੀਵ ਸੱਚ ਨਾਲ ਪਾਠਕਾਂ ਦਾ ਸੰਵਾਦ ਰਚਾਇਆ ਜਾਏ।

ਬੀ-6, ਗੁਰੂ ਕੀ ਨਗਰੀ, ਬਠਿੰਡਾ

ਇਹ ਗੱਲ ਸੂਰਜ ਦੇ ਪ੍ਰਕਾਸ਼ ਵਾਂਗ ਸੱਚ ਹੈ ਕਿ ਗੁਰੂ ਰਵਿਦਾਸ ਜੀ ਰਾਮ ਦੇ ਅਨਿੰਨ ਭਗਤ ਸਨ। ਉਹ ਆਪਣੀ ਬਾਣੀ ਰਾਹੀਂ ਦ੍ਰਿੜ੍ਹ ਕਰਾਉਂਦੇ ਹਨ ਕਿ ਦੋ ਅੱਖਰਾਂ ਨੂੰ ਛੱਡ ਕੇ ਜਿਨ੍ਹਾਂ ਰਾਮ ਦਾ ਨਾਮ ਬਣਦਾ ਹੈ, ਉਹ ਤੀਜਾ ਅੱਖਰ ਨਹੀਂ ਜਾਣਦੇ। ਗੁਰਬਾਣੀ ਵਿਚ ਜਿਵੇਂ ਨਾਮ ਸ਼ਬਦ ਨੂੰ ਦ੍ਰਿੜ੍ਹ ਕਰਵਾਇਆ ਗਿਆ ਹੈ, ਗੁਰੂ ਰਵਿਦਾਸ ਜੀ ਇਸ ਇਕ ਸ਼ਬਦ ਦੀ ਮਹਿਮਾਂ ਇਉਂ ਬਿਆਨ ਕਰਦੇ ਹਨ:

*"ਮੈਂ ਪਢਿਓ ਰਾਮ ਕਉ ਨਾਮ ਔਰ ਦੂਜਾ ਨਹਿ ਜਾਨੌ।*
*ਰਰਾ ਮਮਾ ਛਾਡ ਤੀਸਰਾ ਅੱਕ ਨ ਆਨੌ।"*

ਰਵਿਦਾਸ ਜੀ ਦੇ ਇਸ ਉਚ ਆਦਰਸ਼ ਅਤੇ ਉਚ ਚਰਿੱਤਰ ਨੂੰ ਗੁਰੂ ਰਾਮਦਾਸ ਜੀ ਨੇ ਵੀ ਆਪਣੀ ਬਾਣੀ ਵਿਚ ਪ੍ਰਮਾਣਤ ਕੀਤਾ ਹੈ:

*"ਰਵਿਦਾਸ ਚਮਾਰ ਉਸਤਤਿ ਕਰੇ*
*ਹਰਿ ਕੀਰਤ ਨਿਮਖ ਇਕ ਗਾਇ।।*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਣ ਪਏ ਪਗਿ ਆਇ।।"*

ਇਕ ਰਾਮ ਦਾ ਸਿਮਰਨ ਕਰ ਕੇ ਇਕ ਚਮਾਰ ਏਸ ਕਦਰ ਉਚ ਪਦਵੀ ਨੂੰ ਪਹੁੰਚ ਗਿਆ ਕਿ ਚਾਰੇ ਵਰਣ ਉਸਦੇ ਪੈਰੀਂ ਆ ਡਿੱਗੇ।

ਗੁਰੂ ਰਵਿਦਾਸ ਜੀ ਸੰਨਿਆਸ ਦੀ ਥਾਂ ਗ੍ਰਹਿਸਤ ਆਸ਼ਰਮ ਨੂੰ ਪਵਿੱਤਰ ਮੰਨਦੇ ਸਨ। ਕਿਰਤ ਕਰਨਾ ਉਨ੍ਹਾਂ ਦੇ ਜੀਵਨ ਦਾ ਕਸਬ ਸੀ ਜੋ ਜੱਦੀ ਪੁਸ਼ਤੀ ਚਮੜੇ ਦਾ ਪੇਸ਼ਾ ਆਪਣੇ ਹੱਥੀਂ ਕਰਦੇ ਸਨ। ਕਰਮ ਕਾਂਡ ਵਿਚ ਉਨ੍ਹਾਂ ਨੂੰ ਉੱਕਾ ਹੀ ਭਰੋਸਾ ਨਹੀਂ ਸੀ। ਉਨ੍ਹਾਂ ਦੇ ਜੀਵਨ ਦਾ ਉਘੜਵਾਂ ਵਿਹਾਰਕ ਪੱਖ ਹੀ ਇਹ ਸੀ ਕਿ ਉਹ ਪ੍ਰਭੂ ਦੇ ਨਾਮ ਨੂੰ ਸਭ ਤੋਂ ਉਪਰ ਰਖਦੇ ਸਨ। ਗੁੱਸਾ ਕ੍ਰੋਧ ਨਾ ਕਰਨਾ, ਜੀਵਾਂ ਤੇ ਦਇਆ ਕਰਨੀ ਪਰ ਨਿੰਦਾ ਤੇ ਪਰ ਇਸਤਰੀ ਦਾ ਤਿਆਗ, ਮਿੱਠਾ ਬੋਲਣਾ, ਸੰਗਤ ਸਾਧੂ ਦੀ ਸੇਵਾ, ਸਭ ਲੋਕਾਈ ਨੂੰ ਇਕ ਕਰਕੇ ਜਾਨਣਾ ਆਦਿ ਆਪਦੇ ਵਿਹਾਰਕ ਜੀਵਨ ਦੇ ਤੱਤ ਸਨ। ਜਾਤ ਪਾਤ ਬਾਰੇ ਰਵਿਦਾਸ ਜੀ ਨੇ ਸਥਾਪਤ ਰੂੜ੍ਹੀ ਨੂੰ ਬਾਣੀ ਵਿਚ ਇਉਂ ਵੰਗਾਰਿਆ ਹੈ:

*"ਕਹਿ ਰਵਿਦਾਸ ਜੋ ਜਪੈ ਨਾਮ।*
*ਤਿਸ ਜਾਤਿ ਨਾ ਜਨਮ ਨਾ ਜੋਨਿ ਕਾਮ।"*
*"ਕਹਿ ਰਵਿਦਾਸ ਭਈ ਸੀਤਲ ਕਾਯਾ,*
*ਜਯੋ ਹੌ ਲਾਗੌ ਗੁਰੂ ਚਰਨਾ।"*

ਡਾ: ਅਮਰਜੀਤ ਸਿੰਘ ਕਾਂਗ, ਨੇ ਆਪਣੇ ਖੋਜ ਪੱਤਰ 'ਗੁਰੂ ਰਵਿਦਾਸ ਬਾਣੀ ਦੀ ਸਮਕਾਲੀ ਸਮਾਜਿਕ ਪ੍ਰਸੰਗਿਕਤਾ' ਵਿਚ ਉਲੇਖ ਕੀਤਾ ਹੈ ਕਿ ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਨਾਮ ਦੀ ਗੌਰਵਤਾ ਸ੍ਰੇਣਿਕ ਸਮਾਜ ਦਾ ਵਿਰੋਧ ਅਤੇ ਵਿਸ਼ੇਸ਼ ਰੂਪ ਵਿਚ ਸੰਪ੍ਰਦਾਇਕਤਾ ਤੋਂ ਉਪਰ ਉਠਕੇ ਸਹਿਹੋਂਦ ਦੇ ਸੱਚ ਨੂੰ ਪਛਾਨਣ ਦਾ ਸੰਦੇਸ਼ ਹੈ ਜੋ ਸਮਕਾਲੀ ਸਮਾਜ ਲਈ ਇਕ ਪ੍ਰਗਤਿਮਾਨ ਹੈ। ਉਨ੍ਹਾਂ ਦੀ ਬਾਣੀ ਮਨੁੱਖ ਲਈ ਮਾਰਗ ਦਰਸ਼ਨ ਬਣਦੀ ਹੈ ਜੋ ਕੁਲੀਨ ਵਰਗ ਦੀਆਂ ਘੜੀਆਂ ਅਜਿਹੀਆਂ ਕਲਾਸਕੀ ਮਨੌਤਾਂ ਨੂੰ ਰੱਦ ਕਰਦੀ ਹੈ ਜਿਸ ਵਿਚ ਜਨ ਸਾਧਾਰਨ ਗੈਰ-ਹਾਜ਼ਰ ਹੈ। ਉਨ੍ਹਾਂ ਦੀ ਬਾਣੀ ਮਨੁੱਖ ਨੂੰ ਅਮਾਨਵੀ ਵਰਤਾਰੇ ਵਿਰੁੱਧ ਆਵਾਜ਼ ਉਠਾਉਣ ਦੀ ਪ੍ਰੇਰਨਾ ਦਿੰਦੀ ਹੋਈ ਕੁਝ ਨਵੇਂ ਸੰਕਲਪ ਵੀ ਸਿਰਜਦੀ ਹੈ।"

ਡਾ: ਜੈ ਭਗਵਾਨ ਗੋਇਲ ਦਾ ਕਹਿਣਾ ਹੈ ਕਿ ਗੁਰੂ ਰਵਿਦਾਸ ਜੀ ਸੁਤੰਤਰ ਸ਼ਾਸਨ ਵਿਵਸਥਾ ਵਿਚ ਵਿਸ਼ਵਾਸ ਰਖਦੇ ਸਨ ਅਤੇ ਗੁਲਾਮੀ ਨੂੰ ਸਰਾਪ ਮੰਨਦੇ ਸਨ। ਦੁਖ-ਸੁਖ ਰਹਿਤ, ਵੈਰ-ਚਿੰਤਾ, ਮੁਕਤ, ਸੁਖਮਈ ਬੇਗਮਪੁਰਾ ਉਨ੍ਹਾਂ ਦੇ ਆਦਰਸ਼ ਜੀਵਨ ਦਰਸ਼ਨ ਦਾ ਪ੍ਰਤੀਕ ਹੈ। ਗੁਰੂ ਜੀ ਅਜਿਹੀ ਸ਼ਾਸਨ ਪ੍ਰਣਾਲੀ ਦਾ ਮਾਡਲ ਮਾਨਵਤਾ ਦੇ ਅੱਗੇ ਰੱਖਦੇ ਹਨ ਕਿ ਇਹੋ ਜਿਹੀ ਪਾਤਸ਼ਾਹੀ ਜਾਂ ਰਾਜ ਪ੍ਰਬੰਧ ਹੋਵੇ ਜਿਥੇ ਕਿਸੇ ਨੂੰ ਕੋਈ ਦੁੱਖ ਸੰਤਾਪ ਨਾ ਸਹਿਣਾ ਪਵੇ। ਕੋਈ ਮਾਲੀਆ ਜਾਂ ਟੈਕਸ ਨਾ ਦੇਣਾ ਪਵੇ। ਸਭ ਲੋਕ ਬੇਖੌਫ਼ ਹੋ ਕੇ ਸੁਤੰਤਰ ਜੀਵਨ ਬਤੀਤ ਕਰਦੇ ਹੋਣ। ਕੋਈ ਵੱਡਾ ਜਾਂ ਛੋਟਾ ਨਾ ਹੋਵੇ। ਨਿਮਨ ਅੰਕਤ ਸ਼ਬਦ ਵਿਚ ਗੁਰੂ ਰਵਿਦਾਸ ਜੀ ਦੇ ਦਰਸਾਏ ਸ਼ਾਸਨ ਮਾਡਲ ਦੀ ਸਾਖਸਾਤ ਝਲਕ ਮਿਲਦੀ ਹੈ:

*ਬੇਗਮਪੁਰਾ ਸਹਰ ਕੋ ਨਾਉ।।*
*ਦੂਖੁ ਅੰਦੋਹੁ ਨਹੀ ਤਿਹਿ ਠਾਉ।।*
*ਨ ਤਸਵੀਸ ਖਿਰਾਜੁ ਨ ਮਾਲੁ।।*
*ਖਉਫੁ ਨ ਖਤਾ ਤਰਸੁ ਜਵਾਲੁ।।*
*ਅਬ ਮੋਹਿ ਖੂਬ ਵਤਨ ਗਹ ਪਾਈ।।*
*ਊਹਾਂ ਖੈਰਿ ਸਦਾ ਮੇਰੇ ਭਾਈ।।*
*ਕਾਇਮੁ ਦਾਇਮੁ ਸਦਾ ਪਾਤਿਸਾਹੀ।।*
*ਦੋਮ ਨਾ ਸੇਮ ਏਕ ਸੋ ਆਹੀ।।.........,,*

ਡਾ. ਅਮਰਜੀਤ ਸਿੰਘ ਕਾਂਗ ਲਿਖਦੇ ਹਨ ਕਿ "ਇਹ ਸ਼ਬਦ ਸ੍ਰੇਣਿਕ ਸਮਾਜ ਦੇ ਮਨੁੱਖਾਂ ਲਈ ਮੁਕਤੀ ਦਾ ਮਾਡਲ ਹੈ। ਜ਼ਾਤ ਪਾਤ ਦੇ ਬੰਧਨਾ ਤੋਂ ਉਪਰ ਉਠਣ ਦੀ ਪ੍ਰੇਰਨਾ ਹੈ। ਜਾਤ ਪਾਤ ਦੀ ਖੋਖਲੀ ਵੰਡ ਦੀ ਅਰਥਹੀਣ ਉਪਰ ਵਿਅੰਗ ਹੈ।"

ਗੁਰੂ ਰਵਿਦਾਸ ਜੀ ਇਸ ਸੈਨਿਕ ਤੰਤਰ ਦਾ ਖਾਤਮਾ ਕਰਕੇ ਜੋ ਲੋਕਤੰਤਰ ਦਾ ਮਾਡਲ ਪੇਸ਼ ਕਰਦੇ ਹਨ ਉਹ ਭਲਾ ਕਿਹੜੇ ਤਰਕਵੇ ਤਾ ਨੂੰ ਪਰਵਾਨ ਨਹੀਂ ਹੋਵੇਗਾ।

ਆਪ ਬਰਾਬਰੀ ਦੇ ਸਮਾਜ ਪ੍ਰਬੰਧ ਦਾ ਮਾਡਲ ਪੇਸ਼ ਕਰਦੇ ਹਨ;

*"ਐਸਾ ਚਾਹੌ ਰਾਜ ਮੈ ਜਹਾਂ ਮਿਲੈ ਸਭਨ ਕੋ ਅੰਨ।।*
*ਛੋਟੋ ਬਡੋ ਸਭ ਸਮ ਬਸੈ ਰਵਿਦਾਸ ਰਹੈ ਪ੍ਰਸੰਨ।"*

ਗੁਰੂ ਰਵਿਦਾਸ ਨੀਚ ਜਾਤ ਦੇ ਚਮਾਰ ਸਨ। ਭਗਤੀ ਭਾਵ ਵਿਚ ਰੰਗੇ ਗਏ ਸਨ। ਥਾਂ ਪੁਰ ਥਾਂ ਉਹ ਆਪਣੀ ਸਮਾਜਕ ਹਸਤੀ ਦਾ ਇਕਬਾਲੀਆ ਵਖਿਆਨ ਕਰਦੇ ਹੋਏ ਉਚ ਕੁਲੀਨ ਵਰਗ ਦੇ ਲੋਕਾਂ ਤੇ ਜੋ ਉਨ੍ਹਾਂ ਨੂੰ ਈਰਖਾ ਵੱਸ ਨੀਚ ਸਮਝਦੇ ਸਨ ਜ਼ਬਰਦਸਤ ਵਿਅੰਗ ਕਰਦੇ ਸਨ। ਉਹ ਕਿਸੇ ਕਿਸਮ ਦੇ ਲੁਕ-ਲਪੇਟ ਵਿਚ ਨਹੀਂ ਪੈਂਦੇ :

*"ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ*
*ਓਛਾ ਜਨਮੁ ਹਮਾਰਾ।।*
*ਤੁਮ ਸਰਣਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ।।*
*"ਜਾਤਿ ਭੀ ਓਛਾਂ ਕਰਮ ਭੀ ਓਛਾ,*
*ਓਛਾ ਕਸਬ ਹਮਾਰਾ।*
*ਨੀਚੇ ਤੇ ਪ੍ਰਭੂ ਉਚ ਕਿਯਾ ਹੈ*
*ਕਹਿ ਰਵਿਦਾਸ ਚਮਾਰਾ।*
*ਦਾਰਿਦ ਦੇਖ ਸਭ ਕਉ ਹਸੈ*
*ਐਸੀ ਦਸਾ ਹਮਾਰੀ।।"*

*"ਹਮ ਅਪਰਾਧੀ ਨੀਚ ਘਰ ਜਨਮੇ*
*ਕੁਟੰਬ ਲੋਗ ਕਰੇ ਹਾਸੀ ਰੇ।"*

ਆਪਣੇ ਉਪਰ ਹੱਸਣ ਵਾਲਿਆਂ ਦਾ ਉਲਟਾ ਮਜ਼ਾਕ ਉਡਾ ਕੇ ਤਥਾ ਕਥਿਤ ਉਚ ਕਲੀਨ ਵਰਗ ਨੂੰ ਨੀਵਾਂ ਦਰਸਾ ਦਿੱਤਾ ਜੋ ਛਲ ਕਪਟ ਵਿਚ ਉਲਝੇ ਵੱਡੇ ਹੋਣ ਦੇ ਹੰਕਾਰ ਵਿਚ ਫਸੇ ਪ੍ਰਭੂ ਭਗਤੀ ਦੀ ਸਾਰ ਹੀ ਨਹੀਂ ਜਾਣਦੇ, ਉਹੀ ਕੁਰਾਹੀਏ ਲੋਕ ਆਪਦੀ ਹਾਸੀ ਉਡਾਉਂਦੇ ਸਨ।

ਗੁਰਮਤ ਦੇ ਗਿਆਤਾ ਡਾ: ਰਤਨ ਸਿੰਘ ਜੱਗੀ ਆਪਣੇ ਖੋਜ ਪੱਤਰ ਰਵਿਦਾਸ ਬਾਣੀ ਦਾ ਦਾਰਸ਼ਨਿਕ ਪੱਖ ਵਿਚ ਵਿਖਿਆਨ ਕਰਦੇ ਹਨ।

ਸੰਤ ਰਵਿਦਾਸ ਦਾ ਜਨਮ ਉਸ ਵਕਤ ਦੀਆਂ ਧਾਰਮਿਕ ਅਤੇ ਸਮਾਜਿਕ ਪ੍ਰਸਥਿਤੀਆਂ ਦੀ ਕੁੱਖ ਵਿਚੋਂ ਹੋਇਆ। ਉਹ ਆਪਣੇ ਅਤੀਤ ਅਤੇ ਚੌਗਿਰਦੇ ਨੂੰ ਨਾਂ ਪਸੰਦ-ਨਹੀਂ ਸਨੈਂ ਕਰਦੇ ਪਰ ਉਸ ਨੂੰ ਉਸੇ ਰੂਪ ਵਿਚ ਗ੍ਰਹਿਣ ਕਰਨ ਲਈ ਵੀ ਤਿਆਰ ਨਹੀਂ ਸਨ ਕਿਉਂਕਿ ਉਸ ਰਾਹੀਂ ਯੁੱਗ ਦੀਆਂ ਲੋੜਾਂ ਦੀ ਪੂਰਤੀ ਸੰਭਵ ਨਹੀਂ ਸੀ।"

ਜੱਗੀ ਹੁਰਾਂ ਦੇ ਕਥਨ ਤੋਂ ਇਹ ਸਿੱਟਾ ਸਹਿਜ ਨਾਲ ਹੀ ਨਿਕਲ ਆਉਂਦਾ ਹੈ ਕਿ ਕੋਈ ਵੀ ਮੁੱਲ ਵਿਧਾਨ ਆਪਣੇ ਸਮਕਾਲ ਦੇ ਅਨੁਕੂਲ ਹੋ ਸਕਦਾ ਹੈ। ਸਦੀਆਂ ਬੀਤਣ ਤੇ ਉਸ ਮੁੱਲ ਵਿਧਾਨ ਦੀ ਪ੍ਰਸੰਗਿਕਤਾ ਖ਼ਤਮ ਹੋ ਜਾਂਦੀ ਹੈ। ਇਸ ਤਰ੍ਹਾਂ ਇਹ ਦਾਅਵਾ ਕੀਤਾ ਜਾ ਸਕਦਾ ਹੈ ਕਿ ਜਿਸ ਪ੍ਰਕਾਰ ਦੀ ਸਮਾਜਕ ਬਦਤਰ ਅਤੇ ਮੁੱਲ-ਵਿਧਾਨ ਅਧੀਨ ਰਵਿਦਾਸ ਜੀ ਅਤੇ ਕਬੀਰ ਜੀ ਗੁਜ਼ਰੇ ਇਨ੍ਹਾਂ ਦੂਹਾਂ ਸੰਤ ਪੁਰਸ਼ਾਂ ਵਿਚ ਬਹੁਤ ਕੁਝ ਸਮਾਨ ਹੈ। ਫਰਕ ਸਿਰਫ਼ ਇੰਨਾ ਕੁ ਹੈ ਕਿ ਕਬੀਰ ਜੀ ਜਿਹੜਾ ਵਚਨ ਕਹਿੰਦੇ ਸਨ ਬਾਗ਼ੀਆਨਾ ਸੁਰ ਵਿਚ ਕਹਿੰਦੇ ਸਨ। ਲਲਕਾਰ ਕੇ ਕਹਿੰਦੇ ਸਨ ਪਰ ਗੁਰੂ ਰਵਿਦਾਸ ਜੀ ਉਸੇ ਗੱਲ ਨੂੰ ਪ੍ਰੇਮ ਪੂਰਬਕ ਸਮਝਾਉਣ ਦਾ ਯਤਨ ਕਰਦੇ ਸਨ। ਕਬੀਰ ਬਾਣੀ ਵਿਚ ਵਿਵੇਕ ਦੇ ਨਾਲ ਵੰਗਾਰ ਵੀ ਹੈ ਜਦੋਂ ਕਿ ਰਵਿਦਾਸ ਬਾਣੀ ਪ੍ਰੇਮ ਅਤੇ ਵਿਵੇਕ ਦਾ ਸੁਮੇਲ ਹੈ।

ਰਵਿਦਾਸ ਬਾਣੀ ਦੇ ਵਿਚਾਰਧਾਰਕ ਪੱਖ ਬਾਰੇ ਗਿਆਤ ਹੁੰਦਾ ਹੈ ਕਿ ਆਪ ਨੇ ਵੇਦਾਂਤ ਸ਼ਾਸਤਰ ਦੀ ਅਦ੍ਵੈਤੀ ਵਿਚਾਰਧਾਰਾ ਅਤੇ ਵੈਸ਼ਨਵ ਦਰਸ਼ਨ ਦੇ ਪ੍ਰਭਾਵ ਅਧੀਨ ਬ੍ਰਹਮ ਨੂੰ ਸਥੂਲ ਤੇ ਸੂਖਮ ਦੂਹਾਂ ਰੂਪਾਂ ਵਿਚ ਸਵੀਕਾਰਿਆ ਹੈ। ਸੰਤ ਰਾਮਾਨੁਜ ਦੇ ਪ੍ਰਵਚਨਾਂ ਮੁਤਾਬਕ ਰਵਿਦਾਸ ਜੀ ਦਾ ਬ੍ਰਹਮ ਰਾਮ, ਸ਼ਿਵ ਸ਼ੰਕਰ, ਬੀਠਲ, ਬਨਵਾਰੀ, ਗੋਪਾਲ, ਗੋਬਿੰਦ ਹੈ। ਉਪਰੀ ਨਜ਼ਰੇ ਵੇਖਿਆਂ ਇਉਂ ਹੀ ਪ੍ਰਤੀਤ ਹੁੰਦਾ ਹੈ। ਅਸਲ ਵਿਚ ਰਵਿਦਾਸ ਜੀ ਨਿਰਗੁਣ ਬ੍ਰਹਮ ਸਰੂਪ ਦੇ ਉਪਾਸ਼ਕ ਸਨ। ਉਪਰੋਕਤ ਸੰਗਿਆਵਾਂ ਦੀ ਵਰਤੋਂ ਉਹ ਬ੍ਰਹਮ ਲਈ ਵਿਸ਼ੇਸ਼ਣ ਦੇ ਰੂਪ ਵਿਚ ਵਰਤਦੇ ਹਨ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਗੁਰੂ ਰਵਿਦਾਸ ਜੀ ਦਾ ਭਗਤੀ ਮਾਰਗ ਵਿਚ ਸਥਾਨ ਸ਼ਰੋਮਣੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਆਦਿ ਗ੍ਰੰਥ ਦੀ ਸੰਪਾਦਨਾ ਮੌਕੇ ਗੁਰੂ ਰਵਿਦਾਸ ਜੀ ਦੀ ਬਾਣੀ ਨੂੰ ਸੰਗ੍ਰਹਿਤ ਕਰਕੇ ਸ਼ਾਮਲ ਕਰਨਾ ਆਪਦੇ ਸ਼ਰੋਮਣੀ ਸਥਾਨ ਦੀ ਪ੍ਰਮਾਣਿਕਤਾ ਹੈ।

-0-

# ਆਧੁਨਿਕ ਸੰਦਰਭ ਵਿਚ ਰਵਿਦਾਸ ਬਾਣੀ ਦੀ ਮਹੱਤਤਾ

- ਡਾ. ਸੁਰਿੰਦਰ ਕੁਮਾਰ ਬੰਗੜ

ਰਵਿਦਾਸ ਜੀ ਦੀ ਬਾਣੀ ਪੜ੍ਹਣ ਪਿਛੋਂ ਉਨ੍ਹਾਂ ਬਾਰੇ ਜੋ ਪ੍ਰਭਾਵ ਪੈਂਦਾ ਹੈ, ਉਹ ਇਕ ਸਰਲ ਸੁਭਾਉ ਵਾਲੇ, ਮਿਠ-ਬੋਲੇ, ਸਹਿਨਸ਼ੀਲਤਾ, ਦਇਆ, ਕਰੁਣਾ, ਸੇਵਾ ਤਿਆਗ ਆਦਿ ਸਦ ਗੁਣਾਂ ਵਾਲੇ, ਰਾਮ ਦੇ ਅਨਿਨ ਉਪਾਸਕ, ਜਾਤ-ਪਾਤ, ਊਚ-ਨੀਚ ਅਤੇ ਹੋਰ ਬਾਹਰੀ ਭੇਦਾਂ ਦਾ ਖੰਡਨ ਕਰਨ ਵਾਲੇ, ਕਰਮਸ਼ੀਲ, ਸਾਧਨਾਲੀਨ ਅਤੇ ਬ੍ਰਹਮ-ਰੂਪ ਸੰਤ ਸਨ। ਉਹ ਇਕੋ ਵੇਲੇ ਸਮਾਜ ਸੁਧਾਰਕ, ਨੀਤੀ-ਸ਼ਾਸਤਰ-ਵੇਤਾ, ਪਰਿਵਾਰਕ ਤੇ ਸਮਾਜਿਕ ਮਰਯਾਦਾ ਦੇ ਰਖਿਅਕ, ਦੀਨ ਦੁਖੀਆਂ ਦੇ ਸਾਥੀ, ਕਿਰਤ-ਕਮਾਈ ਕਰਨ ਵਾਲੇ, ਲੋਕ-ਪ੍ਰਲੋਕ ਦੇ ਜਾਣਨਹਾਰ ਅਤੇ ਮਹਾਨ ਕਵੀ ਮਨੀਸ਼ੀ ਸਨ।[1]

-ਡਾ. ਧਰਮਪਾਲ ਸਿੰਗਲ

*ਭਗਤ ਭਗਤ ਜਗ ਵਜਿਆ*
*ਚਹੁੰ ਚੱਕਾਂ ਦੇ ਵਿਚ ਚਮਰੇਟਾ।।*
*ਪਾਣ੍ਹਾ ਗੰਢੇ ਰਾਹ ਵਿਚ ਕੁਲ ਧਰਮ*
*ਢੋਇ ਢੋਰ ਸਮੇਟਾ।।*
*ਚਹੁੰ ਵਰਨਾ ਉਪਦੇਸਦਾ*
*ਗਯਾਨ ਧਿਆਨ ਕਰ ਭਗਤ ਸਰੇਟਾ।।*
*ਨਾਵਣ ਆਯਾ ਸੰਗ ਮਿਲ*
*ਬਨਾਰਸ ਕਰ ਗੰਗਾ ਥੇਟਾ।*
*ਕਢ ਕਸੀਰਾ ਸਉਪਿਆ*
*ਰਵਿਦਾਸੈ ਗੰਗਾ ਦੀ ਭੇਟਾ।*[2]

*-ਭਾਈ ਗੁਰਦਾਸ*

*ਰਵਿਦਾਸੁ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ।।*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ।।*[3]

*-ਗੁਰੂ ਰਾਮਦਾਸ ਜੀ*

ਉਪਰੋਕਤ ਕਥਨ ਗੁਰੂ ਰਵਿਦਾਸ ਬਾਣੀ, ਉਨ੍ਹਾਂ ਦੀ ਜੀਵਨ ਤੇ ਦਰਸ਼ਨ ਨੂੰ ਸੰਖੇਪ ਰੂਪ 'ਚ ਸਮੇਟਦੇ ਹੋਏ ਉਨ੍ਹਾਂ ਦੀ ਵਡਿਆਈ ਕਰਦੇ ਹਨ। ਗੁਰੂ ਰਵਿਦਾਸ ਜੀ 1376 ਈ: ਵਿਚ ਕਾਂਸ਼ੀ ਦੇ ਨੇੜੇ ਸੀਰ ਗੋਵਰਧਨਪੁਰ ਵਿਖੇ ਜਿਸ ਵੇਲੇ ਅਵਤਾਰ ਧਾਰਦੇ ਹਨ ਤਾਂ ਉਸ ਵਕਤ ਸਮਾਜ ਦੀ ਹਾਲਤ ਬਹੁਤ ਭੈੜੀ ਸੀ। ਸਮਾਜ ਵਿਚ ਬਹੁਤ ਸਾਰੀਆਂ ਕੁਰੀਤੀਆਂ ਪ੍ਰਚਲਤ ਸਨ। ਸਮਾਜ ਜਾਤ-ਪਾਤ ਵਿਚ ਵੰਡਿਆ ਹੋਇਆ ਸੀ ਤੇ ਕਥਿਤ ਨੀਵੀਂ ਜਾਤ ਵਾਲਿਆਂ ਨੂੰ ਅਪਮਾਨਤ ਹੀ ਨਹੀਂ ਹੋਣਾ ਪੈਂਦਾ ਸੀ ਸਗੋਂ ਪਸ਼ੂਆਂ ਸਮਾਨ ਨਰਕ ਵਾਲਾ ਜੀਵਨ ਬਤੀਤ ਕਰਨ ਨਹੀ ਮਜਬੂਰ ਵੀ ਹੋਣਾ ਪੈਂਦਾ ਸੀ। ਇਹੋ ਜਿਹੀ ਦੁਰਦਸ਼ਾ ਨੂੰ ਸਮਾਪਤ ਕਰਨ ਹਿਤ ਰਵਿਦਾਸ ਜੀ ਨੇ ਇਕ ਨਵੀਂ ਵਿਚਾਰਧਾਰਾ ਹੋਂਦ 'ਚ ਲਿਆਂਦੀ। ਉਨ੍ਹਾਂ ਦਾ ਇਹ ਦਰਸ਼ਨ ਸਮਾਜ ਵਿਚਲੀਆਂ ਵੰਡੀਆਂ ਨੂੰ ਖਤਮ ਕਰਨ ਦਾ ਉਪਰਾਲਾ ਸੀ ਧਰਮ ਦੇ ਨਾਂ 'ਤੇ ਚੱਲ ਰਹੇ ਖੋਖਲੇ ਪਾਖੰਡਾਂ ਨੂੰ ਇਕ ਚਣੌਤੀ ਸੀ ਅਤੇ ਸਗੁਣ ਪਰਮਾਤਮਾ ਦੀ ਜਗ੍ਹਾ ਨਿਰਗੁਣ ਬ੍ਰਹਮ ਵੱਲ ਪ੍ਰੇਰਤ ਕਰਨ ਦਾ ਇਕ ਨਵੀਂ ਕਿਸਮ ਦਾ ਉਦਮ ਸੀ। ਉਨ੍ਹਾਂ ਦਾ ਇਹ ਦਰਸ਼ਨ ਉਨ੍ਹਾਂ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਬਾਣੀ ਤੋਂ ਭਲੀ ਭਾਂਤ ਉਜਾਗਰ ਹੋ ਜਾਂਦਾ ਹੈ। ਗੁਰੂ

1531, ਅਰਬਨ ਅਸਟੇਟ, ਫੇਜ਼-2, ਜਲੰਧਰ

ਰਵਿਦਾਸ ਜੀ ਦੇ 40 ਸ਼ਬਦ ਤੇ ਇਕ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਹੈ।

ਗੁਰੂ ਰਵਿਦਾਸ ਬਾਣੀ ਦੀ ਇਹ ਵਿਸ਼ੇਸ਼ਤਾ ਹੈ ਕਿ ਉਹ ਕਥਿਤ ਨੀਵੀਂ ਜਾਤ ਦੇ ਹੋਣ ਦੇ ਬਾਵਜੂਦ ਆਪਣੇ ਆਪ ਵਿਚ ਹੀਣ ਭਾਵਨਾ ਮਹਿਸੂਸ ਨਹੀਂ ਕਰਦੇ, ਸਗੋਂ ਬੇਝਿਜਕ ਆਪਣੇ ਆਪ ਨੂੰ 'ਚਮਾਰ ਜਾਤੀ' ਦਾ ਹੋਣ ਦਾ ਦਾਅਵਾ ਬੜੇ ਮਾਣ ਨਾਲ ਕਰਦੇ ਹਨ।ਉਸ ਕਾਲ ਵਿਚ ਆਪਣੀ ਜਾਤ ਨੂੰ ਦਰਸਾਉਣਾ ਬੜੀ ਅਨੋਖੀ ਗੱਲ ਸੀ।[4]

ਰਵਿਦਾਸ ਜੀ ਨੇ ਆਪਣੀ ਜਾਤ ਨੂੰ ਛੁਪਾਉਣ ਦਾ ਕਦੇ ਵੀ ਯਤਨ ਨਹੀਂ ਕੀਤਾ। ਉਨ੍ਹਾਂ ਨੇ ਆਪਣੇ ਕੁਝ ਸ਼ਬਦਾਂ ਵਿਚ ਚਮਿਆਰ ਜਾਤ ਵਿਚੋਂ ਹੋਣ ਦਾ ਗੌਰਵ ਵੀ ਕੀਤਾ ਹੈ। ਮੱਧਕਾਲ ਵਿਚ ਆਪਣਾ ਪਿਤਾ ਪੁਰਖੀ ਕਿੱਤਾ ਕਰਨਾ ਇਕ ਗੌਰਵ ਵਾਲੀ ਗੱਲ ਸੀ। ਜਦੋਂ ਬ੍ਰਾਹਮਣ ਤੇ ਖਤਰੀ ਸ਼ੂਦਰਾਂ ਨੂੰ ਘਿਰਨਾ ਦੀ ਨਜ਼ਰ ਨਾਲ ਦੇਖਣ ਲੱਗੇ ਤਾਂ ਸ਼ੂਦਰਾਂ ਦੇ ਮਨਾਂ ਵਿਚ ਹੀਣ ਭਾਵਨਾ ਆ ਗਈ। ਰਵਿਦਾਸ ਜੀ ਇਕ ਪ੍ਰਕਾਰ ਦੇ ਵਤੀਰੇ ਦੇ ਖਿਲਾਫ ਸਨ। ਇਹ ਇਕ ਕਿਸਮ ਦੀ ਚੌਧਵੀਂ ਸਦੀ 'ਚ ਆਈ 'ਦਲਿਤ ਚੇਤਨਾ' ਦੀ ਪ੍ਰਤੀਕ ਸੀ। ਜਿਹੜੀ ਦਲਿਤ ਚੇਤਨਾ ਦੀ ਗੱਲ ਅੱਜ ਅਸੀਂ ਕਰ ਰਹੇ ਹਾਂ ਰਵਿਦਾਸ ਜੀ ਨੇ ਤਾਂ ਇਹ ਸੱਤ ਸਦੀਆਂ ਪਹਿਲਾਂ ਲਿਆਂਦੀ। ਅੱਜ ਦੇ ਸਮੇਂ ਵਿਚ ਉਦੋਂ ਹੋਰ ਵੀ ਹੈਰਾਨੀ ਹੁੰਦੀ ਹੈ ਜਦੋਂ ਕੁਝ ਲੋਕ ਆਪਣੀ ਜਾਤ ਛੁਪਾਉਣ ਦਾ ਯਤਨ ਕਰਦੇ ਹੋਏ ਆਪਣੇ ਆਪ ਨੂੰ ਉੱਚੀ ਜਾਤ ਦਾ ਸਿੱਧ ਕਰਨ ਦਾ ਯਤਨ ਕਰਦੇ ਹਨ। ਭਲਿਓ ਲੋਕੋ ! ਰਵਿਦਾਸ ਜੀ ਤਾਂ ਉਦੋਂ ਨਹੀਂ ਘਬਰਾਏ ਜਦੋਂ ਹਾਲਾਤ ਹੀ ਵੱਖਰੀ ਕਿਸਮ ਦੇ ਸਨ ਤੇ ਹੁਣ ਜਦੋਂ ਅਜਿਹੇ ਮਹਾਂਪੁਰਸ਼ਾਂ ਸਦਕਾ ਸਾਨੂੰ ਸੁਖ ਸਹੂਲਤਾਂ ਮਿਲੀਆਂ ਹਨ ਤਾਂ ਤੁਸੀਂ ਆਪਣੀ ਜਾਤ ਤੋਂ ਕਿਉਂ ਮੁਨਕਰ ਹੋ ਰਹੇ ਹੋ? ਰਵਿਦਾਸ ਜੀ ਜਾਤ ਦਾ ਨਾਂ ਇਸ ਕਰਕੇ ਵੀ ਲੈਂਦੇ ਹਨ ਕਿਉਂਕਿ ਉਸ ਵੇਲੇ ਕਥਿਤ ਨੀਵੀਆਂ ਜਾਤਾਂ ਦੇ ਲੋਕਾਂ ਨੂੰ ਪਰਮਾਤਮਾ ਦਾ ਨਾਮ ਲੈਣ ਦੀ ਮਨਾਹੀ ਸੀ। ਪਰਮਾਤਮਾ ਦਾ ਨਾਂ ਕੇਵਲ ਤੇ ਕੇਵਲ ਬ੍ਰਾਹਮਣ ਹੀ ਲੈ ਸਕਦੇ ਸਨ ਪਰ ਇਸ ਦੇ ਬਾਵਜੂਦ ਸ੍ਰੀ ਗੁਰੂ ਰਵਿਦਾਸ ਜੀ ਸਮੁਚੀ ਲੋਕਾਈ ਨੂੰ ਸਮਝਾਉਣ ਦਾ ਉਪਰਾਲਾ ਕਰਦੇ ਹੋਏ ਸਮਝਾਉਂਦੇ ਹਨ ਕਿ ਕੋਈ ਵੀ ਮਨੁੱਖ ਵੱਡਾ ਜਾਂ ਛੋਟਾ ਜਾਤ-ਪਾਤ ਕਰਕੇ ਨਹੀਂ ਹੁੰਦਾ ਹੈ, ਸਗੋਂ ਆਪਣੇ ਕਰਮਾਂ ਕਰਕੇ ਹੁੰਦਾ ਹੈ। ਇਸ ਕਰਕੇ ਵੱਡੀ ਜਾਤ ਦਾ ਮਾਣ ਨਹੀਂ ਕਰਨਾ ਚਾਹੀਦਾ ਹੈ ਤੇ ਜੇਕਰ ਜਾਤ ਛੋਟੀ ਹੋਵੇ ਤਾਂ ਆਪਣੇ ਆਪ ਨੂੰ ਹੀਣਾ ਨਹੀਂ ਸਮਝਣਾ ਚਾਹੀਦਾ ਹੈ। ਇਹ ਵਿਚਾਰ ਸਨਾਤਨੀ ਵਿਚਾਰਧਾਰਾ ਲਈ ਜਿਥੇ ਇਕ ਚਣੌਤੀ ਸੀ ਉਥੇ ਕਰਾਰੀ ਚੋਟ ਵੀ ਸੀ। ਇਹ ਨਵੀਂ ਵਿਚਾਰਧਾਰਾ ਜਾਤ ਦੇ ਆਧਾਰ 'ਤੇ ਨੀਵੇਂ ਸਮਝੇ ਜਾਂਦੇ ਲੋਕਾਂ ਲਈ ਇਕ ਆਸਰਾ ਸੀ। ਇਸ ਕਰਕੇ ਸ੍ਰੀ ਗੁਰੂ ਰਵਿਦਾਸ ਜੀ ਆਪਣੀ ਬਾਣੀ ਵਿਚ ਆਪਣੇ ਕਿੱਤੇ ਦੀ ਚਰਚਾ ਵਿਸਥਾਰ ਸਹਿਤ ਕਰਦੇ ਹੋਏ ਫੁਰਮਾਉਂਦੇ ਹਨ-

*ਚਮਰਟਾ ਗਾਂਠਿ ਨ ਜਨਈ॥*
*ਲੋਗੁ ਗਠਾਵੈ ਪਨਹੀ॥ ਰਹਾਉ॥*
*ਆਰ ਨਹੀ ਜਿਹ ਤੋਪਉ॥*
*ਨਹੀ ਰਾਂਬੀ ਠਾਉ ਰੋਪਉ॥*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ॥*
*ਹਉ ਬਿਨੁ ਗਾਂਠੇ ਜਾਇ ਪਹੂਚਾ॥*
*ਰਵਿਦਾਸੁ ਜਪੈ ਰਾਮ ਨਾਮਾ॥*
*ਮੋਹਿ ਜਮ ਸਿਉ ਨਾਹੀ ਕਾਮਾ॥[5]*

ਗੁਰੂ ਰਵਿਦਾਸ ਜੀ ਬਿਨਾਂ ਕਿਸੇ ਡਰ-ਭਉ ਦੇ ਹਿੱਕ ਥਾਪੜ ਕੇ ਆਪਣੀ ਜਾਤ ਨੀਵੀਂ ਹੋਣ ਦਾ ਦਾਅਵਾ ਕਰਦੇ ਹਨ ਤੇ ਨਾਲ ਹੀ ਇਹ ਵੀ ਸਪੱਸ਼ਟ ਕਰ ਜਾਂਦੇ ਹਨ ਕਿ ਇਹ ਨੀਵੀਂ ਜਾਤ ਪ੍ਰਭੂ ਦੇ ਨਾਮ ਸਿਮਰਨ ਸਦਕਾ ਕਿਸੇ ਉੱਚੀ ਜਾਤ ਵਾਲੇ ਤੋਂ ਨੀਵੀਂ ਨਹੀਂ ਰਹਿ ਗਈ।

*ਜਾਤੀ ਓਛਾ ਪਾਤੀ ਓਛਾ*

ਓਛਾ ਜਨਮੁ ਹਮਾਰਾ॥
ਰਾਜਾ ਰਾਮ ਕੀ ਸੇਵ ਨ ਕੀਨੀ
ਕਹਿ ਰਵਿਦਾਸ ਚਮਾਰਾ॥[6]

(ਰਾਗ ਆਸਾ)

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ
ਓਛਾ ਜਨਮੁ ਹਮਾਰਾ
ਤੁਮ ਸਰਨਾਗਤਿ ਰਾਜਾ ਰਾਮਚੰਦ
ਕਹਿ ਰਵਿਦਾਸ ਚਮਾਰਾ॥[7]

(ਰਾਗੁ ਸੋਰਠਿ)

ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥
ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ਰਹਾਉ॥[8]

(ਰਾਗੁ ਮਲਾਰ)

ਗੁਰੂ ਰਵਿਦਾਸ ਜੀ ਦੇ 40 ਸ਼ਬਦਾਂ ਵਿਚੋਂ 5 ਸ਼ਬਦ ਅਜਿਹੇ ਹਨ ਜੋ ਬਿਨਾਂ ਕਿਸੇ ਵਾਦ-ਵਿਵਾਦ ਦੇ ਬੜੀ ਸਪੱਸ਼ਟਤਾ ਨਾਲ ਜਾਤ-ਪਾਤ ਨੂੰ ਇਕ ਵੱਖਿਓਂ ਰੱਦ ਕਰਦੇ ਹੋਏ ਇਸ ਵਿਚਾਰ ਨੂੰ ਦ੍ਰਿੜਾਉਂਦੇ ਹਨ ਕਿ ਪਰਮਾਤਮਾ ਦਾ 'ਨਾਮ' ਸਿਮਰਨ ਏਨਾ ਸ਼ਕਤੀਸ਼ਾਲੀ ਹੈ ਕਿ ਇਹ ਮਨੁੱਖ-ਮਨੁੱਖ ਵਿਚਲੀਆਂ ਦੂਰੀਆਂ ਨੂੰ ਮਿਟਾ ਦਿੰਦਾ ਹੈ। ਇਹ ਮਨੁੱਖ ਨੂੰ ਸਤਿਕਾਰਯੋਗ ਬਣਾ ਦਿੰਦਾ ਹੈ ਜਿਸਦਾ ਨਤੀਜਾ ਇਹ ਨਿਕਲਦਾ ਹੈ ਕਿ ਕਥਿਤ ਉੱਚੀ ਜਾਤ ਸਮਝਣ ਵਾਲੇ ਫਿਰ ਅਜਿਹੇ ਵਿਅਕਤੀ ਦੇ ਚਰਨਾਂ ਉਪਰ ਆ ਢਹਿੰਦੇ ਹਨ। ਇਸ ਕਰਕੇ ਹੀ ਗੁਰੂ ਰਵਿਦਸ ਦਾ ਕਥਨ ਹੈ ਕਿ ਉਹ ਚੰਮ ਕੁਟਣ ਤੇ ਢੋਣ ਵਾਲੇ ਲੋਕਾਂ ਦੇ ਵਿਚ ਰਹਿੰਦਾ ਹੈ ਜੋ ਕਿ ਬਨਾਰਸ ਦੇ ਆਲੇ ਦੁਆਲੇ ਰਹਿੰਦੇ ਹਨ ਅਤੇ ਨਿੱਤ ਮਰੇ ਹੋਏ ਪਸ਼ੂ ਢੋਂਦੇ ਹਨ ਪਰ ਵਿਡੰਬਣਾ ਇਹ ਹੈ ਕਿ ਹੇ ਪਰਮਾਤਮਾ ਰਵਿਦਾਸ ਤੇਰੇ ਨਾਮ ਦੀ ਸ਼ਰਨ ਵਿਚ ਆਵਣ ਕਰਕੇ ਵੱਡੇ ਵੱਡੇ ਬ੍ਰਾਹਮਣ ਵੀ ਨਮਸਕਾਰ ਕਰਦੇ ਹਨ।

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ॥[9]

(ਰਾਗੁ ਮਲਾਰ)

ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ
ਅਜਹੁ ਬਾਨਾਰਸੀ ਆਸ ਪਾਸਾ॥[10]

ਗੁਰੂ ਰਵਿਦਾਸ ਬਾਣੀ ਦੀ ਵਿਸ਼ੇਸ਼ਤਾ ਇਹ ਵੀ ਹੈ ਕਿ ਉਹ ਪਾਤ ਦਾ ਵਿਰੋਧ ਕਰਦਿਆਂ ਆਪਣੇ ਵਿਚਾਰ ਨੂੰ ਦਲੀਲ ਨਾਲ ਸਮਝਾਉਂਦੇ ਹਨ। ਉਹ ਗੁੱਸੇ ਵਿਚ ਨਹੀਂ ਆਉਂਦੇ ਅਤੇ ਨਾ ਹੀ ਜਜ਼ਬਾਤੀ ਹੁੰਦੇ ਹਨ। ਉਨ੍ਹਾਂ ਦੀ ਬਾਣੀ ਅਜਿਹੀਆਂ ਸਮਾਜਿਕ ਮੁਸ਼ਕਲਾਂ ਦਾ ਵਿਰੋਧ ਕਰਦਿਆਂ ਹੋਇਆਂ ਵੀ ਨਿਮਰਤਾ ਅਤੇ ਮਿਠਾਸ ਦਾ ਪੱਲਾ ਨਹੀਂ ਛੱਡਦੀ ਹੈ। ਇਹੋ ਹੀ ਕਾਰਨ ਹੈ ਕਿ ਉਨ੍ਹਾਂ ਦੀ ਬਾਣੀ ਵਿਚਲਾ ਇਹ ਸੁਹਜ ਸੁਧਾਰਨ ਤੇ ਵਿਦਵਾਨ ਪਾਠਕ ਨੂੰ ਕਾਇਲ ਕਰ ਦਿੰਦਾ ਹੈ। ਇਸ ਜਾਤ-ਪਾਤ ਦਾ ਵਿਰੋਧ ਉਨ੍ਹਾਂ ਦੇ ਸਮਕਾਲੀ ਕਬੀਰ ਜੀ ਅਤੇ ਨਾਮਦੇਵ ਵੀ ਕਰਦੇ ਹਨ। ਕਬੀਰ ਜੀ ਵੀ ਜਾਤ-ਪਾਤ ਦਾ ਵਿਰੋਧ ਵਿਗਿਆਨਕ ਆਧਾਰ 'ਤੇ ਕਰਦੇ ਹਨ ਪਰ ਉਹ ਰਵਿਦਾਸ ਨਾਲੋਂ ਵਧੇਰੇ ਸਖ਼ਤ ਸ਼ਬਦਾਂ 'ਚ ਉਨ੍ਹਾਂ ਲੋਕਾਂ ਦੀ ਨਿੰਦਿਆ ਕਰਦੇ ਹਨ ਜਿਨ੍ਹਾਂ ਨੇ ਇਹ ਜਾਤ-ਪਾਤ ਦਾ ਸਮਾਜਿਕ ਸਿਸਟਮ ਹੋਂਦ 'ਚ ਲਿਆਂਦਾ ਹੈ।

ਜੌ ਤੂੰ ਬ੍ਰਾਹਮਣ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀਂ ਆਇਆ॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥
ਸੋ ਬ੍ਰਾਹਮਣ ਕਹੀਅਤੁ ਹੈ ਹਮਾਰੈ॥[11]

ਉਪਰ ਦਿੱਤੀਆਂ ਸਤਰਾਂ ਤੋਂ ਦਲੀਲ ਦਾ ਸਪੱਸ਼ਟ ਹੈ ਕਿ ਬ੍ਰਾਹਮਣ ਜਨਮ ਕਰਕੇ ਨਹੀਂ ਹੁੰਦਾ ਬਲਕਿ ਜੋ ਵਿਅਕਤੀ ਬ੍ਰਹਮ ਦਾ

ਵੀਚਾਰ ਕਰੇ ਉਹ ਹੀ ਬ੍ਰਾਹਮਣ ਹੋ ਸਕਦਾ ਹੈ। ਮਨੂ ਸਿਮਰਤੀ ਦੇ ਪ੍ਰਭਾਵ ਅਧੀਨ ਭਾਰਤੀ ਸਮਾਜ ਵਿਚ ਜਨਮ ਤੇ ਅਧਾਰਤ ਜਾਤ-ਪਾਤ ਦੀ ਵੰਡ ਭਾਰੂ ਹੋ ਗਈ ਸੀ। ਇਸੇ ਨਾਲ ਸੂਦਰਾਂ ਅੰਦਰ ਹੀਣ ਭਾਵਨਾ ਆ ਗਈ ਸੀ। ਇਸ ਨੂੰ ਦੂਰ ਕਰਨ ਲਈ ਕਬੀਰ ਨੇ ਬਹੁਤ ਹੰਭਲਾ ਮਾਰਿਆ।[12]

ਇਨ੍ਹਾਂ ਭਗਤਾਂ ਨੇ ਅਤੇ ਗੁਰੂ ਸਾਹਿਬਾਨ ਨੇ ਜਾਤ-ਪਾਤ ਨੂੰ ਖਤਮ ਕਰਨ ਦੇ ਆਸ਼ੇ ਨਾਲ 'ਨਾਮ' ਰੂਪੀ ਦਵਾ ਦਿਤੀ ਜਿਸ ਨਾਲ ਸਮਾਜ ਵਿਚਲਾ ਇਹ ਕੋਹੜ ਦੂਰ ਹੋ ਸਕੇ ਪਰ ਸਮਾਜ ਫਿਰ ਵੀ ਇਨ੍ਹਾਂ ਚੱਕਰਾਂ 'ਚੋਂ ਬਾਹਰ ਆਉਣ ਦੀ ਬਜਾਏ ਉਲਝਦਾ ਜਾ ਰਿਹਾ ਹੈ। ਇਸ ਕਰਕੇ ਹੀ ਤਾਂ ਪ੍ਰੋ. ਸਾਹਿਬ ਸਿੰਘ ਲਿਖਦੇ ਹਨ :

*ਖਾਲਸੇ ਨੇ ਜੁਲਾਹੇ ਚਮਾਰ ਨਹੀਂ ਬਣਨਾ*
*ਪਰ ਦੇਸ ਵਿੱਚੋਂ ਇਹ ਜਾਤੀ ਵਿਤਕਰਾ*
*ਦੂਰ ਕਰਨਾ ਹੈ। ਭਗਤਾਂ ਦੇ ਰਾਹੀਂ*
*ਖਾਲਸੇ ਅੱਗੇ ਇਹ ਕਰੋੜਾਂ ਬੰਦਿਆਂ*
*ਦੀ ਅਪੀਲ ਹੈ, ਇਸਨੂੰ ਮੁੜ ਮੁੜ ਪੜ੍ਹੋ,*
*ਉਹਨਾਂ ਦੇ ਦੁਖ ਦੇ ਭਾਈਵਾਲ ਬਣੋ ਤੇ,*
*ਭਾਈਚਾਰਕ ਜੀਵਨ ਵਿਚ ਉਹਨਾਂ ਨੂੰ ਉੱਚਾ ਕਰੋ।"[13]*

ਅਫਸੋਸ ਇਸ ਗੱਲ ਦਾ ਹੈ ਕਿ 7 ਸਦੀਆਂ ਤੋਂ ਧਾਰਮਿਕ, ਸਮਾਜਿਕ ਤੇ ਰਾਜਨੀਤਿਕ ਸਖਸ਼ੀਅਤਾਂ ਜਾਤ-ਪਾਤ ਦਾ ਵਿਰੋਧ ਕਰ ਰਹੀਆਂ ਹਨ। ਇਸ ਵੰਡ ਨੂੰ ਸਮਾਜ ਲਈ ਘਾਤਕ ਦੱਸ ਰਹੀਆਂ ਹਨ ਪਰ ਇਸ ਦੇ ਬਾਵਜੂਦ ਸਮਾਜ ਵਿਚਲਾ ਇਹ ਕੋਹੜ ਜਿਉਂ ਦਾ ਤਿਉਂ ਦਾ ਕਾਇਮ ਹੈ। ਨਹੀਂ ਤਾਂ ਚਾਹੀਦਾ ਤਾਂ ਇਹ ਸੀ ਕਿ ਜਿੰਨੇ ਅਸੀਂ ਧਾਰਮਿਕ ਖਿਆਲਾਂ ਨੂੰ ਆਪਣਾ ਰਹੇ ਹਾਂ ਘੱਟੋ ਘੱਟ ਉਹ ਤਾਂ ਜਾਤ-ਪਾਤ ਦੀ ਜਿਵਣ 'ਚੋਂ ਨਿਕਲ ਜਾਂਦੇ। ਪਰ ਅਫਸੋਸ ਨਾਲ ਇਹ ਕਹਿਣਾ ਪੈਂਦਾ ਹੈ ਕਿ ਅਸੀਂ ਲੋਕ ਪਾਠ ਪੂਜਾ ਵੀ ਕਰਦੇ ਹਾਂ ਇਸ ਦੇ ਬਾਵਜੂਦ ਜਾਤੀ ਵਿਤਕਰਾ ਦੂਰ ਨਹੀਂ ਹੋ ਸਕਿਆ। ਇਹ ਹੋਰ ਅੱਗੇ ਵੱਧਦਾ ਜਾ ਰਿਹਾ ਹੈ। ਜਦੋਂ ਰਾਖਵੇਂਕਰਨ ਦੇ ਹੱਕ ਜਾਂ ਵਿਰੋਧ 'ਚ ਜੋ ਕੁਝ ਵਾਪਰਦਾ ਹੈ ਉਹ ਵੰਡੀਆਂ ਨੂੰ ਪੈਦਾ ਕਰਦਾ ਹੈ। ਲੋੜ ਤਾਂ ਇਸ ਗੱਲ ਦੀ ਹੈ ਕਿ ਜੇ ਅਸੀਂ ਗੁਰੂ ਸਾਹਿਬਾਨ ਦੇ ਫਲਸਫੇ ਨੂੰ ਅਮਲੀ ਰੂਪ 'ਚ ਆਪਣੇ ਜੀਵਨ 'ਚ ਧਾਰਨ ਕਰ ਲੈਂਦੇ ਤਾਂ ਅਸੀਂ ਇਨ੍ਹਾਂ ਵੰਡੀਆਂ ਨੂੰ ਨਕਾਰ ਸਕਦੇ ਹਾਂ। ਨਹੀਂ ਤਾ ਘੱਟੋ ਘੱਟ ਪੰਜਾਬ ਤਾਂ ਅਜਿਹਾ ਮੂਹਰ ਸੂਬਾ ਹੁੰਦਾ ਜਿਥੇ ਜਾਤ-ਪਾਤ ਰਹਿਤ ਸਮਾਜ ਵੇਖਣ ਨੂੰ ਮਿਲਦਾ ਕਿਉਂਕਿ ਇਹ ਤਾਂ ਸਭ ਤੋਂ ਚੇਤਨ ਸੂਬਾ ਕਿਹਾ ਜਾਂਦਾ ਹੈ। ਇਸ ਕਰਕੇ ਸਾਨੂੰ ਗੁਰੂ ਰਵਿਦਾਸ ਦਾ 'ਬੇਗਮਪੁਰਾ' ਵਾਲਾ ਸੰਕਲਪ ਅਪਣਾਉਣ ਦੀ ਜ਼ਰੂਰਤ ਹੈ। ਡਾ. ਜਸਬੀਰ ਸਿੰਘ ਸਾਬਰ ਦਾ ਕਥਨ ਹੈ ਕਿ ਆਪ ਜੀ ਨੇ ਜਾਤਿ ਪਾਤਿ ਅਧਾਰਤ ਮਾਨਵ ਸਮਾਜ ਦੀ ਕੀਤੀ ਵੰਡ ਨੂੰ ਪੂਰੀ ਤਰ੍ਹਾਂ ਨਕਰਾਦਿਆਂ 'ਬੇਗਮਪੁਰਾ' ਦੇ ਸੰਕਲਪ ਨਾਲ ਸਮਾਜ ਸਿਰਜਨ ਦੀ ਵਕਾਲਤ ਕੀਤੀ।[14] ਪਰ ਇਹ ਸੰਕਲਪ ਤਾਂ ਹੀ ਲਾਹੇਵੰਦ ਹੋ ਸਕਦਾ ਹੈ ਜੇਕਰ ਅਸੀਂ ਸਚਮੁਚ ਆਪਣੇ ਮਨ ਦੀ ਮੈਲ ਨੂੰ ਦੂਰ ਕਰੀਏ। ਸੱਚੇ ਦਿਲ ਨਾਲ ਇਕ ਦੂਜੇ ਨਾਲ ਮਿਲੀਏ ਜੁਲੀਏ, ਰਿਸ਼ਤਿਆਂ ਦੀ ਸਾਂਝ ਪਾਈਏ। ਇਹ ਸੋਚੀਏ ਕਿ ਇਸ ਸੰਸਾਰ ਵਿਚ ਅਸੀਂ ਮੁਸਾਫਰ ਬਣ ਕੇ ਆਏ ਹਾਂ, ਥੋੜ੍ਹੇ ਸਮੇਂ ਲਈ ਆਏ ਹਾਂ, ਏਥੋਂ ਚਲੇ ਜਾਣਾ ਹੈ, ਬੈਠੇ ਨਹੀਂ ਰਹਿਣਾ ਹੈ। ਇਸ ਕਰਕੇ ਜਾਇਜ਼ ਨਜਾਇਜ਼ ਤਰੀਕਿਆਂ ਨਾਲ ਧਨ ਦੌਲਤ ਨਾ ਇਕੱਠੀ ਕਰੀਏ, ਭ੍ਰਿਸ਼ਟਾਚਾਰੀ ਨਾ ਬਣੀਏ, ਕਿਸੇ ਦਾ ਹੱਕ ਨਾ ਮਾਰੀਏ, ਕਿਸੇ ਨੂੰ ਤੰਗ ਨਾ ਕਰੀਏ ਕਿਸੇ ਨੂੰ ਉੱਚਾ ਨੀਵਾਂ ਨਾ ਸਮਝੀਏ, ਨਾਮ ਜਪਦੇ ਹੋਏ ਕਿਸੇ ਨਾਲ ਕੋਈ ਵਿਤਕਰਾ ਨਾ ਕਰੀਏ ਤਾਂ ਫਿਰ ਅਸੀਂ ਸੱਚ ਮੁਚ ਹੀ ਆਪਣਾ ਜੀਵਨ ਸਫਲ ਕਰ ਜਾਵਾਂਗੇ। ਪਰ ਜਦੋਂ ਅਸਲੀ ਜ਼ਿੰਦਗੀ ਹੋਰ ਜਿਉਂਦੇ ਹਾਂ ਤੇ ਦਿਖਾਵੇ ਦੀ ਜ਼ਿੰਦਗੀ ਹੋਰ ਤਾ ਫਿਰ ਕਿਸੇ ਤਰ੍ਹਾਂ ਵੀ ਪਾਰ ਉਤਾਰਾ ਨਹੀਂ ਹੋ ਸਕਦਾ। ਨਾਮ ਜਪਣ ਦਾ ਲਾਭ ਵੀ ਤਦ ਹੀ ਹੋ ਸਕਦਾ ਹੈ ਜੇਕਰ ਅਸੀਂ ਆਪਣੇ ਅਮਲੀ ਜੀਵਨ 'ਚ ਉਪਰੋਕਤ ਪ੍ਰਕਾਰ ਦਾ ਆਚਾਰ ਅਪਣਾਈਏ।

ਗੁਰੂ ਰਵਿਦਾਸ ਬਾਣੀ ਦੀ ਇਹ ਵੀ ਵਿਸ਼ੇਸ਼ਤਾ ਹੈ ਕਿ ਜਿਥੇ

ਉਹ ਸਾਨੂੰ ਜਾਤ-ਪਾਤ ਤੋਂ ਪਰ੍ਹੇ ਰਹਿਣ ਦੀ ਪ੍ਰੇਰਨਾ ਦਿੰਦਾ ਹੈ ਉਥੇ ਉਹ ਸਾਨੂੰ ਨੈਤਿਕਤਾ ਦਾ ਪਾਠ ਪੜ੍ਹਾਉਂਦੀ ਹੋਈ ਕਿਰਤ ਕਰਨ ਦੀ ਪ੍ਰੇਰਨਾ ਵੀ ਦਿੰਦੀ ਹੈ। ਹੋਰ ਸੂਫੀ ਫਕੀਰਾਂ ਵਾਂਗ ਉਹ ਸਾਨੂੰ ਵਾਰ ਵਾਰ ਮੌਤ ਚੇਤਾ ਕਰਾਉਂਦੀ ਹੋਈ ਚੰਗੇ ਕੰਮ ਕਰਨ ਦੀ ਪ੍ਰੇਰਨਾ ਦਿੰਦੀ ਹੈ ਪਰ ਅਫਸੋਸ ਇਸ ਗੱਲ ਦਾ ਹੈ ਕਿ ਅਸੀਂ ਪੜ੍ਹਦੇ ਬਹੁਤ ਹਾਂ ਪਰ ਅਮਲ ਨਾ ਕਰਨ ਦਾ ਧੋਖਾ ਖਾ ਜਾਂਦੇ ਹਾਂ। ਉਹ ਮਨੁੱਖ ਨੂੰ ਉਸਦੇ ਥੋੜ੍ਹ ਚਿਰੇ ਜੀਵਨ ਵਲ ਇਸ਼ਾਰਾ ਕਰਦੇ ਹੋਏ ਸਮਝਾਉਂਦੇ ਹਨ।

*ਜਲ ਕੀ ਭੀਤਿ ਪਵਨ ਕਾ ਥੰਭਾ*
*ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰੁ*
*ਪੰਖੀ ਬਸੈ ਬਿਚਾਰਾ॥*
*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*
*ਜੈਸੇ ਤਰਵਰ ਪੰਖਿ ਬਸੇਰਾ॥ ਰਹਾਉ॥*
*ਰਾਖਹੁ ਕੰਧ ਉਸਾਰਹੁ ਨੀਵਾਂ॥*
*ਸਾਢੇ ਤੀਨਿ ਹਾਥ ਤੇਰੀ ਸੀਵਾਂ॥*
*ਬੰਕੇ ਬਾਲ ਪਾਗ ਸਿਰਿ ਡੇਰੀ॥*
*ਇਹੁ ਤਨੁ ਹੋਇਗੋ ਭਸਮ ਕੀ ਢੇਰੀ॥"[5]*

ਮਨੁੱਖ ਦੀ ਇਹ ਵੀ ਫਿਤਰਤ ਹੈ ਕਿ ਉਹ ਹਉਮੈ ਦਾ ਸ਼ਿਕਾਰ ਰਹਿੰਦਾ ਹੈ। ਜਦੋਂ ਕੋਈ ਚੰਗਾ ਕੰਮ ਹੋ ਜਾਵੇ ਤਾਂ ਉਹ ਆਪ ਕਰ ਲੈਣ ਦਾ ਸਿਹਰਾ ਸਜਾਉਂਦਾ ਹੈ ਪਰ ਜਦੋਂ ਉਸਦੀ ਪਹੁੰਚ ਤੋਂ ਬਾਹਰੀ ਅਣਹੋਣੀ ਵਾਪਰ ਜਾਏ ਤਾਂ ਫਿਰ 'ਪਰਮਾਤਮਾ' ਦਾ ਭਾਣਾ ਆਖ ਕੇ ਟਾਲਦਾ ਹੈ ਪਰ ਰਵਿਦਾਸ ਜੀ ਮਨੁਖ ਦੀ ਇਸ ਫਿਤਰਤ ਨੂੰ ਬੜੇ ਸਰਲ ਸ਼ਬਦਾਂ 'ਚ ਪ੍ਰਗਟਾਉਂਦੇ ਹਨ।

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥ਰਹਾਉ॥*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ॥*
*ਮਾਇਆ ਗਈ ਤਬ ਰੋਵਨੁ ਲਗਤੁ ਹੈ॥"[6]*

ਜੇ ਗੁਰੂ ਰਵਿਦਾਸ ਜੀ ਦੀ ਅਜਿਹੀ ਵਿਚਾਰਧਾਰਾ ਨੂੰ ਗੰਭੀਰਤਾ ਨਾਲ ਡੂੰਘਾਈ 'ਚ ਜਾ ਕੇ ਵਿਚਾਰਿਆ ਜਾਏ ਤਾਂ ਮਨੁੱਖ ਕਿਸੇ ਕਿਸਮ ਦਾ ਦੁਰਾਚਾਰ ਨਾ ਕਰੇ। ਉਹ ਇਕ ਚੰਗਾ ਨਾਗਰਿਕ ਬਣਕੇ ਹੱਕ ਹਲਾਲ ਦੀ ਕਮਾਈ ਕਰੇ ਤੇ ਉਪਰਲੀ ਕਮਾਈ ਦਾ ਧਿਆਨ ਛੱਡ ਦੇਵੇ।

ਗੁਰੂ ਰਵਿਦਾਸ ਜੀ ਦੇ ਜੀਵਨ ਨਾਲ ਜੁੜੀਆਂ ਹੋਈਆਂ ਕਈ ਸਾਖੀਆਂ ਜਿਨ੍ਹਾਂ ਦਾ ਜ਼ਿਕਰ ਅੰਗਰੇਜ਼ ਵਿਦਵਾਨ ਮੈਕਾਲਿਫ ਅਤੇ 'ਗੁਰ ਭਗਤ-ਮਾਲ' ਵਿਚ ਕੀਤਾ ਗਿਆ ਹੈ ਤੋਂ ਪਤਾ ਲਗਦਾ ਹੈ ਕਿ ਗੁਰੂ ਰਵਿਦਾਸ ਨੇ 'ਪਾਰਸ' ਜਾਂ 'ਅਸ਼ਰਫੀਆਂ' ਵੱਲ ਧਿਆਨ ਨਹੀਂ ਦਿਤਾ। ਉਨ੍ਹਾਂ ਨੂੰ ਚਿਤ ਚੇਤਾ ਵੀ ਨਹੀਂ ਸੀ ਕਿ ਉਨ੍ਹਾਂ ਕੋਲ ਇਸ ਤਰ੍ਹਾਂ ਦਾ ਸਾਧਨ ਹੈ ਜਿਸ ਨਾਲ ਜਿੰਨੀ ਮਰਜੀ ਧਨ ਦੌਲਤ ਬਣਾਈ ਜਾ ਸਕਦੀ ਹੈ। ਪਰ ਉਹ ਤਾਂ ਜੁੱਤੀਆਂ ਗੰਢ ਕੇ ਆਪਣੀ ਰੋਜ਼ੀ ਰੋਟੀ ਕਮਾਉਂਦੇ ਰਹੇ। ਹੱਕ ਹਲਾਲ ਦੀ ਕਮਾਈ ਕਰਦੇ ਰਹੇ। ਇਸੇ ਤਰ੍ਹਾਂ ਹੀ ਕਬੀਰ ਸਾਹਿਬ ਜੁਲਾਹੇ ਦਾ ਕੰਮ ਕਰਕੇ ਕਿਰਤ ਕਰਦੇ ਰਹੇ। ਨਾਮ ਦੇਵ ਦਰਜੀ ਦਾ ਧੰਦਾ ਕਰਦੇ ਰਹੇ। ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਨੂੰ ਸਾਨੂੰ ਵੀ ਅੱਜ ਆਪਣੇ ਜੀਵਨ 'ਚ ਅਪਣਾਉਣ ਦੀ ਜ਼ਰੂਰਤ ਹੈ। ਤਾਂ ਹੀ ਇਹ ਸਮਾਜ ਸਾਫ ਸੁਥਰਾ ਤੇ ਭ੍ਰਿਸ਼ਟਾਚਾਰ ਤੋਂ ਰਹਿਤ ਬਣ ਸਕਦਾ ਹੈ। ਗੁਰੂ ਰਵਿਦਾਸ ਜੀ ਦੀ ਬਾਣੀ ਸੱਤ ਸਦੀਆਂ ਪਹਿਲਾਂ ਜੋ ਸੰਦੇਸ਼ ਦਿੰਦੀ ਹੈ ਉਸ ਦੀ ਸਾਰਥਕਤਾ ਅੱਜ ਵੀ ਓਨੀ ਹੈ। ਉਨ੍ਹਾਂ ਦੀ ਸਿਖਿਆ ਦੀ ਅੱਜ ਵੀ ਓਨੀ ਜ਼ਰੂਰਤ ਹੈ ਜਿੰਨੀ ਉਸ ਵੇਲੇ ਸੀ। ਇਸ ਕਰਕੇ ਅੱਜ ਦੇ ਮਾਰੋ ਮਾਰੀ ਵਾਲੇ, ਤੇਜ ਤਰਾਰ, ਇਕ ਦੂਜੇ ਤੋਂ ਅਗਾਂਹ ਵਧਣ ਵਾਲੇ, ਇਕ ਦੂਜੇ ਨੂੰ ਠਿੱਬੀ ਲਾਉਣ ਵਾਲੇ ਸਮਾਜ 'ਚ ਰਵਿਦਾਸ ਬਾਣੀ ਇਕ ਨਵੀਂ ਸੇਧ ਦਿੰਦੀ ਹੋਈ ਅੱਜ ਦੇ ਮਨੁੱਖ ਦਾ ਮਾਰਗ ਦਰਸ਼ਨ ਕਰਦੀ ਹੈ। ਉਸਨੂੰ ਚੰਗਾ ਬਣਨ ਦੀ ਪ੍ਰੇਰਨਾ ਕਰਦੀ ਹੋਈ ਲੋਭ ਲਾਲਚ ਤਿਆਗਣ ਅਤੇ ਸੱਚੀ

ਖੁਦੀ ਕਿਰਤ ਕਰਨ ਦੀ ਪ੍ਰੇਰਨਾ ਦਿੰਦੀ ਹੈ। ਅੱਜ ਦੇ ਧਾਰਮਿਕ ਖੇਤਰ 'ਚ ਫੈਲੀਆਂ ਹੋਈ ਕੁਰੀਤੀਆਂ ਨੂੰ ਨਕਾਰਦੀ ਹੋਈ, ਨਾਮ ਸਿਮਰਨ ਦੇ ਸਿਧਾਂਤ 'ਤੇ ਚਲਣ ਦਾ ਰਸਤਾ ਪ੍ਰਦਾਨ ਕਰਦੀ ਹੈ; ਪਾਖੰਡਾਂ ਕਰਮ-ਕਾਂਡਾ ਨੂੰ ਨਿੰਦਦੀ ਹੈ, ਜਿਸ ਨਾਲ ਸਾਡਾ ਧਾਰਮਿਕ ਜੀਵਨ ਚੰਗੀਆਂ ਕਦਰਾਂ ਕੀਮਤਾਂ ਵਾਲਾ ਬਣ ਸਕੇ। ਅੱਜ ਵੀ ਸਮਾਜ ਵਿਚ ਨਵਧਾ ਭਗਤੀ ਅਧੀਨ ਚੱਲ ਰਹੀਆਂ ਪੂਜਾ ਅਰਚਨਾ ਸਬੰਧੀ ਡਾ. ਜਸਬੀਰ ਸਿੰਘ ਸਾਬਰ ਦਾ ਕਥਨ ਹੈ ਕਿ ਰਵਿਦਾਸ ਬਾਣੀ ਨੇ ਮੂਰਤੀ ਪੂਜਾ ਅਤੇ ਇਸ ਕਾਰਜ ਲਈ ਸੰਸਾਰੀ ਵਸਤਾਂ ਰਾਂਹੀਂ ਕੀਤੇ ਜਾਂਦੇ ਕਰਮ-ਕਾਂਡਾਂ ਦਾ ਜ਼ੋਰਦਾਰ ਖੰਡਨ ਕੀਤਾ ਹੈ। ਆਪ ਜੀ ਦਾ ਸਪਸ਼ਟ ਮੱਤ ਹੈ ਕਿ ਮੂਰਤੀ-ਪੂਜਾ ਲਈ ਵਰਤੀਆਂ ਜਾਂਦੀਆਂ ਵਸਤਾਂ ਜਲ, ਦੁੱਧ, ਫੁੱਲ, ਫਲ ਆਦਿ ਤਾਂ ਪਹਿਲਾਂ ਹੀ ਜੂਠੀਆਂ ਹੁੰਦੀਆਂ ਹਨ ਅਤੇ ਬ੍ਰਾਹਮਣਾਂ ਵਲੋਂ ਕੀਤੇ ਜਾਂਦੇ ਖਟ-ਕਰਮ ਵੀ ਵਿਅਰਥ ਹਨ।"

*ਦੂਧੁ ਤ ਬਛਰੈ ਥਨਹੁ ਬਿਟਾਰਿਓ॥*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ॥*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥*
*ਅਵਰੁ ਨ ਫੂਲੁ ਅਨੂਪੁ ਨ ਪਾਵਉ॥ਰਹਾਉ॥"*

ਕੁਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਗੁਰੂ ਰਵਿਦਾਸ ਬਾਣੀ ਜੀਵਨ ਦੇ ਹਰ ਪੱਖ ਨੂੰ ਛੂੰਹਦੀ ਹੋਈ ਮਨੁੱਖ ਦਾ ਮਾਰਗ ਦਰਸ਼ਨ ਕਰਦੀ ਹੈ। ਇਸ ਬਾਣੀ ਦੀ ਵਿਚਾਰਧਾਰਾ ਦੀ ਸਾਰਥਕਤਾ ਜਿੰਨੀ ਚੌਧਵੀਂ ਸਦੀ ਵਿਚ ਸੀ ਓਨੀ ਅੱਜ ਵੀ ਹੈ। ਲੋੜ ਇਸ ਗੱਲ ਦੀ ਹੈ ਕਿ ਅਸੀਂ ਪੂਰੀ ਦਿਆਨਤਦਾਰੀ ਨਾਲ ਅਸੀਂ ਇਸ ਨੂੰ ਅਮਲੀ ਜੀਵਨ 'ਚ ਅਪਣਾਉਣ ਦਾ ਪ੍ਰਣ ਕਰੀਏ ਜਿਸ ਨਾਲ ਜਿੱਥੇ ਸਾਡਾ ਜੀਵਨ ਸੁਧਰ ਸਕਦਾ ਹੈ ਉੱਥੇ ਸਮਾਜ ਵੀ ਚੰਗੀਆਂ ਕਦਰਾਂ ਕੀਮਤਾਂ ਵਾਲਾ ਬਣ ਸਕਦਾ ਹੈ।

## ਹਵਾਲੇ ਤੇ ਟਿੱਪਣੀਆਂ


1. *ਡਾ. ਧਰਮਪਾਲ ਸਿੰਗਲ ਭਗਤਾਂ ਦੀ ਬਾਣੀ ਪੰਨਾ, 227-28*
2. *" " " ਭਗਤ ਬਾਣੀ (ਭਾਗ ਦੂਜਾ) ਭਾਸ਼ਾ ਵਿਭਾਗ ਪੰਨਾ, 30*
3. *" " " ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, 733*
4. *ਡਾ. ਨਿਰਭੈ ਸਿੰਘ ਮੱਧਕਾਲੀਨ ਭਗਤਾਂ ਦਾ ਭਾਰਤੀ ਦਰਸ਼ਨ 'ਚ ਯੋਗਦਾਨ ਪੰਨਾ, 119*
5. *" " ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, 659*
6. *" " " " ਪੰਨਾ, 486*
7. *" " " " ਪੰਨਾ, 659*
8. *" " " " ਪੰਨਾ,1293*
9. *" " " " ਪੰਨਾ, 1293*
10. *" " " " ਪੰਨਾ, 1293*
11. *" " " " ਪੰਨਾ, 324*
12. *ਡਾ. ਨਿਰਭੈ ਸਿੰਘ ਮੱਧਕਾਲੀਨ ਭਗਤਾਂ ਦਾ ਭਾਰਤੀ ਦਰਸ਼ਨ 'ਚ ਯੋਗਦਾਨ ਪੰਨਾ, 119*
13. *ਪ੍ਰੋ. ਸਾਹਿਬ ਸਿੰਘ ਭਗਤ ਬਾਣੀ ਸਟੀਕ (ਹਿੱਸਾ ਦੂਜਾ) ਪੰਨਾ, 44*
14. *ਡਾ. ਜਸਬੀਰ ਸਿੰਘ ਸਾਬਰ ਰਵਿਦਾਸ ਬਾਣੀ ਬਹੁਪੱਖੀ ਅਧਿਐਨ ਪੰਨਾ, 15-16*
15. *ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, 487*
16. *ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, 487*
17. *ਡਾ. ਜਸਬੀਰ ਸਿੰਘ ਸਾਬਰ ਰਵਿਦਾਸ ਬਾਣੀ ਬਹੁਪੱਖੀ ਅਧਿਐਨ ਪੰਨਾ, 15*
18. *ਸ੍ਰੀ ਗੁਰੂ ਗ੍ਰੰਥ ਸਾਹਿਬ ਪੰਨਾ, 525*


-0-

# ਸੰਤ ਰਵਿਦਾਸ ਬਾਣੀ : ਸਮਾਜਿਕ ਚੇਤਨਾ ਦੇ ਸੰਦਰਭ ਵਿਚ

- ਡਾ. ਨਯਨਾ ਸ਼ਰਮਾ

ਸੰਤ ਰਵਿਦਾਸ ਦੀ ਅਧਿਆਤਮਕ ਚੇਤਨਾ ਆਤਮ ਅਨੁਭਵ ਦੇ ਅਧਾਰ ਤੇ ਸੱਚ ਦੀ ਖੋਜ ਦਾ ਨਤੀਜਾ ਸੀ। ਵਿਅਕਤੀਗਤ ਅਨੁਭਵ ਨਾਲ ਸੱਚ ਦਾ ਬੋਧ ਬੁੱਧੀ ਦੀ ਕਸੌਟੀ ਤੇ ਪਰਖ ਕੇ ਉਨ੍ਹਾਂ ਸਮਾਜ ਦੇ ਸਾਹਮਣੇ ਰੱਖਿਆ। ਉਹ ਇਸ ਤਰ੍ਹਾਂ ਦੇ ਸਾਧਕ ਸਨ ਜਿਨ੍ਹਾਂ ਦਾ ਸਮਾਂ ਸ਼ਹੁਭਾਂਤੀ ਵੱਖਰੇਵੇ ਅਤੇ ਸਮਾਜਿਕ ਪਤਨ ਦਾ ਸੀ। ਇਹ ਸੱਚ ਹੈ ਕਿ ਕਿਸੇ ਵੀ ਮਨੁੱਖ ਦੇ ਭਾਵ ਅਤੇ ਵਿਚਾਰ ਜਗਤ ਤੋਂ ਉਤਪੰਨ ਹੋਣ ਵਾਲਾ ਰਚਨਾ ਸੰਸਾਰ ਕਾਲ ਸੀਮਾ ਅਤੇ ਭੌਤਿਕਤਾ ਤੋਂ ਪਰੇ ਕਿਸੇ ਪਾਰਲੌਕਿਕ ਇਕਾਈ ਦੀ ਸ੍ਰਿਸ਼ਟੀ ਨਹੀਂ ਬਲਕਿ ਦੇਸ਼ ਕਾਲ ਵਿਚ ਬੰਨ੍ਹੇ ਹਾਲਾਤਾਂ ਅਨੁਸਾਰ ਦਿੱਸਦੇ ਅਤੇ ਅਣਦਿਸਦੇ ਸੂਤਰ ਅਤੇ ਸਮਾਜਿਕ ਮਰਯਾਦਾ ਦਾ ਨਤੀਜਾ ਹੁੰਦਾ ਹੈ। ਮਨੁੱਖ ਦਾ ਚੌਗਿਰਦਾ ਅਨੁਕੂਲ ਅਤੇ ਵਿਰੋਧੀ ਸਥਿਤੀਆਂ ਦੀ ਪਕੜ ਵਿਚ ਉਸਨੂੰ ਇਸ ਤਰ੍ਹਾਂ ਜਕੜ ਕੇ ਰੱਖਦਾ ਹੈ ਕਿ ਉਹ ਚਾਹੁੰਦਿਆਂ ਅਤੇ ਨਾ ਚਾਹੁੰਦਿਆਂ ਵੀ ਉਨ੍ਹਾਂ ਸਥਿਤੀਆਂ ਵਿਚ ਮਨੁੱਖ ਹੋਣ ਦਾ ਪਾਤਰ ਨਿਭਾਉਣ ਲਈ ਮਜਬੂਰ ਹੁੰਦਾ ਹੈ। ਇਸ ਲਈ ਸਮਾਜਿਕ ਚੇਤਨਾ ਦੇ ਸੰਦਰਭ ਵਿਚ ਕਿਸੇ ਵੀ ਰਚਨਾ ਜਗਤ ਦਾ ਅਧਿਐਨ ਯੁਗ ਚੇਤਨਾ ਨਾਲ ਸਬੰਧਿਤ ਹੁੰਦਾ ਹੈ ਕਿ ਲੇਖਕ ਆਪਣੇ ਯੁਗ ਦੀ ਸਥਿਤੀ ਦੇ ਪ੍ਰਤਿ ਕਿੰਨਾ ਚੇਤੰਨ ਹੈ ਅਤੇ ਉਸਨੂੰ ਉਭਾਰਨ ਦੀ ਕੋਸ਼ਿਸ਼ ਹੀ ਉਸਦੀ ਲੇਖਨੀ ਨੂੰ ਸਫ਼ਲ ਬਣਾਉਂਦੀ ਹੈ। ਗੁਰੂ ਰਵਿਦਾਸ ਜੀ ਦੀ ਰਚਨਾ ਨੂੰ ਸਮਾਜਿਕ ਸੰਦਰਭ ਦੀ ਕਸਵੱਟੀ ਤੇ ਰੱਖਣ ਤੋਂ ਪਹਿਲਾਂ ਉਸ ਸਮੇਂ ਦੀ ਸਮਾਜਿਕ ਸਥਿਤੀ ਤੇ ਇਕ ਨਜ਼ਰ ਜ਼ਰੂਰੀ ਹੈ।

ਭਾਰਤੀ ਇਤਿਹਾਸ ਵਿਚ ਵਿਕਰਮੀ ਦੇ ਚੌਦਵੀ ਤੋਂ ਸਤਾਰਵੀ ਸ਼ਤਾਬਦੀ ਤੱਕ ਦਾ ਕਾਲ ਸੰਘਰਸ਼ ਪੂਰਣ ਸੀ। ਇਸ ਸਮੇਂ ਭਾਰਤ ਦਾ ਸਮਾਜਕ ਜਨ-ਜੀਵਨ ਘੋਰ ਨਿਰਾਸ਼ਾ ਤੇ ਅਪਮਾਨ ਜਨਕ ਸਥਿਤੀ ਨੂੰ ਭੋਗ ਰਿਹਾ ਸੀ। ਸਾਹਿਤ ਦੇ ਇਤਿਹਾਸ ਵਿਚ ਇਸ ਕਾਲ ਨੂੰ ਮੱਧਕਾਲ ਆਖਿਆ ਜਾਂਦਾ ਹੈ। ਇਸ ਸਮੇਂ ਦੀ ਸਮਾਜਿਕ ਵਿਵਸਥਾ ਧਾਰਮਿਕ ਪਰੰਪਰਾ ਤੋਂ ਉਤਪੰਨ ਵਰਣ-ਵਿਵਸਥਾ ਜਾਂ ਜਾਤੀਵਾਦ ਦੇ ਬੰਧਨਾ ਵਿਚ ਬੰਨੀ ਹੋਈ ਸੀ। ਸਾਮੰਤੀ ਵਾਤਾਵਰਣ ਵਿਚ ਰਾਜਨੀਤਕ ਅਸਥਿਰਤਾ ਅਤੇ ਸਮਾਜਿਕ ਅਸਮਾਨਤਾ ਦੇ ਕਾਰਣ ਮਨੁੱਖੀ ਹੋਂਦ ਤੇ ਵੀ ਪ੍ਰਸ਼ਨ ਚਿੰਨ੍ਹ ਲੱਗ ਰਹੇ ਸਨ। ਰਾਜਨੀਤਿਕ ਦ੍ਰਿਸ਼ਟੀ ਤੋਂ ਗੁਲਾਮ ਭਾਰਤ ਵਿਚ ਕੱਟੜਤਾ ਅਤੇ ਮਨੁੱਖਤਾ ਦੇ ਪਤਨ ਦੀ ਕੋਈ ਹੱਦਬੰਦੀ ਨਹੀਂ ਰਹਿ ਗਈ ਸੀ। ਚਾਰੋਂ ਪਾਸੇ ਬਰਬਰਤਾ ਦੇ ਵਾਤਾਵਰਣ ਨੇ ਤ੍ਰਾਹੀ ਮਚਾਈ ਹੋਈ ਸੀ। ਫਿਰੋਜ਼ ਤੁਗਲਕ, ਸਿਕੰਦਰ ਲੋਧੀ ਵਰਗੇ ਧਰਮ ਪੱਖੋਂ ਅੰਨ੍ਹੇ ਸ਼ਾਸਕਾਂ ਦਾ ਦਬਾਅ ਵੱਧਣ ਲੱਗਾ ਸੀ। 1206 ਤੋਂ 1536 ਈ. ਤੱਕ ਗੁਲਾਮ, ਖਿਲਜੀ, ਤੁਗਲਕ ਅਤੇ ਲੋਧੀ ਵੰਸ਼ ਦੇ ਸ਼ਾਸਨ ਕਾਲ ਵਿਚ ਧਾਰਮਿਕ ਅਤੇ ਸਮਾਜਿਕ ਜੀਵਨ ਵਿਚ ਅਸੁਰੱਖਿਆ ਦੀ ਸਥਿਤੀ ਬਣੀ ਹੋਈ ਸੀ। ਦੂਜੇ ਪਾਸੇ ਵਰਣਵਾਦ ਦੇ ਪੱਖਪਾਤੀ ਬ੍ਰਾਹਮਣਾਂ ਨੇ ਜਾਤੀਗਤ ਬੰਧਨਾ ਦੇ ਨਾਲ ਨਾਲ ਕਰਮ ਕਾਂਡ ਅਤੇ ਅਚਾਰ-ਵਿਹਾਰ ਦੀ ਜ਼ਰੂਰਤ ਦੀਆਂ ਬੇੜੀਆਂ ਵਿਚ ਸਮਾਜ ਨੂੰ ਜਕੜ ਦਿਤਾ। ਸਮਾਜ ਦਾ ਖੰਡਿਤ ਰੂਪ ਹੋਣ ਨਾਲ ਕਈ ਤਰ੍ਹਾਂ ਦੇ ਵਿਭਚਾਰ ਅਤੇ ਕੁਰੀਤੀਆਂ ਵਧਣ ਲੱਗੀਆਂ। ਛੂਤ-ਛਾਤ ਅਤੇ ਜਾਤੀ ਦਾ ਵੱਖਵਾਦ ਸਮਾਜ ਵਿਚ ਵਿਹੁ ਦੀ ਤਰ੍ਹਾਂ ਫੈਲਿਆ ਹੋਇਆ ਸੀ। ਅਜਿਹੇ ਅਨਿਆਂਪੂਰਣ ਸਮੇਂ ਵਿਚ ਸੰਤ ਸਮਾਜ ਵਿਚ ਰਵਿਦਾਸ ਦੀ ਆਮਦ ਪਰੰਪਰਾਗਤ ਸੰਸਕਾਰਾ ਦੇ ਆਡੰਬਰਾਂ ਦੇ ਹਨੇਰੇ ਵਿਚ ਸੂਰਜ (ਰਵਿ) ਉੱਗਣ ਦੀ ਤਰ੍ਹਾਂ ਸੀ। ਆਪ ਜੀ ਗੁਰੂ ਰਾਮਾਨੰਦ ਦੇ ਸ਼ਿਸ਼ ਸਵੀਕਾਰ ਕੀਤੇ ਜਾਂਦੇ ਸਨ। ਉਸ ਸਮੇਂ ਸਮਾਜ ਵਿਚ ਸੁਆਮੀ ਰਾਮਾਨੰਦ ਦਾ ਪ੍ਰਭਾਵ ਪ੍ਰਤੱਖ ਦ੍ਰਿਸ਼ਟੀਗਤ ਸੀ। ਮਨੁੱਖ ਮਾਤਰ ਦੀ ਸਮਾਨਤਾ ਦਾ ਨਾਰ੍ਹਾ ਉਨ੍ਹਾਂ ਦੇ ਜੀਵਨ ਦਾ ਉਦੇਸ਼ ਸੀ। 'ਭਗਤਮਾਲ' ਵਿਚ ਸੁਆਮੀ ਰਾਮਾਨੰਦ ਦੇ ਬਾਰਾਂ ਚੇਲਿਆਂ ਦਾ ਉਲੇਖ ਪ੍ਰਾਪਤ ਹੁੰਦਾ ਹੈ।

---

ਤਲਵਾੜ ਹਾਊਸ ਪਿੱਛੇ ਭਗਤ ਸਿੰਘ ਪੈਟਰੋਲ ਪੰਪ, ਨਜ਼ਦੀਕ ਫੁਹਾਰਾ ਚੌਕ, ਪਟਿਆਲਾ

ਅਨੰਤਨੰਦ, ਕਬੀਰ, ਸੁੱਖਾ, ਸੁਰਸੁਰਾ, ਪਦਮਾਵਤੀ, ਨਰਹਰੀ, ਪੀਪਾ, ਭਾਵਾਅਨੰਦ, ਰਵਿਦਾਸ, ਧੰਨਾ, ਸੈਣ, ਸੁਰਸਰੀ ਕੀ ਧਰ ਹਰਿ। ਅਨੰਤਦਾਸ ਸੁਆਮੀ ਨੇ 'ਰਹੱਸਤ੍ਰਯ ਟੀਕਾ' ਵਿਚ ਸੁਆਮੀ ਰਾਮਾਨੰਦ ਦੇ ਇਨ੍ਹਾਂ ਸ਼ਿਸ਼ਾਂ ਨੂੰ ਸੰਸਾਰ ਦਾ ਅੰਧਕਾਰ ਦੂਰ ਕਰਨ ਵਾਲੇ ਦਵਾਦਸ਼ਾਦਿਤਯ (ਬਾਰ੍ਹਾਂ ਸੂਰਜ) ਕਿਹਾ ਹੈ-

**ਦਵਾਦਸ਼ਾਦਿੱਤਯ ਸੰਕਾਸ਼ਾ : ਸੰਸਾਰਤਿਮਿਰਾਯਾਹਾ**

ਇਨ੍ਹਾਂ ਵਿਚ ਚਮਾਰ ਜਾਤਿ ਵਿਚ ਉਤਪੰਨ ਹੋਣ ਵਾਲੇ ਸੰਤਗੁਰੂ ਰਵਿਦਾਸ ਦਾ ਨਾ ਵਰਣਨਯੋਗ ਹੈ। ਇਨ੍ਹਾਂ ਨੇ ਆਪਣੇ ਗੁਰੂ ਦਾ ਸੱਚਾ ਪ੍ਰਤਿਨਿਧੀ ਬਣ ਕੇ ਬਹੁਤ ਜ਼ਿਆਦਾ ਨਾਜ਼ੁਕ ਸਥਿਤੀਆਂ ਵਿਚ ਫਿਰੋਜ਼ ਤੁਗਲਕ ਤੋਂ ਲੈ ਕੇ ਇਬਰਾਹੀਮ ਲੋਧੀ ਦੇ ਰਾਜ ਕਾਲ ਤੱਕ ਅਜਿਹੀ ਮਹੱਤਵਪੂਰਣ ਭੂਮਿਕਾ ਨਿਭਾਈ ਜਿਸਨੇ ਸਮਾਜ ਨੂੰ ਨਵਾਂ ਜੀਵਨ ਪ੍ਰਦਾਨ ਕੀਤਾ। ਸਮਾਜਿਕ ਚਿੰਤਨ ਨੂੰ ਸਮਝਣ ਲਈ ਗੁਰੂ ਰਵਿਦਾਸ ਦੀ ਬਾਣੀ ਦਾ ਮਰਮ ਵੱਖਰੇ ਵੱਖਰੇ ਕੋਣਾਂ ਤੋਂ ਉਲਕਿਆ ਜਾਣਾ ਜ਼ਰੂਰੀ ਹੈ।

ਗੁਰੂ ਰਵਿਦਾਸ ਜੀ ਨੇ ਯੁਗੀਨ ਵਾਤਾਵਰਣ ਦੀ ਲੋੜ ਅਨੁਸਾਰ ਆਪਣੇ ਸਮਾਜਿਕ ਚਿੰਤਨ ਦਾ ਨਿਰਵਾਹ ਕੀਤਾ। ਇਨ੍ਹਾਂ ਨੇ ਭਾਰਤੀ ਸਮਾਜ ਦੀਆਂ ਜੜ ਆਸਥਾਵਾਂ ਨੂੰ ਵਿਅਰਥ ਮੰਨਦੇ ਹੋਏ ਸਮਾਜ ਨੂੰ ਸੁੰਦਰ ਰੂਪ ਪ੍ਰਦਾਨ ਕਰਨ ਦਾ ਯਤਨ ਕੀਤਾ-

*ਦਸ ਅਠਾ ਅਠਸਠੇ ਚਾਰੇ ਖਾਣੀ*
*ਇਹੈ ਵਰਤਣਿ ਹੈ ਸਗਲ ਸੰਸਾਰੇ॥*
*ਕਹੈ ਰਵਿਦਾਸ ਨਾਮੁ ਤੇਰੋ ਆਰਤੀ,*
*ਸਤਿਨਾਮ ਹੈ ਹਰਿ ਭੋਗ ਤੁਹਾਰੇ॥*

ਜੀਵਨ ਵਿਚ ਸਹਿਜ ਸਾਂਧਣਾ ਨਾਲ ਈਸ਼ਵਰੀ ਸਤਾ ਨੂੰ ਪ੍ਰਾਪਤ ਕਰਕੇ ਲੋਕ ਚੇਤਨਾ ਨੂੰ ਜਗਾਉਂਦਿਆਂ ਆਪ ਫੁਰਮਾਉਂਦੇ ਹਨ

*ਤੀਰਥ ਬਰਤ ਨਾ ਕਰੋ ਅੰਦੇਸਾ*
*ਤੁਮਾਰੇ ਚਰਨ ਕੇ ਕਮਲ ਪੇ ਭਰੋਸਾ*
*ਜਹਂ-ਜਹਂ- ਜਾਊਂ ਤੁਮਹੀ ਪੂਜਾ*
*ਤੁਮਸਾ ਦੇਵ ਔਰ ਨਹਿ ਦੂਜਾ। ।*

ਸਪਸ਼ਟ ਹੈ ਕਿ ਗੁਰੂ ਰਵਿਦਾਸ ਕਣ-ਕਣ ਵਿਚ ਵਿਆਪਕ ਉਸ ਨਿਰਗੁਣ ਈਸ਼ਵਰ ਦੀ ਅਰਾਧਨਾ ਕਰਦੇ ਸਨ। ਸਮਾਜਕ ਸਬੰਧਾਂ ਨੂੰ ਅੰਤਿਮ, ਮਿਥਿਆ ਅਤੇ ਭਰਮ ਮੰਨਦੇ ਹੋਏ ਇਨ੍ਹਾਂ ਨੂੰ ਨਕਾਰਦੇ ਹੋਏ ਕਹਿੰਦੇ ਹਨ:

*ਯੇ ਸਭ ਸੰਗੀ ਦਿਵਸ ਚਾਰਿ ਕੈ,*
*ਧੰਨ ਦਾਰਾ ਸੁਤ ਪਿਤ ਮਾਤ ਰੇ।*
*ਬਿਛੁਰੇ ਮਿਲਨੁ ਬਹੁਰਿ ਨਹਿ ਹੈ*
*ਹੋ ਜਿਉਂ ਤਰਵਰ ਬਿਨ ਪਾਤ ਰੇ*
*ਕਹਿ ਰਵਿਦਾਸ ਆਸ ਤਜ ਔਰੈ*
*ਸ੍ਰੀ ਗੋਪਾਲਹ ਰੰਗ ਰਾਚ ਰੇ।*

ਅਸਲ ਸਬੰਧ ਸਿਰਫ਼ ਆਤਮਾ-ਪਰਮਾਤਮਾ ਦਾ ਹੈ। ਇਸ ਤੱਥ ਦੀ ਪੁਸ਼ਟੀ ਕਰਦਿਆਂ ਕਹਿੰਦੇ ਹਨ -

*ਤੋਹੀ ਮੋਹੀ ਮੋਹੀ ਤੋਹੀ ਅੰਤਰਿ ਕੈਸਾ। ।*
*ਕਨਕ ਕਟਿਕ ਜਲ ਤਰੰਗ ਜੈਸਾ। ।*

ਇਸ ਲਈ ਬ੍ਰਿਹਦ ਲੋਕ ਜਾਗਰਣ ਦੇ ਸੰਦਰਭ ਵਿਚ ਕਿਹਾ ਜਾ ਸਕਦਾ ਹੈ ਕਿ ਰਵਿਦਾਸ ਜੀ ਦੀ ਬਾਣੀ ਵਿਚ ਸਮਾਜਕ ਚੇਤਨਾ ਨੂੰ ਜਗਾਉਣ ਵਾਲਾ ਇਕ ਦਿਵਤੱਤ ਬਿਰਾਜਮਾਨ ਸੀ। ਸਮਾਜ ਦੇ ਦਿਸ਼ਾ ਤਰਮ ਦੀ ਸਥਿਤੀ ਹੀ ਅਸਲ ਵਿਚ ਉਸ ਸਮਾਜ ਵਿਚ ਵਿਆਪਕ ਦੁੱਖ ਦਾ ਮੂਲ ਕਾਰਣ ਸੀ, ਇਸ ਭਾਵ ਨੂੰ ਬਿਆਨ ਕਰਦਿਆਂ ਗੁਰੂ ਰਵਿਦਾਸ ਜੀ ਕਹਿੰਦੇ ਹਨ:

*ਬਹੁਬਿਧ ਧਰਮ ਨਿਰੂਪੀਐ*
*ਕਰਤਾ ਦੀਸੈ ਸਭ ਕੋਇ। ।*
*ਜਿਹਿ ਘਰ ਮੈਂ ਤੂ ਛੁਟਿਹੈ,*
*ਸੋ ਧਰਮ ਨਾ ਚੀਨ੍ਹੇ ਲੋਇ। ।*

ਸਮਾਜਕ ਦਵੰਦ ਦੇ ਉਸ ਸਮੇਂ ਵਿਚ ਰਵਿਦਾਸ ਜੀ ਦਾ ਇਹ ਕਾਰਜ ਸਮਸਿਆਵਾਂ ਦੇ ਹੱਲ ਦੇ ਰੂਪ ਵਿਚ ਪ੍ਰਸਤੁਤ ਹੋਇਆ ਸੀ। ਸਮਾਜ ਦੀ ਤਤਕਾਲੀਨ ਤ੍ਰਾਸਦੀ ਦਾ ਕਾਰਣ ਧਾਰਮਕ ਦ੍ਰਿਸ਼ਟੀ ਦਾ ਵਾਦ ਵਿਸ਼ੇਸ਼ ਤੱਕ ਸੀਮਿਤ ਹੋ ਜਾਣਾ ਸੀ। ਧਰਮ ਦਾ ਅਸਲ ਅਰਥ

ਹੈ -ਧਾਰਣ ਕਰਨ ਯੋਗ, ਪਰ ਇਹ ਤੱਥ ਹੀ ਅਗਿਆਨਤਾ ਦਾ ਮੂਲ ਹੋ ਕੇ ਵਿਆਪਕ ਹੋ ਗਿਆ। ਸੱਚ ਤਾਂ ਹਰ ਯੁੱਗ ਦੀ ਵਿਸ਼ਿਸ਼ਤਾ ਹੁੰਦਾ ਹੈ ਇਹ ਕਾਲ ਸੀਮਾਂ ਤੋਂ ਪਰ੍ਹੇ ਅਨੁਭਵ ਦੇ ਆਧਾਰ ਤੇ ਧਾਰਿਆ ਜਾਂਦਾ ਹੈ ਪਰ ਅਨੁਭਵ ਜੇਕਰ ਸੀਮਿਤ ਸੋਚ ਅਤੇ ਧਾਰਮਕ ਕੱਟੜਪੰਥੀ ਦਾ ਹੋਵੇ ਤਾਂ ਸੱਚ ਦੇ ਅਰਥ ਵੀ ਸੰਕੁਚਿਤ ਹੋ ਜਾਂਦੇ ਹਨ। ਜਿਸ ਯੁੱਗ ਵਿਚ ਵੀ ਸੱਚ ਦਾ ਮੂਲ ਗੁਆਚਿਆ ਹੈ ਉਥੇ ਹੀ ਸੰਕਟ ਦੀ ਸਥਿਤੀ ਪੈਦਾ ਹੋਈ ਹੈ। ਹੱਦ ਵਿਸ਼ੇਸ਼ ਨੂੰ ਮਹੱਤਵ ਦੇ ਕੇ ਅਸੀਮਿਤ ਪਰਮਾਤਮਾ ਨੂੰ ਵਾਦ ਵਿਸ਼ੇਸ਼ ਵਿਚ ਬੰਨ੍ਹ ਦੇਣਾ ਇਕ ਖੋਖਲੀ ਸੋਚ ਦਾ ਨਤੀਜਾ ਹੁੰਦਾ ਹੈ, ਅਜਿਹੀ ਸਥਿਤੀ ਵਿਚੋਂ ਗੁਰੂ ਰਵਿਦਾਸ ਵਰਗੇ ਸੰਤ ਆਪਣੀ ਭੂਮਿਕਾ ਨਿਭਾਉਂਦੇ ਹਨ ਅਤੇ ਲੋਕਾਈ ਦੇ ਸਾਹਮਣੇ ਉਦਾਰ ਸੋਚ ਅਤੇ ਧਾਰਮਕ ਏਕਤਾ ਦੀ ਭਾਵਨਾ ਨੂੰ ਉਜਾਗਰ ਕਰਕੇ ਸੱਚ ਨਾਲ ਪਰਿਚਿਤ ਕਰਵਾਉਂਦੇ ਹਨ :

*ਕ੍ਰਿਸਨ ਕਰੀਮ ਰਾਮ ਹਰਿ ਰਾਘਵ*
*ਜਬ ਲਗ ਏਕ ਨਾ ਪੇਸਾ*
*ਵੇਦ ਕਤੇਬ ਕੁਰਾਨ ਪੁਰਾਤਨ*
*ਸਹਿਜ ਏ ਕਰਿ ਦੇਸ਼ਾ।*

ਕੱਟੜਪੰਥੀ ਦਾ ਆਧਾਰ ਹਉਮੈਂ ਨੂੰ ਮੰਨਦੇ ਹੋਏ ਗੁਰੂ ਰਵਿਦਾਸ ਜੀ ਕਹਿੰਦੇ ਹਨ-

*ਹਰਿ ਪਦ ਵਿਮੁਖ ਕੁਟਿਲ ਮਾਇਆ ਰਤ*
*ਰਾਮ ਚਰਣ ਚਿਤਹੂ ਨਾ ਸਾਨੈ॥*
*ਜਿਨ ਮਨ ਮਾਨ ਹਉਮੈ ਬਸਹਿ*
*ਤਿਹ ਜਨ ਸੰਤ ਕਹੋਂ ਕਿਸ ਮਾਨੈ?*
*ਕਪਟ ਭਰਿਆ ਪਰ ਨਿੰਦਾ ਬੂਰੇ*
*ਸੰਤ ਜਮ ਤੇ ਕਿਲਵਿਸ਼ ਕਾਰੇ॥*

ਇਸ ਮਾਨਸਿਕ ਅਸਵੈਂਸਥਤਾ ਦਾ ਕਾਰਣ ਹੱਦ ਦੀ ਪ੍ਰਧਾਨਤਾ ਨੂੰ ਸਵੀਕਾਰ ਕਰਨਾ ਹੀ ਹੈ। ਸਹਿਜ ਜੀਵਨ ਜਿਊਂਦਿਆਂ ਸਿਮਰਨ ਦੇ ਮਹੱਤਵ ਨੂੰ ਜਤਾਉਂਦਿਆਂ ਗੁਰੂ ਰਵਿਦਾਸ ਜੀ ਨੇ ਲੋਕ ਚੇਤਨਾ ਲਈ ਇਕ ਅਜਿਹਾ ਨਾਅਰਾ ਲਗਾਇਆ ਕਿ ਸਮੇਂ ਵਿਸ਼ੇਸ਼ ਵਿਚ ਜੜ ਬੁੱਧੀ ਮਨਾਂ ਵਿਚ ਰਸ ਦਾ ਸੰਚਾਰ ਹੋਇਆ -

*ਭਰਮ ਕਰਮ ਜੀਉ ਬੰਧਿਓ*
*ਛੂਟੇ ਤੁਮ ਬਿਨ ਕੈਸੇ ਹੋ ਹਰਿ॥*

ਸਮਾਜ ਕਲਿਆਣ ਦਾ ਅਜਿਹਾ ਮਹਿਜਸੂਰ ਜਿਸ ਵਿਚ ਲੋਕਾਂ ਦੇ ਮਨ ਵਿਚ ਸਹਿਜ ਜਾਗਰਣ ਹੋਇਆ।

ਯੁੱਗ ਦੀਆਂ ਪਰਿਸਥਿਤੀਆਂ ਦੇ ਅਨੁਸਾਰ ਰਵਿਦਾਸ ਜੀ ਨੇ ਸਮਾਜ ਵਿਚ ਏਕਤਾ ਦੀ ਪ੍ਰਤਿਸ਼ਠਾ ਦੇ ਮਾਰਗ ਲਈ ਨਿਰੰਤਰ ਕੋਸ਼ਿਸ਼ ਕੀਤੀ। ਉਨ੍ਹਾਂ ਦੀ ਬਾਣੀ ਦਾ ਅਧਿਐਨ ਇਹ ਸਿੱਧ ਕਰਦਾ ਹੈ ਕਿ ਉਹ ਸੱਚੇ ਅਰਥਾਂ ਵਿਚ ਮਾਨਵਤਾ ਦੇ ਸੰਦੇਸ਼ ਵਾਹਕ ਸੀ। ਮਨੁੱਖੀ ਪ੍ਰੇਮ ਭਾਵਨਾ ਦੀ ਚਰਮ ਸੀਮਾ ਦੇ ਰੂਪ ਵਿਚ ਭਗਤੀ ਦਾ ਨਿਰੂਪਣ ਕਰਕੇ ਜਨਸਮਾਜ ਦੇ ਸਾਹਵੇਂ ਜੀਵਨ ਮੁਕਤੀ ਦਾ ਮਾਰਗ ਨਿਰਦੇਸ਼ ਦਿਤਾ। ਇਕ ਬ੍ਰਹਮ ਦੇ ਰੂਪ ਵਿਚ ਪਰਮਾਤਮਾ ਦੀ ਅਰਾਧਨਾ ਤੇ ਬਲ ਦਿੰਦਿਆਂ ਆਪ ਫੁਰਮਾਉਂਦੇ ਹਨ-

*ਅਵਿਗਤ ਨਾਥ ਨਿਰੰਜਨ ਦੇਵਾ,*
*ਮੈਂ ਕਾ ਜਾਨੂੰ ਤੁਮਾਰੀ ਸੇਵਾ*
*ਬਾਪੂੰ ਨਾ ਬੰਧਨ ਛਾਉਂ ਨਾ ਛਾਇਆ*
*ਤੁਮਹੀ ਸੇਉਂ ਨਿਰੰਜਨ ਗਇਆ।*
*ਚਰਨ ਪਾਤਾਲ ਸੀਸ ਅਸਮਾਨਾ*
*ਸੋ ਠਾਕੁਰ ਕੈਸੇ ਸੰਪਟਿ ਸਮਾਨਾ।*
*ਸਿਵ ਸਨਕਾਦਿ ਅੰਤ ਨਾ ਪਾਇਆ*
*ਖੋਜਤ ਬ੍ਰਹਮ ਜਗਤ ਗੰਵਾਇਆ*
*ਤੋਰੋ ਨਾ ਪਾਤੀ ਪੂਜੋ ਨਾ ਦੇਵਾ*
*ਸਹਜ ਸਮਾਧੀ ਕਰੋ ਹਰਿ ਸੇਵਾ।*

ਮੁਸਲਮਾਨ ਅਤੇ ਹਿੰਦੂ ਸੰਸਕ੍ਰਿਤੀ ਵਿਚ ਸਮਤਾ ਦੇ ਰਸ ਨੂੰ ਸਿੰਜਨ ਦਾ ਕਾਰਜ ਸੰਤ ਕਵੀਆਂ ਨੇ ਖ਼ਾਸ ਤੌਰ ਤੇ ਸੰਪੂਰਨ ਕੀਤਾ। ਗੁਰੂ ਰਵਿਦਾਸ ਇਸ ਸਬੰਧ ਵਿਚ ਲਿਖਦੇ ਹਨ-

*ਦੋਜਖ, ਭਿਸਤ ਦੌ ਸਮਕਰਿ ਜਾਨੌ*
*ਚਹੁੰ ਦਿਸਿ ਦਰਸਨ ਤੋਰਾ।*

ਸਾਰੀਆਂ ਵਿਰਮਤਾਵਾਂ ਦਾ ਤਿਆਗ ਕਰਕੇ ਮਾਨਵੀ ਚਿੰਤਨ ਦੁਆਰਾ ਹੀ ਉਸ ਚਿੰਤਾਮਣੀ ਦੀ ਪ੍ਰਾਪਤੀ ਸੰਭਵ ਹੈ :

*ਸੋਈ ਤਨ ਕੰਚਨ ਜਾਨੀਏ,*
*ਜਿਹ ਤਨ ਨਾਮ ਪ੍ਰਗਾਸ*
*ਰਵਿਦਾਸ ਰਾਮ ਚਯੰਤਾਮਣੀ,*
*ਚਹੁੰ ਦਿਸਿ ਓਜ ਉਜਾਸ ।*

ਦੁਖਾਂ ਦੀ ਮੁਕਤੀ ਦਾ ਕਾਰਣ ਸੁਖ-ਦੁਖਾਤਮਕ ਸਥਿਤੀਆਂ ਦੇ ਪ੍ਰਤੀ ਸਮਤਾ ਦਾ ਭਾਵ ਧਾਰਣ ਕਰਨਾ ਹੈ। ਇਹ ਭਾਵਨਾ ਸਹਿਜ ਸੰਜਮ ਨਾਲ ਹੀ ਸੰਭਵ ਹੋ ਸਕਦੀ ਹੈ-

*ਜੋ ਬਸ ਰਾਖੈ ਇੰਦਰੀਓ,*
*ਸੁਖ ਦੁਖ ਸਮਝਿ ਸਮਾਨੁ*
*ਸੋਊ ਅਮਰਿਤ ਪਦ ਪਾਇਗੋ,*
*ਕਹੈ ਰਵਿਦਾਸ ਧਧਾਨ ।*

ਸਮਤਾ ਦੀ ਪ੍ਰਾਪਤੀ ਹੀ ਗਿਆਨ ਦਾ ਪ੍ਰਕਾਸ਼ ਹੈ ਜਿਥੇ ਰਾਮ ਰਹੀਮ ਇਕ ਹੋ ਜਾਂਦੇ ਹਨ ਅਤੇ ਸਿਰਫ਼ ਅਨੰਦ ਬਾਕੀ ਰਹਿ ਜਾਂਦਾ ਹੈ। ਬਾਕੀ ਸਾਰੇ ਨਾਮ ਅਤੇ ਗੁਣਾਂ ਦਾ ਤਿਆਗ ਤਾਂ ਆਪਣੇ ਆਪ ਹੀ ਹੋ ਜਾਂਦਾ ਹੈ ਇਹ ਹੀ ਸਮਤਾ ਦੀ ਚਰਮ ਸੀਮਾ ਹੈ-

*ਪਹਿਲੇ ਗਿਆਨ ਕਾ ਕੀਆ ਚਾਂਦਿਨਾ*
*ਪੀਛੇ ਦੀਆ ਬੁਝਾਇ ।*
*ਸੁੰਨਿ ਸਹਿਜ ਮੈ ਦੋਊ ਤਿਆਗੀ*
*ਰਾਮ ਕਹੌਂ ਨਾ ਖੁਦਾਇ । ।*

ਰਵਿਦਾਸ ਜੀ ਦੇ ਸਮੇਂ ਯੁੱਗ ਵਿਚ ਸਮਾਜਕ ਢਾਂਚਾ ਪਤਨ ਵੱਲ ਜਾ ਰਿਹਾ ਸੀ। ਅਜਿਹੇ ਸਮੇਂ ਵਰਣ ਅਵਸਥਾ ਦਾ ਪ੍ਰਚਲਨ ਬਲਦੀ ਹੋਈ ਅੱਗ ਨੂੰ ਹਵਾ ਦੇਣ ਦਾ ਕਾਰਜ ਕਰ ਰਿਹਾ ਸੀ। ਇਸ ਅਵਸਥਾ ਨਾਲ ਲੋਕਾਂ ਦੇ ਮੌਲਿਕ ਅਧਿਕਾਰਾਂ ਦਾ ਕਤਲ ਹੋ ਰਿਹਾ ਸੀ, ਨੀਚ ਅਤੇ ਉੱਚੀ ਜਾਤ ਦੇ ਆਪਸੀ ਦਵੇਸ਼ ਦੀ ਭਾਵਨਾ ਦਾ ਪ੍ਰਸਾਰ ਮਾਨਸਿਕ ਕੁੰਠਾ ਨੂੰ ਜਨਮ ਦੇ ਰਿਹਾ ਸੀ। ਅਜਿਹੇ ਸਮੇਂ ਇਸ ਅਵਸਥਾ ਦਾ ਵਿਰੋਧ ਕਰਕੇ ਆਮ ਜਨਤਾ ਦੇ ਸਮਾਜਕ ਪੱਧਰ ਵਿਚ ਕ੍ਰਾਂਤੀ ਲਿਆਉਣ ਦਾ ਸਾਹਸ ਕੀਤਾ

*ਬ੍ਰਹਮਣ ਵੈਸ ਸੂਦ ਅਰੁ ਖਤਰੀ*
*ਡੋਮ ਚੰਡਾਰ ਮਲੇਛ ਮਨ ਸੋਇ । ।*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ।*

ਰਵਿਦਾਸ ਜੀ ਨੇ ਸਮਾਜ ਵਿਚ ਫੈਲੀ ਜਾਤ, ਕੁਲ ਅਤੇ ਵਿਹਾਰ ਦੀ ਸ੍ਰੇਸ਼ਠਤਾ ਨੂੰ ਹੀਣ ਮੰਨਿਆ। ਵੱਖਰੇ ਧਰਮ ਤੇ ਵਰਗਾਂ ਦੇ ਲੋਕਾਂ ਨੂੰ ਇਕ ਹੀ ਮੰਨਿਆ, ਇਸ ਸੰਬੰਧ ਵਿਚ ਆਪ ਲਿਖਦੇ ਹਨ-

*ਜਾਕੀ ਛੋਤਿ ਜਗਤ ਕਉ ਲਾਗੈ*
*ਤਾ ਪਰ ਤੂ ਹੀ ਢਰੈ*
*ਨੀਚਹ ਊਚ ਕਰੈ ਮੇਰਾ ਗੋਬਿੰਦ*
*ਕਾਹੂ ਤੇ ਨਾ ਡਰੈ॥*

ਰਵਿਦਾਸ ਜੀ ਦੀ ਵਿਸ਼ੇਸ਼ਤਾ ਸੀ ਕਿ ਉਨ੍ਹਾਂ ਨੇ ਕਥਿਤ ਚਮਾਰ ਜਾਤੀ ਵਿਚ ਜਨਮ ਲਿਆ ਅਤੇ ਜੀਵਨ ਭਰ ਆਂਤਰਿਕ ਨੈਤਿਕ ਬਲ ਤੇ ਸਵੈ-ਅਭਿਮਾਨ ਨਾਲ ਉਸਨੂੰ ਘੋਸ਼ਿਤ ਵੀ ਕੀਤਾ ਅਤੇ ਜਾਤੀਗਤ ਹੀਨਤਾ ਦੀ ਗੰਢੀ ਨੂੰ ਜੜੋਂ ਉਖਾੜ ਸੁੱਟਿਆ, ਉਨ੍ਹਾਂ ਦੇ ਇਸ ਸਾਹਸ ਨੂੰ ਵੇਖ ਕੇ ਉਸ ਸਮੇਂ ਦੇ ਆਗੂ ਬ੍ਰਾਹਮਣ ਵੀ ਨਤਮਸਤਕ ਹੋ ਗਏ-

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵਤਾ*
*ਨਿਤਹਿ ਬਾਨਾਰਸੀ ਆਸ ਪਾਸਾ । ।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮਿ ਸਰਣਾਇ ਰਵਿਦਾਸ ਦਾਸਾ । ।*

ਇਸ ਤਰ੍ਹਾਂ ਸਮਾਜ ਵਿਚ ਨਿਮਨ ਗਿਣੀ ਜਾ ਰਹੀ ਜਾਤੀ ਵਿਚ ਨਵਾਂ ਵਿਸ਼ਵਾਸ ਜਾਗਰਿਤ ਕਰਕੇ ਨਵੀਂ ਸ਼ਕਤੀ ਦਾ ਸੰਚਾਰ ਕੀਤਾ। ਅਸਲ ਵਿਚ ਆਪ ਸਮਾਜ ਵਿਚੋਂ ਜਾਤ-ਪਾਤ ਦੇ ਆਡੰਬਰ ਨੂੰ ਮੂਲੋਂ ਖਤਮ ਕਰਨ ਦੀ ਕੋਸ਼ਿਸ਼ ਨਿਰੰਤਰ ਕਰਦੇ ਰਹੇ।

ਰਵਿਦਾਸ ਜੀ ਕਥਿਤ ਟੁੱਟਦੇ ਹੋਏ ਸਮਾਜ ਨੂੰ ਦਿਸ਼ਾ ਪ੍ਰਦਾਨ ਕਰਨ ਵਾਲੇ ਸੰਤ ਕਵੀ ਸੀ। ਉਨ੍ਹਾਂ ਨੇ ਕਰਮ ਦੇ ਮਹੱਤਵ ਨੂੰ ਉਜਾਗਰ

ਕੀਤਾ ਪਰ ਕਰਮ ਦੇ ਪ੍ਰਤੀ ਲਗਾਵ ਨੂੰ ਨਹੀਂ। ਕਰਮ ਜਾਂ ਕਾਰਜ ਕਰਨ ਨੂੰ ਆਪਣੇ ਸੰਚਿਤ ਕਰਮਾਂ ਦਾ ਭੋਗ ਮੰਨਿਆ ਅਤੇ ਜੀਵਨ ਵਿਚ ਸੱਚੇ ਕਰਮ ਮਾਰਗ ਉੱਪਰ ਚੱਲਣ ਦੀ ਪ੍ਰੇਰਣਾ ਦਿਤੀ ਕਿਉਂਕਿ ਸੱਚਾ ਕਰਮ ਹੀ ਅਸਲ ਵਿਚ ਸੰਚਿਤ ਕਰਮਾਂ ਦੇ ਭੋਗ ਦੀ ਅਸਲ ਕਾਟ ਹੈ ਇਸ ਲਈ ਨੇਕ ਕਮਾਈ ਕਰਨ ਉੱਤੇ ਬਲ ਦਿੰਦਿਆਂ ਫਰਮਾਉਂਦੇ ਹਨ-

*ਰਵਿਦਾਸ ਸਮ ਕਰਿ ਖਾਇਹਿ*
*ਜੌ ਲੌਂ ਪਾਰ ਬਸਾਇ*
*ਨੇਕ ਕਮਾਈ ਜਉ ਕਰਈ*
*ਕਬਹੂੰ ਨਾ ਨਿਹਫਲ ਜਾਇ।*

ਕਰਮ ਤੋਂ ਬਿਨਾਂ ਮਨੁੱਖ ਗੁਲਾਮ ਹੀ ਬਣਿਆ ਰਹਿੰਦਾ ਹੈ ਇਸ ਲਈ ਕਰਮ ਕਰਨ ਦੀ ਜ਼ਰੂਰਤ ਅਤੇ ਗੁਲਾਮੀ ਤੋਂ ਮੁਕਤੀ ਦਾ ਸੰਦੇਸ਼ ਦਿੰਦੇ ਹੋਏ ਆਪ ਲਿਖਦੇ ਹਨ-

*ਪਰਾਧੀਨਤਾ ਪਾਪ ਹੈ,*
*ਜਾਨ ਲੇਹੁ ਹੇ ਮੀਤ।*
*ਰਵਿਦਾਸ ਪਰਾਧੀਨ ਸੌ,*
*ਕੌਨ ਕਰੇ ਹੈ ਪ੍ਰੀਤ।।*

ਕਰਮਸ਼ੀਲਤਾ ਦਾ ਸੰਦੇਸ਼ ਵੀ ਰਵਿਦਾਸ ਜੀ ਦੀ ਬਾਣੀ ਵਿਚ ਸਮਾਜਿਕ ਏਕਤਾ ਦਾ ਸਹਾਇਕ ਬਣ ਕੇ ਮੁਖਰ ਹੋਇਆ ਹੈ। ਰਵਿਦਾਸ ਜੀ ਦੀ ਬਾਣੀ ਇਕ ਸਮਾਜਕ ਆਦਰਸ਼ ਦੀ ਕਲਪਨਾ ਹੈ। ਸਮਾਜ ਵਿਚ ਸਦਭਾਵਨਾ ਦੇ ਪ੍ਰਸਾਰ ਲਈ ਕੁਰੀਤੀਆਂ ਦੇ ਦਮਨ ਦੀ ਇੱਛਾ ਦਾ ਮਾਰਗ ਬੇਸ਼ੱਕ ਸਰਾਹੁਣ ਯੋਗ ਹੈ। ਸਮਾਜ ਨੂੰ ਦਿਸ਼ਾ ਦੇਣ ਲਈ ਸਾਤਵਿਕ ਜੀਵਨ ਜਿਉਣ ਦਾ ਰਾਹ ਸੁਝਾਇਆ। ਸਮਾਜ ਨੂੰ ਕਾਮ ਵਾਸਨਾ ਤੋਂ ਮੁਕਤ ਹੋ ਕੇ ਵਿਸ਼ੇ ਭੋਗਾਂ ਦੇ ਨਕਾਰਨ ਨੂੰ ਪ੍ਰੇਰਿਤ ਕੀਤਾ। ਅਸਲ ਵਿਚ ਤਾਂ ਵਿਸ਼ੇ ਭੋਗਾਂ ਵਿਚ ਲੀਨ ਪ੍ਰਾਣੀ ਹੀ ਕੁਮਾਰਗ ਵੱਲ ਧੱਕਿਆ ਜਾਂਦਾ ਹੈ ਪਰ ਇਸਤਰੀ ਗਮਨ ਦੀ ਪ੍ਰਵਿਰਤੀ ਵੀ ਇਸੇ ਵਿਨਾਸ਼ਕ ਭਾਵ ਦਾ ਹੀ ਨਤੀਜਾ ਹੁੰਦੀ ਹੈ ਅਤੇ ਪਾਪ ਕਰਮ ਵੱਲ ਵੱਧ ਰਿਹਾ ਮਨੁੱਖ ਉਸਨੂੰ ਛਿਪਾਉਣ ਖਾਤਰ ਕ੍ਰੋਧ ਅਤੇ ਕੂੜ ਵੱਲ ਵੱਧ ਜਾਂਦਾ ਹੈ ਅਤੇ ਅਣਜਾਣੇ ਹੀ ਅੰਨ੍ਹੇ ਖੂਹ ਵਿਚ ਡਿੱਗ ਪੈਂਦਾ ਹੈ ਇਸ ਲਈ ਸਮਾਜ ਦੇ ਸਾਹਮਣੇ ਰਵਿਦਾਸ ਜੀ ਨੇ ਆਚਰਣ ਦੀ ਸ਼ੁੱਧੀ ਦਾ ਮਾਰਗ ਨਿਰਦੇਸ਼ ਕੀਤਾ-

*ਇਨ ਪੰਚਨੁ ਮੇਰੋ ਮਨੁ ਜੁ ਬਿਗਾਰਿਓ।।*
*ਪਲੁ ਪਲੁ ਹਰਿ ਜੀ ਤੇ ਅੰਤਰਿ ਪਾਰਿਓ।।*
*ਜਤ ਦੇਖਉ ਤਤ ਦੁਖ ਕੀ ਰਾਸੀ।।*
*ਅਜੌਂ ਨ ਪਤਿਆਇ ਨਿਗਮ ਭਏ ਸਾਖੀ।।*
*ਗੋਤਮ ਨਾਰਿ ਉਮਾਪਤਿ ਸੁਆਮੀ।।*
*ਸੀਸੁ ਧਰਨੁ ਸਹਸ ਭਗ ਗਾਮੀ।।*
*ਇਨ ਦੂਤਨ ਖਲੁ ਬਧੁ ਕਰਿ ਮਾਰਿਓ।।*
*ਬਡੋ ਨਿਲਾਜੁ ਅਜਹੂ ਨਾਹੀ ਹਾਰਿਓ।।*
*ਕਹਿ ਰਵਿਦਾਸ ਕਹਾ ਕੈਸੇ ਕੀਜੈ।।*
*ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ।।*

ਸਦਾਚਾਰ ਦਾ ਜੀਵਨ ਹੀ ਅਸਲ ਵਿਚ ਸਮਾਜ ਨੂੰ ਵਿਵਸਥਿਤ ਰੂਪ ਪ੍ਰਦਾਨ ਕਰ ਸਕਦਾ ਹੈ। ਨੇਕ ਆਚਰਣ ਅਤੇ ਪ੍ਰਭੂ ਦਾ ਸਿਮਰਨ ਹੀ ਇਸ ਦਿਸ਼ਾ ਵਲ ਅੱਗੇ ਵਧਣ ਦਾ ਇਕ ਮਾਤਰ ਸਾਧਨ ਹੈ-

*ਭੇਦ ਲਿਓ ਪੈ ਭੇਦ ਨਾ ਜਾਨਯੋ*
*ਅੰਮ੍ਰਿਤ ਲੇਇ ਵਿਸ਼ੈ ਸੋ ਮਾਨਯੋ*
*ਕਾਮ ਕ੍ਰੋਧ ਮੇਂ ਜਨਮ ਗਵਾਯੋ*
*ਸਾਧੁ ਸੰਗਤ ਮਿਲਿ ਰਾਮ ਨਾ ਪਾਯੋ।*

ਸਮਾਜਕ ਜਾਗਰਤੀ ਲਈ ਸਦਵਿਹਾਰ, ਕਥਨੀ ਅਤੇ ਕਰਨੀ ਦੀ ਏਕਤਾ, ਨਿੰਦਾ ਤੇ ਹੰਕਾਰ ਤਿਆਗ ਕਰਨ ਦਾ ਉਪਦੇਸ਼ ਰਵਿਦਾਸ ਜੀ ਦੀ ਬਾਣੀ ਦਾ ਆਧਾਰ ਹੈ -

*ਪੁਤਰ ਕਲਤ੍ਰ ਕਾ ਕਰਹਿ ਅਹੰਕਾਰ।।*
*ਠਾਕੁਰ ਲੇਖਾ ਮਾਗਨਹਾਰ।।*
*ਫੇਰੇ ਕਾ ਦੁਖੁ ਸਹੈ ਜੀਓ।।*
*ਪਾਛੈ ਕਿਸਹਿ ਪੁਕਾਰਹਿ ਪੀਓ ਪੀਓ।।*

ਪਰਨਿੰਦਾ ਦੇ ਤਿਆਗ ਬਾਰੇ ਆਪਨੇ ਲਿਖਿਆ ਹੈ-

*ਜੇ ਓਹੁ ਅਠਿਸਠਿ ਤੀਰਥ ਨਹਾਵੈ ।।*
*ਜੇ ਓਹੁ ਦੁਆਦਸ ਸਿਲਾ ਪੂਜਾਵੈ ।।*
*ਜੇ ਓਹੁ ਕੂਪ ਤਟਾ ਦੇਵਾਵੈ ।।*
*ਕਰੈ ਨਿੰਦ ਸਭ ਬਿਰਥਾ ਜਾਵੈ ।।*
*ਸਾਧ ਕਾ ਨਿੰਦਕ ਕੈਸੇ ਤਰੈ ।।*
*ਸਰਪਰ ਜਾਨਹੁ ਨਰਕ ਹੀ ਪਰੈ ।।*

ਸਾਧੂ ਉਹ ਹੁੰਦਾ ਹੈ ਜੋ ਜੀਵਨ ਨੂੰ ਸੋਧ ਕੇ ਸਾਧ ਲੈਂਦਾ ਹੈ। ਸਾਧਕ ਹੀ ਜੀਵਨ ਦੇ ਅਸਲ ਰਹੱਸ ਦਾ ਗਿਆਤਾ ਹੁੰਦਾ ਹੈ ਇਸ ਲਈ ਸਾਧੂ ਦੀ ਨਿੰਦਾ ਕਰਨਾ ਪਰਮਾਤਮਾ ਦਾ ਅਪਮਾਨ ਕਰਨ ਸਮਾਨ ਹੁੰਦਾ ਹੈ। ਸਮਾਜਕ ਏਕਤਾ ਤਾਂ ਕਾਰਜ ਕਾਰਣ ਸਬੰਧ ਤੇ ਆਧਾਰਿਤ ਹੁੰਦੀ ਹੈ ਇਸ ਲਈ ਸਦਾਚਾਰੀ ਉਹੀ ਹੈ ਜੋ ਸ੍ਰਿਸ਼ਟੀ ਦੇ ਰਹੱਸ ਨੂੰ ਸਮਝ ਕੇ ਪਰਮਾਤਮਾ ਦਾ ਅਨੁਸਾਰੀ ਹੋ ਜਾਂਦਾ ਹੈ-

*ਫਲ ਕਾਰਨ ਫੂਲੀ ਬਨਰਾਇ ।।*
*ਫਲ ਲਾਗਾ ਤਬ ਫੂਲ ਬਿਲਾਇ ।।*
*ਗਿਆਨੈ ਕਾਰਨ ਕਰਮ ਅਭਿਆਸੁ ।।*
*ਗਿਆਨੁ ਭਇਆ ਤਬ ਕਰਮਹਿ ਨਾਸੁ ।।*

ਇਸ ਲਈ ਸਾਧਨਾ ਦੀ ਇਸ ਸਥਿਤੀ ਵਿਚ ਪਹੁੰਚਣ ਵਾਲਾ ਮਨੁੱਖ ਹੀ ਆਤਮ ਸਾਧਨਾ ਦੁਆਰਾ ਮਨ ਦੇ ਸ਼ੁੱਧੀਕਰਣ ਦੀ ਸਥਿਤੀ ਵਿਚ ਪਹੁੰਚਦਾ ਹੈ ਅਤੇ ਨਿਰੰਤਰ ਆਨੰਦ ਦੀ ਸਥਿਤੀ ਨੂੰ ਪ੍ਰਾਪਤ ਕਰਦਾ ਹੈ।

ਇਸ ਤਰ੍ਹਾਂ ਸਮਾਜਕ ਸੰਦਰਭ ਵਿਚ ਚੇਤੰਨ ਗੁਰੂ ਰਵਿਦਾਸ ਜੀ ਨੇ ਬੇਗਮਪੁਰਾ ਦੀ ਕਲਪਨਾ ਦੁਆਰਾ ਸਮਾਜ ਦੇ ਸਾਹਮਣੇ ਇਕ ਅਜਿਹੇ ਰਾਜ ਦਾ ਸਾਰ ਰੱਖਿਆ ਜੋ ਸੁਆਰਥ ਦਾ ਤਿਆਗ ਕਰਕੇ ਸੁਹਿਰਦ ਭਾਵਨਾ ਦੇ ਸੰਚਾਰ ਤੱਕ ਵਿਕਸਿਤ ਹੈ। ਇਹ ਵਿਕਾਸ ਸਾਰੇ ਬੰਧਨਾਂ ਨੂੰ ਕੱਟ ਕੇ ਜੀਵ ਨੂੰ ਮੁਕਤੀ ਦਾ ਆਨੰਦ ਪ੍ਰਦਾਨ ਕਰਨ ਵਾਲਾ ਹੈ। ਉਹ ਸਥਾਨ ਜਿਥੇ ਕੋਈ ਗਮ ਨਹੀਂ ਅਤੇ ਗਮ ਦਾ ਨਾ ਹੋਣਾਂ ਹੀ ਸੁੱਖ ਦਾ ਕਾਰਣ ਬਣਦਾ ਹੈ। ਅਜਿਹੇ ਸਮਾਜ ਦੀ ਕਲਪਨਾ ਰਵਿਦਾਸ ਜੀ ਦਾ ਇਕ ਅਜਿਹਾ ਵਿਆਪਕ ਦ੍ਰਿਸ਼ਟੀਕੋਣ ਹੈ ਜੋ ਹਰ ਯੁੱਗ ਅਤੇ ਹਰ ਸਮਾਜ ਦਾ ਸੁਆਸਥ ਨਿਰਮਾਣ ਕਰਨ ਲਈ ਪ੍ਰਸੰਗਕ ਹੈ-

*ਬੇਗਮਪੁਰਾ ਸਹਰ ਕੋ ਨਾਉ ।।*
*ਦੂਖੁ ਅੰਦੋਹੁ ਨਹੀਂ ਤਿਹਿ ਠਾਉ ।।*
*ਨ ਤਸਵੀਸ ਖਿਰਾਜੁ ਨ ਮਾਲੁ ।।*
*ਖਉਫੁ ਨਾ ਖਤਾ ਨਾ ਤਰਸੁ ਜਵਾਲੁ ।।*
*ਅਬ ਮੋਹਿ ਖੂਬ ਵਤਨ ਗਹਿ ਪਾਈ ।।*
*ਊਹਾਂ ਖੈਰਿ ਸਦਾ ਮੇਰੇ ਭਾਈ ।।*

ਇਹ ਸੰਕਲਪ ਅਸਲ ਵਿਚ ਇਕ ਨਵੀਨ ਕ੍ਰਾਂਤੀ ਦਾ ਸੂਚਕ ਹੈ, ਇਸ ਸਬੰਧ ਵਿਚ ਡਾ. ਦਰਸਨ ਸਿੰਘ ਵੀ ਲਿਖਦੇ ਹਨ- 'ਅਪੂਰਨਤਾ ਤੋਂ ਪੂਰਨ ਹਾਜ ਦੀ ਯਾਤਰਾ ਨੂੰ ਇਕ ਕ੍ਰਾਂਤੀ ਕਿਹਾ ਜਾ ਸਕਦਾ ਹੈ।

ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਤਤਕਾਲੀਨ ਸਮਾਜ ਦੀ ਨੀਵੀਂ ਜਾਤੀ ਵਿਚ ਜੰਮੇ ਸੰਤ ਰਵਿਦਾਸ ਨੇ ਆਪਣੇ ਕੁਲ, ਜਾਤੀ ਤੇ ਜਨਮ ਪ੍ਰਤੀ ਸਵੈ-ਮਾਣ ਪ੍ਰਕਟ ਕਰਕੇ ਉਸਨੂੰ ਸਨਮਾਨ ਦਿੱਤਾ ਹੈ। ਆਚਰਣ ਅਤੇ ਕਰਮ ਦੇ ਮਹੱਤਵ ਨੂੰ ਸਿਰਫ਼ ਐਲਾਨਿਆ ਹੀ ਨਹੀਂ ਬਲਕਿ ਉਸ ਅਨੁਸਾਰ ਚੱਲ ਕੇ ਮੱਧਕਾਲੀਨ ਸਮਾਜਕ ਚੇਤਨਾ ਨੂੰ ਇਕ ਆਧਾਰ ਪ੍ਰਦਾਨ ਕੀਤਾ। ਇਸ ਚੇਤਨਾ ਦਾ ਹਰ ਯੁੱਗ ਵਿਚ ਉਨ੍ਹਾਂ ਹੀ ਮਹੱਤਵ ਹੈ। ਵਿਅਕਤੀਗਤ ਆਚਰਣ ਦੀ ਪਵਿੱਤਰਤਾ, ਸਮਾਜਿਕ ਲੋਕ ਕਲਿਆਣ ਦੀ ਭਾਵਨਾ, ਧਾਰਮਿਕ ਪ੍ਰੇਮ ਪਰਾਇਣ ਭਗਤੀ ਅਤੇ ਅਧਿਆਤਮਿਕ ਇਕਾਂਤਕ ਸਾਧਨਾ ਨਾਲ ਭਰਪੂਰ ਰਵਿਦਾਸ ਜੀ ਦਾ ਜੀਵਨ ਹਰ ਇਕ ਸਮਾਜ ਲਈ ਇਕ ਆਦਰਸ਼ ਹੈ।

-0-

# ਗੁਰੂ ਰਵਿਦਾਸ : ਜੀਵਨੀਮੂਲਕ ਬਿਰਤਾਤਾਂ ਦਾ ਅਦਬੀ ਪਸੇਮੰਜ਼ਰ

- ਡਾ. ਚੰਦਨਪ੍ਰੀਤ ਸਿੰਘ
- ਡਾ. ਪ੍ਰੈਟੀ ਸੋਢੀ

ਗੁਰੂ ਰਵਿਦਾਸ ਦੁਆਰਾ ਰਚਿਤ ਕਿਰਤਾਂ ਅਤੇ ਉਨ੍ਹਾਂ ਬਾਰੇ ਪ੍ਰਾਪਤ ਜੀਵਨ ਵੇਰਵੇ ਆਪਸ ਵਿਚ ਡੂੰਘੇ ਤੌਰ ਉਤੇ ਅੰਤਰ-ਸਬੰਧਤ ਹਨ। ਇਹ ਅੰਤਰ-ਸਬੰਧਤਾ ਇਕ ਤੋਂ ਵਧੇਰੇ ਸੱਧਰਾਂ ਉਪਰ ਸਾਹਮਣੇ ਆਉਂਦੀ ਹੈ। ਇਹ ਪੱਧਰ ਥੀਮਕ ਦ੍ਰਿਸ਼ਟੀ ਤੋਂ ਅਤੇ ਇਤਿਹਾਸ ਸਮੱਗਰੀ, ਦੋਵਾਂ ਬਿੰਦੂਆਂ ਤੋਂ ਅਹਿਮ ਮੰਨੇ ਜਾ ਸਕਦੇ ਹਨ। ਰਵਿਦਾਸ ਬਾਰੇ ਮਿਲਦੇ ਵਿਭਿੰਨ ਜੀਵਨ ਬਿਰਤਾਂਤਾਂ ਤੋਂ ਉਨ੍ਹਾਂ ਦੇ ਆਪਣੇ ਸਮਕਾਲੀ ਭਗਤਾਂ ਨਾਲ ਸੰਵਾਦ ਦੀ ਸੂਚਨਾ ਵੀ ਮਿਲਦੀ ਹੈ। ਇਸ ਸੰਵਾਦ ਤੋਂ ਸਮੁੱਚੀ ਭਗਤ ਬਾਣੀ ਦੇ ਵਿਸ਼ਾਲ ਮਹਾਂਦ੍ਰਿਸ਼ ਦੇ ਉਸਾਰਨ ਦੀ ਪ੍ਰਕਿਰਿਆ ਦਾ ਪਤਾ ਲੱਗਦਾ ਹੈ। ਇਸ ਪ੍ਰਸੰਗ ਵਿਚ ਰਵਿਦਾਸ ਬਾਣੀ ਦੀ ਅਹਿਮ ਭੂਮਿਕਾ ਇਕ ਖਾਸ ਵਿਚਾਰਧਾਰਕ ਪੈਂਤੜਾ ਅਪਨਾਉਣ ਵਿਚ ਨਿਹਿਤ ਹੈ। ਇਸ ਪੈਂਤੜੇ ਦੇ ਮਾਧਿਅਮ ਰਾਹੀਂ ਪਾਠ ਤਿੰਨ ਪੱਧਰਾਂ ਉਪਰ ਸਮਕਾਲੀ ਇਕਹਿਰੇ ਤਾਨਾਸ਼ਾਹੀ ਪੈਟਰਨਾਂ ਦਾ ਪ੍ਰਤੀ ਉਤਰ ਦਿੰਦਾ ਹੈ। ਪਹਿਲੇ ਪੱਧਰ ਉਪਰ ਇਹ ਬ੍ਰਹਮ ਦੀ ਸਰਵਵਿਆਪਕਤਾ ਦੇ ਪ੍ਰਸੰਗ ਵਿਚ ਸਮਕਾਲੀ ਧਾਰਮਿਕ ਦੰਭ ਅਤੇ ਕਪਟ ਦਾ ਪਰਦਾਫਾਸ਼ ਕਰਦਾ ਹੈ। ਦੂਸਰੇ ਪੱਧਰ ਉਪਰ ਇਹ ਭਾਰਤੀ ਸੰਸਕ੍ਰਿਤੀ ਦੀ ਸ਼ਨਾਖਤ ਨੂੰ ਪ੍ਰਸਤੁਤ ਕਰਦਾ ਹੈ। ਤੀਸਰੇ ਪੱਧਰ ਉਪਰ ਇਹ ਮਾਨਵਤਾ ਹਿਤੈਸ਼ੀ ਸੋਚ ਨੂੰ ਅਗਰਭੂਮਿਕ ਕਰਦੇ ਹੋਏ ਨਿੱਜ ਤੋਂ ਪਰ ਤਕ ਫੈਲ ਜਾਂਦਾ ਹੈ। ਇਹ ਤਿੰਨੇ ਪੱਧਰ ਕੁੱਲ ਮਿਲਾ ਕੇ ਇਕ ਅਜਿਹੇ ਵਰਤਾਰੇ ਵਜੋਂ ਸਾਹਮਣੇ ਆਉਂਦੇ ਹਨ ਜੋ ਕਿ ਕਈ ਪਰੰਪਰਕ ਮਿਥਾਂ ਦਾ ਕੇਵਲ ਭੰਜਨ ਹੀ ਨਹੀ ਕਰਦਾ ਬਲਕਿ ਉਨ੍ਹਾਂ ਨੂੰ ਪੁਨਰ-ਪਰਿਭਾਸ਼ਿਤ ਵੀ ਕਰਦਾ ਹੈ। ਇਥੇ ਇਹ ਜ਼ਿਕਰਯੋਗ ਹੈ ਕਿ ਪਰੰਪਰਾਗਤ ਸੰਦਰਭ ਵਿਚ ਮਿੱਥ ਦੇ ਅਰਥ ਕਲਪਿਤ ਕਹਾਣੀ, ਛਾਇਆ ਅਤੇ ਕਿਸੇ ਮਨਘੜਤ ਬਿਰਤਾਂਤਾਂ ਤੋਂ ਲਏ ਜਾਂਦੇ ਹਨ। ਇਸ ਤਰ੍ਹਾਂ ਮਿੱਥ ਨੂੰ ਵਿਗਿਆਨਿਕ ਦ੍ਰਿਸ਼ਟੀ ਤੋਂ ਨਿਆਂ ਰਹਿਤ ਅਤੇ ਇਤਿਹਾਸਿਕ ਪੱਖ ਤੋਂ ਤੱਥ ਰਹਿਤ ਵਸਤੂ ਦੇ ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਪਰੰਤੂ ਮਿੱਥ ਬਾਰੇ ਉਪਰੋਕਤ ਧਾਰਨਾਵਾਂ ਆਪਣੀ ਪ੍ਰਕਿਰਤੀ ਵਿਚ ਸਤਹੀ ਪੱਧਰ ਦੀਆਂ ਹੋਣ ਦੇ ਨਾਲ-ਨਾਲ ਸਰਲੀਕਰਨ ਦੀ ਬਿਰਤੀ ਦੀਆਂ ਵੀ ਸ਼ਿਕਾਰ ਹੈ।[1] ਇਸ ਦੇ ਵਿਪਰੀਤ ਮਿੱਥ ਦੀ ਗਿਆਨਮੂਲਕ ਵਿਆਖਿਆ ਦੇ ਸੰਦਰਭ ਵਿਚ ਇਸ ਨੂੰ ਇਕ ਪ੍ਰਤੀਕ ਪ੍ਰਬੰਧ ਵਜੋਂ ਸਵੀਕਾਰ ਕੀਤਾ ਜਾਂਦਾ ਹੈ। ਇਸ ਵਿਆਖਿਆ ਦੇ ਤਹਿਤ ਮਿੱਥ ਨਾ ਤਾਂ ਝੂਠਾ ਬਿਰਤਾਂਤ ਹੈ ਅਤੇ ਨਾ ਹੀ ਕੋਈ ਅਤਿਉਕਤੀ ਹੈ। ਦਰਅਸਲ ਇਹ ਕਿਸੇ ਵਿਸ਼ੇਸ਼ ਇਤਿਹਾਸਕ ਕਾਲ ਦੀ ਸਮੂਹਿਕ ਮਾਨਸਿਕਤਾ ਨੂੰ ਪ੍ਰਗਟਾਉਣ ਦਾ ਮਾਧਿਅਮ ਹੁੰਦੀ ਹੈ। ਮਿੱਥ ਦੀ ਸਿਰਜਣ ਪ੍ਰਕਿਰਿਆ ਦਾ ਇਤਿਹਾਸਕ ਪਰਿਪੇਖ ਵਿਚ ਅਧਿਐਨ ਕਰਨ ਨਾਲ ਕਈ ਦਿਲਚਸਪ ਨੁਕਤੇ ਉਘੜ ਕੇ ਸਾਹਮਣੇ ਆਉਂਦੇ ਹਨ। ਇਸ ਦੇ ਅੰਤਰਗਤ ਇਹ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਮਨੁੱਖ ਦਾ ਸਾਰਾ ਮਿੱਥ ਸਿਰਜਣ ਉਸ ਦੇ ਆਲੇ-ਦੁਆਲੇ ਪਸਰੇ ਯਥਾਰਥ ਨੂੰ ਸਮਝਣ ਅਤੇ ਸਮਝਾਉਣ ਦੇ ਆਦੇਸ਼ ਤੋਂ ਹੀ ਹੋਇਆ ਹੈ। ਕੁੱਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਮਿੱਥ ਦਾ ਤਾਤਵਿਕ ਗਿਆਨ ਜੀਵਨ ਦੀਆਂ ਭੌਤਿਕ ਸੀਮਾਵਾਂ ਨੂੰ ਤੋੜ ਕੇ ਮਾਨਵ ਚੇਤਨਾ ਨੂੰ ਪਰਮਤੱਤ ਜਾਂ ਪਰਮਾਰਥ ਨਾਲ ਜੋੜਨ ਵਿਚ ਸਹਾਈ ਹੁੰਦਾ ਹੈ।[2]

ਭਗਤ ਰਵਿਦਾਸ ਜੀ ਦੇ ਜੀਵਨ ਨਾਲ ਸਬੰਧਿਤ ਪ੍ਰਾਪਤ ਬਿਰਤਾਂਤਾਂ ਦੀ ਸਾਂਝੀ ਖ਼ਾਸੀਅਤ ਇਹ ਹੈ ਕਿ ਇਹ ਵਿਅਕਤੀਪਨ ਦੇ ਪ੍ਰਗਟਾਵੇ ਨਾਲੋਂ ਲੋਕ ਮਨ ਦਾ ਪ੍ਰਗਟਾਵਾ ਵਧੇਰੇ ਕਰਦੇ ਹਨ। ਇਨ੍ਹਾਂ ਜੀਵਨ ਬਿਰਤਾਂਤਾਂ ਦਾ ਪ੍ਰਾਥਮਿਕ ਵਿਧਾਗਤ ਲੱਛਣ ਵਸਤੂ ਅਤੇ ਵਿਧੀ ਦਾ ਇਕਹਿਰਾਪਨ ਹੈ। ਇਹ ਬਿਰਤਾਂਤ ਲੌਕਿਕ ਅਤੇ ਪਾਰਲੌਕਿਕ ਜੀਵਨ ਦੇ ਬੁਨਿਆਦੀ ਮੁੱਲਾਂ ਨਾਲ ਸਬੰਧਿਤ ਹੋਣ ਕਾਰਨ ਦਾਰਸ਼ਨਿਕ ਪ੍ਰਸੰਗ ਵਿਚ ਭਾਵੇਂ ਕਾਫ਼ੀ ਅਹਿਮ ਹਨ ਪਰੰਤੂ ਆਪਣੇ ਦੈਵੀ ਚਰਿੱਤਰ ਕਰਕੇ ਇਨ੍ਹਾਂ ਦਾ ਸਮੁੱਚਾ ਚੌਖਟਾ ਇਕਹਿਰੇ ਅਤੇ ਸਰਲ ਭਾਵ ਉਪਰ ਸੰਗਠਿਤ ਹੋਇਆ ਦ੍ਰਿਸ਼ਟੀਗੋਚਰ ਹੁੰਦਾ ਹੈ।

---

ਲੈਕਚਰਾਰ, ਗੁਰੂ ਨਾਨਕ ਦੇਵ ਯੂਨੀ. ਕਾਲਜ, ਜਲੰਧਰ

ਇਸ ਕਾਰਨ ਇਹ ਨਿਸ਼ਚਿਤ ਅਰਥਾਂ ਦਾ ਸੰਚਾਰ ਕਰਦੇ ਹਨ। ਇਸੇ ਲਈ ਇਨ੍ਹਾਂ ਵਿਚ ਵਿਵਿਧ ਅਰਥਾਂ ਦਾ ਸੰਚਾਰ ਕਰਨ ਦੀ ਕੋਈ ਗੁੰਜਾਇਸ਼ ਨਹੀਂ ਹੈ। ਸਿੱਟੇ ਵਜੋਂ ਇਹ ਬਿਰਤਾਂਤ ਰੀਤੀਬੱਧ (Conventionalized) ਅਤੇ ਭਾਵਾਤਮਕ (Abstract) ਵਿਧੀ ਦੇ ਅੰਤਰਗਤ ਵਿਚਰਦੇ ਹਨ।

ਗੁਰੂ ਰਵਿਦਾਸ ਜੀ ਦੇ ਜੀਵਨ ਨਾਲ ਸਬੰਧਤ ਪਾਰਸ ਪੱਥਰ ਦੀ ਕਥਾ ਮੋਹ-ਰਹਿਤ ਜੀਵਨ ਵਿਹਾਰ ਦਾ ਸੰਦੇਸ਼ ਦਿੰਦੀ ਹੈ।[3] ਇਹ ਇਸ ਦੇ ਸਮਾਨਾਂਤਰ ਕਿਰਤ ਕਰਨ ਨੂੰ ਪ੍ਰਾਥਮਿਕਤਾ ਦਿੰਦੀ ਹੈ। ਇਹ ਕਥਾ ਸਮ੍ਰਿਧ ਸੋਤਾਂ ਨੂੰ ਸਵੈ ਦੀ ਬਜਾਇ ਸਮੂਹ ਦੀ ਭਲਾਈ ਲਈ ਵਰਤਣ ਬਾਰੇ ਦੱਸਦੀ ਹੈ। ਗੁਰੂ ਰਵਿਦਾਸ ਜੀ ਦੇ ਜੀਵਨ ਨਾਲ ਸਬੰਧਤ ਮੋਹਰਾਂ ਦੀ ਕਥਾ ਵੀ ਭਾਵਪੂਰਤ ਢੰਗ ਨਾਲ ਸਮੇਂ ਦੇ ਸੱਚ ਨੂੰ ਬਿਆਨ ਕਰਦੀ ਹੈ। ਇਹ ਕਥਾ ਪਰਮਾਤਮਾ ਦੁਆਰਾ ਰਵਿਦਾਸ ਜੀ ਨੂੰ ਤੋਹਫ਼ੇ ਵਜੋਂ ਪ੍ਰਦਾਨ ਕੀਤੇ ਆਰਥਿਕ ਸੋਤਾਂ ਦੇ ਪ੍ਰਤੀਕ ਦੁਆਰਾ ਸਿਰਜੀ ਗਈ ਹੈ। ਇਹ ਮਿੱਥ ਕਥਾ ਹੋਰਨਾਂ ਥਾਵਾਂ ਵਾਂਗ ਮੂਲ ਮਨੁੱਖੀ ਮਨ ਦੀ ਉਪਜ ਹੈ। ਇਹ ਮਨੁੱਖ ਨੂੰ ਇਕ ਮਿੱਥ ਸਿਰਜਕ ਪਸ਼ੂ ਸਾਬਤ ਕਰਦੀ ਹੈ। ਦਰਅਸਲ ਮਿੱਥ ਮਨੁੱਖੀ ਮਨ ਦੀ ਉਹ ਅਵਸਥਾ ਹੈ ਜਿਹੜੀ ਅਨੁਭਵ, ਪ੍ਰਤੱਖਣ ਤੇ ਬਿਰਤਾਂਤ ਨੂੰ ਮਿੱਥ ਕਥਾ ਦੀ ਵਸਤੂ ਵਿਚ ਪਰਵਰਤਿਤ ਕਰ ਦਿੰਦੀ ਹੈ। ਇਹ ਅਲੰਕਾਰ ਦੁਆਰਾ ਪਰਖ ਦੀ ਪ੍ਰਕਿਰਿਆ (Reasoning by Metaphor) ਹੈ। ਮਨੁੱਖੀ ਮਨ ਦੀ ਸਰਜੰਕਤੀ ਮੂਲਕ ਬਿਰਤੀ ਇਸ ਦਾ ਕੇਂਦਰੀ ਬਿੰਦੂ ਹੁੰਦਾ ਹੈ। ਇਹ ਮਾਨਵੀ ਵਿਹਾਰ ਕਥਾ, ਅਗਵਾਈ ਅਤੇ ਭਾਵਨਾ ਵਾਸਤੇ ਆਪਣੀ ਦ੍ਰਿਸ਼ਟੀ ਪੇਸ਼ ਕਰਦੀ ਹੈ। ਇਸ ਦਾ ਬੁਨਿਆਦੀ ਕਾਰਜ ਵਿਅਕਤੀਆਂ ਨੂੰ ਸਮੂਹਿਕ ਇਕਸੁਰਤਾ ਵਿਚ ਬੰਨ੍ਹਣਾ ਹੈ। ਜਿਹੜੀ ਮਿਥ ਕਥਾ ਅਜਿਹੀ ਪ੍ਰਤੀਚੇਸ਼ਟਾ (Response) ਨੂੰ ਸਮੂਹ ਸਹਿਭਾਗਤਾ (Participation) ਵਿਚ ਪੈਦਾ ਕਰਨ ਤੋਂ ਅਸਮਰੱਥ ਹੋ ਜਾਂਦੀ ਹੈ ਉਹ ਆਪਣੇ ਪ੍ਰਯੋਜਨ ਤੋਂ ਬੇਮੁੱਖ ਹੋ ਜਾਂਦੀ ਹੈ। ਇਸੇ ਲਈ ਇਹ ਆਵਾਮ ਦੀ ਅਗਵਾਈ ਕਰਨ ਦੀ ਸਮਰੱਥਾ ਵੀ ਰੱਖਦੀ ਹੈ। ਜਦੋਂ ਵੀ ਕੋਈ ਸਮਾਜਿਕ ਜੀਵਨ ਵਿਚ ਕੋਈ ਤਨਾਅ ਜਾਂ ਸੰਕਟ ਪੈਦਾ ਹੁੰਦਾ ਹੈ ਤਾਂ ਇਹ ਉਸ ਦਾ ਸਦਭਾਵਨਾ ਪੂਰਨ ਸਮਾਧਾਨ ਪੇਸ਼ ਕਰਦੀ ਹੈ। ਇਹ ਨਾਟਕੀਅਤਾ ਪੈਦਾ ਕਰਕੇ ਵਿਵੇਚਨ ਦੁਆਰਾ ਸਮਾਜਿਕ ਜੀਵਨ ਵਿਚ ਤਾਲਮੇਲ ਪੈਦਾ ਕਰਦੀ ਹੈ। 'ਮੋਹਰਾਂ ਵਾਲੀ ਕਥਾ' ਵੀ ਵਾਸਤਵ ਵਿਚ ਉਪਰੋਕਤ ਪੈਰਾਡਾਈਮ ਦੇ ਸੰਦਰਭ ਵਿਚ ਧਰਮ ਦੀ ਵਿਵਹਾਰਿਕ ਸ਼ਕਤੀ ਨੂੰ ਅਲਾਮਤ ਦੀ ਪੱਧਰ ਉਤੇ ਪੇਸ਼ ਕਰਦੀ ਹੈ।[4]

ਇਕ ਰਈਸ ਸਿੱਖਿਆ ਨਾਮਕ ਕਥਾ ਵੀ ਨੈਤਿਕ ਅਤੇ ਧਾਰਮਿਕ ਵਿਚਾਰਾਂ ਦਾ ਪ੍ਰਗਟਾਵਾ ਕਰਦੀ ਹੈ।[5] ਇਸ ਦੇ ਨਾਲ ਹੀ ਇਸ ਕਥਾ ਵਿਚ ਚੰਮੜੇ ਦੀ ਜੁੱਤੀ ਵਿਚ ਚਰਨਅੰਮ੍ਰਿਤ ਪਿਆਉਣ ਦਾ ਵੇਰਵਾ ਪਰੰਪਰਕ ਧਾਰਮਿਕ ਪੂਜਾ ਵਿਧੀਆਂ ਨੂੰ ਰੱਦ ਕਰਨ ਦਾ ਸ਼ਕਤੀਸ਼ਾਲੀ ਪ੍ਰਤੀਕ ਬਣ ਕੇ ਸਾਹਮਣੇ ਆਉਂਦਾ ਹੈ। ਇਹ ਕਥਾ ਭਗਤ ਦੇ ਬ੍ਰਹਮ ਨੂੰ ਪੂਰਨ ਸਮਰਪਣ ਦੀ ਕਠਿਨ ਪ੍ਰਕਿਰਿਆ ਨੂੰ ਰੂਪਾਂਤ੍ਰਿਤ ਰੂਪ ਵਿਚ ਪੇਸ਼ ਕਰਦੀ ਹੈ। ਸਭ ਤੋਂ ਵਧੇਰੇ ਇਹ ਕਥਾ ਸਮਾਜਿਕ ਸਮਾਨਤਾ ਅਤੇ ਅਧਿਆਤਮਿਕ ਸੰਪੂਰਨਤਾ ਨੂੰ ਇਕ ਦੂਜੇ ਦੇ ਪੂਰਕ ਵਜੋਂ ਪੇਸ਼ ਕਰਦੀ ਹੈ। ਇਕ ਰਈਸ ਨੂੰ ਸਿੱਖਿਆ ਨਾਮਕ ਕਥਾ ਵਿਚ ਰਈਸ ਰਵਿਦਾਸ ਜੀ ਵਲੋਂ ਇਕ ਵੱਡੀ ਜੁੱਤੀ ਵਿਚ ਪੇਸ਼ ਕੀਤਾ ਚਰਨਅੰਮ੍ਰਿਤ ਜਾਤੀਗਤ ਹੰਕਾਰ ਦੇ ਕਾਰਨ ਅਸਵੀਕਾਰ ਕਰ ਦਿੰਦਾ ਹੈ। ਪਰੰਤੂ ਉਸ ਚਰਨਾਮਤ ਦੇ ਕੁਝ ਛਿੱਟੇ ਉਸ ਦੇ ਕਪੜਿਆਂ ਉਪਰ ਪੈ ਜਾਂਦੇ ਹਨ। ਨਫਰਤ ਦੇ ਤਹਿਤ ਉਹ ਰਈਸ ਇਹ ਕਪੜੇ ਕਿਸੇ ਕੋਹੜੀ ਨੂੰ ਦੇ ਦਿੰਦਾ ਹੈ, ਜਿਸ ਨਾਲ ਕੋਹੜੀ ਦਾ ਕੋਹੜ ਤਾਂ ਠੀਕ ਹੋ ਜਾਂਦਾ ਹੈ ਪਰ ਰਈਸ ਨੂੰ ਇਹ ਬਿਮਾਰੀ ਲਗ ਜਾਂਦੀ ਹੈ। ਕਾਫੀ ਜਤਨ ਕਰਨ ਉਪਰ ਵੀ ਆਰਾਮ ਨਾ ਆਉਣ ਉਤੇ ਉਸ ਦਾ ਘੁਮੰਡ ਟੁੱਟ ਜਾਂਦਾ ਹੈ। ਬਾਅਦ ਵਿਚ ਉਹ ਗੁਰੂ ਰਵਿਦਾਸ ਜੀ ਕੋਲੋਂ ਚਰਨਾਮਤ ਗ੍ਰਹਿਣ ਕਰਕੇ ਸਿਹਤਯਾਬ ਹੁੰਦਾ ਹੈ। ਇਹ ਕਥਾ ਇਕ ਅਜਿਹਾ ਸੰਕੇਤਕ ਬਿਆਨ ਹੈ ਜੋ ਛੁਪੇ ਹੋਏ ਅਰਥ ਨੂੰ ਪੇਸ਼ ਕਰਨ ਦੀ ਮੰਗ ਕਰਦਾ ਹੈ। ਇਸ ਕਥਾ ਵਿਚ ਜਾਤੀਗਤ ਹੰਕਾਰ/ਧਨ ≠ ਨਿਮਰਤਾ/ਮਾਨਸਿਕ ਹਲੀਮੀ ਦੇ ਵਿਰੋਧੀ ਜੁੱਟਾਂ ਦੁਆਰਾ ਸਮਕਾਲ ਦੀ ਸਮਾਜਿਕ ਸੰਰਚਨਾ ਨੂੰ ਪੇਸ਼ ਕੀਤਾ ਗਿਆ ਹੈ। ਇਸ ਪ੍ਰਕਾਰ ਇਹ ਕਥਾ ਇਕ ਅਜਿਹੀ ਸੋਚਣ ਵਿਧੀ ਵਜੋਂ ਸਾਹਮਣੇ ਆਉਂਦੀ ਹੈ ਜਿਸ ਦੇ ਮਾਧਿਅਮ ਰਾਹੀਂ ਦੈਨਿਕ ਤੇ ਵਿਹਾਰਕ ਜ਼ਿੰਦਗੀ ਵਿਚ ਪ੍ਰਮੁੱਖ ਸਵੈ-ਵਿਰੋਧੀ ਵਿਸ਼ਵਾਸਾਂ ਨੂੰ ਸੰਸਲਿਸ਼ਟ ਰੂਪ ਦੇ ਕੇ ਪ੍ਰਵਾਨਗੀ ਯੋਗ ਬਣਾਇਆ ਗਿਆ ਹੈ। ਇਸ ਤੋਂ ਇਲਾਵਾ ਇਹ ਕਥਾ ਵਿਵਿਧ ਪੂਜਾ ਵਿਧੀਆਂ ਦੇ ਸੰਦਰਭ ਵਿਚ ਰੀਤੀਬੱਧ ਭਗਤੀ ਪਰੰਪਰਾ ਦਾ ਭੰਜਨ ਕਰਨ ਦਾ ਸੰਕੇਤ ਵੀ ਦਿੰਦੀ ਹੈ। ਜਿਸ ਨਾਲ

ਜਾਤੀ ਨਾਲ ਤਾਅੱਲੁਕ ਰੱਖ ਕੇ ਚਮਿਆਰ ਦੇ ਕਿੱਤੇ ਪਾਸੋਂ ਜੁੱਤੀ ਵਿਚ ਚਰਨਾਮਤ ਲੈਣ ਵਰਗਾ ਅਨੁਚਿਤ ਕਰਮ ਵੀ ਭਗਤੀ ਦੇ ਤਾਤਵਿਕ ਰੂਪ ਦੇ ਪ੍ਰਕਰਣ ਵਿਚ ਉਚਿਤ ਬਣ ਜਾਂਦਾ ਹੈ। ਇਸ ਤਰ੍ਹਾਂ ਇਹ ਕਥਾ ਸਰੰਚਨਾਤਮਕ ਦ੍ਰਿਸ਼ਟੀ ਤੋਂ ਅਜਿਹੀਆਂ ਸਾਂਸਕ੍ਰਿਤਿਕ ਰੀਤੀਆਂ ਨੂੰ ਪੁਨਰ-ਪਰਿਭਾਸ਼ਿਤ ਕਰਦੀ ਹੈ ਜੋ ਕਿ ਕਿਸੇ ਖਾਸ ਸਿਸਟਮ ਵਿਚ ਬੱਝੀਆਂ ਹੁੰਦੀਆਂ ਹਨ।

ਕਾਂਸ਼ੀ ਦੇ ਰਾਜੇ ਪਾਸ ਸ਼ਿਕਾਇਤ ਨਾਮਕ ਬਿਰਤਾਂਤ, ਸਮਕਾਲ ਵਿਚ ਪਰੰਪਰਾਵਾਦੀ ਬ੍ਰਾਹਮਣਾਂ ਦੁਆਰਾ ਜਾਤ ਦੇ ਹੰਕਾਰ ਦੇ ਪ੍ਰਸੰਗ ਵਿਚ ਗੁਰੂ ਰਵਿਦਾਸ ਜੀ ਖ਼ਿਲਾਫ਼ ਛੜਯੰਤਰ ਰਚਨ ਦੀ ਵਿੱਥਿਆ ਬਾਰੇ ਦੱਸਦੀ ਹੈ। ਇਸ ਕਥਾ ਵਿਚ ਬ੍ਰਾਹਮਣ ਦੀ ਵਾਸਤਵਿਕ ਪਰਿਭਾਸ਼ਾ ਨੂੰ ਜਾਤ ਦੇ ਸੰਦਰਭ ਦੀ ਬਜਾਇ ਕਰਮ ਦੇ ਸੰਦਰਭ ਵਿਚ ਪੇਸ਼ ਕੀਤਾ ਗਿਆ ਹੈ। ਇਹ ਵੀ ਨਿਮਨ ਜਾਤੀਆਂ ਨੂੰ ਉਚ ਜਾਤੀਆਂ ਦੇ ਸਮਾਨ ਦਰਜਾ ਦੇਣ ਦੀ ਹੀ ਇਕ ਕੋਸ਼ਿਸ਼ ਹੈ।[6]

ਉਪਰੋਕਤ ਸਾਰੀਆਂ ਕਥਾਵਾਂ ਘਟਨਾ ਦੇ ਸਿੱਟੇ ਅਤੇ ਪੂਰਵ ਸਹਿਤ ਬਿਆਨ ਪ੍ਰਤੀ ਹੀ ਰੁਚਿਤ ਹਨ। ਸਮਰੂਪ ਅਧਿਆਤਮਿਕ ਦ੍ਰਿਸ਼ਟੀ ਕਾਰਨ ਅੰਤ ਵਿਚ ਸਾਰੇ ਵਖਰੇਵੇਂ ਸ਼ਾਂਤ ਕਰ ਲੈਣ ਕਰਕੇ ਇਹ ਇਕ ਸ਼ਾਂਤ ਬਿਰਤੀ ਦੇ ਸਾਹਿਤ ਰੂਪ ਵਜੋਂ ਸਥਾਪਿਤ ਹੁੰਦੀਆਂ ਹਨ। ਬੁਨਿਆਦੀ ਤੌਰ ਉਤੇ ਇਹ ਦੈਵੀ ਚਰਿੱਤਰ ਦੀਆਂ ਧਾਰਨੀ ਹੋਣ ਕਾਰਨ ਸੰਕਟ ਸਮਾਧਾਨ ਦੇ ਬਿਰਤਾਂਤਕ ਚੌਖਟੇ ਦਾ ਅਨੁਸਰਨ ਕਰਦੀਆਂ ਹਨ। ਇਹ ਸ਼ਾਇਦ ਇਨ੍ਹਾਂ ਦੀ ਰਚਨਾਤਮਕ ਮਜਬੂਰੀ ਵੀ ਹੈ। ਇਸੇ ਕਾਰਨ ਇਨ੍ਹਾਂ ਦਾ ਚਰਿੱਤਰ ਗਤੀਸ਼ੀਲ ਤਨਾਉ ਤੋਂ ਹੀਣਾ ਪ੍ਰਤੀਤ ਹੁੰਦਾ ਹੈ। ਰਵਿਦਾਸ ਜੀ ਦੇ ਜੀਵਨ ਸਬੰਧਤ ਕੁਝ ਕਥਾਵਾਂ ਉਨ੍ਹਾਂ ਦੀ ਸਰਵਸ਼ਕਤੀਮਾਨ ਸ਼ਖ਼ਸੀਅਤ ਦੇ ਬਿੰਬ ਪੇਸ਼ਕਾਰੀ ਵੀ ਕਰਦੀਆਂ ਹਨ। ਮਰੇ ਬੱਚੇ ਨੂੰ ਜੀਵਨ ਦਾਨ ਦੇਣਾ ਵੀ ਇਸ ਸ੍ਰੇਣੀ ਦੀ ਹੀ ਇਕ ਕਥਾ ਹੈ। ਇਸ ਕਥਾ ਅਨੁਸਾਰ ਰਵਿਦਾਸ ਜੀ ਇਕ ਅਜਿਹੇ ਬੱਚੇ ਨੂੰ ਜੀਵਨ ਦਾਨ ਦਿੰਦੇ ਹਨ ਜਿਸ ਦਾ ਕਿ ਆਪਣੀ ਮਾਂ ਨਾਲ ਬਹੁਤ ਪਿਆਰ ਸੀ।[7] ਦਰਅਸਲ ਇਸ ਕਥਾ ਦੀ ਪਿੱਠਭੂਮੀ ਵਿਚ ਮਨੁੱਖੀ ਅਸਤਿਤਵ ਨੂੰ ਅਰਥਪੂਰਨ ਬਣਾਉਣ ਦਾ ਚਿਹਨਾਤਮਕ ਉਪਰਾਲਾ ਦ੍ਰਿਸ਼ਟੀਗੋਚਰ ਹੁੰਦਾ ਹੈ। ਆਦਿ-ਕਾਲ ਤੋਂ ਹੀ ਪ੍ਰਕਿਰਤੀ ਦੇ ਮਹਾਨ ਚੌਗਿਰਦੇ ਵਿਚ ਮਾਨ ਸੱਤਾ (Ultimate Power) ਦੀ ਹੋਂਦ ਨੂੰ ਮਹਿਸੂਸ ਕੀਤਾ ਗਿਆ ਹੈ। ਇਸ ਸ਼ਕਤੀ ਦੀ ਦਖਲਅੰਦਾਜ਼ੀ ਕਦੀ ਮਾਨਵ ਨੂੰ ਤੰਗ ਕਰਦੀ ਹੈ ਅਤੇ ਕਦੇ ਉਸ ਵਾਸਤੇ ਸਹਾਇਕ ਰੂਪ ਵਿਚ ਪੇਸ਼ ਹੁੰਦੀ ਹੈ। ਮੁਕਾਬਲੇ ਵਿਚ ਮਨੁੱਖ ਨੂੰ ਆਪਣੀ ਹਸਤੀ ਅਨਿਸ਼ਚੇ (Contingency), ਸ਼ਕਤੀਹੀਣਤਾ (Powerless-ness) ਅਤੇ ਲੋੜਾਂ ਥੋੜਾਂ (Scarcity) ਦੀ ਮੁਥਾਜ ਹੋਣ ਕਾਰਨ ਤੁੱਛ ਅਤੇ ਹੀਣ ਮਹਿਸੂਸ ਹੁੰਦੀ ਸੀ। ਖਾਸ ਕਰਕੇ ਮੌਤ ਵਰਗੀ ਭਿਆਨਕ ਵਸਤੂ ਨੇ ਉਸ ਦੇ ਅਸਤਿਤਵ ਨੂੰ ਹੋਰ ਵੀ ਗੌਣ ਬਣਾ ਦਿੱਤਾ ਸੀ। ਮਨੁੱਖ ਅਜੇ ਸੰਦੇਹਜਨਕ ਅਤੇ ਅਰਥਹੀਣ ਵਾਤਾਵਰਨ ਵਿਚ ਜੀਣ ਦਾ ਆਦੀ ਨਹੀਂ ਸੀ। ਇਸ ਲਈ ਉਸ ਨੇ ਆਪਣੇ ਜੀਣ ਲਈ ਆਪਣਾ ਇਕ ਅਰਥ ਸੰਸਾਰ ਸਿਰਜ ਲਿਆ। ਉਪਰੋਕਤ ਸ੍ਰੇਣੀ ਦੀਆਂ ਕਥਾਵਾਂ ਵੀ ਸਿਰਜਣਾ ਅਜਿਹੇ ਸਮੇਂ ਦੀ ਹੀ ਉਤਪਤੀ ਹਨ। ਦਰਅਸਲ ਅਨਿਸ਼ਚੇ ਦੇ ਸੰਦਰਭ ਵਿਚ ਵਿਚਰਦਾ ਸ਼ਕਤੀਹੀਣ ਮਨੁੱਖ ਦਿੱਬ ਸਿਰਜਣ ਵੇਲੇ ਨਿਸ਼ਚੇਆਤਮਕ ਸੰਦਰਭ ਦੀ ਰਚਨਾ ਕਰਦਾ ਹੈ ਅਤੇ ਆਪਣੀ ਸ਼ਕਤੀ ਹੀਣਤਾ ਤੇ ਐਨ ਉਲਟ ਸਰਵਸ਼ਕਤੀ ਸੰਪੰਨ ਹੋਣ ਦੀ ਰਚਨਾ ਕਰਦਾ ਹੈ। ਮੌਤ ਤੇ ਡਰ ਹੇਠ ਵਿਚਰਦੇ ਮਨੁੱਖ ਦੇ ਸੁਭਾਅ ਅਤੇ ਭਾਵੁਕ ਜੀਵਨ ਵਿਚੋਂ ਹੀ ਪ੍ਰਤੀਕਰਮ ਵਜੋਂ ਪੁਨਰ-ਜੀਵਨ ਦਾਨ ਦੇਣ ਦੀਆਂ ਕਥਾਵਾਂ ਨੇ ਜਨਮ ਲਿਆ। ਇਨ੍ਹਾਂ ਨੇ ਮੌਤ ਦੇ ਟਾਕਰੇ ਅਤੇ ਅਮਰ ਜੀਵਨ ਵਿਚ ਵਿਸ਼ਵਾਸ ਕਾਇਮ ਕਰਨ ਕਾਰਨ ਤੇ ਮੌਤ ਵਰਗੀ ਗੁੰਝਲਦਾਰ ਹਕੀਕਤ ਨੂੰ ਸੁਲਝਾਉਣ ਦੀ ਤਸੱਲੀ ਅਖ਼ਤਿਆਰ ਕੀਤੀ।

ਇਸੇ ਤਰ੍ਹਾਂ ਗੰਗਾਜੀ ਵਿਚ ਪੱਥਰ ਦੀ ਮੂਰਤੀ ਦਾ ਤੈਰਨਾ ਨਾਮਕ ਕਥਾ ਦਲਿਤ ਚੇਤਨਾ ਦੇ ਪ੍ਰਸੰਗ ਵਿਚ ਜਾਤੀਗਤ ਹਉਮੈ ਤੋਂ ਮੁਕਤ ਹੋਣ ਦਾ ਪ੍ਰਤੀਕਾਤਮਕ ਵਰਨਣ ਪੇਸ਼ ਕਰਦੀ ਹੈ।[8] ਇਕ ਹੋਰ ਕਥਾ ਗੰਗਾ ਜੀ ਦਾ ਸੰਤ ਰਵਿਦਾਸ ਜੀ ਦੀ ਸੁਪਾਰੀ ਨੂੰ ਹੱਥ ਬਾਹਰ ਕੱਢ ਕੇ ਲੈਣਾ ਵੀ ਸੌੜੀ ਪੁਰੋਹਤੀ ਸੋਚ ਨੂੰ ਹੀ ਪੇਸ਼ ਕਰਦੀ ਹੈ।[9] ਇਸ ਤਰ੍ਹਾਂ ਇਹ ਕਥਾਵਾਂ ਮਾਇਆ ਤੋਂ ਬ੍ਰਹਮ, ਪਰ ਤੋਂ ਸਮੂਹ ਵਲ, ਜਾਤੀਗਤ ਉਚਤਾ ਤੋਂ ਮਾਨਵੀ ਸਮਾਨਤਾ ਵਲ, ਸ਼ੰਕੇ ਦੁਬਿਧਾ ਤੋਂ ਸਹਿਜ ਸੰਤੁਸ਼ਟਤਾ ਵਲ ਸਫ਼ਰ ਕਰਦੀਆਂ ਹਨ। ਸਮੱਸਿਆ ਇਹ ਹੈ ਕਿ ਪ੍ਰਮਾਣਿਕ ਇਤਿਹਾਸਕ ਵਿਵੇਕ ਦੀ ਅਣਹੋਂਦ ਕਾਰਨ ਇਨ੍ਹਾਂ ਕਥਾਵਾਂ ਦਾ ਬਿਰਤਾਂਤ ਨਿਰੰਤਰ ਪ੍ਰਵਾਹ ਵਿਚ ਅਤੇ ਅਖੰਡ ਰੂਪ ਵਿਚ ਨਹੀਂ ਬਲਕਿ ਖੰਡਗਤ

ਰੂਪ ਵਿਚ ਚਲਦਾ ਹੈ। ਨਤੀਜੇ ਵਜੋਂ ਇਹ ਕਥਾਵਾਂ ਸਮੇਂ ਤੇ ਸਥਾਨ ਵਿਚ ਵਿਚਰਦੀਆਂ ਹੋਈਆਂ ਵੀ ਸਰਬਕਾਲੀ ਚਰਿਤਰ ਦੀਆਂ ਧਾਰਨੀ ਬਣ ਜਾਂਦੀਆਂ ਹਨ।

ਬ੍ਰਾਹਮਣੀ ਏਕਾਅਧਿਕਾਰ ਨੂੰ ਚੁਣੌਤੀ ਦਿੰਦੀ ਇਕ ਕਥਾ ਚਿਤੌੜ ਵਿਚ ਮਹਾਰਾਣੀ ਝਾਲੀ ਦੁਆਰਾ ਬ੍ਰਹਮ ਭੋਜ ਵਿਚ ਰਵਿਦਾਸ ਜੀ ਨੂੰ ਸੱਦਾ ਦੇਣ ਨਾਲ ਸਬੰਧ ਰੱਖਦੀ ਹੈ।[10] ਇਸੇ ਤਰ੍ਹਾਂ ਠਾਕੁਰ ਜੀ ਦਾ ਨਦੀ ਵਿਚੋਂ ਨਿਕਲ ਕੇ ਰਵਿਦਾਸ ਜੀ ਦਾ ਭੋਗ ਗ੍ਰਹਿਣ ਕਰਨਾ ਅਤੇ ਕੰਗਨ ਦੀ ਕਥਾ ਵੀ ਉਪਰੋਕਤ ਸਿਧਾਂਤ ਦੀ ਪ੍ਰੋੜ੍ਹਤਾ ਕਰਦੀਆਂ ਕਥਾਵਾਂ ਹਨ।[11] ਇਹ ਜੀਵਨ ਬਿਰਤਾਂਤ ਰਵਿਦਾਸ ਜੀ ਦੀ ਦਿਬੱਤਾ ਦੀ ਮਹਿਮਾ ਅਤੇ ਉਨ੍ਹਾਂ ਨੂੰ ਨਾਇਕ ਵਜੋਂ ਪੇਸ਼ ਕਰਕੇ ਉਨ੍ਹਾਂ ਦੀ ਸ਼ਖ਼ਸੀਅਤ ਦੀ ਧਾਰਮਿਕ ਸੰਪੂਰਨਤਾ ਦੀ ਪੇਸ਼ਕਾਰੀ ਕਰਦੇ ਹਨ। ਇਨ੍ਹਾਂ ਕਥਾਵਾਂ ਦਾ ਮਿੱਥਕ ਪ੍ਰਬੰਧ ਭਗਤ ਰਵਿਦਾਸ ਜੀ ਦੇ ਜੀਵਨਗਤ ਇਤਿਹਾਸਕ ਵੇਰਵਿਆਂ ਨੂੰ ਤਾਤਵਿਕ ਅਧਿਆਤਮਿਕਤਾ ਵਿਚ ਅਭੇਦ ਕਰਕੇ ਸਿਰਜਿਆ ਗਿਆ ਹੈ। ਅਭੇਦੀਕਰਨ ਦੀ ਇਸ ਪ੍ਰਕਿਰਿਆ ਦੌਰਾਨ ਉਨ੍ਹਾਂ ਦੇ ਚਰਿਤਰ ਦੀ ਉਚਤਾ ਦੀ ਸਿਰਜਣਾ ਵਿਭਿੰਨ ਰੂੜੀਆਂ ਦੇ ਮਾਧਿਅਮ ਰਾਹੀਂ ਕੀਤੀ ਗਈ ਹੈ। ਇਨ੍ਹਾਂ ਰੂੜੀਆਂ ਵਿਚ ਭੌਤਿਕ ਪ੍ਰਤੀਮਾਨਾਂ ਰਾਹੀਂ ਪਰੰਪਰਾ ਦਾ ਭੰਜਨ ਅਤੇ ਕਰਾਮਾਤ ਆਦਿ ਸਰੋਕਾਰ ਸ਼ਾਮਲ ਹਨ। ਇਸ ਤਰ੍ਹਾਂ ਇਨ੍ਹਾਂ ਕਥਾਵਾਂ ਵਿਚ ਪਰਾਭੌਤਿਕ ਵਾਤਾਵਰਨ ਦੀ ਸਿਰਜਣਾ ਵਿਚ ਉਪਰੋਕਤ ਰੂੜੀਆਂ ਨੂੰ ਪ੍ਰਭਾਵ ਉਤਪਾਦਨ ਦੀ ਵਿਧੀ ਵਜੋਂ ਵਰਤਿਆ ਗਿਆ ਹੈ। ਨਤੀਜੇ ਵਜੋਂ ਇਨ੍ਹਾਂ ਕਥਾਵਾਂ ਵਿਚਲਾ ਅਧਿਆਤਮਕ ਯਥਾਰਥ ਨਿਰੋਲ ਸਿੱਧੇ ਧਾਰਮਿਕ ਸਦਾਚਾਰਕ ਉਦੇਸ਼ ਦੇ ਰੂਪ ਵਿਚ ਵੀ ਪੇਸ਼ ਹੋਇਆ ਹੈ ਅਤੇ ਚਿਹਨਾਤਮਕ ਰੂਪ ਵਿਚ ਵੀ ਪ੍ਰਗਟ ਹੋਇਆ ਹੈ। ਹਾਲਾਤ ਕੁਝ ਵੀ ਹੋਣ ਹਰੇਕ ਪ੍ਰਸਥਿਤੀ ਵਿਚ ਇਹ ਕਥਾਵਾਂ ਮਰਿਆਦਤ ਅਤੇ ਆਦੇਸ਼ਾਤਮਕ ਸਾਹਿਤ ਰੂਪ ਵਜੋਂ ਸਾਹਮਣੇ ਆਉਂਦੀਆਂ ਹਨ।

ਗੰਗਾ ਜੀ ਨਾਲ ਇਕ ਰਾਜੇ ਦੇ ਵਿਆਹ ਦੀ ਕਥਾ ਕੁਝ ਅਹਿਮ ਅਧਿਆਤਮਕ, ਦਾਰਸ਼ਨਿਕ ਅਤੇ ਸਮਾਜਿਕ ਮੁੱਦਿਆਂ ਨੂੰ ਪ੍ਰਤੀਕਾਤਮਕ ਰੂਪ ਵਿਚ ਮੁਖ਼ਾਤਿਬ ਹੁੰਦੀ ਹੈ।[12] ਇਹ ਕਥਾ ਸਵੈ ਉਪਰ ਪੂਰਨ ਨਿਯੰਤਰਨ ਦੇ ਨਾਲ ਨਾਲ ਨਵੀਨ ਪ੍ਰਤੀਮਾਨ ਸਥਾਪਿਤ ਕਰਨ ਦੌਰਾਨ ਸੰਘਰਸ਼ ਵਿਚ ਆਉਂਦੀਆਂ ਮੁਸ਼ਕਿਲਾਂ ਨੂੰ ਵੀ ਰੂਪਮਾਨ ਕਰਦੀ ਹੈ। ਇਸ ਦੇ ਨਾਲ ਹੀ ਇਹ ਪੁਰਾਤਨ ਰਾਜਾਸ਼ਾਹੀ ਦੀ ਦਮਨਕਾਰੀ ਪ੍ਰਵਿਰਤੀ ਨੂੰ ਮੂਕ ਰੂਪ ਵਿਚ ਪੇਸ਼ ਕਰਦੀ ਹੈ। ਭਗਵਾਨ ਦਾ ਆਸਨ ਮੰਗਾਉਣਾ ਨਾਮਕ ਕਥਾ ਵੀ ਬੌਧਿਕ ਸ਼ਾਸਤ੍ਰਾਰਥ ਵਿਚ ਉੱਚਤਾ ਸਥਾਪਿਤ ਕਰਨ ਨਾਲ ਸਬੰਧ ਰੱਖਦੀ ਹੈ।[13] ਦਰਅਸਲ ਇਹ ਕਥਾ ਅਤੇ ਇਹੋ ਜਿਹੀਆਂ ਹੋਰ ਕਥਾਵਾਂ ਨਿਮਨ ਜਾਤੀ ਦੇ ਹਰ ਪੱਖ ਤੋਂ ਸਮਾਜ ਵਿਚ ਸਮਾਨ ਦਰਜਾ ਪ੍ਰਾਪਤ ਕਰਨ ਦੀ ਮਾਨਸਿਕ ਲਾਲਸਾ ਨੂੰ ਪੇਸ਼ ਕਰਦੀਆਂ ਹਨ। ਇਨ੍ਹਾਂ ਕਥਾਵਾਂ ਵਿਚ ਦਲਿਤਾਂ ਦੀ ਉਦਾਰਤਾ ਅਤੇ ਅਖੌਤੀ ਉੱਚ ਜਾਤੀਆਂ ਦੇ ਸੌੜੇ ਦ੍ਰਿਸ਼ਟੀਕੋਣ ਦਾ ਮੁੱਦਾ ਪ੍ਰਮੁੱਖ ਰੂਪ ਵਿਚ ਪੇਸ਼ ਹੋਇਆ ਹੈ। ਇਹ ਤਨਾਉ ਰਵਿਦਾਸ ਬਾਣੀ ਵਿਚ ਵੀ ਥਾਂ ਪੁਰ ਥਾਂ ਪੇਸ਼ ਹੋਇਆ ਹੈ। ਬ੍ਰਾਹਮਣ ਦਾ ਅੰਨ੍ਹਾ ਹੋਣਾ, ਖਲ ਚੀਰ ਕੇ ਆਪਣਾ ਜਨੇਊ ਦਿਖਾਉਣਾ ਅਤੇ ਪਿੰਡ ਗਾਜੀਪੁਰ ਦੇ ਇਕ ਪੰਡਿਤ, ਗੰਗਾ ਰਾਮ ਨੂੰ ਗੰਗਾ ਲਈ ਚਮੜੀ ਦੇਣਾ ਆਦਿ ਕਥਾਵਾਂ ਵੀ ਉਪਰੋਕਤ ਸਰੋਕਾਰ ਨੂੰ ਹੀ ਸਿੱਧੇ ਜਾਂ ਅਸਿੱਧੇ ਰੂਪ ਵਿਚ ਪੇਸ਼ ਕਰਦੀਆਂ।[14] ਇਥੇ ਦਿਲਚਸਪ ਨੁਕਤਾ ਇਹ ਹੈ ਕਿ ਸਤਹੀ ਪੱਧਰ ਉਪਰ ਭਾਵੇਂ ਇਹ ਕਥਾਵਾਂ ਸਥਾਪਤੀ ਦਾ ਵਿਰੋਧ ਕਰਦੀਆਂ ਜਾਪਦੀਆਂ ਹਨ ਪਰੰਤੂ ਸਾਹਿਤਕ ਪੱਧਰ ਉਪਰ ਇਨ੍ਹਾਂ ਕਥਾਵਾਂ ਦੀ ਬੁਨਿਆਦੀ ਬਿਰਤੀ ਸਥਾਪਤੀ ਪੱਖੀ ਹੀ ਹੈ। ਇਹ ਬਿਰਤੀ ਪ੍ਰਵਾਨਿਤ ਨੂੰ ਪ੍ਰਵਾਣ ਕਰਨ ਨਾਲ ਤਅੱਲੁਕ ਰੱਖਦੀ ਹੈ। ਇਸ ਤਰ੍ਹਾਂ ਦੇ ਪਾਠਕ ਸੰਕਲਪ ਕਾਰਨ ਹੀ ਇਨ੍ਹਾਂ ਕਥਾਵਾਂ ਦੇ ਸਿਰਜਣਕਾਰਾਂ ਨੇ ਅਧਿਕਾਰ ਸੰਪਨਤਾ ਦੇ ਜ਼ਾਵੀਏ ਤੋਂ ਇਨ੍ਹਾਂ ਦੀ ਰਚਨਾ ਕੀਤੀ ਹੈ। ਜਿਵੇਂ ਵਸਤੂ ਦੇ ਪੱਖ ਤੋਂ ਵੇਖਿਆ ਇਨ੍ਹਾਂ ਕਥਾਵਾਂ ਵਿਚਲੇ ਨਾਇਕ ਨੂੰ ਵਿਹਾਰਕ ਦਿੱਬਤਾ ਹਾਸਿਲ ਹੈ। ਇਵੇਂ ਹੀ ਕਲਾਤਮਕ ਦ੍ਰਿਸ਼ਟੀਕੋਣ ਤੋਂ ਵੀ ਇਨ੍ਹਾਂ ਕਥਾਵਾਂ ਦੇ ਰਚਨਹਾਰਾਂ ਨੂੰ ਬਿਰਤਾਂਤ ਵਰਨਣ ਕਰਨ ਵਿਚ ਪ੍ਰਭੂ ਸੰਪੰਨਤਾ ਹਾਸਿਲ ਹੈ। ਇਹ ਕਥਾਵਾਂ ਦੂਹਰੇ ਸੰਬਾਦਕ ਚਰਿੱਤਰ ਦੀਆਂ ਧਾਰਨੀ ਹੋਣ ਦੀ ਬਜਾਇ ਇਕਹਿਰੇ ਪ੍ਰਸੰਗਾਤਮਕ ਰੂਪ ਵਿਚ ਆਪਣੀ ਹੋਂਦ ਗ੍ਰਹਿਣ ਕਰਦੀਆਂ ਹਨ। ਇਸੇ ਲਈ ਇਨ੍ਹਾਂ ਕਥਾਵਾਂ ਵਿਚ ਕਾਲ ਅਤੇ ਸਥਾਨ ਯਥਾਰਥ ਅਨੁਭਵ ਦੇ ਕਾਲ ਅਤੇ ਸਥਾਨ ਹੋਣੇ ਅਨਿਵਾਰੀ ਨਹੀਂ ਹਨ। ਬ੍ਰਾਹਮਣ ਦਾ ਅੰਨ੍ਹਾ ਹੋਣਾ ਨਾਮਕ ਲੋਕ ਕਥਾ ਵੀ ਇਸ ਦੀ ਹੀ ਇਕ ਮਿਸਾਲ ਹੈ।[15] ਇਸ ਕਥਾ ਅਨੁਸਾਰ ਗੰਗਾ ਯਾਤਰਾ ਕਰਨ ਦੌਰਾਨ ਇਕ ਵਾਰ ਬ੍ਰਹਮਾ ਜੀ ਬ੍ਰਾਹਮਣ ਦੇ ਭੇਸ ਵਿਚ ਰਵਿਦਾਸ ਜੀ

ਦੀ ਦੁਕਾਨ ਦੇ ਅੱਗੋਂ ਗੁਜ਼ਰੇ। ਰਵਿਦਾਸ ਜੀ ਨੇ ਸ਼ਰਧਾ ਵੱਸ ਉਸ ਬ੍ਰਾਹਮਣ ਨੂੰ ਗੰਗਾ ਜੀ ਨੂੰ ਚੜ੍ਹਾਉਣ ਲਈ ਇਕ ਪੈਸਾ ਦਿੱਤਾ। ਬ੍ਰਾਹਮਣ ਦੀ ਹਉਂ ਨੇ ਸ਼ੂਦਰ ਦੇ ਹੱਥੋਂ ਪੈਸਾ ਸਵੀਕਾਰ ਕਰਨਾ ਉਚਿਤ ਨਹੀਂ ਸਮਝਿਆ। ਰਵਿਦਾਸ ਜੀ ਨੇ ਇਸ ਗੱਲ ਨੂੰ ਭਾਂਪਦਿਆ ਉਸ ਬ੍ਰਾਹਮਣ ਨੂੰ ਕਿਹਾ ਕਿ ਜੇਕਰ ਗੰਗਾ ਜੀ ਖੁਦ ਹੱਥ ਬਾਹਰ ਕੱਢ ਕੇ ਪੈਸਾ ਸਵੀਕਾਰ ਕਰਨ ਤਾਂ ਹੀ ਉਹ ਉਸ ਨੂੰ ਭੇਂਟ ਕਰਨ। ਬ੍ਰਾਹਮਣ ਨੇ ਗੰਗਾ ਜੀ ਨੂੰ ਮਿਲਣ ਸਮੇਂ ਆਪਣਾ ਚੜ੍ਹਾਵਾ ਤਾਂ ਭੇਟ ਕੀਤਾ ਪਰੰਤੂ ਰਵਿਦਾਸ ਜੀ ਦਾ ਪੈਸਾ ਨਹੀਂ ਚੜ੍ਹਾਇਆ। ਇਸ ਦੇ ਸਿੱਟੇ ਵਜੋਂ ਜਦ ਉਹ ਵਾਪਸ ਪਰਤੇ ਤਾਂ ਉਹ ਅੰਨ੍ਹੇ ਹੋ ਗਏ। ਤਦ ਉਨ੍ਹਾਂ ਨੂੰ ਰਵਿਦਾਸ ਜੀ ਦਾ ਪੈਸਾ ਚੜ੍ਹਾਉਣ ਦਾ ਖਿਆਲ ਆਇਆ। ਜਦੋਂ ਉਹ ਵਾਪਸ ਮੁੜੇ ਤਾਂ ਉਨ੍ਹਾਂ ਦੀਆਂ ਅੱਖਾਂ ਦੀ ਨਜ਼ਰ ਠੀਕ ਹੋ ਗਈ ਅਤੇ ਉਨ੍ਹਾਂ ਪੈਸਾ ਚੜ੍ਹਾਇਆ। ਇਸ ਦੌਰਾਨ ਗੰਗਾ ਜੀ ਨੇ ਹੱਥ ਬਾਹਰ ਕੱਢ ਕੇ ਪੈਸਾ ਲਿਆ ਅਤੇ ਰਵਿਦਾਸ ਜੀ ਲਈ ਇਕ ਕੰਗਨ ਦਿੱਤਾ। ਬ੍ਰਾਹਮਣ ਦਾ ਦਿਲ ਫਿਰ ਮੈਲਾ ਹੋ ਗਿਆ ਇਸ ਲਈ ਉਨ੍ਹਾਂ ਨੇ ਰਸਤਾ ਬਦਲ ਲਿਆ ਤਾਂ ਕਿ ਰਵਿਦਾਸ ਜੀ ਨੂੰ ਕੰਗਨ ਨਾ ਦੇਣਾ ਪਵੇ। ਪਰੰਤੂ ਹੈਰਾਨੀ ਦੀ ਗੱਲ ਇਹ ਹੋਈ ਕਿ ਜਿਸ ਰਸਤੇ ਵੀ ਬ੍ਰਹਮਾ ਜੀ ਜਾਣ ਸਾਹਮਣੇ ਉਨ੍ਹਾਂ ਨੂੰ ਰਵਿਦਾਸ ਜੀ ਹੀ ਦਿਖਾਈ ਦੇਣ। ਅਖੀਰ ਤੰਗ ਆ ਕੇ ਬ੍ਰਹਮਾ ਜੀ ਨੇ ਰਵਿਦਾਸ ਜੀ ਦਾ ਦਿੱਤਾ ਹੋਇਆ ਕੰਗਨ ਉਨ੍ਹਾਂ ਨੂੰ ਭੇਟ ਕੀਤਾ ਅਤੇ ਮੁਆਫ਼ੀ ਵੀ ਮੰਗੀ।

ਇਹ ਕਥਾ ਭਾਸ਼ਾ ਵਾਂਗ ਹੀ ਇਕ ਤੋਂ ਵਧੇਰੇ ਅਰਥਾਂ ਦਾ ਸੰਚਾਰ ਕਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਕਥਾ ਵਿਚ ਬ੍ਰਹਮਾ ਦਾ ਮਾਨਵੀਕਰਨ ਉਸ ਨੂੰ ਉੱਚ ਜਾਤ ਨਾਲ ਸਬੰਧਤ ਕਰਨਾ ਰਵਿਦਾਸ ਜੀ ਦਾ ਦੁਕਾਨ ਚਲਾਉਣਾ, ਗੰਗਾ ਜੀ ਦਾ ਹੱਥ ਬਾਹਰ ਕੱਢ ਕੇ ਚੜ੍ਹਾਵਾ ਸਵੀਕਾਰ ਕਰਨਾ, ਸਵੀਕ੍ਰਿਤੀ ਵਜੋਂ ਰਵਿਦਾਸ ਜੀ ਨੂੰ ਕੰਗਨ ਦੇਣਾ, ਬ੍ਰਾਹਮਣ ਦੀ ਨੀਅਤ ਦਾ ਖਰਾਬ ਹੋਣਾ, ਉਸ ਦਾ ਅੰਨ੍ਹਾ ਹੋਣਾ ਉਸ ਨੂੰ ਹਰ ਥਾਂ ਰਵਿਦਾਸ ਹੀ ਨਜ਼ਰ ਆਉਣਾ ਬੜੇ ਮਹੱਤਵਪੂਰਨ ਚਿਹਨ ਹਨ। ਇਹ ਲੋਕ ਕਥਾ ਆਪਣੀ ਸ਼ਕਤੀਸ਼ਾਲੀ ਪ੍ਰਤੀਕਾਤਮਕ ਸਮੱਰਥਾ ਕਾਰਨ ਹੀ ਪ੍ਰਕਿਰਤੀ ਅਤੇ ਸੰਸਕ੍ਰਿਤੀ ਦੇ ਗੁੱਝੇ ਰਹੱਸਾਂ ਨੂੰ ਮਾਨਵ ਜ਼ਿੰਦਗੀ ਦੀਆਂ ਰੋਜ਼ਮੱਰਾ ਅਤੇ ਸਾਧਾਰਨ ਸਮੱਸਿਆਵਾਂ ਦੇ ਮਾਧਿਅਮ ਰਾਹੀ ਪ੍ਰਸਤੁੱਤ ਕਰ ਦਿੰਦੀ ਹੈ। ਇਸ ਲੋਕ ਕਥਾ ਦੀ ਉਪਰੋਕਤ ਸਰੰਚਨਾ ਇਸ ਕਥਾ ਵਿਚਲੇ ਤੱਤਾਂ ਨਾਲੋਂ ਵਧੇਰੇ ਅਹਿਮ ਹੈ ਕਿਉਂ ਜੋ ਇਹ ਇਸ ਦੇ ਅਰਥਾਂ ਨੂੰ ਸੰਚਾਰਿਤ ਕਰਨ ਵਿਚ ਵੱਡਾ ਯੋਗਦਾਨ ਪਾਉਂਦੀ ਹੈ। ਇਸਦੇ ਲਈ ਉਪਰੋਕਤ ਕਥਾ ਦਾ ਘਟੀਆ ਤੋਂ ਘਟੀਆ ਅਨੁਵਾਦ ਵੀ ਇਸ ਦੇ ਸੰਦੇਸ਼ ਨੂੰ ਸੰਚਾਰਿਤ ਕਰਨ ਦੀ ਸਮੱਰਥਾ ਰੱਖਦਾ ਹੈ। ਜਦ ਕਿ ਇਸ ਦੀ ਤੁਲਨਾ ਵਿਚ ਕਿਸੇ ਕਵਿਤਾ ਦੇ ਚੰਗੇ ਤੋਂ ਚੰਗੇ ਅਨੁਵਾਦ ਨਾਲ ਵੀ ਉਸਦੀ ਕਾਵਿਕਤਾ ਭੰਗ ਹੋ ਸਕਦੀ ਹੈ। ਇਹ ਕਥਾ ਮੱਧਕਾਲ ਵਿਚ ਜਿਥੇ ਦਲਿਤ ਚੇਤਨਾ ਦੇ ਪ੍ਰਸੰਗ ਵਿਚ ਦੇਵੀ ਦੇਵਤਿਆਂ ਦੇ ਏਕਾਧਿਕਾਰ ਨੂੰ ਚੁਣੌਤੀ ਦਿੰਦੀ ਹੈ ਉਥੇ ਵਪਾਰਕ ਆਦਾਨ ਪ੍ਰਦਾਨ ਦੇ ਮਾਧਿਅਮ ਦਲਿਤਾਂ ਦੀ ਆਰਥਿਕ ਸਥਿਤੀ ਨੂੰ ਸੁਧਾਰਨ ਦਾ ਮੂਕ ਸੁਝਾਅ ਵੀ ਦਿੰਦੀ ਹੈ। ਇਸ ਦੇ ਮੁਕਾਬਲੇ ਇਹ ਉਚ ਜਾਤੀ ਦੇ ਦ੍ਰਿਸ਼ਟੀਹੀਣ ਹੋਣ ਅਤੇ ਵਾਸਤਵਿਕਤਾ ਵਲੋਂ ਮੂੰਹ ਮੋੜਨ ਨੂੰ ਵੀ ਵਿਅੰਗਾਤਮਕ ਦ੍ਰਿਸ਼ਟੀ ਤੋਂ ਪੇਸ਼ ਕਰਦੀ ਹੈ। ਇਸ ਪ੍ਰਕਾਰ ਇਕ ਲੋਕ ਕਥਾ ਕੁਝ ਇਕ ਸਮਾਨ ਬਿਰਤਾਂਤ ਤੱਤਾਂ ਦੇ ਬਾਰ-ਬਾਰ ਦੁਹਰਾਏ ਜਾਣ ਦੀ ਵਿਸ਼ੇਸ਼ਤਾ ਕਾਰਨ ਬੰਦ ਪ੍ਰਬੰਧ ਦੇ ਚਰਿੱਤਰ ਦੀ ਧਾਰਨੀ ਹੋ ਨਿਬੜਦੀ ਹੈ।

ਗੁਰੂ ਰਵਿਦਾਸ ਦੇ ਜੀਵਨ ਨਾਲ ਸਬੰਧਿਤ ਬਿਰਤਾਂਤਾਂ ਵਿਚ ਅਧਿਆਤਮਿਕ ਜਾਗ੍ਰਿਤੀ ਅਤੇ ਉੱਚਤਾ ਦੇ ਵਿਰੋਧ ਦੇ ਨਾਲ-ਨਾਲ ਸੰਪਰਦਾਇਕ ਸਦਭਾਵ ਦਾ ਵਸਤੂ ਵੀ ਸਾਹਮਣੇ ਆਉਂਦਾ ਹੈ। ਰਵਿਦਾਸ ਜੀ ਨਾਲ ਪੀਰਾਂ ਦਿੱਤੇ ਮਰਾਸੀ ਈਰਖਾ ਦੀ ਕਥਾ ਵੀ ਉਪਰੋਕਤ ਵਿਵੇਕ ਨੂੰ ਹੀ ਸਾਕਾਰ ਕਰਦੀ ਹੈ।[16] ਇਸ ਕੋਟੀ ਦੇ ਜੀਵਨ ਬਿਰਤਾਂਤਾਂ ਵਿਚਲੇ ਪਾਤਰ ਵਧੇਰੇ ਕਰਕੇ ਦੋ ਵਰਗਾਂ ਵਿਚ ਵਿਭਾਜਿਤ ਹੁੰਦੇ ਹਨ। ਇਨ੍ਹਾਂ ਵਿਚੋਂ ਇਕ ਧਿਰ ਦਿੱਬਤਾ ਸੰਪੰਨ ਹੁੰਦੀ ਹੈ ਜਦ ਕਿ ਦੂਸਰੀ ਧਿਰ ਅਧਰਮੀ, ਪਰਧਰਮੀ ਜਾਂ ਸਹਿਧਰਮੀ ਹੁੰਦੀ ਹੈ। ਇਸ ਦ੍ਰਿਸ਼ਟੀ ਤੋਂ ਇਹ ਕਥਾਵਾਂ ਇਕਵਚਨੀ ਪ੍ਰਕਿਰਤੀ ਦੀਆਂ ਧਾਰਨੀ ਬਣ ਜਾਂਦੀਆਂ ਹਨ। ਇਸਦੇ ਸਿੱਟੇ ਵਜੋਂ ਇਨ੍ਹਾਂ ਦਾ ਚਰਿੱਤਰ ਜਟਿਲ ਨਹੀਂ ਬਣ ਪਾਉਣਾ ਕਿਉਂ ਕਿ ਵਿਰੋਧੀ ਧਿਰ ਦੇ ਪਾਤਰਾਂ ਨੇ ਵੀ ਅੰਤ ਦੇ ਅਨੁਕੂਲ ਹੀ ਹੋਣਾ ਹੁੰਦਾ ਹੈ। ਇਸੇ ਲਈ ਇਹ ਕਥਾਵਾਂ ਸਧਾਰਨ ਪੁਰਸ਼ਾਂ ਦਾ ਦੈਵੀ ਰੂਪਾਂਤਰਣ ਕਰਦੀਆਂ ਹਨ। ਇਸ ਪ੍ਰਸੰਗ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਇਨ੍ਹਾਂ ਵਿਚ ਪਾਤਰ ਚਿਤਰਣ ਦਾ ਲਗਭਗ ਅਭਾਵ ਹੀ ਮਹਿਸੂਸ ਹੁੰਦਾ ਹੈ। ਇਥੇ ਗੌਰਤਲਬ ਹੈ

ਕਿ ਅਹਿਮ ਨੁਕਤਾ ਇਹ ਨਹੀਂ ਕਿ ਇਨ੍ਹਾਂ ਕਥਾਵਾਂ ਵਿਚ ਪਾਤਰ ਕੌਣ ਹੈ ਸਗੋਂ ਇਹ ਗੱਲ ਮਹੱਤਵਪੂਰਨ ਹੈ ਕਿ ਇਨ੍ਹਾਂ ਜੀਵਨ ਬਿਰਤਾਂਤਾਂ ਵਿਚ ਪਾਤਰਾਂ ਦੇ ਪਰਸਪਰ ਸੰਬਧਾਂ ਅਤੇ ਕਾਰਜਾਂ ਵਿਚੋਂ ਕਿਹੜੀ ਸਿੱਖਿਆ ਪ੍ਰਾਪਤ ਹੁੰਦੀ ਹੈ।

ਦਰਅਸਲ ਇਨ੍ਹਾਂ ਕਥਾਵਾਂ ਵਿਚ ਸੰਬਾਦਕਤਾ ਦੀ ਅਣਹੋਂਦ ਦਾ ਬੁਨਿਆਦੀ ਕਾਰਨ ਇਨ੍ਹਾਂ ਦਾ ਸੰਯੁਕਤ (Synthetical) ਦ੍ਰਿਸ਼ਟੀ ਦੇ ਵਿਰੋਧ ਵਿਚ ਵਿਯੁਕਤ (Analytical) ਦ੍ਰਿਸ਼ਟੀ ਤਰਕ ਉੱਪਰ ਅਧਾਰਿਤ ਹੁੰਦੀ ਹੈ। ਮਸਲਾ ਇਹ ਹੈ ਕਿ ਇਨ੍ਹਾਂ ਕਥਾਵਾਂ ਵਿਚ ਧਰਮ ਦੀ ਬੌਧਿਕ ਵਿਆਖਿਆ ਸਥਾਪਿਤ ਨਹੀਂ ਅਤੇ ਨਾ ਹੀ ਇਹ ਕਥਾਵਾਂ ਨਾਇਕ ਦੀ ਸ਼ਖ਼ਸੀਅਤ ਦਾ ਯਥਾਰਥਕ ਨਿਰੀਖਣ ਪ੍ਰਸਤੁੱਤ ਕਰਦੀਆਂ ਹਨ। ਇਨ੍ਹਾਂ ਕਥਾਵਾਂ ਦਾ ਵਸਤੂ ਮਾਨਸਿਕ ਦੂਰੀ ਦੇ ਆਭਾਸ ਅਤੇ ਵਿਸ਼ਵਾਸ/ਆਸਥਾ ਉਪਰ ਅਧਾਰਿਤ ਹੋਣ ਕਾਰਨ ਅਜਿਹੀ ਇਜਾਜ਼ਤ ਨਹੀਂ ਦਿੰਦਾ। ਸਮੱਸਿਆ ਇਥੇ ਇਨ੍ਹਾਂ ਕਥਾਵਾਂ ਵਿਚ ਅਸਿੱਧੇ ਰੂਪ ਵਿਚ ਅਜਿਹੀ ਇਜਾਜ਼ਤ ਨਹੀਂ ਦਿੰਦਾ। ਸਮੱਸਿਆ ਇਥੇ ਇਨ੍ਹਾਂ ਕਥਾਵਾਂ ਵਿਚ ਅਸਿੱਧੇ ਰੂਪ ਵਿਚ ਪ੍ਰਸਤੁੱਤ ਹੋਏ ਇਤਿਹਾਸਕ ਯਥਾਰਥ ਦੀ ਉਪੇਖਿਆ ਕਰਨ ਦੀ ਨਹੀਂ ਹੈ ਬਲਕਿ ਇਤਿਹਾਸਕ ਜਥਾਰਥ ਅਤੇ ਪ੍ਰਮਾਰਥੀ ਸੱਚ ਵਿਚੋਂ ਕਿਸੇ ਇਕ ਨੂੰ ਪ੍ਰਾਥਮਿਕਤਾ ਦੇਣ ਨਾਲ ਤਾਅੁਲੱਕ ਰੱਖਦੀ ਹੈ ਇਹ ਸਪੱਸ਼ਟ ਹੈ ਕਿ ਇਨ੍ਹਾਂ ਕਥਾਵਾਂ ਵਿਚ ਪ੍ਰਾਥਮਿਕਤਾ ਪ੍ਰਮਾਰਥੀ ਸੱਚ ਨੂੰ ਹੀ ਦਿੱਤੀ ਗਈ ਹੈ। ਪਰ ਇਸ ਨਾਲੋਂ ਵੀ ਅਹਿਮ ਨੁਕਤਾ ਇਹ ਹੈ ਕਿ ਅਧਿਆਤਮਿਕ ਯਥਾਰਥ ਲਈ ਇਹ ਆਵਸ਼ਕ ਨਹੀਂ ਕਿ ਉਹ ਵਾਸਤਵ ਯਥਾਰਥ ਦੇ ਸ਼ੁੱਧ ਤਥਾਤਮਕ ਬਿਆਨ ਰਾਹੀਂ ਪ੍ਰਗਟ ਹੋਵੇ। ਇਸ ਦੀ ਤੁਲਨਾ ਵਿਚ ਇਸ ਵਾਸਤੇ ਆਦਰਸ਼ਵਾਦੀ ਮਿੱਥਕ ਅਤੇ ਸੰਯੁਕਤ ਦ੍ਰਿਸ਼ਟੀ ਵਧੇਰੇ ਅਨੁਕੂਲ ਸਿੱਧ ਹੁੰਦੀ ਹੈ। ਇਸ ਜ਼ਾਵੀਏ ਤੋਂ ਇਹ ਕਥਾਵਾਂ ਵਿਧਾਰਾਤ ਦ੍ਰਿਸ਼ਟੀ ਤੋਂ ਗਿਆਨ ਦੀ ਵਿਧੀ ਦੇ ਵਧੇਰੇ ਨਜ਼ਦੀਕ ਜਾਪਦੀਆਂ ਹਨ।17

ਗੁਰੂ ਰਵਿਦਾਸ ਜੀ ਦੇ ਨਾਲ ਸਬੰਧਤ ਉਪਰੋਕਤ ਕਥਾਵਾਂ ਵਿਚਲਾ ਵਸਤੂ ਉਨ੍ਹਾਂ ਦੀ ਬਾਣੀ ਨਾਲ ਵੀ ਕਾਫ਼ੀ ਮੇਲ ਖਾਂਦਾ ਹੈ। ਇਹਨਾ ਕਥਾਵਾਂ ਦੇ ਪਾਠ ਉਪਰੰਤ ਇਹ ਮਹਿਸੂਸ ਹੁੰਦਾ ਕਿ ਇਹ ਕਥਾਵਾਂ ਬਾਣੀ ਸਿਰਜਣ ਦੀ ਪਿੱਠ ਭੂਮੀ ਵਿਚ ਇਕ ਅਹਿਮ ਸ੍ਰੋਤ ਦਾ ਰੋਲ ਨਿਭਾਉਂਦੀਆਂ ਹਨ। ਇਸ ਦ੍ਰਿਸ਼ਟੀ ਤੋਂ ਇਹ ਕਥਾਵਾਂ ਰਵਿਦਾਸ ਬਾਣੀ ਦੇ ਪ੍ਰਸੰਗ ਨੂੰ ਸਪਸ਼ਟ ਕਰਨ ਦੀ ਸੂਤਰ ਦੀ ਭੂਮਿਕਾ ਨਿਭਾਉਂਦੀਆਂ ਵੀ ਦ੍ਰਿਸ਼ਟੀ ਗੋਚਰ ਹੁੰਦੀਆਂ ਹਨ। ਇਹ ਇਸ ਪ੍ਰਕਾਰ ਰਵਿਦਾਸ ਬਾਣੀ ਦਾ ਅਧਿਐਨ ਸ਼ਬਦਾਰਥ ਦੀ ਬਜਾਇ ਪ੍ਰਸੰਗਾਤਮਕ ਨਾਲ ਜੋੜਦੀਆਂ ਹਨ।

ਗੁਰੂ ਰਵਿਦਾਸ ਜੀ ਦੀ ਬਾਣੀ ਉਪਰੋਕਤ ਕਥਾਵਾਂ ਦੇ ਸੰਦਰਭ ਵਿਚ ਸਿੱਧਾਂਤਕ ਅਤੇ ਇਤਿਹਾਸਕ ਪਰਿਪੇਖ ਦੀ ਦ੍ਰਿਸ਼ਟੀ ਤੋਂ ਵਧੇਰੇ ਪ੍ਰਮਾਣਿਕ ਬਣ ਜਾਂਦੀ ਹੈ। ਇਹ ਪ੍ਰਮਾਣਿਕਤਾ ਇਕ ਖਾਸ ਕਿਸਮ ਦੀ ਸੁਹਜ ਚੇਤਨਾ ਦਾ ਸੰਚਾਰ ਕਰਦੀ ਦ੍ਰਿਸ਼ਟੀਗੋਚਰ ਹੁੰਦੀ ਹੈ। ਇਸ ਸੁਹਜ ਚੇਤਨਾ ਦੀ ਖ਼ਾਸੀਅਤ ਇਹ ਹੈ ਕਿ ਇਹ ਰਵਿਦਾਸ ਬਾਣੀ ਨੂੰ ਬੇਜਾਨ ਪਾਠ ਤੋਂ ਅਲੱਗ ਕਰਕੇ ਉਸ ਵਿਚ ਰੂਹ ਭਰ ਦਿੰਦੀ ਹੈ। ਬੇਜਾਨ ਪਾਠ ਇਕ ਅਜਿਹੀ ਇਸਤਰੀ ਦੇ ਸਮਾਨ ਹੁੰਦਾ ਹੈ ਜਿਸ ਨੇ ਕਿ ਸੋਲਾਂ ਸ਼ਿੰਗਾਰ ਭਾਵੇ ਕੀਤੇ ਹੋਣ ਪਰੰਤੂ ਇਸਦੇ ਬਾਵਜੂਦ ਵੀ ਉਹ ਆਕਰਸ਼ਿਤ ਕਰਨ ਦੇ ਸਮਰੱਥ ਨਾ ਹੋਵੇ ਪਰੰਤੂ ਰਵਿਦਾਸ ਬਾਣੀ ਵਿਚਲੀ ਸੁਹਜ ਚੇਤਨਾ ਇਸਨੂੰ ਉਪਰੋਕਤ ਔਗੁਣ ਤੋਂ ਮੁਕਤ ਕਰ ਦਿੰਦੀ ਹੈ। ਇਹ ਸੁਹਜ ਚੇਤਨਾ ਭਾਵੇਂ ਸੁਤੰਤਰ ਰੂਪ ਵਿਚ ਕੋਈ ਵਿਚਾਰਧਾਰਕ ਹੋਂਦ ਨਹੀਂ ਰੱਖਦੀ ਪਰੰਤੂ ਫਿਰ ਵੀ ਇਹ ਬਹੁਤ ਸਾਰੇ ਵਿਚਾਰਾਂ ਦੇ ਉਤਪਾਦਨ ਦੀ ਸ਼ਕਤੀ ਦੇ ਸ੍ਰੋਤ ਵਜੋਂ ਸਾਹਮਣੇ ਆਉਂਦੀ ਹੈ। ਦੂਸਰੇ ਸ਼ਬਦਾਂ ਵਿਚ ਇਸਦੀ ਅਮੂਰਤ ਹੋਂਦ ਵਿਭਿੰਨ ਅਰਥਾਂ ਦਾ ਸੰਚਾਰ ਕਰਨ ਦੇ ਸਮਰੱਥ ਹੈ। ਇਸ ਪ੍ਰਸੰਗ ਵਿਚ ਹੀ ਰਵਿਦਾਸ ਬਾਣੀ ਅਤੇ ਉਨ੍ਹਾਂ ਦੇ ਜੀਵਨ ਬਿਰਤਾਂਤਾਂ ਨਾਲ ਤਾਅੱਲੁਕ ਰੱਖਦੇ ਵੇਰਵਿਆਂ ਦੇ ਆਪਸੀ ਰਿਸ਼ਤੇ ਦੀ ਖ਼ੂਬਸੂਰਤੀ ਨੂੰ ਵੀ ਪਛਾਣਿਆ ਜਾ ਸਕਦਾ ਹੈ।

ਗੁਰੂ ਰਵਿਦਾਸ ਜੀ ਨਾਲ ਸਬੰਧਤ ਕਥਾਵਾਂ ਦਾ ਅਧਿਐਨ ਕੀਤਿਆਂ ਇਹ ਦ੍ਰਿਸ਼ਟੀਗੋਚਰ ਹੁੰਦਾ ਹੈ ਕਿ ਇਹ ਆਪਣੀ ਪ੍ਰਕਿਰਤੀ ਵਿਚ ਰੂਪਕੀ (Metaphorical), ਦ੍ਰਿਸ਼ਟਾਂਤਕ (Illustrative) ਅਤੇ ਪ੍ਰਤਿਮਾਨਕ (Normative) ਹਨ। ਇਹ ਨਾ ਤਾਂ ਨਿਰੋਲ ਰੂਪ ਵਿਚ ਜੀਵਨੀਆਂ ਹਨ, ਨਾ ਕਥਾਵਾਂ ਹਨ ਅਤੇ ਨਾ ਹੀ ਇਨ੍ਹਾਂ ਨੂੰ ਪੂਰਨ ਰੂਪ ਵਿਚ ਵਾਸਤਵਿਕਤਾ ਦੇ ਦਾਇਰੇ ਵਿਚ ਰੱਖਿਆ ਜਾ ਸਕਦਾ ਹੈ। ਇਹ ਵਿਭਿੰਨ ਧਾਰਮਿਕ ਇਤਿਹਾਸਕ ਅਤੇ ਸਾਂਸਕ੍ਰਿਤਿਕ ਕੋਡਾਂ ਦੀ ਸੰਯੁਕਤੀ ਦੁਆਰਾ ਆਪਣੀ ਹੋਂਦ ਗ੍ਰਹਿਣ ਕਰਦੀਆਂ ਹਨ।

ਇਨ੍ਹਾਂ ਕਥਾਵਾਂ ਵਿਚ ਪੌਰਾਣਿਕ ਅਤੇ ਸਾਮੀ ਦੋਵੇਂ ਪ੍ਰਕਾਰ ਦੇ ਪ੍ਰਤੀਕ ਸਥਾਨਕ ਸਾਂਸਕ੍ਰਿਤਿਕ ਸੰਦਰਭਾਂ ਦੇ ਪ੍ਰਕਰਣ ਨੂੰ ਮਿਸ਼ਰਿਤ ਰੂਪ ਵਿਚ ਉਜਾਗਰ ਕਰਦੇ ਹਨ। ਇਨ੍ਹਾਂ ਕਥਾਵਾਂ ਵਿਚਲਾ ਮਿੱਥਕ ਅੰਸ਼ ਆਪਣੇ ਬਹੁਅਰਥੀ ਚਰਿੱਤਰ ਕਾਰਨ ਕਈ ਵਾਰ ਏਨਾਂ ਸ਼ਕਤੀਸ਼ਾਲੀ ਹੋ ਜਾਂਦਾ ਹੈ ਕਿ ਉਹ ਇਨ੍ਹਾਂ ਤੋਂ ਪਾਰ ਵੀ ਫ਼ੈਲ ਜਾਂਦਾ ਹੈ। ਪਰੰਤੂ ਕੁਝ ਵੀ ਹੋਵੇ ਇਕ ਗੱਲ ਦਾ ਨਿਸ਼ਚਿਤ ਹੈ ਇਨ੍ਹਾਂ ਕਥਾਵਾਂ ਵਿਚਲਾ ਇਹ ਮਿੱਥਕ ਅੰਸ਼ ਇਨ੍ਹਾਂ ਕਥਾਵਾਂ ਤੋਂ ਪੂਰਵਲੇ ਪ੍ਰਾਥਮਿਕ ਪਾਠ (Primary Test) ਨੂੰ ਸਿਰਜਣ ਵਿਚ ਸਹਾਇਕ ਸਿੱਧ ਹੁੰਦਾ ਹੈ। ਇਸਦੇ ਆਧਾਰ ਉਤੇ ਹੀ ਇਹ ਕਥਾਵਾਂ ਬਾਅਦ ਵਿਚ ਜਾ ਕੇ ਦੂਜੈਲੇ ਪਾਠ (Secondary Test) ਦੇ ਰੂਪ ਵਿਚ ਆਪਣੀ ਹੋਂਦ ਗ੍ਰਹਿਣ ਕਰਦੀਆਂ ਹਨ। ਇਸੇ ਕਾਰਨ ਇਨ੍ਹਾਂ ਕਥਾਵਾਂ ਦਾ ਰੂਪਾਂਤਰਨ ਸਧਾਰਨ ਪਾਠ ਤੋਂ (Simple Test) ਪ੍ਰਵਚਨ (Discourse) ਵਿਚ ਹੋ ਜਾਂਦਾ ਹੈ। ਇਸ ਤਰ੍ਹਾਂ ਇਹ ਕਥਾਵਾਂ ਆਪਣੀ ਮਨੋਬਣਤਰ ਵਿਚ ਮਿੱਥਕ ਹੋਣ ਦੇ ਬਾਵਜੂਦ ਵੀ ਆਪਣੀ ਪੇਸ਼ਕਾਰੀ ਵਿਚ ਮਿੱਥਕ ਨਹੀਂ ਹਨ।

ਇਸ ਪ੍ਰਕਾਰ ਕੁੱਲ ਮਿਲਾ ਕੇ ਇਹ ਕਿਹਾ ਜਾ ਸਕਦਾ ਹੈ ਕਿ ਉਪਰੋਕਤ ਸਾਰੀਆਂ ਲੋਕ ਕਥਾਵਾਂ ਬਿਰਤਾਂਤ ਸ਼ਾਸਤਰੀ ਪ੍ਰਸੰਗ ਵਿਚ ਇਹਲੌਕਿਕ ਯਥਾਰਥ ਨੂੰ ਅਧਿਆਤਮਿਕ ਉੱਚਤਾ ਅਤੇ ਕਰਾਮਾਤ ਦੀਆਂ ਰੂੜੀਆਂ ਰਾਹੀਂ ਪਰਿਭਾਸ਼ਿਤ ਕਰਦੀਆਂ ਹਨ। ਇਹ ਕਥਾਵਾਂ ਮਨੁੱਖੀ ਸਮਾਨਤਾ ਦੇ ਦ੍ਰਿਸ਼ਟੀਕੋਣ ਤੋਂ ਮਨੁੱਖ ਅਤੇ ਬ੍ਰਹਮ ਵਿਚਕਾਰ ਇਕ ਵਿਚੋਲੇ ਵਜੋਂ ਭੂਮਿਕਾ ਨਿਭਾਉਂਦੀਆਂ ਹਨ। ਇਹ ਕੁਝ ਸਮਕਾਲੀ ਸੰਜੀਦਾ ਮਸਲਿਆ ਨੂੰ ਆਪਣੀ ਸਰਲ ਸਰੰਚਨਾ ਦਾ ਹਿੱਸਾ ਬਣਾਉਂਦੀਆਂ ਹਨ। ਇਨ੍ਹਾਂ ਕਥਾਵਾਂ ਵਿਚੋਂ ਰਵਿਦਾਸ ਜੀ ਦਾ ਵਿਕਸਿਤ ਹੋਣ ਵਾਲਾ ਬਿੰਬ ਕੋਈ ਸਧਾਰਨ ਬਿੰਬ ਨਹੀਂ ਬਲਕਿ ਅਜਿਹਾ ਅਵਤਾਰੀ ਬਿੰਬ ਹੈ ਜੋ ਪ੍ਰਚੰਡ ਰੂਪ ਵਿਚ ਭਾਰਤੀ ਸਭਿਆਚਾਰ ਨੂੰ ਸਮੂਹਿਕ ਪੱਧਰ ਉਪਰ ਪ੍ਰਭਾਵਿਤ ਕਰਨ ਦੀ ਸਮਰੱਥਾ ਰੱਖਦਾ ਹੈ। ਇਹ ਭਗਤ ਪਰੰਪਰਾ ਦਾ ਇਕ ਅਜਿਹਾ ਮਾਡਲ ਵੀ ਉਸਾਰਦਾ ਹੈ ਜੋ ਕਿ ਲੰਮੇ ਸਮੇਂ ਤੋਂ ਇਸ ਦੀ ਰਹਿਨੁਮਾਈ ਕਰਦਾ ਆ ਰਿਹਾ ਹੈ। ਪਰੰਤੂ ਸਮੱਸਿਆ ਇਹ ਹੈ ਕਿ ਭਾਰਤੀ ਆਵਾਮ ਇਸ ਮਾਡਲ ਵਿਚ ਹੀ ਜੀਣਾ ਅਤੇ ਇਸ ਨੂੰ ਭੋਗਣ ਲੋਚਦੀ ਹੈ। ਇਸ ਮਾਡਲ ਨੂੰ ਗਿਆਨਸ਼ਾਸਤਰੀ ਨਜ਼ਰੀਏ ਤੋਂ ਵਿਸ਼ਲੇਸ਼ਿਤ ਕਰਨ ਦੀ ਸੂਝ ਹਾਲੇ ਜਨਸਾਧਾਰਨ ਵਿਚ ਵਿਕਸਿਤ ਨਹੀਂ ਹੋਈ। ਇਸੇ ਲਈ ਭਾਰਤੀ ਲੋਕਾਂ ਨੂੰ ਰਵਿਦਾਸ ਜੀ ਦਾ ਕਰਾਮਾਤੀ ਅਤੇ ਅਵਤਾਰੀ ਬਿੰਬ ਹੀ ਪ੍ਰਵਾਣ ਹੈ, ਇਤਿਹਾਸਕ ਬਿੰਬ ਨਹੀਂ। ਇਹ ਲੋਕ ਕਥਾਵਾਂ ਰਵਿਦਾਸ ਜੀ ਦੇ ਇਸੇ ਅਵਤਾਰੀ ਬਿੰਬ ਨੂੰ ਹੀ ਪੇਸ਼ ਕਰਦੀਆਂ ਦ੍ਰਿਸ਼ਟੀਗੋਚਰ ਹੁੰਦੀਆ ਹਨ।

## ਹਵਾਲੇ ਤੇ ਟਿੱਪਣੀਆਂ


1. *Richard Chase, Quest for Myth, Baton rouge, Louisiana state University press, 1949, P. 29.*
2. *Karl Abraham, Dreams and Myth, Journal of Nervous and Mental Disease Publishing, New York, P. 18.*
3. *ਲੇਖਰਾਜ ਪਰਵਾਨਾ, ਜੀਵਨ ਸਾਖੀ ਸ੍ਰੀ ਗੁਰੂ ਰਵਿਦਾਸ, ਦੀਪਕ ਪਬਲਿਸ਼ਰਜ਼, ਜਲੰਧਰ, 1986, ਪੰਨਾ 70*
4. *ਉਹੀ, ਪੰਨੇ 72-75*
5. *ਉਹੀ, ਪੰਨੇ 75-78*
6. *ਉਹੀ, ਪੰਨੇ 78-81*
7. *ਉਹੀ, ਪੰਨੇ 81-82*
8. *ਉਹੀ, ਪੰਨੇ 82-83*
9. *ਉਹੀ, ਪੰਨੇ 83-84*
10. *ਉਹੀ, ਪੰਨੇ 84-86*
11. *ਉਹੀ, ਪੰਨੇ 87-88*
12. *ਉਹੀ, ਪੰਨੇ 88-90*
13. *ਉਹੀ, ਪੰਨੇ 90-91*
14. *ਉਹੀ, ਪੰਨੇ 91-96*
15. *ਉਹੀ, ਪੰਨੇ 96-97*
16. *ਉਹੀ, ਪੰਨੇ 96-97*
17. *As Quoted by website as www.mythbusters.org*


-0-

# ਭਗਤ ਰਵਿਦਾਸ ਜੀ ਦਾ ਬੇਗਮਪੁਰੇ ਦਾ ਸੰਕਲਪ

- ਡਾ. ਗੁਰਪ੍ਰੀਤ ਸਿੰਘ ਸਿੱਧੂ

ਭਗਤ ਰਵਿਦਾਸ ਜੀ ਮੱਧਕਾਲੀ ਭਗਤੀ ਧਾਰਾ ਦੇ ਕਵੀਆਂ ਵਿਚ ਸਿਰਮਣੀ ਸਥਾਨ ਦੇ ਧਾਰਨੀ ਹਨ। ਉਨ੍ਹਾਂ ਦੀ ਵਿਚਾਰਧਾਰਾ ਗੁਰਮਤਿ ਨਾਲ ਮੇਲ ਖਾਂਦੀ ਹੋਣ ਕਾਰਨ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਦੀ ਬਾਣੀ ਵਿਚੋਂ 40 ਸ਼ਬਦ ਦਰਜ ਕੀਤੇ ਗਏ ਹਨ। ਗੁਰੂ ਅਰਜਨ ਦੇਵ ਜੀ ਨੇ ਬਾਣੀ ਦੀ ਸੰਪਾਦਨਾ ਵੇਲੇ ਜਿਸ ਕਿਸੇ ਬਾਣੀਕਾਰ ਦੇ ਕਿਸੇ ਸ਼ਬਦ ਸਬੰਧੀ ਭੁਲੇਖੇ ਦੀ ਗੁੰਜਾਇਸ਼ ਪੈਦਾ ਹੋ ਸਕਦੀ ਹੈ, ਉਸ ਨਾਲ ਟਿੱਪਣੀ ਵਜੋਂ ਆਪਣਾ ਕੋਈ ਸ਼ਬਦ ਦਰਜ ਕਰ ਦੇਂਦੇ ਸਨ ਪ੍ਰੰਤੂ ਭਗਤ ਰਵਿਦਾਸ ਜੀ ਦੇ 40 ਸ਼ਬਦਾਂ ਨਾਲ ਕਿਤੇ ਕੋਈ ਟਿੱਪਣੀ ਨਾ ਹੋਣਾ ਹੀ ਇਸ ਗੱਲ ਦਾ ਸੰਕੇਤ ਹੈ ਕਿ ਭਗਤ ਰਵਿਦਾਸ ਜੀ ਦੀ ਨਿਰਗੁਣਵਾਦੀ ਧਾਰਾ ਸਬੰਧੀ ਕਿਸੇ ਕਿਸਮ ਦੇ ਸੰਦੇਹ ਦੀ ਗੁੰਜ਼ਾਇਸ਼ ਹੀ ਨਹੀਂ।

ਭਗਤ ਰਵਿਦਾਸ ਜੀ ਨੇ ਨਿਰਸੰਦੇਹ ਬ੍ਰਾਹਮਣੀ ਕਰਮ-ਕਾਂਡ ਵਾਲੇ ਮੱਧਕਾਲੀ ਸਮਾਜ ਵਿਚ ਚੇਤਨਾ ਪੈਦਾ ਕਰਦਿਆਂ ਸ਼੍ਰੇਣੀਵਾਦ ਅਤੇ ਜਾਤ-ਪਾਤ ਦਾ ਖੁੱਲ੍ਹਾ ਵਿਰੋਧ ਕੀਤਾ। ਨੀਚ ਅਤੇ ਸ਼ੂਦਰ ਸਮਝੇ ਜਾਣ ਵਾਲੇ ਲੋਕਾਂ ਵਿਚ ਚੇਤਨਾ ਪੈਦਾ ਕੀਤੀ ਕਿ ਦੁਨੀਆਂ ਵਿਚ ਜਨਮ ਲੈਣ ਸਮੇਂ ਸਾਰੇ ਮਨੁੱਖ ਸਮਾਨ ਹੁੰਦੇ ਹਨ। ਉਚ-ਨੀਚ ਦਾ ਵਿਤਕਰਾ ਇਸ ਸਮਾਜ ਦੀ ਪੈਦਾਵਰ ਹੈ ਜਿਸ ਵਿਚ ਬ੍ਰਾਹਮਣੀ ਸਮਾਜ ਦੇ ਜ਼ਾਤੀ ਮੁਫ਼ਾਦ ਨਿਹਿਤ ਹਨ। ਪਰਮਾਤਮਾ ਦੀ ਦਰਗਾਹ ਵਿਚ ਉੱਚਾ ਉਹ ਨਹੀਂ ਜੋ ਜਨਮ- ਜਾਤ ਤੋਂ ਉੱਚਾ ਹੈ ਸਗੋਂ ਉਥੇ ਤਾਂ ਕਰਮਾਂ ਦੇ ਅਧਾਰ ਤੇ ਨਿਬੇੜਾ ਹੋਣਾ ਹੈ। ਨਿਰਸੰਦੇਹ ਇਸ ਵਿਚਾਰਧਾਰਾ ਨਾਲ ਉਸ ਸਮੇਂ ਦੇ ਸਮਾਜ ਵਿਚ ਇਨਕਲਾਬੀ ਤਬਦੀਲੀਆਂ ਵਾਪਰੀਆਂ ਅਤੇ ਭਗਤ ਰਵਿਦਾਸ ਨੀਚ ਸਮਝੇ ਜਾਣ ਵਾਲੇ ਲੋਕਾਂ ਦੇ ਹੋਣ ਪਰ੍ਰੰਤੂ ਉਨ੍ਹਾਂ ਨੂੰ ਜਾਗਰੂਕ ਕਰਨ ਵਿੱਚ ਸਫ਼ਲ ਹੋਏ।

ਹੈਰਾਨੀ ਦੀ ਗੱਲ ਹੈ ਕਿ ਅਜਿਹੇ ਇਨਕਲਾਬੀ ਭਗਤ ਦੇ ਜਨਮ, ਮੌਤ, ਪਰਿਵਾਰ ਅਤੇ ਜਨਮ-ਸਥਾਨ ਸਬੰਧੀ ਇਤਿਹਾਸ ਵਿਚ ਕੋਈ ਵਧੇਰੇ ਵੇਰਵੇ ਪ੍ਰਾਪਤ ਨਹੀਂ ਹੁੰਦੇ। ਵੱਖ ਵੱਖ ਵਿਦਵਾਨਾਂ ਅਤੇ ਖੋਜੀਆਂ ਨੇ ਆਪਣੀਆਂ ਆਪਣੀਆਂ ਅਟਕਲਾਂ ਦੇ ਅਧਾਰ ਤੇ ਇਸ ਸਬੰਧੀ ਜਾਣਕਾਰੀ ਦਿੱਤੀ ਹੈ, ਜਿਸ ਵਿਚ ਤਿਖੇ ਮੱਤਭੇਦ ਅਤੇ ਵਖਰੇਵੇਂ ਸਾਹਮਣੇ ਆਉਂਦੇ ਹਨ। ਬਿਨਾ ਸ਼ੱਕ ਇਸ ਮਸਲੇ ਨਾਲ ਸਬੰਧਿਤ ਹੋਰ ਖੋਜ ਦੀ ਲੋੜ ਹੈ ਤਾਂ ਜੋ ਕਿਸੇ ਸਹੀ ਟੀਚੇ ਤੇ ਪਹੁੰਚਿਆ ਜਾ ਸਕੇ। ਹੁਣ ਤੱਕ ਦੀ ਖੋਜ ਵਿਚ ਇਸ ਮਸਲੇ ਸਬੰਧੀ ਸਭ ਤੋਂ ਵੱਧ ਤਰਕ ਅਧਾਰਤ ਦਲੀਲਮਈ ਅਤੇ ਵਿਗਿਆਨਕ ਜਾਣਕਾਰੀ ਡਾ. ਜਸਬੀਰ ਸਿੰਘ ਸਾਬਰ ਨੇ ਮੁਹੱਈਆ ਕਰਵਾਈ ਹੈ ਜੋ ਬਾਕੀ ਵਿਦਵਾਨਾਂ ਦੇ ਮੁਕਾਬਲੇ ਵਧੇਰੇ ਮੰਨਣਯੋਗ ਹੈ। ਇਸ ਲਈ ਤੱਥਕ ਅਤੇ ਤੈਥਿਕੀ ਜਾਣਕਾਰੀ ਲਈ ਮੈਂ ਡਾ. ਸਾਬਰ ਦੇ ਖੋਜ ਪਰਚੇ 'ਭਗਤ ਰਵਿਦਾਸ : ਜੀਵਨ ਅਤੇ ਬਾਣੀ ਸ੍ਰੋਤ ਪਰਿਚੈ' ਨੂੰ ਅਧਾਰ ਸ੍ਰੋਤ ਵਜੋਂ ਪ੍ਰਵਾਨ ਕੀਤਾ ਹੈ।

ਭਗਤ ਰਵਿਦਾਸ ਦੇ ਜਨਮ ਅਤੇ ਅਕਾਲ ਚਲਾਣੇ ਸਬੰਧੀ ਬਹੁਤ ਵਖਰੇਵੇਂ ਪ੍ਰਚਲਤ ਹਨ ਪ੍ਰੰਤੂ ਡਾ. ਸਾਬਰ ਨੇ ਇਹ ਸਿੱਧ ਕੀਤਾ ਹੈ ਕਿ ਭਗਤ ਜੀ ਦਾ ਜਨਮ 25 ਜਨਵਰੀ, 1377 ਈ. ਬਿਕਰਮੀ ਸੰਮਤ 1433, ਮਾਘ ਸ਼ੁਕਲ, ਪੂਰਨਿਮਾ ਫਲਗੁਨ, ਪਰਵਿਸ਼ਟੇ ਇੱਕ, ਦਿਨ ਰਵੀਵਾਰ ਨੂੰ ਹੋਇਆ ਅਤੇ ਉਹ ਬਿਕਰਮੀ ਸੰਮਤ 1584 ਅਰਥਾਤ 1528 ਈਸਵੀ ਨੂੰ ਪ੍ਰਲੋਕ ਸਿਧਾਰ ਗਏ। ਇਸ ਤਰ੍ਹਾਂ ਭਗਤ ਜੀ ਦੀ ਕੁੱਲ ਉਮਰ 151 ਸਾਲ ਬਣਦੀ ਹੈ ਤੇ ਸਾਬਤ ਹੁੰਦਾ ਹੈ ਕਿ ਉਹ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਰਹੇ। ਉਨ੍ਹਾਂ ਦੇ ਮਾਤਾ ਪਿਤਾ ਸਬੰਧੀ ਵੀ ਖੋਜੀਆਂ ਵਿਚ ਮੱਤਭੇਦ ਰਹੇ ਹਨ ਪ੍ਰੰਤੂ ਡਾ. ਸਾਬਰ ਨੇ ਤੱਥਾਂ ਸਹਿਤ ਉਨ੍ਹਾਂ ਦੇ ਪਿਤਾ ਦਾ ਨਾਮ ਸੰਤੋਖ ਦਾਸ ਅਤੇ ਮਾਤਾ ਦਾ ਨਾਮ ਕਲਸੀ ਦੇਵੀ ਪ੍ਰਵਾਨ ਕੀਤਾ ਹੈ। ਉਨ੍ਹਾਂ ਅਨੁਸਾਰ ਭਗਤ ਜੀ ਨੇ ਬਨਾਰਸ ਦੇ ਨੇੜੇ ਸਰੀ ਗੋਵਰਧਨਪੁਰੀ ਨਾਂ ਦੇ ਸਥਾਨ ਤੇ ਜਨਮ ਲਿਆ ਜੋ ਚਮਾਰਾਂ ਦੀ ਬਸਤੀ ਸੀ। ਭਗਤ ਰਵਿਦਾਸ ਜੀ ਦਾ ਜੱਦੀ

ਪਿੰਡ ਤੇ ਡਾਕ. ਫਤਿਹਗੜ੍ਹ ਸ਼ੁਕਰਚੱਕ, ਤਹਿਸੀਲ ਤੇ ਜ਼ਿਲ੍ਹਾ ਅੰਮ੍ਰਿਤਸਰ, ਪੰਜਾਬ

ਪੇਸ਼ਾ ਮਰੇ ਪਸ਼ੂਆਂ ਨੂੰ ਢੋਣ ਦਾ ਸੀ ਜੋ ਉਨ੍ਹਾਂ ਦੀ ਜਾਤੀ ਅਨੁਸਾਰ ਸੁਭਾਵਕ ਹੀ ਮੰਨਣਯੋਗ ਹੈ ਅਤੇ ਇਸ ਦੇ ਕਈ ਹਵਾਲੇ ਉਨ੍ਹਾਂ ਦੀ ਬਾਣੀ ਵਿਚੋਂ ਵੀ ਪ੍ਰਾਪਤ ਹੁੰਦੇ ਹਨ :

*ਮੇਰੀ ਜਾਤ ਕੁਟ ਬਾਂਢਲਾ ਢੋਰ ਢਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ । ।*

*(ਆਦਿ ਗ੍ਰੰਥ ਪੰਨਾ - 1293)*

ਕਈ ਵਿਦਵਾਨ ਉਨ੍ਹਾਂ ਨੂੰ ਭਗਤ ਰਾਮਾਨੰਦ ਜੀ ਦਾ ਚੇਲਾ ਮੰਨਦੇ ਹਨ ਪ੍ਰੰਤੂ ਖੋਜ ਕਰਨ ਤੇ ਕਿਤੇ ਵੀ ਇਸ ਗੱਲ ਦੀ ਪ੍ਰਮਾਣਿਕਤਾ ਨਹੀਂ ਮਿਲਦੀ ਕਿ ਉਨ੍ਹਾਂ ਨੇ ਕਦੇ ਕਿਸੇ ਦੇਹਧਾਰੀ ਗੁਰੂ ਨੂੰ ਵਿਧੀਵਤ ਢੰਗ ਨਾਲ ਗੁਰੂ ਧਾਰਨ ਕੀਤਾ ਹੋਵੇ ਸਗੋਂ ਉਹ ਤਾਂ ਨਿਰਗੁਣਵਾਦੀ ਪ੍ਰਮਾਤਮਾ ਨੂੰ ਹੀ ਆਪਣਾ ਮਸਤਕ ਝੁਕਾਉਂਦੇ ਨਜ਼ਰ ਆਉਂਦੇ ਹਨ ।

*ਗਰੀਬ ਨਿਵਾਜ ਗੁਸਈਆ ਮੇਰਾ*
*ਮਾਥੈ ਛਤ੍ਰੁ ਧਰੈ । । (ਆਦਿ ਗ੍ਰੰਥ, ਪੰਨਾ-1106)*

ਭਗਤ ਕਬੀਰ ਜੀ ਦੇ ਸਮਕਾਲੀ ਹੋਣ ਸਬੰਧੀ ਕਿਤੇ ਕਿਤੇ ਸੰਕੇਤ ਜਰੂਰ ਮਿਲ ਜਾਂਦੇ ਹਨ ਅਤੇ ਇਹ ਵੀ ਪ੍ਰਮਾਣਤ ਤੱਥ ਹੈ ਕਿ ਭਗਤ ਕਬੀਰ ਜੀ ਉਨ੍ਹਾਂ ਤੋਂ ਪਹਿਲਾਂ ਸਵਰਗ ਸਿਧਾਰ ਗਏ ਸਨ । ਭਗਤ ਰਵਿਦਾਸ ਜੀ ਦੀ ਬਾਣੀ ਦੇ ਭਾਵੇਂ ਵੱਖ-ਵੱਖ ਵਿਦਵਾਨਾਂ ਨੇ 137 ਤੱਕ ਸ਼ਬਦਾਂ ਦੀ ਗਿਣਤੀ ਅੰਕਿਤ ਕੀਤੀ ਹੈ ਪ੍ਰੰਤੂ ਇਨ੍ਹਾਂ ਦੀ ਪ੍ਰਮਾਣਿਕਤਾ ਸਬੰਧੀ ਸਾਰੇ ਚੁੱਪ ਹੀ ਹਨ । ਇਸ ਲਈ ਅਜੇ ਤੱਕ ਭਗਤ ਜੀ ਦੇ ਉਨ੍ਹਾਂ 40 ਸ਼ਬਦਾਂ ਨੂੰ ਹੀ ਪ੍ਰਮਾਣਿਕ ਮੰਨਣਾ ਵਧੇਰੇ ਯਥਾਯੋਗ ਹੈ ਜੋ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਮੁੱਲਿਤ ਹਨ ਕਿਉਂਕਿ ਇਨ੍ਹਾਂ ਦੀ ਪ੍ਰਮਾਣਿਕਤਾ ਹੀ ਸਰਵ-ਪ੍ਰਵਾਨਤ ਹੈ ।

ਭਗਤ ਰਵਿਦਾਸ ਜੀ ਨਾਲ ਸਬੰਧਤ ਮੁੱਢਲੀ ਜਾਣਕਾਰੀ ਤੋਂ ਬਾਅਦ ਮੈਂ ਆਪਣੇ ਇਸ ਪਰਚੇ ਦੇ ਅਸਲ ਮਨੋਰਥ ਵੱਲ ਆਉਣਾ ਚਾਹੁੰਦਾ ਹਾਂ । ਮੈਂ ਆਪਣਾ ਸਾਰਾ ਧਿਆਨ ਭਗਤ ਰਵਿਦਾਸ ਜੀ ਦੇ ਰਾਗ ਗਾਉੜੀ ਵਿੱਚ ਅੰਕਿਤ ਸਬਦ ਤੇ ਕੇਂਦਰਿਤ ਕੀਤਾ ਹੈ ਜੋ ਇਸ ਤਰ੍ਹਾਂ ਹੈ :

*ਬੇਗਮਪੁਰਾ ਸਹਰ ਕੋ ਨਾਉ । ।*
*ਦੂਖ ਅੰਦੋਹੁ ਨਹੀਂ ਤਿਹਿ ਠਾਉ । ।*
*ਨਾਂ ਤਸਵੀਸ ਖਿਰਾਜੁ ਨ ਮਾਲੁ । ।*
*ਖਉਫੁ ਨ ਖਤਾ ਨ ਤਰਸੁ ਜੁਆਲੁ । ।*
*ਅਬ ਮੋਹਿ ਖੂਬ ਵਤਨ ਗਹ ਪਾਈ । ।*
*ਊਹਾਂ ਖੈਰਿ ਸਦਾ ਮੇਰੇ ਭਾਈ । । ਰਹਾਉ । ।*
*ਕਾਇਮੁ ਦਾਇਮੁ ਸਦਾ ਪਾਤਿਸਾਹੀ । ।*
*ਦੋਮ ਨ ਸੇਮ ਏਕ ਸੋ ਆਹੀ । ।*
*ਆਬਾਦਾਨ ਸਦਾ ਮਸਹੂਰ । ।*
*ਊਹਾਂ ਗਨੀ ਬਸਹਿ ਮਾਮੂਰ । ।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ । ।*
*ਮਹਰਮ ਮਹਲ ਨ ਕੋ ਅਟਕਾਵੈ । ।*
*ਕਹਿ ਰਵਿਦਾਸ ਖਲਾਸ ਚਮਾਰਾ । ।*
*ਜੋ ਹਮ ਸਹਰੀ ਸੋ ਮੀਤੁ ਹਮਾਰਾ । ।*

*(ਆਦਿ ਗ੍ਰੰਥ, ਪੰਨਾ - 345)*

ਮੱਧਕਾਲੀ ਸਮਾਜ ਵਿਚ ਚਾਰ ਵਰਣ ਬਣੇ ਹੋਏ ਸਨ ਅਤੇ ਇਨ੍ਹਾਂ ਵਿਚੋਂ ਸ਼ੂਦਰਾਂ ਨੂੰ ਨੀਚ ਜਾਤੀ ਸਮਝਿਆ ਜਾਂਦਾ ਸੀ । ਭਗਤ ਰਵਿਦਾਸ ਜੀ ਚਮਾਰ ਜਾਤੀ ਦੇ ਹੋਣ ਕਾਰਨ ਬੜਾ ਸੁਭਾਵਿਕ ਹੈ ਕਿ ਉਚ ਜਾਤੀ ਵਲੋਂ ਉਨ੍ਹਾਂ ਦਾ ਵੀ ਤ੍ਰਿਸਕਾਰ ਕੀਤਾ ਗਿਆ । ਬ੍ਰਾਹਮਣਾਂ ਨੇ ਧਰਮ ਨੂੰ ਰੋਟੀ ਦੇ ਸਾਧਨ ਵਜੋਂ ਵਰਤਣਾ ਸ਼ੁਰੂ ਕੀਤਾ ਹੋਇਆ ਸੀ । ਆਮ ਜਨਤਾ ਨੂੰ ਪੱਥਰਾਂ 'ਚੋਂ ਰੱਬ ਪਾਉਣ ਲਈ ਪ੍ਰੇਰਿਤ ਕਰਕੇ ਉਨ੍ਹਾਂ ਦੀ ਜ਼ਾਹਿਲਤਾ ਅਤੇ ਅਗਿਆਨ ਦਾ ਲਾਹਾ ਲਿਆ ਜਾਂਦਾ ਸੀ । ਅਜਿਹੇ ਸਮੇਂ ਵਿਚ ਭਗਤ ਰਵਿਦਾਸ ਜੀ ਹੀ ਸਨ ਜਿਨ੍ਹਾਂ ਨੇ ਸਮਾਜ ਨੂੰ ਤਤਕਾਲੀ ਭਟਕਣਾ ਵਿਚੋਂ ਕੱਢਣ ਲਈ ਬਾਣੀ ਰਚਨਾ ਕੀਤੀ । ਉਸ ਸਮੇਂ ਵਿੱਚ ਬ੍ਰਾਹਮਣੀ ਕਰਮ ਕਾਂਡਾਂ ਦਾ ਖੰਡਨ ਕਰਨਾ, ਜਿਸ ਸਮੇਂ ਸ਼ੂਦਰ ਜਾਤੀ ਦੇ ਲੋਕਾਂ ਨੂੰ ਬ੍ਰਾਹਮਣ ਸਾਹਮਣੇ ਜ਼ੁਬਾਨ ਖੋਲਣ ਦੀ ਵੀ ਇਜਾਜ਼ਤ ਨਹੀਂ ਸੀ, ਆਪਣੇ ਆਪ ਵਿਚ ਇਕ ਮਿਸਾਲ ਹੈ ਜੋ ਉਚ-ਨੀਚ ਦੇ ਵਿਰੋਧ ਸਬੰਧੀ ਪਹਿਲਾ ਕਦਮ ਸਾਬਤ ਹੁੰਦੀ ਹੈ । ਭਗਤ ਜੀ ਨੇ ਆਪਣੀ ਅਧਿਆਤਮਕ ਕਾਬਲੀਅਤ ਦੇ ਜ਼ਰੀਏ ਇਹ ਸਾਬਤ ਕਰ ਦਿੱਤਾ ਕਿ ਜਾਤ-ਪਾਤ ਨਾਲੋਂ ਕਰਮ ਵਧੇਰੇ ਮਹੱਤਵਪੂਰਨ ਹਨ । ਸੱਚੇ ਸੁੱਚੇ ਕਰਮਾਂ ਦੇ ਸਦਕਾ ਹੀ ਮਨੁੱਖ ਮਹਾਨਤਾ ਪ੍ਰਾਪਤ ਕਰ ਸਕਦਾ ਹੈ ਭਾਵੇਂ ਉਹ ਕਿਸੇ ਵੀ ਜਾਤੀ ਨਾਲ ਸਬੰਧਤ ਹੋਵੇ । ਇਸ ਤਰ੍ਹਾਂ ਉਨ੍ਹਾਂ ਨੇ

ਉੱਚ ਜਾਤੀ ਦੇ ਕਹਿਰ ਤੋਂ ਨੀਚ ਜਾਤੀ ਸਮਝੇ ਜਾਣੇ ਲੋਕਾਂ ਦੇ ਰੱਖਿਅਕ ਵਜੋਂ ਆਪਣੀ ਪਛਾਣ ਸਥਾਪਤ ਕੀਤੀ। ਆਪਣੀ ਅਧਿਆਤਮਕ ਕਾਬਲੀਅਤ ਨਾਲ ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਵੀ ਝੁਕਣ ਲਈ ਮਜਬੂਰ ਕਰ ਦਿੱਤਾ ਜੋ ਆਪਣੇ ਆਪ ਨੂੰ ਬ੍ਰਾਹਮਣ ਦੱਸ ਕੇ ਲੋਕਾਂ ਦੀ ਲੁੱਟ ਕਰਦੇ ਸਨ।

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*

*ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ।।*

*(ਆਦਿ ਗ੍ਰੰਥ, ਪੰਨਾ - 1293)*

ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿੱਚ ਪਰਮਾਤਮਾ ਨੂੰ ਸਮਾਜ ਦੇ ਰੱਖਿਅਕ ਵਜੋਂ ਪੇਸ਼ ਕੀਤਾ। ਉਨ੍ਹਾਂ ਨੇ ਬ੍ਰਾਹਮਣੀ ਸਮਾਜ ਵਿਚ, ਨੀਚ-ਸੋਚ ਵਾਲੇ ਭ੍ਰਿਸ਼ਟ ਸਮਾਜ ਵਿਚ ਅਜਿਹੇ ਕਲਪਿਤ ਸਮਾਜ ਦਾ ਜ਼ਿਕਰ ਕੀਤਾ ਜਿਥੇ ਸਭ ਅਧੰਕਾਰ ਅਤੇ ਅਗਿਆਨ ਮਿਟ ਜਾਂਦਾ ਹੈ ਅਤੇ ਚੁਫੇਰੇ ਖੁਸ਼ੀਆਂ ਅਤੇ ਗਿਆਨ ਦਾ ਚਾਨਣ ਹੋ ਜਾਂਦਾ ਹੈ।

ਦੁਨਿਆਵੀ ਹਕੂਮਤਾਂ ਅਤੇ ਦੁਨੀਆਦਾਰ ਬਾਦਸ਼ਾਹ ਪਦਾਰਥਕ ਸੁੱਖਾਂ ਦੀ ਲਾਲਸਾ ਵਿੱਚ ਫਸੇ ਰਹਿੰਦੇ ਹਨ। ਅਧਿਆਤਮਕ ਮਾਨਸਿਕਤਾ ਵਾਲੇ ਲੋਕ ਹਮੇਸ਼ਾਂ ਹੀ ਇਨ੍ਹਾਂ ਨਾਲ ਆਢਾ ਲਾਉਂਦੇ ਰਹੇ ਹਨ। ਅਜਿਹੀ ਹਕੂਮਤ ਭਗਤ ਰਵਿਦਾਸ ਵਰਗੇ ਅਧਿਆਤਮਕ ਸੰਤ ਨੂੰ ਪ੍ਰਭਾਵਤ ਕਰ ਸਕਣ ਦੇ ਸਮਰੱਥ ਨਹੀਂ, ਇਸ ਲਈ ਉਨ੍ਹਾਂ ਦਾ ਪਰਮਾਤਮਾ ਦੀ ਹਕੂਮਤ ਨੂੰ ਪਰਾਪਤ ਕਰਨ ਦਾ ਦ੍ਰਿੜ ਨਿਸ਼ਚਾ ਹੈ। ਉਥੇ ਪਹੁੰਚ ਕੇ ਜੀਵਨ ਸਹਿਜ ਅਵਸਥਾ ਵਿਚ ਆ ਜਾਂਦਾ ਹੈ। ਉਸ ਪਾਰਬ੍ਰਹਮ ਦੀ ਅਨੰਤ ਸ਼ਕਤੀਸ਼ਾਲੀ ਹਕੂਮਤ ਦੇ ਸਾਹਮਣੇ ਦੁਨਿਆਵੀ ਹਕੂਮਤਾਂ ਪਲ ਵਿਚ ਖੀਣ-ਖੀਣ ਹੋ ਜਾਂਦੀਆਂ ਹਨ। ਉਨ੍ਹਾਂ ਨੂੰ ਤਾਂ ਕੇਵਲ ਉਸ 'ਰਾਜਾ-ਰਾਮ' ਦੀ ਹਕੂਮਤ ਪਰਵਾਨ ਹੈ। ਕਿਉਂਕਿ ਅੰਤ ਸਮੇਂ ਉਸ 'ਰਾਜਾ ਰਾਮ' ਤੋਂ ਬਿਨਾਂ ਕਿਸੇ ਦੁਨਿਆਵੀ ਰਾਜੇ ਨੇ ਬਾਂਹ ਨਹੀਂ ਫੜਨੀ।

ਉਸ 'ਰਾਜਾ-ਰਾਮ' ਦੀ ਹਕੂਮਤ 'ਬੇਗਮਪੁਰਾ' ਹੈ। ਉਥੇ ਕਿਸੇ ਕਿਸਮ ਦੀ ਚਿੰਤਾ, ਨਿਰਾਸ਼ਾ, ਸ਼ੱਕ, ਗਮ ਆਦਿ ਦੀ ਕੋਈ ਥਾਂ ਨਹੀਂ। ਸਾਰੀਆਂ ਨਕਾਰਾਤਮਕ ਰੁਚੀਆਂ ਦਾ ਅੰਤ ਹੋ ਜਾਂਦਾ ਹੈ ਅਤੇ ਜੀਵਨ ਵਿਚ ਸਕਾਰਤਮਕਤਾ ਪੈਦਾ ਹੋ ਜਾਂਦੀ ਹੈ। ਸਾਮੰਤਵਾਦੀ ਯੁੱਗ ਵਿਚ ਰਜਵਾੜਾਸ਼ਾਹੀ ਹੋਣ ਕਾਰਨ ਰਾਜੇ ਦੀ ਭੂਮਿਕਾ ਪ੍ਰਮੁੱਖ ਰਹੀ ਹੈ। ਇਸ ਲਈ ਭਗਤ ਜੀ ਨੇ ਆਪਣੀ ਗੱਲ ਸਧਾਰਨ ਜਨਤਾ ਤੱਕ ਪਹੁੰਚਾਉਣ ਲਈ 'ਰਾਜੇ' ਅਤੇ 'ਰਾਜੇ ਦੇ ਸ਼ਹਿਰ' ਨੂੰ ਪ੍ਰਤੀਕ ਵਜੋਂ ਵਰਤਿਆ ਹੈ। ਮਾਨਵ ਜਾਤੀ ਨੂੰ ਅਜਿਹੀ ਹਕੂਮਤ ਦੀ ਸ਼ਰਨ ਜਾਣ ਲਈ ਪਰੇਰਤ ਕੀਤਾ ਹੈ ਜੋ ਕਦੇ ਨਾਸ਼ ਹੋਣ ਯੋਗ ਨਹੀਂ, ਜਿਥੇ ਸਾਰੇ ਸਮਾਨ ਹਨ। ਕੋਈ ਜਾਤੀ ਭੇਦ ਨਹੀਂ।

ਮੱਧਯੁਗ ਵਿਚ ਜਾਤ-ਪਾਤ ਮੁਕਤ 'ਬੇਗਮਪੁਰੇ' ਸ਼ਹਿਰ ਦਾ ਸੰਕਲਪ ਦੇਣਾ ਭਗਤ ਰਵਿਦਾਸ ਬਾਣੀ ਦਾ ਪਹਿਲਾ ਹਾਸਲ ਹੈ। ਅਜਿਹਾ ਸ਼ਹਿਰ ਹੀ ਨੀਚ ਸਮਝੇ ਜਾਣ ਵਾਲੇ ਲੋਕਾਂ ਨੂੰ ਸਿਰ ਉਠਾ ਕੇ ਜਿਉਣ ਦੇ ਸਮਰੱਥ ਬਣਾ ਸਕਦਾ ਹੈ, ਜਿਨ੍ਹਾਂ ਨੂੰ ਪੈਰ ਦੀ ਜੁੱਤੀ ਤੋਂ ਵੱਧ ਕੁਝ ਨਹੀਂ ਸਮਝਿਆ ਜਾਂਦਾ।

ਭਗਤ ਰਵਿਦਾਸ ਜੀ ਨੇ ਜਿਸ ਕਲਪਿਤ ਸਮਾਜ ਦੀ ਚਰਚਾ ਕੀਤੀ ਹੈ, ਉਹ ਉਸ ਸਮੇਂ ਤੋਂ ਮਾਨਵੀ ਤਲਾਸ਼ ਦਾ ਕੇਂਦਰ ਬਿੰਦੂ ਰਿਹਾ ਹੈ, ਜਦ ਤੋਂ ਮਨੁੱਖ ਨੂੰ ਥੋੜ੍ਹੀ ਬਹੁਤੀ ਸੂਝ ਪ੍ਰਾਪਤ ਹੋਈ ਹੈ। ਤਕਰੀਬਨ ਸਾਰੇ ਹੀ ਧਰਮਾਂ ਦੇ ਪੈਰੋਕਾਰ ਮੁਕਤੀ ਪ੍ਰਾਪਤੀ ਲਈ ਹੀ ਆਪਣੀ ਸਾਰੀ ਜ਼ਿੰਦਗੀ ਬੰਦਗੀ ਕਰਦੇ ਰਹੇ ਹਨ। ਭਗਤ ਰਵਿਦਾਸ ਦਾ ਬੇਗਮਪੁਰਾ ਮਨੁੱਖੀ ਮੁਕਤੀ ਦੀ ਹੀ ਇਕ ਅਵਸਥਾ ਹੈ। ਜਿਥੇ ਹਰ ਕੋਈ ਉਸ ਪਰਮ ਜੋਤ ਵਿਚ ਅਭੇਦ ਹੋ ਕੇ ਸੰਸਾਰਕ ਕਸ਼ਟਾਂ ਤੋਂ ਮੁਕਤੀ ਪ੍ਰਾਪਤ ਕਰ ਸਕਦਾ ਹੈ। ਇਹ ਅਵਸਥਾ ਅਧਿਆਤਮਕ ਮੰਡਲਾਂ ਤੋਂ ਪਾਰ ਜਾਣ ਦੀ ਅਵਸਥਾ ਹੈ। ਇਹ ਸਮਾਧੀ ਦੀ ਅਵਸਥਾ ਹੈ ਅਤੇ ਅਧਿਆਤਮਕ ਕਲਪਨਾ ਦਾ ਦੂਸਰਾ ਸਿਰਾ ਹੈ, ਜਿਸ ਦਾ ਅਹਿਸਾਸ ਦੁਨਿਆਵੀ ਕਲੇਸ਼ਾਂ ਨੂੰ ਭੁਲਾ ਕੇ ਪਰਮ ਆਤਮਾ ਵਿਚ ਮਿਲਨ ਨਾਲ ਹੀ ਸੰਭਵ ਹੁੰਦਾ ਹੈ।

ਹਰ ਮਨੁੱਖ ਦੀ ਪਰਮ ਇੱਛਾ ਹੁੰਦੀ ਹੈ ਕਿ ਉਸ ਨੂੰ ਅਜਿਹੇ ਸਮਾਜ ਵਿੱਚ ਰਹਿਣ ਦਾ ਮੌਕਾ ਨਸੀਬ ਹੋਵੇ ਜਿਥੇ ਉਸ ਦੀ ਹਰ ਤਰ੍ਹਾਂ ਦੀ ਸੁਰੱਖਿਆ ਨਿਹਿਤ ਹੋਵੇ ਅਤੇ ਉਸ ਨੂੰ ਕੋਈ ਕਸ਼ਟ ਨਾ ਹੋਵੇ। ਅਜਿਹੀ ਹਾਲਤ ਵਿਚ ਨਿਰਸੰਦੇਹ ਭਗਤ ਜੀ ਦਾ 'ਬੇਗਮਪੁਰਾ ਸ਼ਹਿਰ' ਸਧਾਰਨ ਵਿਅਕਤੀ ਲਈ ਇਕ ਮਾਡਲ ਬਣ ਕੇ ਉਭਰਦਾ ਹੈ।

ਜਦੋਂ ਮਨੁੱਖ ਅਜਿਹੇ ਕਲਪਿਤ ਸ਼ਹਿਰ ਦੀ ਤਲਾਸ਼ ਲਈ

ਅਗਰਸਰ ਹੁੰਦਾ ਹੈ ਤਾਂ ਇਸ ਤਲਾਸ਼ ਦੇ ਰਸਤੇ ਚਲਦਿਆਂ ਉਸ ਦੇ ਜੀਵਨ ਵਿਚ ਸੁਭਾਵਕ ਹੀ ਸੁਚਾਰੂ ਤਬਦੀਲੀਆਂ ਦੀ ਸੰਭਾਵਨਾ ਪੈਦਾ ਹੋ ਜਾਂਦੀ ਹੈ। ਇਸ ਤਰ੍ਹਾਂ ਭਗਤ ਰਵਿਦਾਸ ਜੀ ਦਾ ਅਧਿਆਤਮਕ ਚਿੰਤਨ ਸਮਾਜਿਕ ਧਰਾਤਲ ਤੇ ਸਧਾਰਨ ਵਿਅਕਤੀ ਦੇ ਜੀਵਨ ਨੂੰ ਚੰਗੇਰਾ ਬਣਾਉਣ ਦਾ ਸਾਧਨ ਬਣਦਾ ਦਿਖਾਈ ਦਿੰਦਾ ਹੈ।

ਆਦਿ ਕਾਲ ਤੋਂ ਸਮਾਜਿਕ ਜੀਵਨ ਦੀ ਨਿਰੰਤਰ ਗਤੀਸ਼ੀਲਤਾ ਦੇ ਨਾਲ ਨਾਲ ਚਿੰਤਾ ਮੁਕਤ ਜੀਵਨ ਅਤੇ ਮੁਕਤੀ ਪ੍ਰਾਪਤੀ ਦਾ ਮਾਰਗ ਪ੍ਰਾਪਤ ਕਰਨਾ ਮਨੁੱਖ ਦਾ ਪ੍ਰਥਮ ਮਨੋਰਥ ਰਿਹਾ ਹੈ। ਭਗਤ ਰਵਿਦਾਸ ਜੀ ਮਨੁੱਖ ਨੂੰ ਬੇਗਮਪੁਰੇ ਦਾ ਮਾਡਲ ਦੇ ਕੇ ਇਸ ਦੀ ਪ੍ਰਾਪਤੀ ਵੱਲ ਅਗਰਸਰ ਹੋਣ ਦੇ ਸੰਕੇਤ ਦਿੰਦੇ ਹਨ। ਬੇਗਮਪੁਰਾ ਹੀ ਮਾਨਵੀ ਮੁਕਤੀ ਦਾ ਟੀਚਾ ਹੈ। ਨਿਰਸੰਦੇਹ ਇਹ ਹਰ ਕਾਲ ਦੇ ਮਾਨਵੀ ਸੁਪਨਿਆਂ ਦੀ ਸਲਤਨਤ ਹੈ ਜਿਥੇ ਊਚ-ਨੀਚ, ਨਾ ਬਰਾਬਰੀ, ਡਰ ਲਈ ਕੋਈ ਥਾਂ ਨਹੀਂ। ਇਹ ਉਨ੍ਹਾਂ ਮਾਨਵੀ ਸੁਪਨਿਆਂ ਦੀ ਤਰਜ਼ਮਾਨੀ ਹੈ ਜੋ ਉਹ ਆਦਿ ਕਾਲ ਤੋਂ ਮੁਕਤ ਜੀਵਨ ਸਬੰਧੀ ਸਜਾਉਂਦਾ ਰਿਹਾ ਹੈ। ਬੇਗਮਪੁਰੇ ਦਾ ਸੰਕਲਪ ਮਨੁੱਖ ਨੂੰ ਲੌਕਿਕ ਸੰਸਾਰ ਤੋਂ ਪਾਰਲੌਕਿਕ ਸੰਸਾਰ ਵੱਲ ਜਾਣ ਦਾ ਰਸਤਾ ਸੁਝਾਉਂਦਾ ਹੈ।

ਮੱਧਕਾਲੀ ਚੇਤਨਾ ਵਿੱਚ ਮਾਨਵੀ ਗੌਰਵਸ਼ੀਲਤਾ ਨੂੰ ਊਚ-ਨੀਚ ਦੇ ਅਧਾਰ ਤੇ ਲਗਦੀ ਠੇਸ ਦੇ ਸਾਹਮਣੇ ਰਵਿਦਾਸ ਬਾਣੀ ਢਾਲ ਬਣ ਕੇ ਖੜ੍ਹੀ ਹੁੰਦੀ ਨਜ਼ਰੀਂ ਪੈਂਦੀ ਹੈ।

ਨਿਰਸੰਦੇਹ ਰਵਿਦਾਸ ਬਾਣੀ ਗੁਰਮਤਿ ਵਿਚਾਰਧਾਰਾ ਦੇ ਅਨੁਸਾਰੀ ਹੈ ਅਤੇ ਨਿਰਗੁਣ ਬ੍ਰਹਮ ਦਾ ਸਿਮਰਨ ਕਰਨ ਤੇ ਬਲ ਦਿੰਦੀ ਹੈ। ਅਸੀਂ ਦੇਖਦੇ ਹਾਂ ਕਿ ਇਸ ਦੇ ਵਧੇਰੇ ਸਰੋਕਾਰ ਜਗਤ ਤੋਂ ਸ਼ੁਰੂ ਹੋ ਕੇ ਬ੍ਰਹਮ ਤੱਕ ਫੈਲਦੇ ਨਜ਼ਰੀਂ ਆਉਂਦੇ ਹਨ। ਉਨ੍ਹਾਂ ਦੀ ਬਾਣੀ ਮਨੁੱਖੀ ਸੁਹਜ ਤ੍ਰਿਪਤੀ ਦੇ ਨਾਲ ਨਾਲ ਲੋਕਾਈ ਦੇ ਪਾਰ ਉਤਾਰੇ ਲਈ ਯਤਨਸ਼ੀਲ ਹੈ। ਆਮ ਲੋਕਾਈ ਤੱਕ ਬਾਣੀ ਦੀ ਰਸਾਈ ਕਰਨ ਲਈ ਉਨ੍ਹਾਂ ਨੇ ਲੋਕ-ਭਾਸ਼ਾ, ਲੋਕ ਸ਼ਬਦਾਵਲੀ ਅਤੇ ਸਭਿਆਚਾਰਕ ਸ਼ਬਦਾਵਲੀ ਨੂੰ ਵਧੇਰੇ ਵਰਤਿਆ ਹੈ। ਉਨ੍ਹਾਂ ਦਾ ਬੇਗਮਪੁਰੇ ਦਾ ਮਾਡਲ ਲੌਕਿਕ ਵਿਅਕਤੀ ਦਾ ਵੀ ਤਸੱਵਰ ਹੈ ਅਤੇ ਅਧਿਆਤਮਕ ਮਨੁੱਖ ਦੀ ਮੁਕਤੀ ਦਾ ਸਾਧਨ ਹੈ, ਜਿਥੇ ਪਹੁੰਚ ਕੇ ਉਹ ਸਹਿਜ ਅਵਸਥਾ ਵਿੱਚ ਪ੍ਰਵੇਸ਼ ਕਰ ਸਕਦਾ ਹੈ। ਬੇਗਮਪੁਰੇ ਦਾ ਮਾਡਲ ਕੁਲੀਨਤੰਤਰ ਦੀ ਸੋਚ ਤੇ ਭਾਰੀ ਸੱਟ ਮਾਰਦਾ ਹੈ। ਉਨ੍ਹਾਂ ਲੋਕਾਂ ਲਈ ਇਹ ਬਾਣੀ ਇਕ ਵੰਗਾਰ ਬਣ ਕੇ ਪੇਸ਼ ਹੁੰਦੀ ਹੈ ਜਿਨ੍ਹਾਂ ਨੇ ਸ਼ੂਦਰਾਂ ਦੇ ਮਨੁੱਖ ਹੋਣ ਦੇ ਅਧਿਕਾਰ ਤੱਕ ਹੀ ਖੋਹੇ ਹੋਏ ਸਨ। ਬੇਗਮਪੁਰਾ ਉਸ ਸਮਾਜਿਕ ਵਿਚਾਰਧਾਰਾ ਨੂੰ ਢਾਹ ਲਾਉਂਦਾ ਹੈ ਜਿਸ ਵਿੱਚ ਬ੍ਰਹਮ ਨੂੰ ਇਕ ਵਿਸ਼ੇਸ਼ ਵਰਗ ਦੇ ਗੁਲਾਮ ਵਜੋਂ ਪੇਸ਼ ਕਰਦਿਆਂ ਸ਼ੂਦਰਾਂ ਲਈ ਪ੍ਰਮਾਤਮਾ ਪ੍ਰਾਪਤੀ ਦੇ ਸਾਰੇ ਰਸਤੇ ਹੀ ਬੰਦ ਕਰਨ ਦਾ ਕੋਝਾ ਯਤਨ ਕੀਤਾ ਗਿਆ ਸੀ।

ਭਗਤ ਰਵਿਦਾਸ ਜੀ ਦੀ ਬਾਣੀ ਅਜਿਹੇ ਨਿਰਲੇਪ ਅਤੇ ਨਿਰਭਉ ਵਿਅਕਤੀ ਦੀ ਸਵੱਛਤ ਮਾਨਸਿਕਤਾ ਦਾ ਪ੍ਰਗਟਾਅ ਹੈ ਜੋ ਸਮਕਾਲੀ ਸ਼੍ਰੇਣੀਵਾਦ ਅਤੇ ਜਾਤੀ-ਭੇਦ ਤੋਂ ਪੂਰੀ ਤਰ੍ਹਾਂ ਮੁਕਤ ਤੇ ਸੁਚੇਤ ਹੈ ਪ੍ਰੰਤੂ ਇਹ ਭੇਦ ਉਸ ਦੇ ਮਨ ਵਿਚ ਕਿਸੇ ਵੀ ਤਰ੍ਹਾਂ ਦਾ ਹੀਣ-ਭਾਵ ਪੈਦਾ ਕਰਨ ਤੋਂ ਅਸਮਰੱਥ ਹੈ। ਰਵਿਦਾਸ ਜੀ ਦੇ ਅੰਦਰ ਗਿਆਨ ਅਤੇ ਸਵੈ-ਵਿਸ਼ਵਾਸ ਦੀ ਸ਼ਕਤੀ ਇੰਨੀ ਤੀਬਰ ਦਿਖਾਈ ਦਿੰਦੀ ਹੈ ਕਿ ਇਸ ਨੇ ਭਗਤ ਜੀ ਨੂੰ ਜਾਤੀ-ਭੇਦ ਤੋਂ ਮੁਕਤ ਕਰ ਦਿਤਾ ਹੈ। ਇਹ ਮੁਕਤੀ ਉਨ੍ਹਾਂ ਨੂੰ ਉਸ 'ਗੋਬਿੰਦ' ਦੇ ਸਿਮਰਨ ਨਾਲ ਪ੍ਰਾਪਤ ਹੋਈ ਹੈ ਜੋ ਬੇਗਮਪੁਰੇ ਦਾ ਮਾਲਕ ਹੈ। ਜੋ ਉਸ ਦੀ ਰਜ਼ਾ ਵਿਚ ਚਲਦਾ ਹੈ। ਉਹ 'ਬੇਗਮ' ਹੋ ਜਾਂਦਾ ਹੈ। ਇਹੋ ਕਾਰਣ ਹੈ ਕਿ ਰਵਿਦਾਸ ਜੀ ਨੂੰ ਆਪਣੀ ਜਾਤੀ ਉਪਰ ਅਫ਼ਸੋਸ ਨਹੀਂ। ਉਨ੍ਹਾਂ ਨੇ ਆਪਣੀ ਨਾਮ ਦੀ ਕਮਾਈ ਨਾਲ ਬ੍ਰਾਹਮਣਾਂ ਨੂੰ ਡੰਡੌਤ ਕਰਨ ਲਈ ਮਜਬੂਰ ਕਰਕੇ ਆਪਣੀ ਕਥਨੀ ਤੇ ਕਰਨੀ ਨੂੰ ਇਕ ਸੁਰ ਕਰ ਦਿਤਾ।

ਰਵਿਦਾਸ ਬਾਣੀ ਇਸ ਤੱਥ ਦਾ ਸਪਸ਼ਟ ਸੰਕੇਤ ਹੈ ਕਿ ਜੋ ਆਪਣੀ ਸਵੱਛ ਕਿਰਤ ਅਤੇ ਸੁੱਚੇ ਕਰਮਾਂ ਨਾਲ ਉਸ ਪ੍ਰਮਾਤਮਾ ਦਾ ਅਸ਼ੀਰਵਾਦ ਪ੍ਰਾਪਤ ਕਰਨ ਵਿੱਚ ਸਫ਼ਲ ਹੋ ਜਾਵੇ, ਉਸ ਦੇ ਸਾਰੇ ਭੈਅ ਖਤਮ ਹੋ ਜਾਂਦੇ ਹਨ। ਉਸ ਵਿਚ ਗੌਰਵਸ਼ੀਲਤਾ ਆ ਜਾਂਦੀ ਹੈ। ਉਸ ਦੇ ਕਰਮ ਉਸ ਦੇ ਸਨਮਾਨ ਦਾ ਸਬੱਬ ਬਣ ਜਾਂਦੇ ਹਨ। ਇਸ ਤਰ੍ਹਾਂ ਇਹ ਬਾਣੀ ਸਮਾਜ ਦੀ ਖੋਖਲੀ ਵਰਗ-ਵੰਡ ਦਾ ਪੋਲ ਖੋਲਣ ਦੇ ਨਾਲ ਨਾਲ ਸੁਚਾਰੂ ਜੀਵਨ ਜੀਉਣ ਦਾ ਮਾਰਗ ਦਰਸ਼ਨ ਵੀ ਕਰਦੀ ਹੈ। ਇਹ ਬਾਣੀ ਸਮੂਹ ਲੋਕਾਈ ਨੂੰ ਬੇਗਮਪੁਰੇ ਦੀ ਪਰਜਾ ਬਣਨ ਦਾ ਟੀਚਾ ਪ੍ਰਦਾਨ ਕਰਦੀ ਹੈ। ਇਥੇ ਪਹੁੰਚਣ ਲਈ ਨਿਸਚੈ ਹੀ ਪੰਜ ਵਿਕਾਰਾਂ ਤੋਂ ਜਿੱਤ ਪ੍ਰਾਪਤ ਕਰਨੀ ਜਰੂਰੀ ਹੈ ਜੋ ਮਾਨਵੀ ਰਸਤੇ ਦੀ

ਰੁਕਾਵਟ ਹਨ ਅਤੇ ਮਨੁੱਖ ਨੂੰ ਬੇਗਮਪੁਰੇ ਤੱਕ ਪਹੁੰਚਣ ਤੋਂ ਰੋਕਦੇ ਹਨ। ਇਹਨਾਂ ਵਿਕਾਰਾਂ ਦੇ ਹੁੰਦਿਆਂ ਮਨੁੱਖ ਆਪਣੀ ਮੁਕਤੀ ਦੀ ਆਸ ਨਹੀਂ ਰੱਖ ਸਕਦਾ।

*ਪੰਚ ਦੋਖ ਅਸਾਧ ਜਾ ਮਾਹਿ*
*ਤਾ ਕੀ ਕੇਤਕ ਆਸ ।। (ਆਦਿ ਗ੍ਰੰਥ, ਪੰਨਾ 486)*

ਭਗਤ ਰਵਿਦਾਸ ਜੀ ਫਰਮਾਉਂਦੇ ਹਨ ਕਿ ਜੋ ਬੇਗਮਪੁਰੇ ਦਾ ਪਾਂਧੀ ਹੈ ਉਹ ਹੀ ਮੇਰਾ ਮਿੱਤਰ ਹੈ। ਇਸ ਗੱਲ ਦੀ ਕੋਈ ਅਹਿਮੀਅਤ ਨਹੀਂ ਕਿ ਉਹ ਕਿਸ ਧਰਮ ਜਾਂ ਜਾਤ ਨਾਲ ਸਬੰਧਤ ਹੈ। ਉਨ੍ਹਾਂ ਅਨੁਸਾਰ ਰਾਮ ਤੇ ਰਹਿਮਾਨ ਇੱਕ ਹੀ ਪ੍ਰਮਾਤਮਾ ਦੇ ਨਾਮ ਹਨ। ਜੋ ਸੱਚ ਦੇ ਮਾਰਗ ਤੇ ਤੁਰਦਾ ਹੈ ਉਹ ਇਕ ਹੀ ਮੰਜ਼ਲ ਦਾ ਪਾਂਧੀ ਹੈ। ਅਜਿਹੇ ਧਰਮ ਨਿਰਪੱਖ ਵਿਚਾਰ ਮੱਧਕਾਲੀ ਸਮਾਜ ਦੇ ਬ੍ਰਾਹਮਣੀ ਕਰਮ-ਕਾਂਡੀ ਢਾਂਚੇ ਨਾਲ ਸਬੰਧਤ ਲੋਕਾਂ ਦੇ ਕਲੇਜੇ ਸੂਲ ਵਾਂਗ ਖੁਭਣੇ ਸੁਭਾਵਕ ਸਨ, ਜਿੰਨ੍ਹਾਂ ਦੀ ਰੋਜ਼ੀ-ਰੋਟੀ ਦਾ ਸਾਧਨ ਹੀ ਧਾਰਮਿਕ ਤੇ ਜਾਤ ਦੀਆਂ ਵੰਡੀਆਂ ਦੇ ਆਸਰੇ ਚਲਦਾ ਸੀ। ਰਵਿਦਾਸ ਦੀ ਬਾਣੀ ਨੇ ਲੋਕਾਂ ਵਿੱਚ ਕਰਮਾਂ-ਕਾਂਡਾਂ ਦੇ ਵਿਰੁੱਧ ਬਗਾਵਤ ਦੀ ਸੁਰ ਛੇੜਣੀ ਸ਼ੁਰੂ ਕਰ ਦਿੱਤੀ ਅਤੇ ਨੀਚ ਸਮਝੇ ਜਾਣ ਵਾਲੇ ਲੋਕਾਂ ਦੇ ਮਨ ਵਿਚ ਬ੍ਰਾਹਮਣਾਂ ਦਾ ਭੈਅ ਕਾਫ਼ੀ ਹੱਦ ਤੱਕ ਖਾਰਜ ਹੋ ਗਿਆ।

ਭਗਤ ਰਵਿਦਾਸ ਜੀ ਦੇ ਜੀਵਨ ਸਬੰਧੀ ਵੇਰਵਿਆਂ ਤੋਂ ਮਿਲੇ ਤੱਥਾਂ ਤੋਂ ਸਪਸ਼ਟ ਹੁੰਦਾ ਹੈ ਕਿ ਉਨ੍ਹਾਂ ਨੇ ਆਪ ਜੀਵਨ ਦੇ ਅੰਤ ਤੱਕ ਹੱਥੀਂ ਕਿਰਤ ਕੀਤੀ। ਉਨ੍ਹਾਂ ਦੀ ਵਿਚਾਰਧਾਰਾ ਗੁਰਮਤਿ ਦੀ ਇਸ ਵਿਚਾਰਧਾਰਾ ਦੇ ਵੀ ਅਨੁਸਾਰੀ ਹੈ ਕਿ ਪਰਮਾਤਮਾ ਦੀ ਪ੍ਰਾਪਤੀ ਜੀਵਨ ਦੀਆਂ ਜ਼ਿੰਮੇਵਾਰੀਆਂ ਤੋਂ ਭੱਜ ਕੇ ਨਹੀਂ ਸਗੋਂ ਜ਼ਿੰਮੇਵਾਰੀਆਂ ਨੂੰ ਨਿਭਾਉਂਦਿਆ ਹੀ ਕੀਤੀ ਜਾ ਸਕਦੀ ਹੈ। ਉਹ ਪਰਮਾਤਮਾ ਪ੍ਰਾਪਤੀ ਲਈ ਜੀਵਨ ਦਾ ਤਿਆਗ ਕਰਨ ਦੀ ਥਾਂ ਇਸ ਨੂੰ ਕਰਮਸ਼ੀਲਤਾ ਵੱਲ ਅਗਰਸਰ ਕਰਨ ਦਾ ਮਾਰਗ ਸੁਝਾਉਂਦੇ ਹਨ।

ਭਗਤ ਰਵਿਦਾਸ ਦੀ ਕਰਮਸ਼ੀਲਤਾ ਨੂੰ ਕਰਮ ਕਾਂਡ ਦੇ ਮੁਕਾਬਲੇ ਬਹੁਤ ਉੱਚਾ ਦੱਸਦੇ ਹਨ। ਬਾਹਰੀ ਭੇਖ, ਸਰੀਰ, ਜਾਤੀ ਧਰਮ ਦਾ ਮੁਕਤੀ ਮਾਰਗ ਨਾਲ ਕੋਈ ਸਬੰਧ ਨਹੀਂ। ਪ੍ਰਮਾਤਮਾ ਨੂੰ ਸਿਰਫ਼ ਤਨ ਮਨ ਅਰਪਣ ਕਰਕੇ ਰਿਝਾਇਆ ਜਾ ਸਕਦਾ ਹੈ। ਸੰਸਾਰ ਦੀ ਹੋਰ ਕੋਈ ਵੀ ਵਸਤੂ ਉਸ ਦੀ ਭੇਟਾ ਕਰਨ ਯੋਗ ਨਹੀਂ ਕਿਉਂਕਿ ਇਹ ਸਭ ਕੁਝ ਤਾਂ ਪਹਿਲਾਂ ਹੀ ਉਸ ਦਾ ਹੈ। ਸੰਸਾਰ ਸਮੁੰਦਰ ਨੂੰ ਤਰਨ ਲਈ ਬ੍ਰਾਹਮਣ ਦੇ ਘਰ ਪੈਦਾ ਹੋਣਾ ਕੋਈ ਗਰੰਟੀ ਨਹੀਂ ਦਿੰਦਾ। ਨੀਚ, ਮਲੇਛ ਅਤੇ ਚੰਡਾਲ ਵੀ ਆਪਣੇ ਸੱਚੇ-ਸੁੱਚੇ ਕਰਮਾਂ ਅਤੇ ਕਿਰਤ ਦੇ ਬਲ ਨਾਲ ਤਰ ਜਾਂਦੇ ਹਨ ਅਤੇ ਪਵਿੱਤਰ ਹੋ ਜਾਂਦੇ ਹਨ।

*ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ ।।*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ।।*
*(ਆਦਿ ਗ੍ਰੰਥ, ਪੰਨਾ - 858)*

ਅੰਤ ਵਿਚ ਅਸੀਂ ਕਹਿ ਸਕਦੇ ਹਾਂ ਕਿ ਭਗਤ ਰਵਿਦਾਸ ਜੀ ਇਕ ਮਾਨਵਵਾਦੀ ਭਗਤ ਸਨ। ਜਿਨ੍ਹਾਂ ਨੂੰ ਵਰਗ-ਵੰਡ ਅਤੇ ਸ਼੍ਰੇਣਿਕ ਭੇਦ-ਭੇਵ ਬਹੁਤ ਤਕਲੀਫ ਪਹੁੰਚਾਉਂਦੇ ਸਨ। ਉਹ ਸਮੁੱਚੀ ਮਾਨਵਤਾ ਵਿਚ ਪਿਆਰ ਅਤੇ ਸਮਾਨਤਾ ਦਾ ਸੁਪਨਾ ਵੇਖਦੇ ਸਨ ਅਤੇ ਇਨ੍ਹਾਂ ਸੁਪਨਿਆਂ ਦੀ ਤਰਜ਼ਮਾਨੀ ਹੀ 'ਬੇਗਮਪੁਰਾ' ਹੈ। ਜਦੋਂ ਅਸੀਂ ਇਹ ਮੰਨ ਲਈਏ ਕਿ ਸਾਰੀ ਸ੍ਰਿਸ਼ਟੀ ਇਕ-ਉਂਕਾਰ ਦੀ ਦੇਣ ਹੈ ਤਾਂ ਫਿਰ ਇਹ ਗੱਲ ਬੜੀ ਸਪਸ਼ਟ ਹੈ ਕਿ ਜਾਤ-ਪਾਤ ਦੇ ਵਿਤਕਰੇ ਕਿਸੇ ਖਾਸ ਸ਼੍ਰੇਣੀ ਦੇ ਜਾਤੀ ਮੁਫ਼ਾਦਾ ਦੀ ਦੇਣ ਹੀ ਹੋ ਸਕਦੇ ਹਨ। ਬੇਗ਼ਮਪੁਰੇ ਦਾ ਸੰਕਲਪ ਜਿਥੇ ਸਧਾਰਨ ਜਨਤਾ ਨੂੰ ਭੈ-ਮੁਕਤ ਜੀਵਨ ਜੀਉਣ ਦਾ ਸੰਦੇਸ਼ ਦਿੰਦਾ ਹੈ ਉਥੇ ਕੁਲੀਨਤੰਤਰ ਦਾ ਸੁਚੇਤ ਵਿਰੋਧ ਹੈ, ਜਿਸ ਵਿੱਚ ਪ੍ਰਮਾਤਮਾ ਦੇ ਨਾਮ ਤੇ ਬਹੁ-ਗਿਣਤੀ ਜਨਤਾ ਨੂੰ ਨੀਚ ਘੋਸ਼ਿਤ ਕਰਕੇ ਉਨ੍ਹਾਂ ਨੂੰ ਸਹਿਜ ਅਤੇ ਅਧਿਆਤਮਕ ਜੀਵਨ ਦੇ ਹੱਕ ਤੋਂ ਹੀ ਵੰਚਿਤ ਕਰ ਦਿੱਤਾ ਜਾਂਦਾ ਹੈ। ਮਨੁੱਖ ਲਈ ਆਪਣੀ ਹੋਂਦ ਦਾ ਮਸਲਾ ਸਭ ਤੋਂ ਅਹਿਮ ਹੈ ਅਤੇ ਜਿਸ ਗੱਲ ਵਿੱਚ ਉਸ ਦੀ ਹੋਂਦ ਹੀ ਖ਼ਤਰੇ ਵਿਚ ਹੋਵੇ ਜ਼ਾਹਿਰਾ ਤੌਰ ਤੇ ਉਹ ਅਜਿਹੇ ਰਾਜ ਤੋਂ ਪਲਾਇਨ ਕਰਕੇ ਉਸ ਰਾਜ ਵੱਲ ਜਾਣ ਨੂੰ ਤਰਜੀਹ ਦੇਵੇਗਾ ਜਿਥੇ ਉਸ ਨੂੰ ਸਾਰਥਕਤਾ ਮਿਲਨ ਦੀ ਸੰਭਾਵਨਾ ਨਜ਼ਰੀਂ ਆਉਂਦੀ ਹੋਵੇ।

-0-

# ਸੰਤ ਰੈਦਾਸ ਦੇ ਸਮਾਜ ਦਰਸ਼ਨ ਵਿਚ ਦਲਿਤ ਵਿਮਰਸ਼

- ਡਾ. ਮਧੂ ਗੌਤਮ

ਸੰਤ ਰਵਿਦਾਸ ਜਾਂ ਰੈਦਾਸ ਅਤੇ ਉਚਾਰਣ ਭੇਦ ਨਾਲ ਇਸ ਤੋਂ ਮਿਲਦੇ-ਜੁਲਦੇ ਅਨੇਕ ਨਾਂ ਦੇਸ਼ ਦੇ ਵੱਖਰੇ ਭਾਗਾਂ ਵਿਚ ਪ੍ਰਚਲਿਤ ਮਿਲਦੇ ਹਨ। ਇਸ ਸਬੰਧ ਵਿਚ ਮਿਲਣ ਵਾਲੇ ਬਹੁਤ ਸਾਰੇ ਨਾਂ ਹਨ - ਰਵਿਦਾਸ, ਰੈਦਾਸ, ਰਾਇਦਾਸ, ਰੁਈਦਾਸ, ਰਵਿਦਾਸ, ਰੋਹੀਦਾਸ, ਰੋਹਿਤਾਸ, ਰੁਹਤਾਸ ਆਦਿ। ਇਨ੍ਹਾਂ ਵਿਚੋਂ ਰਵਿਦਾਸ ਅਤੇ ਰੈਦਾਸ ਦੋ ਨਾਂ ਤਾਂ ਅਜਿਹੇ ਹਨ ਜਿਹੜੇ ਸੰਤ ਰੈਦਾਸ ਦੀਆਂ ਰਚਨਾਵਾਂ ਵਿਚ ਮਿਲਦੇ ਹਨ। ਬਾਕੀ ਸਾਰੇ ਨਾਂ ਉਨ੍ਹਾਂ ਦੀਆਂ ਰਚਨਾਵਾਂ ਵਿਚ ਕਿਤੇ ਨਹੀਂ ਮਿਲਦੇ। ਬਾਕੀ ਨਾਂ ਹੋਰ ਲੇਖਕਾਂ ਜਾਂ ਦੂਜੇ ਲੋਕਾਂ ਦੁਆਰਾ ਉਨ੍ਹਾਂ ਲਈ ਵਰਤੇ ਗਏ ਹਨ। ਗੁਰੂ ਗ੍ਰੰਥ ਸਾਹਿਬ ਵਿਚ ਰਵਿਦਾਸ ਨਾਂ ਨਾਲ 40 ਪਦ ਅਤੇ ਇਕ ਸ਼ਲੋਕ ਸੰਕਲਿਤ ਹੈ। ਇਸ ਰਚਨਾਕਾਰ ਦੇ ਵਿਸ਼ੇ ਵਿਚ ਕਾਸ਼ੀ ਦਾ ਵਾਸੀ ਅਤੇ ਜਾਤ ਤੋਂ ਚਮਾਰ ਹੋਣ ਦਾ ਵਰਣਨ ਮਿਲਦਾ ਹੈ ਕਿੰਤੂ ਨਾਲ ਹੀ ਗੁਰੂ ਗ੍ਰੰਥ ਸਾਹਿਬ ਵਿਚ ਹੀ ਹੋਰ ਥਾਂ ਤੇ ਅਜਿਹੇ ਪਦ ਵੀ ਮਿਲਦੇ ਹਨ ਜਿਨ੍ਹਾਂ ਵਿਚ ਕਾਸ਼ੀ ਦੇ ਵਾਸੀ ਚਮਾਰ ਰੈਦਾਸ ਦਾ ਪ੍ਰਸੰਗ ਮਿਲਦਾ ਹੈ। ਇਸ ਤੋਂ ਅਸੀਂ ਇਸ ਸਿੱਟੇ ਤੇ ਅਸਾਨੀ ਨਾਲ ਪੁਜ ਸਕਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੇ ਰਵਿਦਾਸ ਅਤੇ ਰੈਦਾਸ ਇਕੋ ਵਿਅਕਤੀ ਸਨ।[1]

ਸੰਤ ਰੈਦਾਸ ਦੇ ਜੀਵਨ ਅਤੇ ਰਚਨਾਵਾਂ ਬਾਰੇ ਅਨੇਕ ਵਿਦਵਾਨਾਂ ਨੇ ਪ੍ਰਕਾਸ਼ ਪਾਇਆ ਹੈ - ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ, ਡਾ. ਰਾਮਕੁਮਾਰ ਵਰਮਾ, ਪੰ. ਪਰਸ਼ੂਰਾਮ ਚਤੁਰਵੇਦੀ, ਪੰ. ਭੁਵਨੇਸ਼ਵਰ ਮਿਸ਼ਰ, ਰਾਮਾਨੰਦ ਸ਼ਾਸਤਰੀ, ਡਾ. ਸੰਗਮਲਾਲ ਪਾਂਡੇਯ, ਸ਼੍ਰੀ ਪਦਮਾਵਤੀ, ਪ੍ਰੋ. ਤਾਰਕਨਾਥ ਅਗਰਵਾਲ, ਰਾਮਚੰਦਰ ਕੁਰੀਲ, ਮਹੰਤ ਸਕਲਦਾਸ, ਮਹੰਤ ਰਾਮਦਾਸ ਜੀ ਮਹਾਰਾਜ, ਸ਼ਾਸਤਰ ਪਾਨੀ, ਵਿਲਿਯਮ ਹੋਮਿਟਿੰਗਸ, ਧਰਮਪਾਲ ਮੈਨੀ, ਯੋਗੇਂਦਰ ਸਿੰਘ ਆਦਿ।

ਬਹੁਤ ਬਹਿਰਸਾਖ ਪ੍ਰਮਾਣਾਂ ਦੇ ਆਧਾਰ ਤੇ ਅਸੀਂ ਜਿਨ੍ਹਾਂ ਧਾਰਨਾਵਾਂ ਉਤੇ ਪੁਜ ਸਕਦੇ ਹਾਂ - ਇਕ ਤਾਂ ਇਹ ਕਿ ਸੰਤ ਰੈਦਾਸ ਕਬੀਰ ਦੇ ਸਮਕਾਲੀ ਸਨ, ਦੂਜੇ ਸੰਤ ਰੈਦਾਸ ਧੰਨਾ ਭਗਤ ਦੇ ਸਮਕਾਲੀ ਹੋ ਕੇ ਉਨ੍ਹਾਂ ਤੋਂ ਬਹੁਤ ਵੱਡੇ ਸਨ।

ਸੰਤ ਰਵਿਦਾਸ ਇਕ ਚਮਾਰ ਪਰਿਵਾਰ ਵਿਚ ਹੀ ਜੰਮੇ-ਪਲੇ। ਵਿਦਵਾਨਾਂ ਨੇ ਵੀ ਉਨ੍ਹਾਂ ਨੂੰ ਚਮਾਰ ਮੰਨ ਕੇ ਚਮਾਰਾਂ ਦੀ ਇਕ ਉਪਜਾਤੀ 'ਚਮਕਟੈਯਾ' ਵਿਚ ਜੰਮੇ ਹੋਣਾ ਦੱਸਿਆ ਹੈ।[2] ਚਮਾਰਾਂ ਦੀ ਇਹ ਉਪਸ਼ਾਖਾ ਅੱਜ ਵੀ ਉੱਤਰ ਪ੍ਰਦੇਸ਼ ਵਿਚ ਪਾਈ ਜਾਂਦੀ ਹੈ। ਉਨ੍ਹਾਂ ਨੇ ਆਪਣੇ ਪਦਾਂ ਵਿਚ ਅਨੇਕ ਥਾਵਾਂ ਤੇ ਆਪਣੇ ਚਰਮਕਾਰ ਜਾਂ ਚਮਾਰ ਹੋਣ ਦਾ ਐਲਾਨ ਕੀਤਾ ਹੈ :

*ਕਹਿ ਰੈਦਾਸ ਖਲਾਸ ਚਮਾਰਾ*
*ਜੋ ਉਸ ਸਹਰ ਸੋ ਮੀਤ ਹਮਾਰਾ। (ਪਦ-5)*
*ਨਾਗਰਜਨਾਂ ਮੇਰੀ ਜਾਤ ਬਿਖਿਆਤ ਚਮਾਰੰ। (ਪਦ-60)*
*ਨੀਚੇ ਸੇ ਪ੍ਰਭੂ ਊਂਚ ਕਿਯੋ ਹੈ*
*ਕਹੀ ਰਵਿਦਾਸ ਚਮਾਰਾ। (ਪਦ-69)*
*ਹਮ ਸ਼ਰਨਾਗਤੀ ਰਾਮ ਰਾਈ ਕੌ,*
*ਕਹਿ ਰੈਦਾਸ ਚਮਾਰਾ।। (ਪਦ-80)*

ਸੰਤ ਰਵਿਦਾਸ ਢੋਰ ਢੁਕਣ ਦੇ ਇਲਾਵਾ ਉਹ ਪੁਰਾਣੀਆ ਜੁੱਤੀਆਂ ਦੀ ਮੁਰੰਮਤ (ਗੰਢਣ) ਦਾ ਕੰਮ ਵੀ ਕਰਦੇ ਸਨ ਜਿਵੇਂ ਉਨ੍ਹਾਂ ਦੇ ਹੇਠ ਲਿਖੇ ਪਦ ਤੋਂ ਮਾਲੂਮ ਹੁੰਦਾ ਹੈ :

*ਚਮਰਟਾ ਗਾਂਠਿ ਨ ਜਨਈ।।*
*ਲੋਗੁ ਗਠਾਵੈ ਪਨਹੀ।।*
*ਆਰ ਨਹੀ ਜਿਹ ਤੋਪਉ।।*
*ਨਹੀ ਰਾਂਬੀ ਠਾਉ ਰੋਪਉ।।*
*ਲੋਗ ਗੰਠਿ ਗੰਠਿ ਖਰਾ ਬਿਗੂਚਾ।।*
*ਹਉ ਬਿਨੁ ਗਾਂਠੇ ਜਾਇ ਪਹੂਚਾ।*

ਸੰਤ ਰਵਿਦਾਸ ਦੀ ਪਤਨੀ ਦਾ ਨਾਂ ਲੋਣਾ ਜਾਂ ਲੋਨਾ ਦੱਸਿਆ

ਲੈਕਚਰਾਰ-ਪੰਜਾਬੀ, ਹਿੰਦੀ ਵਿਭਾਗ, ਅਲਾਹਾਬਾਦ ਯੂਨੀਵਰਸਿਟੀ, ਅਲਾਹਾਬਾਦ (ਯੂ.ਪੀ.)

ਕਿਆ। ਲੋਨਾ ਚਮਾਰਾਂ ਦੀ ਚਮਕਟੈਯਾ ਉਪਜਾਤੀ ਵਿਚ ਜੰਮੀ ਸੀ। ਚਮਾਰ ਜਾਤੀ ਵਿਚ ਲੋਨਾ ਇਕ ਦੇਵੀ ਮੰਨੀ ਜਾਂਦੀ ਹੈ।

ਕੁਝ ਵਿਦਵਾਨਾਂ ਨੇ ਰੈਦਾਸ ਦੀ ਮੌਤ ਦਾ ਵਰ੍ਹਾ ਸੰਮਤ 1597 ਮੰਨਿਆ ਹੈ। ਮੀਰਾ ਸਿਮਰਤੀ ਗ੍ਰੰਥ ਵਿਚ ਉਨ੍ਹਾਂ ਦੀ ਮੌਤ ਦਾ ਵਰ੍ਹਾ ਸੰਮਤ 1576 ਮੰਨਿਆ ਗਿਆ ਹੈ।

ਰੈਦਾਸ ਜੀ ਨਿਰਗੁਣਵਾਦੀ ਅਤੇ ਸਮਾਜਿਕ ਪਰੰਪਰਾ ਦੀ ਧਾਰਾ ਦੇ ਕਵੀ ਸਨ। ਇਸਲਾਮ ਦਾ ਏਕੇਸ਼ਵਰਵਾਦ ਅਤੇ ਦਲਿਤ ਸੰਤਾਂ ਦਾ ਨਿਰਗੁਣਵਾਦ ਦੋਵੇਂ ਇਕੋ ਜਿਹੇ ਨਹੀਂ ਸਨ ਸਗੋਂ ਦੋਵੇਂ ਇਕ ਦੂਜੇ ਤੋਂ ਅਪ੍ਰਭਾਵਿਤ ਅਤੇ ਵੱਖਰੇ-ਵੱਖਰੇ ਹਨ।[3] ਇਸਲਾਮ ਦੀ ਅਵਧਾਰਣਾ ਅੱਲਾਹ ਨਿਰਾਕਾਰ ਹੈ ਪਰ ਨਿਰਗੁਣ ਨਹੀਂ ਹੈ। ਉਸ ਦਾ ਸੱਤ ਅਸਮਾਨਾਂ ਦੇ ਪਾਰ ਨਿਵਾਸ ਹੈ। ਉਹ ਆਖਿਰਤ ਦੇ ਦਿਨ ਲੋਕਾਂ ਦੇ ਕਰਮਾਂ ਦਾ ਹਿਸਾਬ ਕਰਦਾ ਹੈ ਅਤੇ ਕਰਮਾਂ ਦੇ ਆਧਾਰ ਤੇ ਲੋਕਾਂ ਨੂੰ ਸੁਰਗ ਅਤੇ ਨਰਕ ਭੇਜਦਾ ਹੈ। ਸੰਤ ਰੈਦਾਸ ਦਾ ਈਸ਼ਵਰ ਪੂਰੀ ਤਰ੍ਹਾਂ ਨਿਰਗੁਣ ਹੈ ਜੋ ਹਰੇਕ ਮਨੁੱਖ ਦੇ ਅੰਦਰ ਰਹਿੰਦਾ ਹੈ। ਉਸ ਦਾ ਨਾਂ ਕਿਤੇ ਆਵਾਸ ਹੈ ਅਤੇ ਨਾ ਉਹ ਆਖਿਰਤ ਦੇ ਦਿਨ ਹਿਸਾਬ ਕਰਨ ਵਾਲਾ ਹੈ। ਉਹ ਸੁਰਗ ਨਰਕ ਤੋਂ ਪਰੇ ਹੈ।

ਕੰਵਲ ਭਾਰਤੀ ਦੇ ਅਨੁਸਾਰ ਜਿਹੜੇ ਸਮਾਜ ਵਿਚ ਨਿਮਨ ਵਰਗ ਦੀ ਜਨਤਾ ਜ਼ਮੀਨਾਂ ਦੇ ਮਾਲਕ ਅਤੇ ਸਾਮੰਤਾਂ ਦੇ ਸ਼ੋਸ਼ਣ ਅਤੇ ਅਤਿਆਚਾਰਾਂ ਤੋਂ ਪੀੜਤ ਅਤੇ ਆਕ੍ਰਾਂਤ ਹੋਵੇ ਉਸ ਜਨਤਾ ਨੂੰ ਭਗਤੀ ਦਾ ਮਾਰਗ ਵਿਖਾਉਣਾ ਸੰਤਾਂ ਦੇ ਗਿਆਨ ਦਾ ਦਿਵਾਲੀਆਪਨ ਕਿਹਾ ਜਾਵੇਗਾ।[4]

ਪ੍ਰਗਤੀਸ਼ੀਲ ਲੇਖਕਾਂ ਨੇ ਸੰਤਾਂ ਦੇ ਭਗਤੀ ਆਦੋਲਨ ਨੂੰ ਠੀਕ ਸਿੱਧ ਕਰਨ ਦੀ ਕੋਸ਼ਿਸ਼ ਕੀਤੀ ਹੈ ਅਤੇ ਇਹ ਵੀ ਸਿੱਧ ਕਰਨ ਦਾ ਪ੍ਰਯਾਸ ਕੀਤਾ ਹੈ ਕਿ ਉਸ ਦੇ ਮਾਧਿਅਮ ਤੋਂ ਭਾਵਾਤਮਕ ਏਕਤਾ ਸਥਾਪਿਤ ਹੋਈ ਹੈ। ਇਹ ਏਕਤਾ ਕਿਹੜੀ ਸੀ ? ਕੰਵਲ ਭਾਰਤੀ ਦੇ ਅਨੁਸਾਰ - ਬ੍ਰਾਹਮਣਾਂ ਨੇ ਰੈਦਾਸ ਵਰਗੇ ਨੀਵੀਂ ਜਾਤੀ ਵਾਲੇ ਸੰਤਾਂ ਉਤੇ ਜਿਹੜੇ ਅਤਿਆਚਾਰ ਕੀਤੇ ਕੀ ਉਹ ਏਕਤਾ ਸੀ ? ਅਸਲ ਗੱਲ ਇਹ ਹੈ ਕਿ ਨਿਰਗੁਣ ਭਗਤੀ ਅਦੋਲਨ ਮਹਾਯਾਨੀ ਬੋਧ ਸਾਧਨਾ ਦਾ ਇਕ ਵਿਗੜਿਆ ਰੂਪ ਸੀ ਜਿਸ ਵਿਚ ਬੁੱਧ ਦਾ ਸਰਵਗਿਆ ਰੂਪ, ਸ਼ੋਕ ਰਹਿਤ, ਸ਼ਾਂਤੀ, ਪਦ ਨਿਰਵਾਣ ਭਾਰਤੀ ਸ਼ਬਦਾਂ ਦੇ ਨਾਲ ਏ ਕਾਕਾਰ ਹੋ ਗਿਆ ਸੀ।[5] ਰੈਦਾਸ ਜੀ ਦਾ ਵੇਦਖੰਡਨ ਉਨ੍ਹਾਂ ਨੂੰ ਸਮਾਜਿਕ ਪਰਿਵਰਤਨ ਦਾ ਆਗੂ ਸਿੱਧ ਕਰਦਾ ਹੈ। ਰੈਦਾਸ ਜੀ ਦਾ ਵੇਦ ਖੰਡਨ ਨਿਰਾਧਾਰ ਨਹੀਂ ਬਲਕਿ ਉਸਦੇ ਮੂਲਭੂਤ ਕਾਰਣ ਵੀ ਹਨ :

*'ਕਹ ਰੈਦਾਸ ਵਿਵੇਕ ਤੱਤ*

*ਬਿਨੁ ਸਭ ਮਿਲਿ ਨਰਕ ਪਰੀਜੇ'*

ਰੈਦਾਸ ਜੀ ਕਹਿੰਦੇ ਹਨ ਕਿ ਜੇਕਰ ਇਸ ਤੱਤਵ ਦਾ ਵਿਵੇਕ ਨਹੀਂ ਹੈ ਤਾਂ ਸਭ ਦੇ ਸਭ ਮਿਲ ਕੇ ਨਰਕ ਵਿਚ ਪਵੋਗੇ।

ਸੰਤ ਰਵਿਦਾਸ ਬੋਧ ਦਰਸ਼ਨ ਦੇ ਸਾਰ ਇੰਦਰੀਆਵਾਂ ਨੂੰ ਸੰਜਮ ਵਿਚ ਰੱਖਣਾ ਅਤੇ ਚੰਚਲ ਚਿੱਤ ਨੂੰ ਸਥਿਰ ਕਰਨਾ, ਇਸੇ ਭਾਵਨਾ ਨੂੰ ਅੱਗੇ ਵਧਾਉਂਦੇ ਹਨ :

*ਤੋੜੂੰ ਨ ਪਾਤੀ, ਪੂਜੂੰ ਨ ਦੇਵਾ।*

*ਸਹਜ ਸਮਾਧੀ ਕਰੂੰ ਹਰੀ ਸੇਵਾ।।*

ਗੌਤਮ ਬੁੱਧ ਦੇ ਅਨੁਸਾਰ ਨਿਰਵਾਣ ਸਭ ਤੋਂ ਵੱਡਾ ਸੁਖ ਹੈ। (ਨਿੱਬਾਣ ਪਰਮ ਸੁਖੰ) ਭਗਤ ਰੈਦਾਸ ਇਸ ਪ੍ਰਕਾਰ ਕਹਿੰਦੇ ਹਨ :

*ਰੇ ਮਨ ਚਲ ਅਬ ਅੰਮ੍ਰਿਤ ਦੇਸੁ*

*ਜਹਾਂ ਨ ਮਿਰਤੂ ਨ ਸੋਗ ਕਲੇਸ*

ਰੈਦਾਸ ਜੀ ਨੇ ਸਪਸ਼ਟ ਕਿਹਾ ਹੈ :

*ਕਹਿ ਰੈਦਾਸ ਨਿਰੰਜਨ ਧਿਆਵੋਂ।*

*ਜਿਸ ਘਰ ਜਾਵ ਸੋ ਬਹੁਰੀ ਨ ਆਵੋਂ।।*

ਰੈਦਾਸ ਜੀ ਦੇ ਇਕ ਪਦ ਨੇ ਤਾਂ ਆਧੁਨਿਕ ਕਵਿਤਾ ਨੂੰ ਪ੍ਰਭਾਵਿਤ ਕੀਤਾ ਹੈ :

*ਪ੍ਰਭ ਜੀ ਤੁਮ ਚੰਦਨ ਹਮ ਪਾਨੀ*

*ਜਾਕੀ ਅੰਗ ਅੰਗ ਬਾਸ ਸਮਾਨੀ*

*ਪ੍ਰਭਜੀ ਤੁਮ ਬਨ ਘਨ ਹਮ ਮੋਰਾ*

*ਜੈਸੇ ਚਿਤਵਨ ਚੰਦ ਚਕੋਰਾ*

*ਪ੍ਰਭ ਜੀ ਤੁਮ ਮਾਲੀ ਹਮ ਬਾਗਾ*

*ਜੈਸੋ ਸੋਨਹਿ ਮਿਲਤ ਸੁਹਾਗਾ*
*ਪ੍ਰਭ ਜੀ ਤੁਮ ਸਵਾਮੀ ਹਮ ਦਾਸਾ*
*ਐਸੀ ਭਗਤੀ ਕਰੇ ਰੈਦਾਸਾ*

'ਤੂੰ ਅਤੇ ਮੈਂ' ਦੀ ਇਸ ਸ਼ੈਲੀ ਨੇ ਤਾਂ ਇੰਨਾ ਪ੍ਰਭਾਵਿਤ ਕੀਤਾ ਕਿ ਆਧੁਨਿਕ ਕਵੀਆਂ ਨੇ ਇਸੇ ਸ਼ੈਲੀ ਵਿਚ ਕਵਿਤਾਵਾਂ ਲਿਖੀਆਂ। ਨਿਰਾਲਾ ਜੀ ਦੀ ਇਹ ਕਵਿਤਾ ਪ੍ਰਸਿੱਧ ਹੀ ਹੈ :

*ਤੁਮ ਤੰਗ ਹਿਮਾਲਯ ਸ਼ੂੰਗ*
*ਔਰ ਮੈਂ ਚੰਚਲ ਗਤੀ ਸੁਰ ਸਰਿਤਾ।*
*ਤੁਮ ਵਿਮਲ ਹਿਰਦੇ ਉੱਛਵਾਸ*
*ਔਰ ਮੈਂ ਕਾਂਤ ਕਾਮਿਨੀ ਕਵਿਤਾ।*

ਡਾ. ਹਜ਼ਾਰੀ ਪ੍ਰਸਾਦ ਦ੍ਵਿਵੇਦੀ ਨੇ ਲਿਖਿਆ ਹੈ ਕਿ ਰੈਦਾਸ ਦੇ ਭਜਨਾਂ ਵਿਚ ਬਹੁਤ ਸ਼ਾਂਤ ਅਤੇ ਨਿਰੀਹ (ਨਿਮਾਣਾ) ਭਗਤ ਹਿਰਦੇ ਦਾ ਪਰਿਚੈ ਮਿਲਦਾ ਹੈ।

ਰੈਦਾਸ ਜੀ ਦੇ ਕੁਝ ਭਜਨਾਂ ਵਿਚ ਕੁਝ ਨਾ ਕੁਝ ਸੁਰਤਿ, ਵਿਰਤੀ ਅਤੇ ਇੰਗਲਾ-ਪਿੰਗਲਾ ਦਾ ਵਿਚਾਰ ਆਇਆ ਹੈ ਪਰ ਉਨ੍ਹਾਂ ਦੀ ਬਾਣੀ ਇਨਾਂ-ਉਨ੍ਹਾਂ ਉਲਝਣਦਾਰ ਗੱਲਾਂ ਤੋਂ ਮੁਕਤ ਹੈ।

ਰੈਦਾਸ ਜੀ ਦੀ ਬਾਣੀ ਸਾਹਿਤਕ ਦ੍ਰਿਸ਼ਟੀ ਤੋਂ ਉਸ ਦੀ ਚੇਤਨਾ ਪ੍ਰਗਤੀਸ਼ੀਲ, ਜਨਵਾਦੀ ਅਤੇ ਪਰਿਵਰਤਨ[illegible] ਹੀ ਹੈ ਤੇ ਨਾਲ ਹੀ ਉਹ ਬੋਧ ਪਰੰਪਰਾ ਦਾ ਸਿਮਰਨ ਵੀ ਕਰਾਉਂਦੀ ਹੈ।

ਕੀ ਰੈਦਾਸ ਅਸਲ ਵਿਚ ਈਸ਼ਵਰਵਾਦੀ ਸਨ ਜਾਂ ਉਹ ਬੁੱਧ ਦੇ ਅਨੀਸ਼ਵਰਵਾਦ ਦੇ ਹੀ ਮੰਨਣ ਵਾਲੇ ਅਨੁਯਾਈ ਸਨ। ਉਨ੍ਹਾਂ ਨੇ ਹਰੀ ਕ੍ਰਿਸ਼ਨ, ਰਹੀਮ, ਗਰੀਬ ਨਵਾਜ਼, ਗੋਸਾਈਂ, ਰਹਮਾਨ, ਵਿਸ਼ਨੂੰ, ਕੇਸ਼ਵ, ਗੋਵਿੰਦ ਆਦਿ ਕਈ ਨਾਂ ਦੇ ਕਾਰਨ ਉਨ੍ਹਾਂ ਨੂੰ ਈਸ਼ਵਰਵਾਦੀ ਸਵੀਕਾਰ ਕਰ ਸਕਦਾ ਹੈ ਪਰ ਸੰਤ ਰੈਦਾਸ ਦੀ ਬਾਣੀ ਬੁੱਧ ਦੇ ਅਨੀਸ਼ਵਰਵਾਦੀ ਅਤੇ ਅਨਿੱਤਵਾਦੀ ਦਰਸ਼ਨ ਤੇ ਅਧਾਰਿਤ ਹੈ। ਪਰਮਾਤਮਾ ਤਾਂ ਸਾਡੇ ਸਾਰਿਆਂ ਵਿਚ ਮੌਜੂਦ ਹੈ। ਈਸ਼ਵਰ ਨੂੰ ਵੇਖ ਕੇ ਅਹੰਕਾਰ ਦਾ ਵਿਨਾਸ ਹੋ ਜਾਂਦਾ ਹੈ। ਦੂਜਾ (ਦ੍ਵੈਤ) ਭਾਵ ਖਤਮ ਹੋ ਜਾਂਦਾ ਹੈ।

ਬੁੱਧ ਦੇ ਬਾਅਦ ਜਾਤੀਵਾਦ ਉੱਤੇ ਦੂਜਾ ਪ੍ਰਹਾਰ ਦਲਿਤ ਸੰਤਾਂ ਨੇ ਕੀਤਾ ਸੀ। ਰੈਦਾਸ ਜੀ ਨੇ ਆਖਿਆ ਸੀ ਕਿ ਪਰਾਧੀਨਤਾ ਹੀ ਦਲਿਤਾਂ ਦੀ ਦੀਨਤਾ ਅਤੇ ਹੀਣਤਾ ਦਾ ਕਾਰਣ ਹੈ :

*ਪਰਾਧੀਨਤਾ ਪਾਪ ਹੈ ਜਾਨ ਲੇਹੁ ਰੇ ਮੀਤ।*
*ਰੈਦਾਸ ਦਾਸ ਪਰਾਧੀਨ ਸੋ ਕੌਨ ਕਰੈ ਹੇ ਪ੍ਰੀਤ।।*
*ਪਰਾਧੀਨਤਾ ਕੋ ਦੀਨ ਪਰਾਧੀਨ ਬੇਦੀਨ।*
*ਰੈਦਾਸ ਦਾਸ ਪਰਾਧੀਨ ਕੋ ਸਬ ਹੀ ਸਮੇਂ ਹੀਨ।*

ਕੰਵਲ ਭਾਰਤੀ ਦੇ ਅਨੁਸਾਰ ਦਲਿਤ ਸੰਤਾਂ ਦੀ ਅੱਜ ਦੇ ਸਮੇਂ ਦੀ ਲੋੜ ਜਾਂ ਪ੍ਰਸੰਗਿਕਤਾ ਨੂੰ ਲੈ ਕੇ ਕੁਝ ਦਲਿਤ ਲੇਖਕ ਸ਼ੰਕਾ ਰਖੇ ਹੋਏ ਹਨ। ਡਾ. ਸ਼ਯੋਰਾਜ ਸਿੰਘ 'ਬੇਚੈਨ' ਨੇ ਗੋਰਖਪੁਰ ਵਿਚ ਪ੍ਰੇਮਚੰਦ ਉੱਤੇ ਗੋਸ਼ਟੀ ਵਿਚ ਇਹ ਵਿਆਖਿਆਨ ਦਿੱਤਾ ਕਿ 'ਰੈਦਾਸ ਸਾਨੂੰ ਸਥਿਤੀ ਬਦਲਣ ਲਈ ਈਸ਼ਵਰ ਉੱਤੇ ਛੱਡ ਦਿੰਦੇ ਹਨ। ਦਲਿਤ ਸੰਤਾਂ ਦੀ ਅੱਜ ਕੋਈ ਪ੍ਰਾਸੰਗਿਕਤਾ ਨਹੀਂ ਹੈ।'

ਸੰਤਾਂ ਦੇ ਅਜੋਕੇ ਸਮੇਂ ਵਿਚ ਪ੍ਰਸੰਗਿਕਤਾ ਨੂੰ ਲੈ ਕੇ ਡਾ. ਅੰਬੇਦਕਰ ਜੀ ਨੇ ਵੀ ਮਹਾਤਮਾ ਗਾਂਧੀ ਨੂੰ ਲਿਖਿਆ ਸੀ :

ਸੰਤਾਂ ਦੇ ਸਬੰਧ ਵਿਚ ਇਹ ਸਵੀਕਾਰ ਕਰਨਾ ਹੋਵੇਗਾ..... ਉਹ ਦੋ ਕਾਰਣਾਂ ਤੋਂ ਅਪ੍ਰਭਾਵੀ ਰਹੇ ਹਨ। ਪਹਿਲਾਂ ਤਾਂ ਕਿਸੇ ਵੀ ਸੰਤ ਨੇ ਜਾਤੀ ਪ੍ਰਥਾ ਉੱਤੇ ਸੱਟ ਨਹੀਂ ਕੀਤੀ ਸਗੋਂ ਇਸ ਦੇ ਉਲਟ ਉਹ ਜਾਤੀ ਪ੍ਰਥਾ ਵਿਚ ਦ੍ਰਿੜ੍ਹਤਾ ਤੋਂ ਵਿਸ਼ਵਾਸ ਰਖਦੇ ਸਨ। ਉਨ੍ਹਾਂ ਵਿਚੋਂ ਬਹੁਤੇ ਉਹੋ ਜਾਤੀ ਦੇ ਸਦੱਸ ਰੂਪ ਵਿਚ ਮਰੇ ਜਿਸ ਵਿਚ ਉਨ੍ਹਾਂ ਨੇ ਜਨਮ ਲਿਆ ਸੀ। ਉਨ੍ਹਾਂ ਨੇ ਇਹੋ ਉਪਦੇਸ਼ ਦਿੱਤਾ ਕਿ ਈਸ਼ਵਰ ਦੀ ਦ੍ਰਿਸ਼ਟੀ ਤੋਂ ਸਾਰੇ ਸਮਾਨ ਹਨ।

ਸੰਤ ਜਾਤੀ-ਭੰਜਕ ਵੀ ਹੋ ਸਕਦੇ ਹਨ। ਜਾਤੀ ਅਤੇ ਅਸਪਰਸ਼ਤਾ ਦੇ ਵਿਰੁੱਧ ਦਲਿਤ ਸੰਤਾਂ ਨੇ ਜੋ ਸਮਾਜਿਕ ਕ੍ਰਾਂਤੀ ਕੀਤੀ, ਉਹ ਹਿੰਦੂ ਅਰਥਾਤ ਬ੍ਰਾਹਮਣ ਸੰਤਾਂ ਨੇ ਵੀ ਨਹੀਂ ਕੀਤੀ ਸੀ। ਦਲਿਤ ਸੰਤਾਂ ਦੇ ਇਸ ਸਮਾਜਿਕ ਪਰਿਵਰਤਨ ਦੇ ਸੰਘਰਸ਼ ਦੇ ਕਾਰਣ ਹੀ ਡਾ. ਅੰਬੇਦਕਰ ਦੇ ਹਿਰਦੇ ਵਿਚ ਕਬੀਰ ਅਤੇ ਰੈਦਾਸ ਲਈ ਬਹੁਤ ਆਦਰ ਭਾਵ ਸੀ।

ਦਲਿਤ ਸੰਤਾਂ ਦਾ ਨਿਰਗੁਣਵਾਦ ਬੋਧਾਂ ਦੇ ਸੁੰਨਵਾਦ ਉੱਤੇ ਅਧਾਰਿਤ ਸੀ ਜਿਹੜਾ ਅਨੀਸ਼ਵਰਵਾਦ ਦਾ ਹੀ ਦੂਜਾ ਰੂਪ ਹੈ। ਦਲਿਤ ਸੰਤਾਂ ਨੇ ਨਿਰਗੁਣ ਭਗਤੀ ਦੇ ਦੁਆਰਾ ਇਕ ਤਾਂ ਵਰਣਾਸ਼੍ਰਮ ਨੂੰ ਚੁਨੌਤੀ ਦਿੱਤੀ ਸੀ ਕਿਉਂਕਿ ਸ਼ੂਦਰ ਵਰਗ ਨੂੰ ਅਧਿਆਤਮਕ ਉਨਤੀ ਦਾ ਅਧਿਕਾਰ ਨਹੀਂ ਹੈ। ਚਿੱਤ ਦੀ ਸਾਧਨਾ ਤੋਂ ਭਗਤੀ ਨੂੰ ਜੋੜਿਆ ਸੀ। ਦਲਿਤ ਸੰਤਾਂ ਨੇ ਸੁਰਗ, ਨਰਕ, ਬਲੀ ਕਰਮਕਾਂਡ, ਤੀਰਥ, ਵਰਤ, ਉਪਵਾਸ, ਮੁੰਡਨ, ਭਸਮ, ਲੇਪਨ, ਮਨੌਤੀਆਂ ਆਦਿ ਦਾ ਘੋਰ ਵਿਰੋਧ ਕੀਤਾ ਸੀ ਜਿਸ ਵਿਚ ਦਲਿਤ ਜਾਤੀਆਂ ਵੀ ਫਸੀਆ ਹੋਈਆ ਸਨ।

ਦਲਿਤ ਸੰਤਾਂ ਨੇ ਬੁੱਧ ਦੇ 'ਅੱਪ ਦੀਪੋ ਭਵ' ਦੀ ਸਿੱਖਿਆ ਦਿਤੀ ਸੀ। ਦਲਿਤ ਸੰਤਾਂ ਨੇ ਪਰਮਾਤਮਾ ਨੂੰ ਹਰੀ, ਰਾਮ, ਕ੍ਰਿਸ਼ਨ, ਰਹੀਮ ਅਤੇ ਅੱਲਾਹ ਆਦਿ ਨਾਵਾਂ ਤੋਂ ਸੱਦਿਆ ਸੀ ਕਿਉਂਕਿ ਨਾਸਤਿਕ ਜਾਂ ਈਸ਼ਵਰ ਤੋਂ ਇਨਕਾਰ ਕਰਨ ਵਾਲੇ ਬ੍ਰਾਹਮਣਾਂ ਦੇ ਹੀ ਦੁਸ਼ਮਣ ਨਹੀਂ ਸਨ ਸਗੋਂ ਮੁਸਲਮਾਨਾਂ ਦੇ ਵੀ ਦੁਸ਼ਮਨ ਸਨ।

ਕੰਵਲ ਭਾਰਤੀ ਦੇ ਅਨੁਸਾਰ ਇਹ ਸਤਹੀ ਅਤੇ ਜਲਦਬਾਜ਼ੀ ਦਾ ਸਿੱਟਾ ਹੈ ਕਿ ਦਲਿਤ ਸੰਤਾਂ ਨੇ ਸਥਿਤੀ ਨੂੰ ਬਦਲਣ ਲਈ ਈਸ਼ਵਰ ਉੱਤੇ ਛੱਡ ਦਿਤਾ ਹੈ। ਜੇਕਰ ਕਬੀਰ ਅਤੇ ਰੈਦਾਸ ਆਦਿ ਦਲਿਤ ਸੰਤ ਸਥਿਤੀ ਬਦਲਣ ਲਈ ਈਸ਼ਵਰ ਉੱਤੇ ਛੱਡ ਦਿੰਦੇ ਤਾਂ ਫੇਰ ਉਨ੍ਹਾਂ ਨੂੰ ਜਾਤੀ ਅਤੇ ਅਸਪਰਸ਼ਤਾ ਦਾ ਵਿਰੋਧ ਕਰਨ ਦੀ ਜ਼ਰੂਰਤ ਕੀ ਸੀ ? ਫਿਰ ਰੈਦਾਸ ਇਹ ਕਿਉਂ ਕਹਿੰਦੇ :

*ਮਾਨੁਸ਼ਤਾ ਨੂੰ ਖਾਤ ਹੈ*
*ਰੈਦਾਸ ਜਾਤ ਦਾ ਰੋਗ*

*ਜਾਂ*

*ਨੀਚ ਕੋਈ ਪਰਗਨਾ*
*ਨੀਚ ਨ ਕੋਈ ਗਾਮ*
*ਨੀਚ ਤਾਹਿ ਕੋ ਜਾਨੀਏ*
*ਕਰੈ ਨੀਚ ਕੇ ਕਾਮ।।*

*ਜਾਂ*

*ਰੈਦਾਸ ਬਾਂਭਨ ਮਨ ਪੂਜੀਏ*
*ਜਉ ਹੋਏ ਗੁਨਹੀਨ।*
*ਪੂਜੀਏ ਚਰਨ ਚੰਡਾਲ ਕੇ*
*ਜਉ ਹੋਵ ਗੁਨ ਪ੍ਰਵੀਨ।।*

ਕਬੀਰ ਅਤੇ ਰੈਦਾਸ ਨੇ ਜਾਤੀ ਅਤੇ ਅਸਪਰਸ਼ਤਾ ਦਾ ਵਿਰੋਧ ਕੀਤਾ ਤਾਂ ਇਹ ਵਿਵਸਥਾ ਉੱਤੇ ਪ੍ਰਹਾਰ ਸੀ। ਇਹ ਇਸ ਤਰਕ ਦਾ ਵੀ ਖੰਡਨ ਕਰਦੀ ਹੈ ਕਿ ਕੋਈ ਨਿੱਤ ਅਤੇ ਸ਼ਾਸ਼ਵਤ ਸੱਤਾ ਇਸ ਵਿਵਸਥਾ ਦੀ ਨਿਆਂਮਕ ਹੈ। ਕਬੀਰ ਅਤੇ ਰੈਦਾਸ ਅੱਜ ਵੀ ਪ੍ਰਸੰਗਿਕ ਇਸ ਕਰਕੇ ਹੋਰ ਵੀ ਹਨ ਕਿ ਅੱਜ ਵੀ ਜਾਤੀ ਅਤੇ ਅਸਪਰਸ਼ਤਾ ਦੀ ਵਿਵਸਥਾ ਮੌਜੂਦ ਹੈ।

ਦਲਿਤ ਸੰਤ ਸਥਿਤੀ ਬਦਲਣ ਲਈ ਸੰਘਰਸ਼ ਉੱਤੇ ਬਲ ਦਿੰਦੇ ਹਨ, ਈਸ਼ਵਰ ਉੱਤੇ ਛੱਡ ਨਹੀਂ ਦਿੰਦੇ। ਅਸਪਰਸ਼ਤਾ ਦੇ ਵਿਰੁੱਧ ਸਮਾਜਿਕ ਅਧਿਕਾਰਾਂ ਨੂੰ ਪਾਉਣ ਲਈ ਸੰਘਰਸ਼ ਉੱਤੇ ਬਲ ਦਿੰਦੇ ਹਨ। ਦਲਿਤ ਸੰਤ ਸਮਾਜਿਕ ਏਕਤਾ ਅਤੇ ਸਦਭਾਵ ਉੱਤੇ ਜ਼ੋਰ ਦਿੰਦੇ ਹਨ। ਮੁਸਲਮਾਨਾਂ ਲਈ ਹਿੰਦੂਆਂ ਦੇ ਅਲਗਾਵ ਦੇ ਵਿਰੋਧ ਵਿਚ ਸੰਤ ਰੈਦਾਸ ਨੇ ਕਿਹਾ ਸੀ :

*ਹਿੰਦੂ ਤੁਰਕ ਮਹੀ ਨਾਹਿ ਕਛੁ*
*ਭੇਦਾ ਦੁਈ ਆਯੋ ਇਕ ਦ੍ਵਾਰ।*
*ਪ੍ਰਾਣ ਪਿੰਡ ਲੌਹ ਮਾਸ,*
*ਏਕਹਿ ਕਹ ਰੈਦਾਸ ਵਿਚਾਰ।।*
*ਸਖਕੇ ਦੋਊ ਹਾਥ-ਪਗ,*
*ਦੋਊ ਨੈਨ ਦੋਊ ਕਾਨ।*
*ਰੈਦਾਸ ਪ੍ਰਥਕ ਕੈਸੇ ਭਯੇ*
*ਹਿੰਦੂ ਵਾ ਮੁਸਲਮਾਨ।।*

ਸੰਤ ਰੈਦਾਸ ਸਮਾਜ ਵਿਚ ਚਲੇ ਆ ਰਹੇ ਹਿੰਦੂ ਮੁਸਲਿਮ ਸਾਂਸਕ੍ਰਿਤਕ ਸੰਘਰਸ਼ ਨੂੰ ਵੀ ਚੰਗੀ ਦ੍ਰਿਸ਼ਟੀ ਤੋਂ ਨਹੀਂ ਵੇਖਦੇ ਸਨ।

ਉਨ੍ਹਾਂ ਨੇ ਆਪਸੀ ਪ੍ਰੇਮ ਦਾ ਸੰਦੇਸ਼ ਦਿੱਤਾ। ਉਨ੍ਹਾਂ ਨੇ ਸਪਸ਼ਟ

ਕਿਹਾ :

*ਕ੍ਰਿਸਨ ਕਰੀਮ ਰਾਮ ਹਰੀ ਰਾਘਵ*
*ਜਬ ਲਗੀ ਏਕ ਨ ਪੇਸ਼ਾ ।*
*ਬੇਦ ਕਤੇਵ ਕੁਰਾਨ ਪੁਰਾਤਨ*
*ਸਹਜ ਏਕ ਕਰਿ ਭੇਸ਼ਾ । ।*

ਅੱਜ ਵੀ ਬਹੁਤ ਲੋਕੀ ਸੰਤ ਰਵਿਦਾਸ ਨੂੰ ਕੇਵਲ ਚਮਾਰ ਭਗਤ ਆਖਦੇ ਹਨ । ਉਨ੍ਹਾਂ ਦਾ ਵੀ ਮੁਲਾਂਕਨ ਗਲਤ ਹੈ । ਉਨ੍ਹਾਂ ਦੀ ਪ੍ਰਤਿਭਾ ਅਤੇ ਪ੍ਰਭਾਵ ਦੇ ਅੱਗੇ ਜਾਨਣ ਵਾਲੇ ਨਤਮਸਤਕ ਹਨ। ਉਨ੍ਹਾਂ ਲਈ ਸੂਰਜਕਾਂਤ ਤ੍ਰਿਪਾਠੀ ਨਿਰਾਲਾ ਨੇ ਲਿਖਿਆ ਹੈ :

*ਛੂਆ ਪਾਰਸ ਭੀ ਨਹੀ ਤੁਮਨੇ, ਰਹੇ*
*ਧਰਮ ਕੇ ਅਭਿਆਸ ਮੇਂ ਅਵਿਰਲਬਹੇ*
*ਗਿਆਨ ਗੰਗਾ ਮੇਂ ਸਮੁੱਜਵਲ ਚਰਮਕਾਰ*
*ਚਰਣ ਛੂਕਰ ਕਰ ਰਹਾ ਨਮਸਕਾਰ*

ਸੰਤ ਰਵਿਦਾਸ ਦੇ ਕੁਝ ਭਗਤਾਂ ਨੇ ਉਨ੍ਹਾਂ ਨੂੰ ਈਸ਼ਵਰ ਬਣਾ ਦਿਤਾ ਹੈ । ਇਹ ਸੰਤ ਰਵਿਦਾਸ ਦਾ ਅਤਿਮੂਲਾਂਕਨ ਹੈ । ਉਨ੍ਹਾਂ ਨੇ ਆਪਣੇ ਪੁਰਸ਼ਾਰਥ ਦੇ ਬਲ ਉਤੇ ਨੀਵੇ ਤੋਂ ਉੱਚੀ ਮਹਾਨਤਾ ਨੂੰ ਪ੍ਰਾਪਤ ਕੀਤਾ ਹੈ ।

*ਨੀਚ ਸੇ ਪ੍ਰਭੂ ਊਂਚ ਕਿਯੋ ਹੈ*
*ਕਹ ਰਵਿਦਾਸ ਚਮਾਰਾ ।*

ਸੰਤ ਰਵਿਦਾਸ ਪੂਰੇ ਸੰਤ ਦਾਰਸ਼ਨਿਕ ਸਨ । ਉਨ੍ਹਾਂ ਨੂੰ ਜੀਵਨ ਤੋਂ ਵੀਤਰਾਗ ਸੀ । ਉਨ੍ਹਾਂ ਦਾ ਮਨ ਸਦਾ ਪਰਮ ਤੱਤ ਦੇ ਚਿੰਤਨ ਵਿਚ ਡੁੱਬਿਆ ਰਹਿੰਦਾ ਸੀ । ਇਸੇ ਲਈ ਉਹ ਸਰੀਰ ਤੋਂ ਉਦਾਸ ਸਨ । ਸੰਸਾਰਿਕ ਕੰਮਾਂ ਵਿਚ ਮਨ ਨਹੀਂ ਸੀ ਲਗਦਾ । ਉਦਾਸ ਸ਼ਬਦ ਕਈ ਵਾਰੀ ਆਉਣ ਤੋਂ ਉਨ੍ਹਾਂ ਨੂੰ ਉਦਾਸੀ ਮੰਨ ਲੈਂਦੇ ਹਨ ਪਰ ਉਦਾਸੀ ਨਾਨਕ ਪੰਥੀ ਸਾਧੂ ਹੁੰਦੇ ਹਨ । ਨਾਨਕ ਜੀ ਤਾਂ ਪਿੱਛੇ ਹੋਏ ਹਨ ਫਿਰ ਰੈਦਾਸ ਕਿਥੋਂ ਨਾਨਕ ਪੰਥੀ ਹੋ ਸਕਦੇ ਹਨ ।[7]

ਸੰਤ ਰਵਿਦਾਸ ਜੀ ਦੁਨੀਆ ਦੀ ਨਿੰਦਾ ਕਰਨਾ ਸਭ ਤੋਂ ਵੱਡਾ ਪਾਪ ਮੰਨਦੇ ਹਨ । ਤੀਰਥ, ਵਰਤ ਕਰੋ, ਵੇਦਾਂ ਨੂੰ ਸੁਣੋ, ਦਾਨ ਦਿਉ, ਯਗ ਕਰੋ ਪਰ ਇਹ ਸਭ ਬੇਕਾਰ ਹੈ । ਉਹ ਕਹਿੰਦੇ ਹਨ :

*ਕਰੈ ਨਿੰਦ ਸਭ ਬਿਰਥਾ ਜਾਈ ।*

ਧੰਨਾ ਜੀ ਨੇ ਕਿਹਾ ਕਿ ਰਵਿਦਾਸ ਜੀ ਨੇ ਮਾਇਆ ਨੂੰ ਤਿਆਗ ਦਿੱਤਾ ਸੀ ਅਤੇ ਉਹ ਸਾਖਿਆਤ ਮਾਇਆ ਮੁਕਤ ਬ੍ਰਹਮ ਹੋ ਗਏ ਹਨ :

*ਰਵਿਦਾਸ ਢੋਵੰਤਾ ਢੋਰ ਨੀਤ*
*ਤਿਨਹੀ ਤਿਆਗੀ ਮਾਇਆ । ।*
*ਪਰਗਟ ਹੋਆ ਸਾਧ ਸੰਗਿ,*
*ਹਰਿ ਦਰਸਨੁ ਪਾਇਆ । ।*

ਕਬੀਰ ਦੀ ਭਗਤੀ ਕਾਂਤਾ ਭਗਤੀ ਹੈ ਅਤੇ ਸੰਤ ਰਵਿਦਾਸ ਦੀ ਦਾਸ ਭਗਤੀ । ਕਬੀਰ ਆਪਣੇ ਆਪ ਨੂੰ ਰਾਮ ਦੀ 'ਬਹੁਰਿਆ' ਮੰਨਦੇ ਹਨ । ਰਵਿਦਾਸ ਜੀ ਆਪਣੇ ਆਪ ਨੂੰ ਉਸ ਦਾ ਦਾਸ ਕਹਿੰਦੇ ਹਨ ।

ਸ੍ਰੀ ਬ੍ਰਿਗਜ਼ ਨੇ ਆਪਣੀ ਪੁਸਤਕ 'ਦੀ ਚਮਾਰਸ' ਵਿਚ ਲਿਖਿਆ ਹੈ ਕਿ ਰਵਿਦਾਸ ਦੀ ਧਰਮ ਆਸਥਾ ਕਬੀਰ ਦੀ ਧਰਮ ਆਸਥਾ ਤੋਂ ਵੱਡੀ ਸੀ । ਕਾਰਣ ਇਹ ਕਿ ਰਵਿਦਾਸ ਜੀ ਨੇ ਆਪਣੇ ਗੁਰੂ ਦੀਆਂ ਆਮ ਸਿੱਖਿਆਵਾਂ ਦੀ ਪਾਲਨਾ ਕੀਤੀ ਅਤੇ ਕਬੀਰ ਨੇ ਉਲੰਘਣਾ । ਪਰੰਤੂ ਰਵਿਦਾਸ ਜੀ ਨੇ ਕਿਸੇ ਲੌਕਿਕ ਗੁਰੂ ਦੀ ਸਿੱਖਿਆ ਦਾ ਅਨੁਸਰਣ ਨਹੀਂ ਕੀਤਾ । ਰਾਮਾਨੰਦ ਉਨ੍ਹਾਂ ਦੇ ਗੁਰੂ ਨਹੀਂ ਸਨ । ਕਬੀਰ ਵੀ ਰਾਮਾਨੰਦ ਦੇ ਸ਼ਿਸ਼ ਨਹੀਂ ਮੰਨੇ ਜਾਂਦੇ ।

ਦਲਿਤ ਸੰਤਾਂ ਵਿਚ ਸਮਾਜਿਕ ਵਿਸ਼ਮਤਾ ਅਤੇ ਜਾਤੀ ਭੇਦ ਉਤੇ ਸਭ ਤੋਂ ਵੱਧ ਧਾਰਦਾਰ ਪ੍ਰਹਾਰ ਕਬੀਰ ਸਾਹਿਬ ਨੇ ਕੀਤਾ ਹੈ । ਰੈਦਾਸ ਜੀ ਨੇ ਭਾਵੇਂ ਤਿੱਖੇ ਸ਼ਬਦਾਂ ਦਾ ਪ੍ਰਯੋਗ ਨਹੀਂ ਕੀਤਾ ਪਰ ਉਨ੍ਹਾਂ ਦੀ ਆਲੋਚਨਾ ਦਾ ਸਵਰ ਜ਼ਿਆਦਾ ਤਾਰਕਿਕ ਅਤੇ ਮਨੁੱਖੀ ਹੈ :

*ਜਾਤ ਜਾਤ ਮੇਂ ਜਾਤ ਹੈ*
*ਜਯੋਂ ਕੇਲਨ ਮੇਂ ਪਾਤ*
*ਰੈਦਾਸ ਨਾ ਮਾਨੁਸ਼ ਜੁੜ ਸਕੇ*
*ਜਬ ਲੌਂ ਜਾਏ ਨ ਜਾਤ ।*

ਰੈਦਾਸ ਜੀ 'ਜੀਮਣਾ' ਊਚ ਨੀਚ ਦੇ ਸਿੱਧਾਂਤ ਦੇ ਬਹੁਤ ਆਲੋਚਕ ਸਨ। ਉਹ ਬੁੱਧ ਦੇ ਇਸ ਸਿੱਧਾਂਤ ਦੇ ਅਨੁਜਾਈ ਸਨ ਕਿ ਮਨੁੱਖ ਅਸਤਿ ਕਰਮਾਂ ਤੋਂ ਨੀਚ ਅਤੇ ਸਤਿ ਕਰਮਾਂ ਤੋਂ ਉੱਚ ਹੁੰਦਾ ਹੈ ਜਿਵੇਂ :

*ਰੈਦਾਸ ਜਨਮ ਕੇ ਕਾਰਨੈ*
*ਹੋਤ ਨ ਕੋਈ ਨੀਚ।*
*ਨਰ ਕੂੰ ਨੀਚ ਕਰ ਡਾਰੀ ਹੈ,*
*ਓਛੇ ਕਰਮ ਕੀ ਕੀਚ।*
*ਊਚੇ ਕੁਲ ਕੇ ਕਾਰਨੈ*
*ਬਾਂਭਨ ਹੋਇ ਨ ਕੋਇ।*
*ਜੌ ਜਾਨਿ ਹੈ ਬ੍ਰਹਮਨ ਆਤਮਾ*
*ਰੈਦਾਸ ਕਹੇ ਬ੍ਰਹਮਨ ਸੋਇ।*

ਰੈਦਾਸ ਜੀ ਨੇ ਦਲਿਤ ਜਾਤੀਆਂ ਵਿਚ ਸ੍ਵੈਭਿਮਾਨ ਪੈਦਾ ਕੀਤਾ ਸੀ ਜਿਸ ਦਾ ਆਚਰਣ ਸ਼ੁੱਧ ਹੈ ਉਹ ਸੁੰਦਰ ਹੈ ਜਿਹੜਾ ਕੁਕਰਮੀ ਹੈ, ਅਸ਼ੁੱਧ ਹੈ ਉਹ ਸ਼ੁੱਧ ਨਹੀਂ ਹੈ। ਇਕ ਗੁਣਹੀਨ ਬ੍ਰਾਹਮਣ ਦੀ ਬਜਾਏ ਜੇਕਰ ਇਕ ਚੰਡਾਲ ਗੁਣਵਾਨ ਹੈ ਤਾਂ ਉਸ ਨੂੰ ਪੂਜਣਾ ਚਾਹੀਦਾ ਹੈ। ਧਰਮ ਉਹ ਹੈ ਜੋ ਮਨੁੱਖ ਨੂੰ ਜੋੜਦਾ ਹੈ ਜਿਹੜਾ ਧਰਮ ਜਾਤੀ ਤੇ ਅਧਾਰਿਤ ਹੁੰਦਾ ਹੈ, ਮਨੁੱਖਤਾ ਨੂੰ ਵੱਖਰਾ ਕਰਦਾ ਹੈ ਉਹ ਧਰਮ ਨਹੀਂ ਰੋਗ ਹੈ। ਉਹ ਮਨੁੱਖਤਾ ਨੂੰ ਹੀ ਖਾਂਦਾ ਹੈ। ਜਿਵੇਂ :

*ਰੈਦਾਸ ਜੋ ਅਤੀ ਪਵਿਤ ਹੈ*
*ਸੋਈ ਸੂਦਰ ਜਾਨ।*
*ਜੁ ਕੁਕਰਮੀ ਅਸੁਧ ਜਨ*
*ਤਿਨਹੀ ਨ ਸੂਦਰ ਮਾਨ।*
*ਰੈਦਾਸ ਬਾਂਭਨ ਮਤ ਪੂਜੀਏ*
*ਜੋ ਹੋਵੇ ਗੁਨ ਹੀਨ।*
*ਪੂਜੀਏ ਚਰਨ ਚੰਡਾਲ ਕੇ*
*ਜੋ ਹੋ ਗੁਨ ਪਰਵੀਨ।*

ਓਸ਼ੋ ਨੇ ਰੈਦਾਸ ਜੀ ਦੇ ਵਚਨਾਂ ਨੂੰ 'ਅੱਗ ਦੇ ਫੁੱਲ' ਕਿਹਾ ਹੈ। ਜਿਵੇਂ ਕਿਸੇ ਗਹਨ ਅੰਤਸਤਲ ਵਿਚ ਬੁੱਧ ਹੁਣੇ ਵੀ ਗੂੰਜ ਰਹੇ ਹੋਣ। ਉਹੀ ਅੱਗ ਪਰ ਰੈਦਾਸ ਜੀ ਨੇ ਉਸ ਅੱਗ ਨੂੰ ਅੱਗ ਨਹੀਂ ਬਣਨ ਦਿੱਤਾ। ਉਸ ਅੱਗ ਨੂੰ ਰੋਸ਼ਨੀ ਬਣਾ ਦਿੱਤਾ।

ਅੰਤ ਵਿਚ ਕਹਿ ਸਕਦੇ ਹਾਂ ਕਿ ਸੰਤ ਕਵੀ ਰੈਦਾਸ ਨੇ ਕਬੀਰ ਦੀ ਤਰ੍ਹਾਂ ਤਿੱਖੇ ਪ੍ਰਹਾਰ ਤਾਂ ਨਹੀਂ ਕੀਤੇ ਪਰ ਜਿਨ੍ਹਾਂ ਮਰਮਸਪਰਸ਼ ਮਧੁਰ ਵਿਅੰਗਾਂ ਦਾ ਸਹਾਰਾ ਲਿਆ, ਉਹ ਕਬੀਰ ਦੇ ਆਕ੍ਰਾਮਕ ਪ੍ਰਹਾਰਾਂ ਤੋਂ ਵੀ ਵੱਧ ਘਾਤਕ ਸਿੱਧ ਹੋਏ। ਉਨ੍ਹਾਂ ਦੇ ਅਨੁਸਾਰ ਅਡੰਬਰਪੂਰਨ ਪੁਜਾਰੀਆਂ ਦੀ ਸਾਰੀ ਪੂਜਾ ਹੀ ਵਿਅਰਥ ਹੈ ਕਿਉਂਕਿ ਉਹ ਪਵਿੱਤਰ ਚੇਤਨਾ ਤੋਂ ਅਭਿਮੰਡਿਤ ਨਹੀਂ। ਇਸ ਪੂਜਾ ਵਿਚ ਜਿਸ ਦੁੱਧ ਦਾ ਉਹ ਪ੍ਰਯੋਗ ਕਰਦੇ ਹਨ ਉਸ ਨੂੰ ਤਾਂ ਥਨ ਚੁੰਘਦੇ ਹੋਏ ਵੱਛਾ ਜੂਠਾ ਕਰ ਚੁੱਕਾ ਹੈ। ਫੁੱਲ ਨੂੰ ਭੌਰੇ ਨੇ ਸਪਰਸ਼ ਕਰ ਲਿਆ ਹੈ ਅਤੇ ਪਾਣੀ ਨੂੰ ਮਛਲੀ ਨੇ ਬਿਗਾੜ ਦਿੱਤਾ ਹੈ[8] :

*ਦੂਧੁ ਤ ਬਛਰੈ ਥਨਹੁ ਬਿਟਾਰਿਓ ।।*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ।।*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ।।*
*ਅਵਰੁ ਨ ਫੂਲੁ ਅਨੂਪੁ ਨ ਪਾਵਉ ।। ਰਹਾਉ ।।*

ਸੰਦਰਭ


1. ਸੰਤ ਰੈਦਾਸ : ਯੋਗੇਂਦ੍ਰ ਸਿੰਘ, ਪੰਨਾ 13
2. ਖ੍ਰਿਗਸ : 'ਦਿ ਚਮਾਰਸ', ਪੰਨਾ 26
3. ਭਗਵਾਨ ਰਵਿਦਾਸ ਦੀ ਸਤ ਕਥਾ
4. ਸੰਤ ਰੈਦਾਸ : ਇਕ ਵਿਸ਼ਲੇਸ਼ਣ : ਕੰਵਲ ਭਾਰਤੀ, ਪੰਨਾ 48
5. ਸੰਤ ਰੈਦਾਸ : ਇਕ ਵਿਸ਼ਲੇਸ਼ਣ : ਕੰਵਲ ਭਾਰਤੀ, ਪੰਨਾ 49
6. ਸੰਤ ਰੈਦਾਸ ਵਿਅਕਤੀਤਵ ਅਤੇ ਕ੍ਰਿਤੀਤਤਵ : ਸੰਗਮ ਲਾਲ ਪਾਂਡੇਯ, ਪੰਨਾ 34
7. ਸੰਤ ਰੈਦਾਸ : ਸ੍ਰੀਮਤੀ ਪਦਮਾਵਤੀ ਝੁਨਝੁਨਵਾਲਾ, ਪੰਨਾ 57
8. ਰੈਦਾਸ ਭਾਰਤੀ ਸਾਹਿਤ ਦੇ ਨਿਰਮਾਤਾ : ਧਰਮਪਾਲ ਮੈਨੀ, ਪੰਨਾ 39


-0-

# ਭਗਤ ਰਵਿਦਾਸ ਦੀ ਬਾਣੀ: ਭਾਸ਼ਾਗਤ ਅਧਿਐਨ

- ਡਾ: ਕਵਲਜੀਤ ਜੱਸਲ

ਭਗਤ ਰਵਿਦਾਸ ਜੀ ਮੱਧਕਾਲੀ ਭਗਤੀ ਕਾਵਿ ਪਰੰਪਰਾ ਨੂੰ ਪ੍ਰਸਿੱਧ ਕਰਨ ਵਾਲੇ ਮਹਾਨ ਭਗਤਾ ਵਿਚੋਂ ਇਕ ਹਨ। ਇਨ੍ਹਾਂ ਨੇ ਪ੍ਰਭੂ ਭਗਤੀ ਦਾ ਇਕ ਮਾਨਵਵਾਦੀ ਮਾਡਲ ਭਾਰਤ ਵਾਸੀਆ ਦੇ ਸਨਮੁਖ ਰਖਿਆ ਹੈ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦੇ 40 ਸ਼ਬਦ ਸੰਕਲਿਤ ਕੀਤੇ ਗਏ ਹਨ। ਇਨ੍ਹਾਂ ਸ਼ਬਦਾਂ ਦੇ ਅਧਿਐਨ ਰਾਹੀਂ ਹੀ ਆਪ ਜੀ ਦੀ ਅਧਿਆਤਮਕ ਵਿਚਾਰਧਾਰਾ ਅਤੇ ਭਗਤੀ ਭਾਵਨਾ ਬਾਰੇ ਪਤਾ ਚਲਦਾ ਹੈ। ਭਗਤ ਰਵੀਦਾਸ ਜੀ ਦੀ ਬਾਣੀ ਦਾ ਇਕ ਵੱਡਾ ਭਾਗ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਬਾਹਰ ਵੀ ਹੈ ਜਿਸ ਵਿਚ ਲਗਪਗ 50 ਤੋਂ 60 ਸ਼ਬਦਾ ਦੀ ਗਿਣਤੀ ਦੱਸੀ ਜਾਂਦੀ ਹੈ। ਭਗਤ ਜੀ ਸੰਬੰਧੀ ਮਿਲਦੀਆਂ ਸ੍ਰੋਤ ਪੁਸਤਕਾਂ ਦੀ ਸੂਚੀ ਦਾ ਸਭ ਤੋਂ ਪ੍ਰਮਾਣਿਕ ਗ੍ਰੰਥ ਜਸਬੀਰ ਸਿੰਘ ਜੀ ਦੁਆਰਾ ਰਚਿਤ ਗ੍ਰੰਥਾਵਲੀ ਨੂੰ ਹੀ ਮੰਨਿਆਂ ਜਾਂਦਾ ਹੈ। ਕਈ ਲੇਖਕਾਂ ਨੇ ਇਕ ਰਚਨਾ 'ਰਵੀਦਾਸ ਪਚੀਸੀ' ਦਾ ਜ਼ਿਕਰ ਵੀ ਕੀਤਾ ਹੈ। ਗੁਰੂ ਗ੍ਰੰਥ ਸਾਹਿਬ ਵਿੱਚ ਦਰਜ 40 ਸ਼ਬਦ ਰਾਗਾਂ ਵਿੱਚ ਮੌਜੂਦ ਹਨ। ਇਨ੍ਹਾਂ ਸ਼ਬਦਾਂ ਵਿਚੋਂ ਇਕ ਸ਼ਬਦ 'ਸੁਖ ਸਾਗਰ ਸੁਰਤਰਿ' ਕੁਝ ਪਾਠਾਂਤਰ ਸਹਿਤ ਸੋਰਠਿ ਰਾਗ ਅਤੇ ਮਲਾਰ ਰਾਗ ਵਿਚ ਪ੍ਰਾਪਤ ਹੁੰਦਾ ਹੈ। ਬੇਸ਼ਕ ਇਹ ਅਕਾਰ ਪੱਖੋਂ ਗਿਣਤੀ ਥੋੜ੍ਹੀ ਮੰਨੀ ਜਾਂਦੀ ਹੈ ਪਰੰਤੂ ਇਨ੍ਹਾਂ ਵਿੱਚਲੀ ਵਿਚਾਰਧਾਰਾ ਉਚਤਮ ਅਤੇ ਵਡਮੁੱਲੀ ਮੰਨੀ ਜਾਂਦੀ ਹੈ ਜਿਸ ਵਿੱਚ ਮਾਨਵ ਜਾਤੀ ਨੂੰ ਗੁਰਮਿਤ ਦਰਸ਼ਨ ਦੀ ਤਰ੍ਹਾਂ ਪ੍ਰੇਮਾ ਭਗਤੀ ਦੇ ਮਾਧਿਅਮ ਦੁਆਰਾ ਪਰਮਾਤਮਾ ਤਕ ਪਹੁੰਚਣ ਦਾ ਉਪਦੇਸ਼ ਕਲਮ ਬੰਦ ਪ੍ਰਦਾਨ ਕੀਤਾ ਹੋਇਆ ਹੈ।

ਵਿਚਾਰਧਾਰਾਮਈ ਸਾਂਝ ਤੋਂ ਇਲਾਵਾ ਭਗਤ ਰਵਿਦਾਸ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਦੇ ਰੂਪਗਤ ਪੱਖ ਤੋਂ ਨਜ਼ਰ ਮਾਰੀਏ ਤਾਂ ਕਾਫ਼ੀ ਸਮਾਨਤਾਵਾਂ ਨਜ਼ਰ ਆਉਂਦੀਆਂ ਹਨ। ਬੇਸ਼ਕ ਕੁਝ ਕੁ ਵਿਆਕਰਨਕ ਵਿਸ਼ੇਸ਼ਤਾਈਆਂ ਅਜਿਹੀਆਂ ਹਨ ਜਿਨ੍ਹਾਂ ਨੂੰ ਅਜੋਕੀ ਪੰਜਾਬੀ ਨਾਲ ਮੇਲਿਆ ਜਾ ਸਕਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਭਾਰਤ ਦੇ ਸਾਰੇ ਸੰਤਾਂ ਅਤੇ ਭਗਤਾਂ ਵਿੱਚ ਸਾਂਝਾ ਤੱਤ ਇਹ ਹੈ ਕਿ ਸਭ ਨੇ ਆਮ ਬੋਲ ਦੀ ਇਕ ਅਜਿਹੀ ਭਾਸ਼ਾ ਦਾ ਪ੍ਰਯੋਗ ਕੀਤਾ ਹੈ। ਜਿਸਨੂੰ ਸਮੁੱਚੇ ਭਾਰਤ ਵਿਚ ਸਮਝ ਲਿਆ ਜਾਂਦਾ ਸੀ ਅਤੇ ਇਸ ਨੂੰ ਉਨ੍ਹਾਂ ਵੱਲੋਂ 'ਸਾਧ ਭਾਸ਼ਾ' ਦਾ ਨਾਮ ਦਿੱਤਾ ਜਾਂਦਾ ਹੈ।

ਆਚਾਰਯ ਰਾਮਚੰਦ੍ਰ ਸ਼ੁਕਲ (ਹਿੰਦੀ ਸਾਹਿਤ ਕਾ ਇਤਿਹਾਸ, ਵਾਰਾਣਸੀ, ਪੰਨਾ 18) ਨੇ ਨਾਥਾ, ਜੋਗੀਆਂ ਗੁਰੂਜਨਾਂ, ਸੰਤਾਂ ਅਤੇ ਭਗਤਾਂ ਦੀ ਬਾਣੀਗਤ ਭਾਸ਼ਾ ਨੂੰ ਸਧੁਕੜੀ, ਸਾਧੂਭਾਸ਼ਾ ਜਾਂ ਸੰਤਭਾਸ਼ਾ, ਦਾ ਨਾਮ ਦਿੱਤਾ ਹੈ। ਲਗਭਗ ਛੇ ਸੱਤ ਸੌ ਵਰ੍ਹੇ ਤੱਕ ਇਹ ਭਾਸ਼ਾ ਅਧਿਆਤਮਕ ਮਸਲਿਆਂ ਦੇ ਸੰਚਾਰ ਦਾ ਸਾਧਨ ਬਣੀ ਰਹੀ। ਪਰੰਤੂ ਉਹ ਭਾਸ਼ਾ ਸਧੂਕੜੀ ਨਹੀ ਉਹ ਤਾਂ ਭਾਰਤ ਦੀ LIngua France (Lingua Franca- A term used in socio-linguistic to refer to an auxiliary language used between groups of people who speak different native languages-David crystal-A dictionary of linguistic and Phonetics, Oxford, U.K) ਸਾਹਿਤਕ ਭਾਸ਼ਾ ਦੀ ਹੀ ਵੰਨਗੀ ਕਹੀ ਜਾ ਸਕਦੀ ਹੈ ਜਿਹੜੀ ਕਿ ਆਪੋ ਆਪਣੇ ਇਲਾਕਾਈ ਮੁਹਾਵਿਰਆਂ ਅਤੇ ਸਥਾਨਕ ਵਿਆਕਰਨਕ ਪ੍ਰਯੋਗਾਂ ਨੂੰ ਸਮੋ ਕੇ ਇਕ ਤਾਜਾ ਤੇ ਸਾਂਝਾ ਭਾਸ਼ਾਵੀ ਮੁਹਾਵਰਾ ਉਸਾਰਨ ਵਿੱਚ ਸਫਲ ਸਾਹਿਤਕ ਭਾਸ਼ਾ (Lingua Franca) ਦਾ ਪੰਜਾਬੀ ਰੂਪ ਹੈ।

ਇਸ ਸੰਦਰਭ ਵਿੱਚ ਜੇਕਰ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਦਾ ਵਿਸ਼ਲੇਸ਼ਣ ਕਰੀਏ ਤਾਂ ਇਹ ਤੱਥ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਗੁਰੂ ਭਾਸ਼ਾ ਵਿਚ ਬਹੁਭਾਸ਼ਾਵਾਦ ਦੀ ਝਲਕ ਮੌਜੂਦ ਹੈ। ਤਕਰੀਬਨ

ਰੀਡਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

12 ਤਰ੍ਹਾਂ ਦੀਆਂ ਭਾਸ਼ਾਵਾਂ ਦੇ ਅੰਸ਼ਾਂ ਦੀ ਝਲਕ ਇਸ ਵਿਚੋਂ ਮਿਲਦੀ ਹੈ। ਇਸੇ ਕਾਰਨ ਇਸ ਗ੍ਰੰਥ ਦੀ ਭਾਸ਼ਾਗਤ ਮਹਾਨਤਾ ਹੋਰ ਵਧ ਜਾਂਦੀ ਹੈ ਕਿਉਂਕਿ ਇਸ ਵਿੱਚ ਪ੍ਰਾਚੀਨ ਬੋਲੀਆਂ ਦੇ ਨਮੂਨੇ ਸੁਰੱਖਿਅਤ ਮੌਜੂਦ ਹਨ।

ਭਗਤ ਰਵਿਦਾਸ ਜੀ ਦੇ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਸ਼ਬਦਾਂ ਦੇ ਭਾਸ਼ਾਈ ਵਿਸ਼ਲੇਸ਼ਣ ਵਿੱਚ ਕਈ ਤਰ੍ਹਾਂ ਦੀਆਂ ਨਿਵੇਕਲੀਆਂ ਵਿਸ਼ੇਸ਼ਤਾਈਆਂ ਨਜ਼ਰ ਆਉਂਦੀਆਂ ਹਨ। ਉਨ੍ਹਾਂ ਨੇ ਸਮਕਾਲੀ ਸਮਾਜ ਨੂੰ ਪਰਮਾਤਮਾ ਦੇ ਨਿਰਗੁਣ ਸਰੂਪ ਦਾ ਸੁਨੇਹਾ ਪ੍ਰਦਾਨ ਕਰਨ ਲਈ ਲੋਕ ਮੁਹਾਵਰੇ ਵਾਲੀ ਭਾਸ਼ਾ ਨੂੰ ਅਪਣਾਇਆ ਅਸਲ ਵਿੱਚ ਭਗਤ ਜਨ ਇੱਕ ਥਾਂ ਉਪਰ ਬੈਠ ਕੇ ਪ੍ਰਭੂ ਭਗਤੀ ਵਲ ਕੇਂਦਰਿਤ ਨਹੀ ਸਨ ਬਲਕਿ ਉਨ੍ਹਾਂ ਘੁੰਮ ਫਿਰ ਕੇ ਪ੍ਰਭੂ ਭਗਤੀ ਦੇ ਗੀਤ ਗਾਏ। ਉਹ ਜਿਥੇ ਵੀ ਜਾਂਦੇ ਉਨ੍ਹਾਂ ਦੀ ਕੋਸ਼ਿਸ਼ ਹੁੰਦੀ ਕਿ ਉਥੋਂ ਦੀ ਸਥਾਨਕ ਰੰਗਣ ਵਾਲੀ ਸ਼ਬਦਾਵਲੀ ਦੀ ਵੱਧ ਤੋਂ ਵੱਧ ਵਰਤੋਂ ਕਰਦੇ ਤਾ ਜੋ ਉਨ੍ਹਾਂ ਦੇ ਵਿਚਾਰਾਂ ਦਾ ਆਮ ਜਨਤਾ ਤਕ ਵੱਧ ਤੋਂ ਵੱਧ ਫੈਲਾਓ ਹੋ ਸਕੇ। ਇਨ੍ਹਾਂ ਦੀ ਬਾਣੀ ਵਿੱਚ ਸੰਸਕ੍ਰਿਤ, ਬ੍ਰਜੀ, ਅਰਬੀ, ਫਾਰਸੀ ਆਦਿ ਦੀ ਸ਼ਬਦਾਵਲੀ ਸੁਰਖਿਅਤ ਲਭ ਜਾਂਦੀ ਹੈ।

ਭਗਤ ਰਵਿਦਾਸ ਜੀ ਦੀ ਕਾਵਿ ਸ਼ੈਲੀ ਸੰਬੋਧਨੀ ਹੈ ਜਿਹੜੀ ਕਿ ਸਵੈ-ਸੰਬੋਧਨੀ ਵਧੇਰੇ ਕਹੀ ਜਾ ਸਕਦੀ ਹੈ ਕਿਉਂਕਿ ਇਸ ਵਿੱਚ ਸਾਧਕ ਆਪਣੇ ਪ੍ਰਮਾਤਮਾ ਨੂੰ ਬੇਨਤੀਆਂ ਅਤੇ ਅਰਜੋਈਆਂ ਕਰਦਾ ਹੋਇਆ ਹੀ ਨਜ਼ਰ ਆਉਂਦਾ ਹੈ। ਭਗਤ ਸ਼੍ਰਿਰੋਮਣੀ ਰਵਿਦਾਸ ਨਾਮ ਦੀ ਪੁਸਤਕ ਵਿੱਚ ਹੇਠ ਲਿਖੇ ਅਨੁਸਾਰ ਪ੍ਰਭਾਵ ਲਿਖੇ ਹਨ। ਇਸ ਸ਼ੈਲੀ ਉਪਰ ਸੰਸਕ੍ਰਿਤ, ਫਾਰਸੀ, ਬ੍ਰਜੀ ਤੇ ਕਿਤੇ ਨਿਰੋਲ ਪੰਜਾਬੀ ਪ੍ਰਭਾਵ ਨਜ਼ਰ ਆਉਂਦਾ ਹੈ ਜਿਵੇਂ:

*ਸੰਸਕ੍ਰਿਤ:* *ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ*
*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ ॥*
*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੇ ਧਰਉ*
*ਰਸਨ ਅੰਮ੍ਰਿਤ ਰਾਮ ਨਾਮ ਭਾਖਉ ॥*

*ਫਾਰਸੀ:* *ਕਾਇਮੁ ਦਾਇਮੁ ਸਦਾ ਪਾਤਿਸਾਹੀ ॥*
*ਦੋਮ ਨ ਸੇਮ ਏਕ ਸੋ ਆਹੀ ॥*
*ਆਬਾਦਾਨੁ ਸਦਾ ਮਸਹੂਰ ॥*
*ਊਹਾਂ ਗਨੀ ਬਸਹਿ ਮਾਮੂਰ ॥ (ਪੰਨਾ-345)*

*ਬ੍ਰਜੀ:* *ਜਉ ਤੁਮ ਗਿਰਿਵਰ ਤਉ ਹਮ ਮੋਰਾ ॥*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ ॥*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ॥ (ਪੰਨਾ-658)*

*ਪੰਜਾਬੀ:* *ਜੇ ਓਹੁ ਅਠਸਠਿ ਤੀਰਥ ਨਾਵੈ ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ ॥*
*ਜੇ ਓਹੁ ਕੂਪ ਤਟਾ ਦੇਵਾਵੈ ॥*
*ਕਰੈ ਨਿੰਦ ਸਭ ਬਿਰਥਾ ਜਾਵੈ ॥ (ਪੰਨਾ-875)*

ਉਪਰੋਕਤ ਉਦਾਹਰਨਾਂ ਤੋਂ ਸਪਸ਼ਟ ਹੈ ਕਿ ਭਗਤ ਜੀ ਦੀ ਬਾਣੀ ਵਿੱਚ ਕਾਫ਼ੀ ਸ਼ਬਦਾਵਲੀ/ਸ਼ਬਦ ਰੂਪ ਅਜਿਹੇ ਹਨ ਜੋ ਅਜੋਕੀ ਪੰਜਾਬੀ ਵਾਲੇ ਨਹੀ ਹਨ ਅਤੇ ਉਨ੍ਹਾਂ ਦੇ ਅਰਥ ਸਮਝਣ ਲਈ ਆਮ ਪਾਠਕ ਨੂੰ ਟੀਕਿਆਂ ਦਾ ਸਹਾਰਾ ਲੈਣਾ ਪੈਂਦਾ ਹੈ। ਉਨ੍ਹਾਂ ਟੀਕਿਆਂ ਵਿਚਲੀ ਵਿਆਖਿਆ ਦੇ ਆਧਾਰ ਤੇ ਹੀ ਉਨ੍ਹਾਂ ਸ਼ਬਦ ਰੂਪਾਂ ਸੰਬੰਧੀ ਕੁਝ ਨਿਰਣੇ ਲਏ ਜਾ ਸਕਦੇ ਹਨ। ਇਨ੍ਹਾਂ ਸ਼ਬਦਾਂ ਦੀ ਭਾਸ਼ਾ ਵਿੱਚ 'ਜਪੁਜੀ ਸਾਹਿਬ ਜਾਂ ਸੁਖਮਨੀ ਸਾਹਿਬ' ਦੀ ਭਾਸ਼ਾ ਦੇ ਮੁਕਾਬਲੇ ਸਿੱਧੇ ਸ਼ਬਦ ਵਧੇਰੇ ਹਨ ਅਰਥਾਤ ਸ਼ਬਦਾਂ ਦੇ ਅਖੀਰ ਵਿੱਚ ਔਂਕੜ ਲਗਾਉਣਾ ਤੇ ਸਿਹਾਰੀ ਦੀ ਵਰਤੋਂ ਘੱਟ ਨਜ਼ਰੀਂ ਆਉਂਦੀ ਹੈ ਜੋ ਕਿ ਨਾਂਵ ਸ਼ਬਦਾਂ ਦੀ ਵਿਯੋਗਾਤਮਕਤਾ ਦੀ ਰੁਚੀ ਦੀ ਬੋਧਕ ਹੈ। ਵਿਆਕਰਨ ਪੱਖੋਂ ਸ਼ਬਦਾਵਲੀ ਦੇ ਹਰ ਖੇਤਰ ਨਾਂਵ, ਪੜਨਾਂਵ, ਵਿਸ਼ੇਸ਼ਣ, ਕਿਰਿਆ, ਸੰਬੰਧਕ, ਯੋਜਕ ਆਦਿ ਵਿਚਾਰਨਯੋਗ ਹਨ ਕਿਉਂਕਿ ਹਰ ਖੇਤਰ ਵਿੱਚ ਭਾਸ਼ਾ ਦੇ ਅਜੋਕੇ ਰੂਪ ਨਾਲੋ ਵੱਖਰਤਾ ਮੌਜੂਦ ਹੈ। ਇਸ ਲੇਖ ਵਿੱਚ 'ਪੜਨਾਂਵ' ਅਤੇ 'ਕਿਰਿਆ' ਸ਼ਬਦਾਂ ਸਬੰਧੀ ਕੁਝ ਨੁਕਤਿਆਂ ਨੂੰ ਪੇਸ਼ ਕੀਤਾ ਜਾਵੇਗਾ ਜਿਹੜੇ ਕਿ ਭਗਤ ਜੀ ਦੀ ਬਾਣੀ ਨੂੰ ਗੁਰੂ ਸਾਹਿਬਾਨ ਦੀ ਬਾਣੀ ਨਾਲੋਂ ਵੱਖਰਤਾ ਪ੍ਰਦਾਨ ਕਰਦੇ ਹਨ।

'ਪੜਨਾਂਵ' ਉਹ ਸ਼ਬਦ ਹੁੰਦੇ ਹਨ ਜੋ ਕਿ ਨਾਂਵ ਸ਼ਬਦਾਂ ਦਾ ਸਥਾਨ ਗ੍ਰਹਿਣ ਕਰ ਸਕਣ। ਅਜੋਕੀ ਪੰਜਾਬੀ ਵਿੱਚ ਪੰਜ ਤਰ੍ਹਾਂ ਦੇ ਪੜਨਾਂਵ ਮੰਨੇ ਜਾਂਦੇ ਹਨ। (ਛੇਵੀਂ ਤਰ੍ਹਾਂ ਦੇ ਪੜਨਾਵਾਂ ਨੂੰ ਵਿਸ਼ੇਸ਼ਣਾਂ ਦੀ ਸ਼੍ਰੇਣੀ ਵਿੱਚ ਹੀ ਰੱਖਿਆ ਜਾਂਦਾ ਹੈ) ਪੜਨਾਂਵ ਸ਼ਬਦਾਂ ਬਾਰੇ ਇੱਕ ਮਹੱਤਵਪੂਰਨ ਨੁਕਤਾ ਇਹ ਹੈ ਕਿ ਇਹ ਸ਼ਬਦਾਵਲੀ ਦੀ 'ਬੰਦ ਸ਼੍ਰੇਣੀ ਦਾ ਪ੍ਰਮੁੱਖ' ਵਰਗ ਹੈ। ਬੰਦ ਸ਼੍ਰੇਣੀ ਇਸ ਕਰਕੇ ਕਿਹਾ ਜਾਂਦਾ ਹੈ ਕਿ ਪੜਨਾਂਵ ਕਿਸੇ ਵੀ ਭਾਸ਼ਾ ਵਿੱਚ ਇਨ੍ਹਾਂ ਦੀ ਗਿਣਤੀ ਸੀਮਤ ਹੁੰਦੀ ਹੈ। ਅਜੋਕੀ ਪੰਜਾਬੀ ਦੇ ਪੁਰਖ ਵਾਚਕ ਪੜਨਾਂਵ ਸਾਧਾਰਨ ਰੂਪ ਵਿੱਚ ਵਰਤੇ ਜਾਣ ਵਾਲੇ ਪੰਜ ਹਨ (ਮੈਂ, ਤੂੰ, ਉਹ,ਅਸੀਂ, ਤੁਸੀਂ) ਨਿਜ ਵਾਚਕ ਇਕ (ਆਪ) ਪ੍ਰਸ਼ਨਬੋਧਕ ਤਿੰਨ (ਕੀ, ਕੌਣ, ਕਿਹੜਾ) ਅਨਿਸਚੇਵਾਚਕ ਦੋ (ਕਈ, ਕੁਝ) ਹਨ। ਭਗਤ ਰਵਿਦਾਸ ਜੀ ਦੀ ਬਾਣੀ ਵਿੱਚ "ਮੈਂ" ਪੁਰਖ ਵਾਚਕ ਪੜਨਾਂਵ ਕਰਤਾ ਕਾਰਕ ਦੇ ਰੂਪ ਵਿੱਚ ਵਰਤਿਆ ਮਿਲਦਾ ਹੈ ਜਿਵੇਂ;

*1) ਜਬ ਹਮ ਹੋਤੇ ਤਬ ਤੂ ਨਾਹੀ*
*ਅਬ ਤੂ ਹੀ ਮੈ ਨਾਹੀ ।। (ਪੰਨਾ-657)*

*2) ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ।। (ਪੰਨਾ-345)*

ਜਦੋਂ ਕਿ ਪਹਿਲੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਵਿੱਚ ਇਹ ਕਰਤਾ ਕਾਰਕ ਵਜੋਂ ਨਹੀਂ ਵਰਤਿਆ ਗਿਆ ਸਗੋਂ ਇਸ ਦਾ ਰੂਪ 'ਹਉ' ਵਰਤਿਆਂ ਜਾਂਦਾ ਹੈ ਅਤੇ ਜੇ 'ਮੈਂ'ਵਰਤਿਆ ਵੀ ਗਿਆ ਹੋਵੇ ਤਾਂ ਸੰਪਰਦਾਨ ਤੇ ਕਰਨ ਕਾਰਕ ਦੇ ਰੂਪ ਵਿੱਚ ਹੀ ਆਉਂਦਾ ਹੈ। ਇਸੇ ਤਰ੍ਹਾਂ ਦੂਸਰਾ ਪੁਰਖ ਪੜਨਾਂਵ 'ਤੂੰ' ਦੇ ਵੀ ਨਿਵੇਕਲੇ ਰੂਪ ਤੁਝੀ, ਤੂ, ਤੁਅ ਅਤੇ ਤੈ ਮਿਲਦੇ ਹਨ ਜਿਵੇਂ

*1) ਸੰਤ ਤੁਝੀ ਤਨੁ ਸੰਗਤਿ ਪ੍ਰਾਨ ॥*

*2) ਜੋਗੀਸਰ ਪਾਵਹਿ ਨਹੀ ਤੁਅ ਗੁਣ ਕਥਨੁ ਅਪਾਰ*
*(ਪੰਨਾ-346)*

*3) ਤੈ ਜੀਵਨੁ ਜਗਿ ਸਚੁ ਕਰਿਜਾਨਾ (ਪੰਨਾ-794)*

ਪੜਨਾਵਾਂ ਦੇ ਹੋਰ ਰੂਪ ਮ, ਮੋਹਿ, ਹਮ, ਹਮਰਾ ਮੇਰੁ, ਤੇਰ, ਮੇਰੀ, ਤੇਰੀ, ਤੇਹੀ,ਮੋਹੀ, ਤੁਮ,ਮੋਕਉ,ਆਦਿ ਵੀ ਮਿਲਦੇ ਹਨ। ਅਜੋਕੀ ਭਾਸ਼ਾ ਵਿਚ ਵਰਤੇ ਜਾਂਦੇ ਰੂਪ ਮੇਰੇ/ਮੇਰੀ, ਤੇਰਾ/ਤੇਰੀ ਵੀ ਮਿਲਦੇ ਹਨ।

ਪੜਨਾਂਵੀ ਵਿਸ਼ੇਸ਼ਣ ਦੇ ਤੌਰ ਤੇ ਜਾਣੇ ਜਾਂਦੇ ਪੜਨਾਂਵ ਇਹ/ਉਹ ਦੇ ਰੂਪ ਵੀ ਭਗਤ ਜੀ ਦੀ ਬਾਣੀ ਵਿਚ ਮੌਜੂਦ ਹਨ ਜਿਵੇਂ :

*1) ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ*
*(ਪੰਨਾ-346)*

*2) ਜੇ ਓਹੁ ਅਠਸਠਿ ਤੀਰਥ ਨਾਵੈ (ਪੰਨਾ-875)*

ਪ੍ਰਸ਼ਨਬੋਧਕ ਪੜਨਾਂਵ 'ਕਾ' ਇਸ ਬਾਣੀ ਵਿੱਚ ਵਰਤਿਆ ਮਿਲਦਾ ਹੈ। ਜਿਸਦਾ ਅਜੋਕੀ ਭਾਸ਼ਾ ਵਿਚ ਰੂਪ ਕੀ ਤੇ ਕਿਸ ਹੋ ਗਿਆ ਹੈ ਜਿਵੇ:

*ਕਹਿ ਰਵਿਦਾਸ ਭਗਤਿ ਇਕ ਬਾਢੀ*
*ਅਬ ਇਹ ਕਾ ਸਿਉ ਕਹੀਐ॥*

ਗੁਰਬਾਣੀ ਦੀ ਭਾਸ਼ਾ ਵਾਲੇ ਹੋਰ ਪ੍ਰਸ਼ਨ ਬੋਧਕ ਪੜਨਾਂਵ ਕੋਉ, ਕਵਨ/ਕਵਣ/ਕਵਣੁ ਵੀ ਵਰਤੇ ਗਏ ਮਿਲਦੇ ਹਨ ਜਿਨ੍ਹਾਂ ਦਾ ਅਜੋਕਾ ਰੂਪ ਵੀ ਕੀ ਤੇ ਕਿਹੜਾ ਹੀ ਪ੍ਰਚਲਿਤ ਹੈ ਜਿਵੇ:

*ਕਵਨ ਕਰਮ ਤੇ ਛੁਟੀਐ,*
*ਜਿਹ ਸਾਧੇ ਸਭ ਸਿਧ ਹੋਇ। (ਪੰਨਾ-346)*

ਭਗਤ ਬਾਣੀ ਸਟੀਕ ਭਾਗ ਦੂਜਾ ਜੋ ਕਿ ਪ੍ਰੋ: ਸਾਹਿਬ ਸਿੰਘ, ਜੀ ਦੁਆਰਾ ਲਿਖਿਆ ਗਿਆ ਵਿਚੋਂ ਪ੍ਰਾਪਤ ਵੰਨਗੀਆਂ ਵਿਚ ਨਾਸਿਕਤਾ ਦਾ ਪ੍ਰਗਟਾਵਾ ਹੇਠ ਲਿਖੇ ਅਨੁਸਾਰ ਹੁੰਦਾ ਹੈ।

*ਊਹਾਂ ਗਨੀ ਬਸਹਿ ਮਾਮੂਰ ।।2।।(ਪੰਨਾ-345)*
*ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ।।3।।*
*(ਪੰਨਾ-52)*

*ਮੇਰਾ ਟਾਂਡਾ ਲਾਦਿਆ ਜਾਇ ਰੇ ।। (ਪੰਨਾ-56)*
*ਜਲ ਕੇਵਲ ਜਲੁ ਮਾਂਹੀ ।। (ਪੰਨਾ-81)*
*ਮੀਨ ਪਕਰਿ ਫਾਂਕਿਓ ਅਰੁ ਕਾਟਿਓ*
*ਰਾਂਧਿ ਕੀਓ ਬਹੁ ਬਾਨੀ (ਪੰਨਾ-83)*

ਅ ਅਗੇਤਰ ਲਗਾ ਕੇ ਸ਼ਬਦ ਬਣਾਉਣ ਦੀ ਰੁਚੀ ਪ੍ਰਬਲ ਨਜ਼ਰ ਆਉਂਦੀ ਹੈ ਜਿਵੇਂ ਅਸਾਧ, ਅਬਿਦਿਆ, ਅਸੋਚ, ਅਬਧ ਆਦਿ ਸ਼ਬਦ ਭਗਤ ਜੀ ਦੇ 'ਮ੍ਰਿਗ ਮੀਨ ਭ੍ਰਿੰਗ' ਸ਼ਬਦ ਵਿਚ ਮੌਜੂਦ ਹਨ।

ਭਗਤ ਜੀ ਦੀ ਬਾਣੀ ਦੀ ਭਾਸ਼ਾ ਵਿਚ ਅਜੋਕੇ ਦਾ/ਦੇ/ਦੀ ਸੰਬੰਧਕਾਂ ਦੀ ਥਾਂ ਗੁਰਬਾਣੀ ਵਾਲੇ ਕਾ/ਕੇ/ਕੀ ਸੰਬੰਧਕਾਂ ਦੀ ਮੌਜੂਦਗੀ ਤੋਂ ਇਲਾਵਾ ਰੋ/ਚ/ਦੀ ਸੰਬੰਧਕਾਂ ਦੀ ਵਰਤੋਂ ਵੀ ਮਿਲਦੀ ਹੈ।

*ਸੰਤ ਚੀ ਸੰਗਤਿ ਸੰਤ ਕਥਾ ਰਸੁ*

ਸੰਤ ਆਚਰਨ ਸੰਤ ਚੋ ਮਾਰਗ ਸੰਤ ਚ ਓਲਗ ਓਲਗਣੀ ਕਿਰਿਆ ਸ਼ਬਦਾਵਲੀ ਦੀ ਬਣਤਰ ਵਲ ਧਿਆਨ ਕੇਂਦਰਿਤ ਕਰੀਏ ਤਾਂ ਭਗਤ ਜੀ ਦੀ ਬਾਣੀ ਵਿੱਚ ਸਹਾਇਕ ਕਿਰਿਆ ਰੂਪਾਂ ਦੀ ਵਰਤੋਂ ਹੋਈ ਮਿਲਦੀ ਹੈ।

*ਮਾਟੀ ਕੋ ਪੁਤਰਾ ਕੈਸੇ ਨਚਤ ਹੈ ॥*

*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤ ਹੈ।*

*(ਪੰਨਾ-487)*

ਨਚਤ ਹੈ, ਫਿਰਤ ਹੈ-ਸਹਾਇਕ ਕਿਰਿਆ ਵਾਲੇ ਵਾਕੰਸ਼ਾਂ ਦੀ ਵਰਤੋਂ ਹੋਈ ਹੈ। ਉਪਰੋਕਤ ਤੁਕਾਂ ਵਿੱਚ ਹੀ ਦੇਖੈ, ਸੁਨੈ, ਬੋਲੈ ਆਦਿ ਕਿਰਿਆਵਾਂ ਦੇ ਸੰਜੋਗਾਤਮਕ ਰੂਪ ਨੂੰ ਪ੍ਰਗਟ ਕਰਦੀਆਂ ਹਨ। 'ਹੈ' ਤੋਂ ਇਲਾਵਾ ਹਹਿ, ਹਹੁ, ਹੌ, ਥੇ ਆਦਿ ਸਹਾਇਕ ਕਿਰਿਆ ਰੂਪਾਂ ਦੀ ਵਰਤੋਂ ਵੀ ਹੋਈ ਮਿਲਦੀ ਹੈ ਜਿਵੇਂ:

*ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ*

*ਅਬ ਕਛੁ ਮਰਮ ਜਨਾਇਆ (ਪੰਨਾ658)*

*ਮਾਧਵੇ ਜਾਨਤ ਹਹੁ ਜੈਸੀ ਤੈਸੀ (ਪੰਨਾ-658)*

*ਤੁਮ ਕਹੀਅਤ ਹੌ ਜਗਤ ਗੁਰ ਸੁਆਮੀ*

*ਹਮ ਕਹੀਅਤ ਕਲਿਜੁਗ ਕੇ ਕਾਮੀ।। (ਪੰਨਾ-710)*

*ਬਹੁਤ ਜਨਮ ਬਿਛਰੇ ਥੇ ਮਾਧਉ।।*

*ਇਹੁ ਜਨਮੁ ਤੁਮਾਰੇ ਲੇਖੇ।। (ਪੰਨਾ-694)*

ਅਜੋਕੀ ਪੰਜਾਬੀ ਵਿੱਚ ਹੈ ਦਾ ਬਹੁਵਚਨ ਹਨ ਵਰਤਿਆ ਜਾਂਦਾ ਹੈ ਅਤੇ ਹਹਿ ਨੂੰ ਹਨ ਦਾ ਪੁਰਾਤਨ ਰੂਪ ਹੀ ਮੰਨਿਆਂ ਜਾਂਦਾ ਹੈ। ਥੇ ਕਿਰਿਆਂ ਰੂਪਾਂ ਦੀ ਵਰਤੋਂ ਉਸ ਸਮੇਂ ਦੀ ਸਮਕਾਲੀ ਭਾਸ਼ਾ ਹਿੰਦੀ ਦਾ ਪ੍ਰਭਾਵ ਮੰਨਿਆ ਜਾਂਦਾ ਹੈ ਜੋ ਕਿ ਅਜੋਕੀ ਹਿੰਦੀ ਵਿੱਚ ਵੀ ਮੌਜੂਦ ਹੈ। ਸਹਾਇਕ ਕਿਰਿਆ ਤੇ ਇਲਾਵਾ ਉਸ ਸਮੇਂ ਕਿਰਿਆ ਰੂਪਾ ਵਿੱਚ ਮੂਲ/ਧਾਤੂ ਆਧੁਨਿਕ ਪੰਜਾਬੀ ਵਾਲੇ ਹਨ ਜਿਨ੍ਹਾ ਨਾਲ ਹਿੰਦੀ ਪ੍ਰਭਾਵ ਦੇ ਕਾਰਨ ਰੂਪ ਵੱਖ-ਵੱਖ ਹੋ ਗਏ ਹਨ ਜਿਵੇਂ ਕਿ ਵਰਤਮਾਨ ਕਿਰਿਆ ਦਾ ਅਤੇ ਅੰਤਿਕ ਰੂਪ ਵਧੇਰੇ ਵਰਤਿਆ ਗਿਆ ਹੈ ਕੀ (ਕਰਤ,ਨਚਤ, ਫਿਰਤ ਆਦਿ) ਅਤੇ ਇਸ ਦੇ ਸਥਿਤ ਰੂਪ, ਹੋਵੇ ਕਰਤੇ, ਕਹਿਤੇ ਵੀ ਵਰਤੇ ਗਏ ਹਨ।

ਭੂਤ ਕਾਲ ਬੋਧਕ ਕਿਰਿਆਵਾਂ ਦਿਆਂ ਅੰਤਰ ਵਧੇਰੇ ਮਿਲਦੀਆਂ ਹਨ ਜਿਵੇਂ ਸੋਇਆ, ਆਇਆ ਆਦਿ। ਓ ਅੰਤਕ ਭੂਤ ਰੂਪ ਵੀ ਕਿਧਰੇ ਮਿਲਦੇ ਹਨ ਜਿਵੇਂ

*ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ ॥*

*(ਪੰਨਾ486)*

ਅਜੋਕੀ ਪੰਜਾਬੀ ਵਿੱਚ ਭਵਿੱਖਤ ਕਾਲ ਦਾ ਬੋਧ ਕਰਨ ਲਈ ਗ ਕਿਰਿਆ ਰੂਪ ਵਰਤੇ ਜਾਂਦੇ ਹਨ। ਜਿਵੇਂ ਗਾ/ਗੀ/ਗੇ/ਗੀਆਂ ਆਦਿ। ਭਗਤ ਜੀ ਦੀ ਬਾਣੀ ਵਿਚ 'ਗ' ਵਾਲੇ ਅਤੇ 'ਬ' ਵਾਲੇ ਕਿਰਿਆ ਰੂਪ ਮੌਜੂਦ ਹਨ ਜਿਵੇਂ

*ਅਵੇਰੀ ਨੀਦ ਕਹਾ ਲਗ ਸੋਵਉ ॥*

*ਅਬ ਕਹਾ ਕਰਹੁਗੀ ਐਸੀ ॥ (ਪੰਨਾ 658)*

'ਬ' ਵਾਲੇ ਰੂਪ

*ਬੇਗਿ ਮਿਲਹੁ ਜਨੁ ਕਰਿ ਨ ਬਿਲਾਂਬਾ*

*ਸੁਧ ਕਵਨ ਪਰ ਹੋਇਬੋ ਸੁਚ ਸੁੰਦਰ ਬਿਧ ਬਿਓਹਾਰ।।*

*ਪਾਰ ਕੈਸੇ ਪਾਇਬੋ ਰੇ।। (ਪੰਨਾ-346)*

*ਕਹਿ ਰਵਿਦਾਸ ਛੂਟਿਬੋ ਕਵਨ ਗੁਨ (ਪੰਨਾ-487)*

ਭਗਤ ਰਵਿਦਾਸ ਜੀ ਦੀ ਬਾਣੀ ਦੀਆਂ ਪ੍ਰਮੁੱਖ ਭਾਸ਼ਾਈ ਵਿਸ਼ੇਸ਼ਤਾਈਆਂ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਅਜੋਕੀ ਭਾਸ਼ਾ ਵਾਲੀਆਂ ਹਨ ਵਿਸ਼ੇਸ਼ਤਾਵਾਂ ਪੁਰਾਤਨ ਭਾਸ਼ਾ ਵਾਲੀਆਂ ਅਤੇ ਉਸ ਸਮੇਂ ਦੀਆਂ ਸਮਕਾਲੀ ਭਾਸ਼ਾਵਾਂ ਦੇ ਮੇਲ ਵਾਲੀਆਂ ਹਨ ਜੋ ਇਸ ਨੂੰ ਪੁਰਾਤਨ ਤੇ ਆਧੁਨਿਕ ਭਾਸ਼ਾਵਾਂ ਦੀ ਵਿਚਕਾਰਲੀ ਕੜੀ ਵਜੋਂ ਸਥਾਪਤ ਕਰਦੀਆਂ ਹਨ। ਨਿਸਚੇ ਹੀ ਇਹ ਭਾਸ਼ਾ ਅਪਭ੍ਰੰਸ਼ ਭਾਸ਼ਾਂਵਾ ਅਤੇ ਆਧੁਨਿਕ ਆਰੀਆ ਭਾਸ਼ਾਵਾਂ ਨਾਲ ਸਾਂਝ ਸਥਾਪਿਤ ਕਰਦੀ ਹੈ ਜਿਸ ਉਤੇ ਰੰਗਣ ਸਮਕਾਲੀ ਭਾਸ਼ਾਵਾਂ ਦੀ ਹਾਵੀ ਰਹੀ।

-0-

# ਸੰਤ ਰਵਿਦਾਸ : ਬਾਣੀ ਤੇ ਵਿਚਾਰ

- ਡਾ. ਮਧੂ ਬਾਲਾ

ਪ੍ਰੇਮ ਤੇ ਬਿਰਾਗ ਦੀ ਮੂਰਤੀ ਸੰਤ ਰਵਿਦਾਸ ਦੀ ਬਾਣੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਪ੍ਰਾਪਤ ਕਰਨਾ ਹੀ ਉਹਨਾ ਦੀ ਬਾਣੀ ਦੀ ਮਹੱਤਤਾ ਨੂੰ ਦਰਸਾਉਂਦਾਂ ਹੈ। ਇਹਨਾਂ ਨੂੰ ਮੀਰਾ ਦੇ ਮਾਰਗਦਰਸ਼ਕ , ਕਬੀਰ ਦੇ ਸਮਕਾਲੀ ਅਤੇ ਧੰਨਾ, ਪੀਪਾ ਦੇ ਸੰਗੀ ਮੰਨਿਆਂ ਜਾਂਦਾਂ ਹੈ। ਇਹਨਾਂ ਦਾ ਸਬੰਧ ਗੁਰੂ ਨਾਮਾਨੰਦ ਦੀ ਸ਼ਿਸ਼ ਪਰੰਪਰਾ ਨਾਲ ਰਿਹਾ। ਇਹਨਾਂ ਵਿੱਚ ਸੰਤਾਂ ਚ ਪਾਏ ਜਾਣ ਵਾਲੇ ਸਾਰੇ ਗੁਣ ਮੌਜੂਦ ਸਨ ਜਿਵੇ ਕਿ ਸਰਲਤਾ ਸਹਿਜਤਾ, ਨਰਮਦਿਲੀ, ਸੰਤੁਸ਼ਟੀ, ਨਿਰਹੰਕਾਰਤਾ ਆਦਿ। ਉਹ ਨਿਰਾਕਾਰ ਬ੍ਰਹਮ ਦੇ ਉਪਾਸ਼ਕ ਸਨ। ਉਹਨਾਂ ਦੀਆਂ ਵਧੇਰੇ ਹੱਥ ਲਿਖਤਾਂ ਰਾਜਸਥਾਨ ਵਿਚ ਮਿਲਦੀਆਂ ਹਨ। ਰੈਦਾਸ ਕੀ ਬਾਣੀ ਸਿਰਲੇਖ ਹੇਠਾਂ ਵੇਲਵੇਡਿਅਰ ਪ੍ਰੈਸ ਪ੍ਰਯਾਗ ਤੋਂ ਛਪਿਆ ਇਹਨਾਂ ਦੀਆਂ ਰਚਨਾਵਾਂ ਦਾ ਇੱਕ ਸੰਗ੍ਰਿਹ ਮਿਲਦਾ ਹੈ। ਇਹਨਾਂ ਦੀ ਬਾਣੀ ਚ ਫਾਰਸੀ ਸ਼ਬਦਾਂ ਦਾ ਪ੍ਰਯੋਗ ਦਸਦਾ ਹੈ ਕਿ ਉਸ ਸਮੇਂ ਤੱਕ ਫਾਰਸੀ-ਭਾਸ਼ਾ ਨੂੰ ਰਾਜ ਸਨਮਾਨ ਪ੍ਰਾਪਤ ਹੋ ਚੁਕਿਆ ਸੀ। ਸਾਧਨਾ ਦੇ ਖੇਤਰ ਚ ਵਰਤੇ ਜਾਣ ਵਾਲੇ ਕੁਝ ਸ਼ਬਦਾ ਦੀ ਵਰਤੋਂ ਇਹਨਾਂ ਦੀ ਬਾਣੀ ਵੀ ਹੋਈ ਹੈ ਜਿਵੇਂ ਸੁਰਤਿ-ਨਿਰਤਿ, ਇੰਗਲਾ-ਪਿੰਗਲਾ-ਸਹਿਜ-ਸੁੰਨ ਆਦਿ। ਲੋਕਾਂ ਚ ਪ੍ਰਚਲਿਤ ਹੋਈ ਬਾਣੀ ਦੀ ਸਭ ਤੋਂ ਵੱਡੀ ਖੂਬੀ ਹੈ ਕਿ ਇਸ ਵਿਚ ਨਾਂ ਤਾਂ ਗਿਆਨ ਦੇ ਵਿਖਾਵੇ ਦਾ ਪ੍ਰਗਟਾਵਾ ਹੈ ਅਤੇ ਨਾ ਹੀ ਸ਼ੈਲੀ ਦੀ ਵਕਰਤਾ। ਇਹਨਾਂ ਦੀ ਬਾਣੀ ਚ ਕੇਵਲ ਪ੍ਰਭੂ ਦੇ ਪ੍ਰਤੀ ਦਿਲੋਂ ਸਮਰਪਣ ਦਾ ਭਾਵ ਹੈ। ਇਕ ਸੰਤ ਦੇ ਨਿਰਮਲ ਅਤੇ ਨਿਰਛਲ ਵਿਚਾਰਾਂ ਦਾ ਸਹਿਜ ਪ੍ਰਵਾਹ ਹੈ ਜੋ ਅੱਜ ਹਰ-ਇੱਕ ਦੇ ਦਿਲ ਚ ਵੱਸ ਕੇ ਉਸਦਾ ਆਪਣਾ ਜਿਹਾ ਹੋ ਗਿਆ ਹੈ। ਇਹਨਾਂ ਦੀ ਬਾਣੀ ਦੇ ਕੁਝ ਅੰਸ਼ ਇਸ ਤਰ੍ਹਾਂ ਹਨ। ਆਤਮਾ ਤੇ ਪਰਮਾਤਮਾ ਨਾਲ ਇੱਕ-ਮਿੱਕਤਾ ਦਰਸਾਉਂਦਿਆਂ ਲਿਖਦੇ ਹਨ ਕਿ ਦੋਹਾਂ ਚ ਕੋਈ ਭੇਦ ਹੀ ਨਹੀ ਹੈ ਜਦੋਂ ਬ੍ਰਹਮ ਦਾ ਅੰਸ਼ ਹੈ ਤਾਂ ਵੱਖ ਕਿਵੇਂ ਹੋ ਸਕਦਾ ਹੈ। ਇਕ ਪੂਰਣ ਵਸਤੂ ਨਾਲੋਂ ਜੇਕਰ ਉਸਦਾ ਕੋਈ ਹਿੱਸਾ ਵੱਖ ਕਰ ਦਿੱਤਾ ਜਾਵੇ ਤਾਂ ਉਸਦੇ ਗੁਣਾਂ ਚ ਅੰਤਰ ਨਹੀਂ ਆ ਸਕਦਾ। ਰੁੱਖ ਨਾਲੋਂ ਟੁੱਟੀ ਹੋਈ ਲੱਕੜੀ ਭਾਵੇ ਰੁੱਖ  ਨਹੀਂ ਬਣ ਸਕਦੀ ਪਰ ਉਸ ਵਿਚ ਲੱਕੜੀ ਦੇ ਤੱਤ ਦਾ ਮੌਜੂਦ ਹੀ ਰਹਿੰਦੇ ਹਨ। ਉਹ ਲੱਕੜ ਹੀ ਨਹੀਂ ਰਹੀ ਇਹ ਤਾਂ ਨਹੀਂ ਕਿਹਾ ਜਾ ਸਕਦਾ। ਜੀਵ ਤੇ ਬ੍ਰਹਮ ਚ ਅੰਤਰ ਜੋ ਆਮ- ਮਨੁੱਖ ਨੂੰ ਨਜ਼ਰ ਆਉਂਦਾ ਹੈ ਉਹ ਹੈ ਜਿਵੇਂ ਸੋਨਾ ਤੇ ਉਸ ਤੋਂ ਬਣੇ ਗਹਿਣੇ ਜਾ ਪਾਣੀ ਤੇ ਲਹਿਰ। ਜਿਵੇਂ ਸੋਨੇ ਨੂੰ ਢਾਲ ਕੇ ਗਹਿਣਾ ਬਣਦਾ ਹੈ ਤੇ ਗਹਿਣੇ ਤੋਂ ਫਿਰ ਸੋਨਾ- ਅਤੇ ਜਿਵੇ ਪਾਣੀ ਦੀਆਂ ਲਹਿਰਾਂ ਨੂੰ ਜਲ ਤੋ ਵੱਖ ਕਰਕੇ ਨਹੀਂ ਦੇਖਿਆ ਜਾ ਸਕਦਾ, ਉਸੇ ਤਰ੍ਹਾਂ ਹੀ ਭਾਵੇਂ ਜੀਵ ਤੇ ਬ੍ਰਹਮ ਵੱਖ ਲਗਦੇ ਨੇ ਪਰ ਆਤਮਿਕ ਦ੍ਰਿਸ਼ਟੀ ਨਾਲ ਦੋਵੇ ਇੱਕ ਹਨ। ਦੋਹਾਂ ਦੀ ਸੱਤਾ ਵੱਖ ਵੀ ਹੈ ਤੇ ਇੱਕ ਵੀ। ਕਿਉਂਕਿ ਜੇ ਜੀਵ ਹੈ ਤਾਂ ਬ੍ਰਹਮ ਅਤੇ ਜੇ ਬ੍ਰਹਮ ਹੈ ਤਾਂ ਜੀਵ। ਉਦਾਹਰਣ ਦਿੰਦਿਆਂ ਲਿਖਦੇ ਨੇ ਕਿ ਬ੍ਰਹਮ ਨੂੰ ਪਤਿਤਪਾਵਨ ਕਿਹਾ ਜਾਂਦਾਂ ਹੈ। ਜੇਕਰ ਦੁਨੀਆਂ ਚ ਪਾਪ ਕਰਣ ਵਾਲੇ ਜੀਵ ਹੀ ਨਾ ਹੁੰਦੇ ਤਾਂ ਰੱਬ ਪਤਿਤਾਂ ਦਾ ਉਧਾਰ ਕਰਣ ਵਾਲਾ ਕਿਵੇਂ ਬਣ ਸਕਦਾ ਸੀ। ਕਦੀ-ਕਦੀ ਅਸੀ ਰੱਬ ਨਾਲ ਸਵਾਮੀ ਦਾ ਰਿਸ਼ਤਾ ਜੋੜ ਕੇ ਆਪ ਦਾਸ ਬਣ ਜਾਂਦੇ ਹਾਂ। ਪਰ ਜੇ ਅਸੀਂ ਦਾਸ ਨਾ ਬਣਦੇ ਤੇ ਬ੍ਰਹਮ ਸਵਾਮੀ ਕਿਵੇ ਬਣ ਸਕਦਾ ?

ਜੇ ਦਾਸ ਹੈ ਤਾਂ ਸਵਾਮੀ ਅਤੇ ਸਵਾਮੀ ਹੈ ਤਾਂ ਦਾਸ ਹੈ। ਜੇ ਦਾਸ ਨਾ ਹੋਵੇ ਤਾਂ ਸਵਾਮੀ ਕਿਸ ਦਾ ਬਣੇਗਾ। ਜੇ ਸਵਾਮੀ ਨਾ ਹੋਇਆ ਤਾਂ ਦਾਸ ਦੀ ਵੀ ਕੋਈ ਮਹੱਤਤਾ ਨਹੀਂ। ਇਸ ਲਈ ਸੰਤ ਰਵਿਦਾਸ ਕਹਿੰਦੇ ਹਨ ਕਿ ਜਦੋਂ ਤੱਕ ਮੇਰਾ ਸ਼ਰੀਰ ਰਹੇ ਮੈਂ ਰੱਬ

ਆਈ 109 ਮਜੀਠੀਆ ਅਨਕਲੇਵ, ਗਲੀ ਨੰ.5, ਨੇੜੇ 24 ਨੰਬਰ ਫਾਟਕ, ਪਟਿਆਲਾ

ਤੁਹਾਡੀ ਪੂਜਾ-ਅਰਾਧਨਾ 'ਚ ਮਗਨ ਰਹਾਂ। ਪਰਮਾਤਮਾ ਤੋਂ ਇਸ ਗਲ ਦੀ ਮੰਗ ਵੀ ਕੀਤੀ ਹੈ ਕਿ ਉਹਨਾਂ ਨੂੰ ਐਸੇ ਸਤਿਗੁਰੂ ਦਿਉ ਜੋ ਸੰਸਾਰੀ ਜੀਵਾਂ 'ਚ ਰਹਿੰਦਿਆਂ ਵੀ ਈਸ਼ਵਰ ਦੇ ਗਿਆਨ ਦੀ ਪ੍ਰਾਪਤੀ ਕਰਵਾ ਸਕੇ।

ਸੰਤ ਰਵਿਦਾਸ ਦੇ ਆਤਮ-ਨਿਵੇਦਨ ਦਾ ਢੰਗ ਭਾਵੇਂ ਸਰਲ ਹੈ ਪਰ ਇਹ ਸਰਲਤਾ ਮਨੁੱਖ ਨੂੰ ਇੱਕ ਵੱਡਾ ਸੁਨੇਹਾ ਦਿੰਦੀ ਹੈ ਕਿ ਮਨੁੱਖ ਨੂੰ ਉਸ ਅਵਸਥਾ ਨੂੰ ਸਵੀਕਾਰ ਕਰ ਲੈਣਾ ਚਾਹੀਦਾ ਹੈ ਜਿਸ ਵਿਚ ਉਹ ਹੈ। ਜੇਕਰ ਉਸਦਾ ਕੁਲ ਉਚਾ ਨਹੀਂ ਹੈ ਤਦ ਵੀ ਉਸਨੂੰ ਭਗਤੀ ਦਾ ਪੂਰਣ ਅਧਿਕਾਰ ਹੈ। ਸਾਡੀ ਜਾਤ ਪਾਤ-ਧਰਮ-ਕਰਮ ਪਰਮਾਤਮਾ ਨੇ ਨਹੀਂ ਬਣਾਈ। ਜਿਸ ਹਾਲ 'ਚ ਅਸੀਂ ਜੀਵਨ ਬਤੀਤ ਕਰਦੇ ਹਨ ਉਹ ਵੀ ਉਸਤੋਂ ਛੁਪਿਆ ਨਹੀ ਹੈ। ਮਨੁੱਖ ਨੂੰ ਆਪਣੀ ਹੋਂਦ ਦਾ ਅਹਿਸਾਸ ਹੋਣਾ ਚਾਹੀਦਾ ਹੈ। ਉਹਨਾਂ ਨੇ ਆਪ ਲਿਖਿਆ ਹੈ-

*ਮੇਰੀ ਸੰਗਤਿ ਪੋਚ-ਸੋਚ ਦਿਨ ਰਾਤੀਂ।।*

*ਮੇਰਾ ਕਰਮ ਕੁਟਿਲਤਾ ਜਨਮ ਕੁਭਾਂਤੀ।।*

ਮੇਰਾ ਜਨਮ ਕਰਮ ਜਾਤ-ਪਾਤ-ਸੰਗਤ ਸਭ ਕੁਝ ਨੀਚ ਹੈ ਪਰ ਫਿਰ ਵੀ ਮੇਰੀ ਪਰਮਾਤਮਾ ਨੂੰ ਬੇਨਤੀ ਹੈ ਕਿ ਮੇਰੇ ਕਸ਼ਟ ਦੂਰ ਕਰਕੇ ਮੈਨੂੰ ਪਵਿੱਤਰ ਆਤਮਾ ਵਾਲਾ ਬਣਾ ਦਿਉ। ਇਸ ਸਰੀਰ ਦੇ ਅੰਤ ਤੱਕ ਪ੍ਰਭੂ-ਭਗਤੀ ਦੀ ਕਾਮਨਾ ਕਰਦੇ ਹਨ।

ਆਤਮਿਕ ਅਵਸਥਾ ਦਾ ਜ਼ਿਕਰ ਕਰਦਿਆਂ ਲਿਖਦੇ ਨੇ ਜਿਸ ਆਤਮਿਕ ਅਵਸਥਾ ਰੂਪੀ ਸ਼ਹਿਰ ਦਾ ਉਹਨਾਂ ਦਾ ਵਾਸਾ ਹੈ। ਉਥੇ ਕੋਈ ਦੁੱਖ ਨਹੀਂ ਹੈ। ਨਾ ਕਿਸੇ ਕਿਸਮ ਦੀ ਚਿੰਤਾ ਹੈ ਨਾ ਹੀ ਕੋਈ ਘਬਰਾਹਟ ਹੈ। ਨਾ ਹੀ ਉਥੇ ਦੁਨੀਆ ਵਾਲੀ ਦੌਲਤ ਹੈ ਜਿਸ ਤੇ ਚੁੰਗੀ ਦੇਣੀ ਪੈਂਦੀ ਹੈ। ਪਾਪ ਕਰਮਾਂ ਦਾ ਕੋਈ ਡੈ ਉਥੇ ਨਹੀਂ ਹੈ ਕਿਉਂਕਿ ਪਾਪ ਪੁੰਨ ਦੁਨਿਆਵੀ ਗੱਲਾਂ ਹਨ। ਪ੍ਰਭੂ ਦਾ ਪ੍ਰੇਮ ਜਿਸਨੂੰ ਮਿਲ ਜਾਵੇ ਉਹ ਪਾਪ ਕਰ ਹੀ ਨਹੀਂ ਸਕਦਾ। ਮਨੁੱਖ ਨੂੰ ਆਪਣੇ ਆਚਰਣ ਚਰਿੱਤਰ ਧਰਮ ਜਾਂ ਕਿਸੇ ਵੀ ਕਾਰਣ ਤੋਂ ਗਿਰਾਵਟ ਦਾ ਕੋਈ ਖਤਰਾ ਨਹੀਂ ਰਹਿੰਦਾ। ਇਸ ਸ਼ਹਿਰ ਦਾ ਨਾਂ ਸੰਤ ਰਵਿਦਾਸ ਨੇ ਬੇਗਮਪੁਰਾ ਰਖਿਆ ਹੈ। ਇਹ ਪਰਮਾਤਮਾ ਦਾ ਘਰ ਹੈ। ਇਥੇ ਉਹ ਹਰ ਵੇਲੇ ਨਿਵਾਸ ਕਰਦਾ ਹੈ। ਇਹ ਸ਼ਹਿਰ ਬਹੁਤ ਪ੍ਰਸਿੱਧ ਹੈ ਕਿਉਂਕਿ ਇਸ ਬਾਰੇ ਹਰ ਕੋਈ ਜਾਣਦਾ ਹੈ ਇਸ ਸ਼ਹਿਰ 'ਚ ਅਨੇਕਾਂ ਪ੍ਰਕਾਰ ਦੇ ਸੁਖ ਹਨ। ਉਥੇ ਨਾ ਕੋਈ ਛੋਟਾ ਹੈ ਤੇ ਨਾ ਕੋਈ ਵੱਡਾ। ਸਭ ਇੱਕ ਸਮਾਨ ਹਨ। ਭੇਦ ਭਾਵ ਲਈ ਉਥੇ ਕੋਈ ਜਗ੍ਹਾ ਨਹੀ ਹੈ। ਆਤਮਿਕ ਸ਼ਹਿਰ 'ਚ ਰਹਿਣ ਵਾਲਾ ਆਨੰਦ ਪੂਰਵਕ ਉਥੇ ਵਿਚਰਦਾ ਹੈ। ਉਹ ਮਨੁੱਖ ਈਸ਼ਵਰ ਦੇ ਮਹਿਲ ਤੋਂ ਚੰਗੀ ਤਰ੍ਹਾਂ ਜਾਣੂ ਹੋ ਜਾਂਦੇ ਹਨ। ਜਿੱਥੇ ਜੀ ਚਾਹੇ ਉਹਨਾਂ ਲਈ ਆਉਣਾ ਜਾਣਾ ਬਹੁਤ ਸੌਖਾ ਹੈ। ਉਹਨਾਂ ਦਾ ਰਾਹ ਰੋਕਣ ਵਾਲਾ ਕੋਈ ਨਹੀ ਹੁੰਦਾ। ਪਰ ਪ੍ਰਸ਼ਨ ਇਹ ਹੈ ਕਿ ਉਸ ਮਹਿਲ 'ਚ ਲੈ ਕੇ ਕੌਣ ਜਾਵੇ? ਉਥੇ ਸਧਾਰਣ ਮਨੁਖ ਦਾ ਆਵਾਗਮਨ ਸੌਖਾ ਨਹੀਂ ਹੈ। ਇਸ ਲਈ ਸੰਤ ਰਵਿਦਾਸ ਜੀ ਅਸਲੀ ਮਿਤਰ ਸਤਸੰਗੀ ਨੂੰ ਮੰਨਦੇ ਹਨ ਜੋ ਸਾਨੂੰ ਉਸ ਮਹਿਲ 'ਚ ਪਹੁੰਚਣ ਲਈ ਸਹਾਈ ਹੋ ਸਕਦਾ ਹੈ। ਸੰਸਾਰੀ ਮਿੱਤਰ ਦਾ ਇਸ ਸੰਸਾਰ ਤੱਕ ਹੀ ਰਿਸ਼ਤਾ ਹੁੰਦਾ ਹੈ।

ਨਾਮ ਦੇ ਵਪਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਵਪਾਰ ਕਰਨ ਭੇਜਿਆ ਸੀ ਤੇ ਉਹ ਨਾਮ ਦੇ ਸੌਹੇ ਸੌਦੇ ਦੇ ਵਪਾਰੀ ਬਣੇ। ਜੱਗ ਵਿਚ ਸਭ ਤੋਂ ਔਖਾ ਹੈ ਨਾਮ ਦਾ ਵਪਾਰ। ਇਸ ਰਾਹ ਤੇ ਤੁਰਨਾ ਕਠਿਨ ਹੈ। ਰਸਤੇ ਦੁਰਗਮ ਹਨ ਪਹਾੜੀ ਹਨ। ਮਨ ਦੀ ਤੁਲਨਾ ਬੈਲ ਨਾਲ ਕੀਤੀ ਹੈ ਜੋ ਨਾਮ ਰੂਪੀ ਸੌਦੇ ਨੂੰ ਲੈ ਕੇ ਜਾਣ ਵਾਲਾ ਹੈ ਜੇਕਰ ਬੈਲ ਹੀ ਰੋਗੀ, ਬੁੱਢਾ ਤੇ ਨਸ਼ਕ ਹੋਵੇਗਾ, ਮੈਲਾ, ਕੁਚਿੱਤ ਤੇ ਮਨਮੌਜੀ ਹੋਵੇਗਾ ਫਿਰ ਉਹ ਮਨੁੱਖ ਦੇ ਸੱਚੇ, ਸਾਫ ਤੇ ਭਾਰੇ ਸੌਦੇ ਨੂੰ ਪਰਮਾਤਮਾ ਦੇ ਮਹਿਲ ਤੱਕ ਕਿਵੇਂ ਪਹੁੰਚਾ ਸਕੇਗਾ। ਐਸੇ ਪੈਂਡਿਆਂ ਤੇ ਵੀ ਮਨੁੱਖ ਦਾ ਰੱਬ ਹੀ ਆਸਰਾ ਹੋ ਸਕਦਾ ਹੈ। ਪ੍ਰਭੂ ਨਾਮ ਦਾ ਵਪਾਰੀ ਹੀ ਸਾਡਾ ਮਾਲ ਲੈ ਜਾ ਸਕਦਾ ਹੈ।

ਸੰਸਾਰ ਦੇ ਰੰਗ ਅਤੇ ਰੱਬੀ ਰੰਗਾਂ 'ਚ ਅੰਤਰ ਕਰਦਿਆਂ ਰਵਿਦਾਸ ਲਿਖਦੇ ਹਨ ਜੋ ਮਨੁੱਖ ਪਰਮਾਤਮਾ ਦੇ ਰੰਗ 'ਚ ਰੰਗਿਆਂ

ਹੈ ਉਸਨੂੰ ਸੰਸਾਰੀ ਰੰਗ ਚੰਗੇ ਨਹੀਂ ਲਗਦੇ। ਸੰਸਾਰ ਦਾ ਰੰਗ ਤਾਂ ਕੁਸੁੰਭੜੇ ਦੇ ਰੰਗ ਵਰਗਾ ਹੈ ਤੇ ਪ੍ਰਭੂ ਦਾ ਰੰਗ ਮਜੀਠ ਵਰਗਾ ਹੈ। ਕੁਸੁੰਭੜੇ ਦੇ ਫੁੱਲ ਦਾ ਵਰਣਨ ਸੰਸਕ੍ਰਿਤ ਵਿਚ ਮਿਲਦਾ ਹੈ। ਕੁਸੁੰਗਭ ਸੰਸਕ੍ਰਿਤ ਦਾ ਸ਼ਬਦ ਹੈ। ਇਸ ਫੁੱਲ ਦਾ ਰੰਗ ਲਾਲ-ਸ਼ੋਖ ਹੁੰਦਾ ਹੈ। ਜੋ ਪਾਣੀ ਅਤੇ ਧੁੱਪ ਨਾਲ ਫਿੱਕਾ ਪੈ ਜਾਂਦਾ ਹੈ। ਸੰਤ ਰਵੀਦਾਸ ਜੀ ਕਹਿਣਾ ਚਾਹੁੰਦੇ ਹਨ ਕਿ ਦੁਨਿਆਵੀ ਰੰਗ ਵੇਖਣ ਨੂੰ ਸੋਹਣੇ ਕੁਸੁੰਭੜੇ ਦੇ ਫੁੱਲਾਂ ਵਰਗੇ ਹਨ-ਪਰ ਜੀਵਨ ਦੀਆਂ ਧੁੱਪਾਂ ਅਤੇ ਜਲ ਜੀਵਨ ਦੀਆਂ ਔਖਿਆਈਆ ਨੂੰ ਦਰਸਾਉਂਦੇ ਤੱਤ ਹਨ ਜਿਨ੍ਹਾਂ ਨਾਲ ਜਿੰਦਗੀ ਦਾ ਰੰਗ ਫਿੱਕਾ ਪੈ ਜਾਦਾਂ ਹੈ। ਇਸ ਦੇ ਨਾਲ ਹੀ ਉਹਨਾਂ ਨੇ ਬ੍ਰਹਮ ਦੇ ਪ੍ਰੇਮ ਦੀ ਤੁਲਨਾ ਮਜੀਠ ਰੰਗ ਨਾਲ ਕੀਤੀ ਹੈ। ਮਜੀਠ ਇੱਕ ਐਸੀ ਵੇਲ ਹੈ ਜਿਸ ਵਿਚੋਂ ਲਾਲ-ਰੰਗ ਨਿਕਲਦਾ ਹੈ ਦੋਹਾਂ ਵਿੱਚ ਰੰਗ ਦੀ ਸਮਾਨਤਾ ਹੈ ਪਰ ਕੁਸੁੰਭੜੇ ਦਾ ਰੰਗ ਪਲ ਭਰ ਦਾ ਹੈ। ਸਮਾਪਤ ਹੋਣ ਵਾਲਾ ਹੈ ਜਦੋਂ ਕਿ ਮਜੀਠ ਦਾ ਰੰਗ ਕਦੀ ਫਿੱਕਾ ਨਹੀਂ ਪੈਂਦਾ ਇਸ ਲਈ ਮਨੁੱਖ ਨੂੰ ਉਹੀ ਰੰਗ ਅਪਣਾਉਣਾ ਚਾਹੀਦਾ ਹੈ ਜੋ ਸਦਾ ਰਹਿਣ ਵਾਲਾ ਅਤੇ ਗੂੜ੍ਹਾ ਹੈ। ਸੰਸਾਰੀ ਰੰਗਾਂ ਦੀ ਤੁਲਨਾ ਚ ਪ੍ਰਭੂ ਦੇ ਰੰਗ ਕਿਤੇ ਸੁਹਣੇ ਸੋਖ-ਸੁੰਦਰ ਤੇ ਤਨ-ਮਨ ਨੂੰ ਰੰਗਣ ਵਾਲੇ ਹਨ। ਜੀਵਨ ਦੀਆਂ ਔਕੜਾਂ ਇਨ੍ਹਾਂ ਰੰਗਾਂ ਨੂੰ ਫਿੱਕਾ ਨਹੀਂ ਕਰ ਸਕਦੀਆਂ।

### ਮਾਇਆ ਵਿਕਾਰ ਤੇ ਦੁਬਿਧਾ

ਮਾਇਆ ਵਿਕਾਰ ਅਤੇ ਦੁਬਿਧਾ ਐਸੇ ਤੱਥ ਹਨ ਜਿਨ੍ਹਾਂ ਵਿਚ ਮਨੁੱਖ ਹਮੇਸ਼ਾ ਹੀ ਉਲਝਿਆ ਰਹਿੰਦਾ ਹੈ। ਮਾਇਆ ਵਿਚ ਗ੍ਰਸਿਤ ਮਨੁੱਖ ਦੀ ਤੁਲਨਾ ਰਵਿਦਾਸ ਜੀ ਨੇ ਖੂਹ ਦੇ ਡੱਡੂਆਂ ਨਾਲ ਕੀਤੀ ਹੈ। ਜਿਵੇਂ ਖੂਹ ਦੇ ਡੱਡੂ ਖੂਹ ਵਿਚ ਹੀ ਪੈਦਾ ਹੁੰਦੇ ਹਨ ਅਤੇ ਉਥੇ ਹੀ ਰਹਿੰਦੀਆਂ ਆਪਦਾ ਸਾਰਾ ਜੀਵਨ ਸਮਾਪਤ ਕਰਕੇ ਮਰ ਜਾਂਦੇ ਹਨ ਠੀਕ ਇਸੇ ਤਰਾਂ ਹੀ ਮਨੁੱਖ ਵੀ ਸੰਸਾਰ ਰੂਪੀ ਖੂਹ ਦਾ ਡੱਡੂ ਹੀ ਹੈ। ਸੰਸਾਰ ਚ ਜਨਮ ਲੈ ਕੇ ਮਾਇਆ ਮੋਹ ਦੇ ਚੱਕਰ ਚ ਗੋੜੇ ਖਾਦਾਂ ਜੀਵਨ ਦਾ ਅੰਤ ਕਰ ਦਿੰਦਾ ਹੈ। 83 ਲੱਖ ਜੂਨਾਂ ਚੋਂ ਨਿਕਲਣ ਤੋਂ ਬਾਅਦ ਮਨੁੱਖੀ ਜੂਨ ਮਿਲਦੀ ਹੈ। ਜੇ ਇਸ ਵਿਚ ਵੀ ਕੋਈ ਉਪਰਾਲਾ ਨਾ ਕੀਤਾ ਗਿਆ ਤਾਂ ਫਿਰ-ਇਹੋ ਜਨਮ-ਮਰਣ ਦਾ ਸਿਲਸਿਲਾ ਮੁੜ ਸ਼ੁਰੂ ਹੋ ਜਾਏਗਾ। ਜਿਹੜੇ ਮਨੁੱਖਾਂ ਨੇ ਗਿਆਨ-ਪ੍ਰਾਪਤੀ ਨਾਲ ਮੋਹ ਮਾਇਆ ਦਾ ਤਿਆਗ ਕਰਕੇ ਜੀਵਨ ਨੂੰ ਸਵਾਰਿਆ ਹੈ ਉਸਨੂੰ ਮੁਕਤੀ ਜਰੂਰ ਮਿਲੇਗੀ ਅਤੇ ਜਿਹੜੇ ਇਨਸਾਨ ਸੰਸਾਰਿਕ ਪਦਾਰਥਾਂ ਦੇ ਉਪਭੋਗ ਵਿੱਚ ਹੀ ਜੀਵਨ ਦੀ ਸਾਰਥਕਤਾ ਸਮਝਦੇ ਹਨ ਉਹ ਆਪਣੇ ਪਰਲੋਕ ਜਾਣ ਦੇ ਰਾਹ ਚ ਕੰਡੇ ਬੀਜ ਰਹੇ ਹਨ। ਇਹ ਠੀਕ ਹੈ ਕਿ ਮਨੁੱਖ ਇਹਨਾਂ ਸੁਖ-ਸਾਧਨਾਂ ਦਾ ਪ੍ਰਯੋਗ ਆਪਣੇ ਜੀਵਨ ਨੂੰ ਸੁਖੀ ਬਣਾਉਣ ਲਈ ਕਰੇ ਪਰ ਇਹ ਭੌਤਿਕ ਪਦਾਰਥ ਉਦੋਂ ਦੁਖ ਦਾ ਕਾਰਣ ਬਣ ਜਾਂਦੇ ਹਨ ਜਦੋਂ ਮਨੁੱਖ ਇਹਨਾ ਦੀ ਪ੍ਰਾਪਤੀ ਲਈ ਮਨੁਖਤਾ ਨੂੰ ਮਾਰ ਦਿੰਦਾ ਹੈ। ਆਪਣੇ ਅਧਿਕਾਰਾਂ ਦੀ ਦੁਰਵਰਤੋਂ ਕਰਦਾ ਹੈ। ਜੀਵਨ ਸਮਾਜ ਤੇ ਪਰਿਵਾਰ ਇਥੋਂ ਤੱਕ ਕਿ ਆਪਣੇ ਆਪ ਦੇ ਪ੍ਰਤੀ ਵੀ ਆਪਣੀਆਂ ਜਿੰਮੇਵਾਰੀਆਂ ਭੁੱਲ ਜਾਂਦਾ ਹੈ। ਇਸੇ ਲਈ ਮਾਇਆ ਨੂੰ ਕਬੀਰ ਨੇ 'ਮਹਾਂ ਠਗਿਨੀ' ਕਿਹਾ ਹੈ। ਅਤੇ ਸੂਫੀ ਸੰਤਾ ਨੇ ਇਸਨੂੰ ਸ਼ੈਤਾਨ ਦਾ ਨਾਮ ਦਿੱਤਾ ਹੈ ਜਿਹੜੀ ਕਿ ਪਰਮਾਤਮਾ ਨੂੰ ਮਿਲਣ ਦੇ ਰਾਹ ਵਿਚ ਬਹੁਤ ਵਡੀ ਬਾਧਾ ਹੈ।

ਵਿਕਾਰਾਂ ਨੂੰ ਦੂਰ ਕਰਨ ਤੇ ਸੰਤ ਰਵਿਦਾਸ ਨੇ ਜ਼ੋਰ ਦਿਤਾ ਹੈ ਕਿ ਮਨੁੱਖ ਇਸੇ ਵਿਕਾਰਾਂ ਤੋਂ ਦੂਰ ਰਹੇ। ਮੁੱਖ ਰੂਪ ਨਾਲ ਛੇ ਵਿਕਾਰ ਮੰਨੇ ਹਨ ਕਾਮ-ਕ੍ਰੋਧ ਲੋਭ ਮੋਹ ਮੱਦ ਹੰਕਾਰ। ਇਹਨਾਂ ਵਿਚੋਂ ਇੱਕ-ਇੱਕਲਾ ਵਿਕਾਰ ਹੀ ਮਨੁੱਖ ਨੂੰ ਨਸ਼ਟ ਕਰਨ ਚ ਸਮਰਥ ਹੈ ਫਿਰ ਜਿਸ ਮਨੁੱਖ ਵਿੱਚ ਇਹਨਾਂ ਸਾਰਿਆਂ ਦਾ ਵਾਸਾ ਹੋਵੇ ਉਸਦੀ ਰੱਖਿਆ ਕਰਣ ਚ ਕੌਣ ਸਮਰਥ ਹੋ ਸਕਦਾ ਹੈ। ਵਿਕਾਰਾਂ ਤੋਂ ਦੂਰ ਜਾਣ ਲਈ ਇੱਕ ਇਹੋ ਜਿਹੇ ਸਤਿਗੁਰੂ ਦੀ ਲੋੜ ਹੁੰਦੀ ਹੈ ਜੋ ਮਨੁੱਖ ਦੀਆਂ ਗਿਆਨ ਰੂਪੀ ਅੱਖਾਂ ਖੋਲ ਦਿੰਦਾ ਹੈ। ਮਨ ਜੇਕਰ ਬ੍ਰਹਮ ਵਿੱਚ ਰਮ ਜਾਂਦਾ ਹੈ ਤਾਂ ਉਸ ਮਨੁੱਖ ਦੀਆਂ ਸਾਰੀਆਂ ਮੁਸੀਬਤਾਂ ਦੁੱਖ ਕੱਟੇ ਜਾਂਦੇ ਹਨ। ਵਿਕਾਰਾਂ ਬਾਰੇ ਕੁਝ ਮਨੁੱਖ ਜਾਣਕਾਰੀ ਰੱਖਦੇ ਹਨ। ਕੁਝ ਉਹਨਾਂ ਨੂੰ ਦੂਰ ਕਰਨਾ ਚਾਹੁੰਦੇ ਹਨ ਅਤੇ ਦੂਰ ਕਰਨ ਚ

ਅਸਮਰਥ ਹਨ ਅਤੇ ਤੀਜੇ ਕਿਸਮ ਦੇ ਮਨੁੱਖ ਉਹ ਹਨ ਜੋ ਵਿਕਾਰਾਂ ਤੋਂ ਦੂਰ ਰਹਿਣਾ ਚਹੁੰਦੇ ਹਨ ਅਤੇ ਇਸ ਲਈ ਨਿਰੰਤਰ ਪ੍ਰਯਾਸ ਵੀ ਕਰਦੇ ਰਹਿੰਦੇ ਹਨ ਅਤੇ ਕਦੀ-ਨਾ ਕਦੀ ਸਫ਼ਲ ਵੀ ਹੋ ਜਾਂਦੇ ਹਨ। ਵਧੇਰੇ ਮਨੁੱਖਾਂ ਚ ਦੁਬਿਧਾ ਦੇ ਭਾਵ ਰਹਿੰਦੇ ਹਨ। ਬ੍ਰਹਮ ਦੀ ਸੱਤਾ ਨੂੰ ਸਵੀਕਾਰ ਵੀ ਕਰਦੇ ਹਨ ਤੇ ਨਹੀਂ ਵੀ। ਦਿਲੋਂ ਸ਼ਰਧਾ ਨਾ ਹੋਣ ਦੇ ਬਾਵਜੂਦ ਵੀ ਉਹ ਪਰਮ ਕਰਮ ਚ ਪਏ ਰਹਿੰਦੇ ਹਨ। ਜਦੋਂ ਕਿ ਪਰਮਾਤਮਾ ਕੇਵਲ ਭਾਵ ਦਾ ਭੁੱਖਾ ਹੈ। ਜਿਹੜਾ ਸਾਰੇ ਸੰਸਾਰ ਨੂੰ ਦਣਯੋਗ ਹੈ ਉਸ ਨੂੰ ਭਲਾ ਸਾਡੇ ਧਨ ਵਸਤਰ-ਪਦਾਰਥਾਂ ਦੀ ਕੀ ਲੋੜ ਹੈ। ਇਹ ਸਭ ਚੀਜ਼ਾਂ ਤਾਂ ਉਸਨੇ ਹੀ ਬਣਾਈਆਂ ਹਨ ਉਸਦੀਆਂ ਹੀ ਹਨ, ਮਨੁੱਖ ਦੇ ਵਰਤਨ ਜੋਗ ਹਨ ਕਿਉਂਕਿ ਮਨੁੱਖ ਦਾ ਸਰੀਰੀ ਭਾਵ ਇਹਨਾਂ ਨੂੰ ਲੋਚਦਾ ਹੈ। ਬ੍ਰਹਮ ਅਸ਼ਰੀਰੀ ਹੈ। ਨਿਰਾਕਾਰ ਹੈ ਤਿਰਗੁਣਾਤੀਤ ਹੈ ਉਸਨੂੰ ਸੰਸਾਰੀ ਭਾਵ ਇਹਨਾਂ ਨੂੰ ਲੋਚਦਾ ਹੈ। ਬ੍ਰਹਮ ਅਸ਼ਰੀਰੀ ਹੈ। ਨਿਰਾਕਾਰ ਹੈ ਤਿਰਗੁਣਤੀਤ ਹੈ ਉਸਨੂੰ ਸੰਸਾਰੀ ਵਸਤੂਆਂ ਦੀ ਲੋੜ ਨਹੀ ਸਗੋਂ ਭਗਤੀ-ਤੇ ਭਾਵਨਾ ਦੀ ਲੋੜ ਹੈ। ਪੂਜਾ ਸਾਮਗ੍ਰੀ ਇਕੱਠੀ ਕਰਨਾ ਭਗਤ ਦੇ ਆਪਣੇ ਮਨ ਨੂੰ ਸੰਤੁਸ਼ਟੀ ਦਿੰਦਾ ਹੈ ਤੇ ਸਮੱਰਥਾ ਅਨੁਸਾਰ ਸਰਧਾ-ਭਾਵ ਤੋਂ ਮੂਰਤੀ ਅੱਗੇ ਰੱਖ ਦਿੱਤੇ ਜਾਣ ਉਹਨਾਂ ਦੀ ਕੋਈ ਮਹਤੱਤਾ ਨਹੀ ਹੈ।

ਸੰਤ ਰਵਿਦਾਸ ਨੇ ਹਰ ਯੁੱਗ ਦੇ ਕੋਈ ਨਾ ਕੋਈ ਉਪਾਅ ਦੱਸੇ ਹਨ ਜਿਹੜੇ ਮਨੁੱਖ ਨੂੰ ਸਹੀ ਰਾਹ ਦਰਸਾਉਂਦੇ ਹਨ। ਸਤਿਯੁੱਗ ਚ ਦਾਨ ਦੀ ਪ੍ਰਧਾਨਤਾ ਸੀ ਤ੍ਰੇਤਾ ਚ ਯੱਗ ਦੀ, ਦੁਆਪਰ ਚ ਦੇਵ-ਪੂਜਾ ਦੀ। ਕਲਿਯੁੱਗ ਵਿਚ ਕੇਵਲ-ਨਾਮ ਆਧਾਰ ਹੀ ਮੰਨਿਆ ਹੈ। ਇਹਨਾਂ ਨਾਲ ਸੰਸਾਰ ਰੂਪੀ ਸਮੁੰਦਰ ਨੂੰ ਕਿਵੇਂ ਪਾਰ ਕੀਤਾ ਜਾ ਸਕਦਾ ਹੈ। ਇਹ ਠੀਕ ਹੈ ਕਿ ਹਰ ਕੰਮ ਲਈ ਨਿਯਮ ਬਣਾ ਲਏ ਸਾਰੀ ਪ੍ਰਕ੍ਰਿਤੀ ਵੀ ਨਿਯਮਾਧੀਨ ਹੈ। ਸ਼ਾਸਤਰਾਂ ਨੂੰ ਪੜ੍ਹਣ ਸਮਝਣ ਦਾ ਨਿਯਮ ਹੈ। ਹਰ ਖੇਤਰ ਨੂੰ ਜਾਨਣ ਤੇ ਪਰਖਣ ਦੀ ਸੀਮਾ ਨਿਰਧਾਰਿਤ ਕੀਤੀ ਜਾਂਦੀ ਹੈ। ਪਰ ਅਜੇ ਤੱਕ ਉਸ ਕਰਮ ਦੀ ਚਰਚਾ ਨਹੀਂ ਮਿਲਦੀ ਜਿਹੜਾ ਜੀਵਨ ਮਰਨ ਦੇ ਬੰਧਨ ਤੋਂ ਮੁਕਤੀ ਦਿਵਾ ਸਕੇ। ਉਸ ਪਰਮਾਤਮਾ ਨੂੰ ਪਾ ਕੇ ਅਸੀਂ ਆਵਾਗਮਨ ਦੇ ਚੱਕਰ ਚੋਂ ਛੁੱਟ ਜਾਈਏ। ਸ਼ਾਸਤਰਾਂ ਚ ਵਧੇਰੇ ਗਿਆਨ ਚਰਚਾ ਹੈ ਪਰ ਮਨੁੱਖ ਨੂੰ ਹਮੇਸ਼ਾ ਡਰ ਲੱਗਿਆ ਰਹਿੰਦਾ ਹੈ ਕਿ ਕਿਹੜਾ ਕਰਮ ਠੀਕ ਹੈ ਅਤੇ ਕਿਹੜਾ ਗਲਤ। ਜੀਵਨ ਦੀ ਅਵਧੀ ਘੱਟ ਹੈ ਕਿ ਉਹ ਸੰਸਾਰ ਵਿਚ ਮੌਜੂਦ ਸਾਰੇ ਗ੍ਰੰਥਾਂ ਨੂੰ ਪੜ੍ਹੇ ਜੇ ਪੜ੍ਹ ਵੀ ਲਵੇ ਤਾਂ ਸ਼ਾਇਦ ਉਸ ਕੋਲ ਉਨ੍ਹੀ ਉਮਰ ਰਹਿੰਦੀ ਜਿਸ ਵਿਚ ਉਹ ਉਹਨਾਂ ਦੀ ਵਰਤੋਂ ਕਰ ਸਕੇ। ਕਿਉਂਕਿ ਗਿਆਨ ਪ੍ਰਾਪਤੀ ਹੋਵੇ ਜਾਂ ਨਾ ਹੋਵੇ 'ਉਮਰ ਕਿਸੇ ਵੀ ਪੜਾਅ ਤੇ ਰੁਕਦੀ ਨਹੀਂ ਹੈ। ਨਿਰੰਤਰ ਗਤੀਸ਼ੀਲ ਹੈ। ਬਹੁਤ ਸਾਰੀਆਂ ਗੱਲਾਂ/ਜੀਵਨ ਦੇ ਅਨੁਭਵ ਆਲੇ-ਦੁਆਲੇ ਜਾਂ ਜੀਵਨ ਦੀ ਉਸ ਅਵਸਥਾ ਚੋਂ ਲੰਘਣ ਤੋਂ ਬਾਅਦ ਆਪਣੇ ਆਪ ਹੀ ਸਿੱਖ ਜਾਂਦੇ ਹਾਂ।

ਗਿਆਨ ਦੋ ਪ੍ਰਕਾਰ ਦਾ ਹੁੰਦਾ ਹੈ। ਅੰਦਰੂਨੀ ਤੇ ਬਾਹਰੀ। ਅੰਦਰੂਨੀ ਗਿਆਨ ਦੀ ਸੂਖਮਤਾ ਬਹੁਤ ਵਿਲਖੱਣ ਹੁੰਦੀ ਹੈ। ਕਿਉਂਕਿ ਉਹ ਹਰ ਵਿਅਕਤੀ ਦਾ ਨਿਜੀ ਅਨੁਭਵ ਹੁੰਦਾ ਹੈ। ਉਸ ਲਈ ਕਿਸੇ ਪਾਠਸ਼ਾਲਾ ਕਿਸੇ ਗ੍ਰੰਥ ਦੀ ਲੋੜ ਨਹੀਂ ਰਹਿੰਦੀ। ਇਹ ਗਿਆਨ ਆਤਮ ਵਿਸ਼ਲੇਸ਼ਣ ਤੇ ਆਧਾਰਿਤ ਹੁੰਦਾ ਹੈ। ਅੱਜ ਦਾ ਮਨੁੱਖ ਬਾਹਰੀ ਗਿਆਨ ਆਤਮ ਵਿਸ਼ਲੇਸ਼ਣ ਤੇ ਅਧਾਰਿਤ ਹੁੰਦਾ ਹੈ। ਅੱਜ ਦਾ ਮਨੁੱਖ ਬਾਹਰੀ-ਗਿਆਨ ਸੰਸਾਰੀ ਵਰਤਾਵੇ ਲਈ ਸਹਾਇਕ ਹੁੰਦਾ ਹੈ ਅਤੇ ਅੰਦਰੂਨੀ ਗਿਆਨ ਬ੍ਰਹਮ ਦੀ ਪ੍ਰਾਪਤੀ ਲਈ। ਸੰਤਾਂ ਦੇ ਜੀਵਨ ਬਾਰੇ ਜੇਕਰ ਅਸੀਂ ਵੇਖੀਏ ਤਾਂ ਪਤਾ ਲਗਦਾ ਹੈ ਕਿ ਉਹਨਾਂ ਨੇ ਗ੍ਰੰਥਾਂ ਦੀ ਪੜ੍ਹਾਈ ਨਾਲੋਂ ਜੀਵਨ ਅਤੇ ਲੋਕ-ਵਿਵਹਾਰ ਤੋਂ ਵਧੇਰੇ ਸਿੱਖਿਆ ਪ੍ਰਾਪਤ ਕੀਤੀ ਅਤੇ ਉਸ ਤੇ ਅਮਲ ਕਰਦਿਆਂ ਆਉਣ ਵਾਲੇ ਜੁਗ ਲਈ ਵੀ ਪੂਰਨੇ ਪਾਏ। ਉਹਨਾਂ ਨੇ ਕਿਸੇ ਪਾਠਸ਼ਾਲਾ ਯੂਨੀਵਰਸਿਟੀਆਂ ਵਿਚ ਸਿੱਖਿਆ ਨਹੀ ਸੀ ਪ੍ਰਾਪਤ ਕੀਤੀ ਪਰ ਅੱਜ ਕਬੀਰ ਨਾਨਕ, ਰਵਿਦਾਸ, ਮੀਰਾ, ਸੂਰ ਅਤੇ ਰਸਖਾਨ ਵਰਗੇ ਭਗਤਾਂ ਦੀ ਬਾਣੀ ਨੇ ਨਾ ਜਾਣੇ ਕਿੰਨੇ ਗ੍ਰੰਥ ਲਿਖੇ

ਗਏ, ਸ਼ੋਧ-ਪ੍ਰਬੰਧ ਲਿਖੇ ਗਏ ਅਣਗਿਣਤ ਲੋਕਾਂ ਨੇ ਉਹਨਾਂ ਦੀਆਂ ਲਿਖੀਆਂ - ਸਤਰਾਂ ਤੇ ਆਪਣੇ-ਆਪਣੇ ਵਿਚਾਰ ਦੇ ਕੇ ਉਹਨਾਂ ਨੂੰ ਸਪਸ਼ਟ ਕਰਨ ਦਾ ਪੂਰਾ-ਪੂਰਾ ਪ੍ਰਯਤਨ ਕੀਤਾ ਹੈ। ਹਰ ਵਿਅਕਤੀ ਦਾ ਕਾਰਜ ਮਹੱਤਵਪੂਰਣ ਹੈ। ਉਸ ਵਿੱਚ, ਨਵੀਨਤਾ ਵੀ ਹੈ, ਉਹ ਸ਼ਲਾਘਾਯੋਗ ਵੀ ਹੈ ਪਰ ਭਗਤ ਕਵੀਆਂ ਨੇ ਆਪਣੀ ਬਾਣੀ ਚ ਜੋ ਗਾਗਰ ਚ ਸਾਗਰ ਭਰਿਆ ਹੈ। ਉਸ ਦੀ ਖੂਬਸੂਰਤੀ ਸੰਖੇਪਤਾ ਅਤੇ ਪ੍ਰਸਤੁਤੀਕਰਨ ਦਾ ਉਹ ਸਰਲ ਢੰਗ ਕੋਈ ਵੀ ਨਵੀਨ ਰਚਨਾ ਸ਼ਾਇਦ ਹੀ ਲੈ ਸਕੀ ਹੋਵੇਗੀ। ਜਾਤ-ਪਾਤ-ਧਰਮ ਵਿਚ ਭੇਦਭਾਵ ਨੂੰ ਜੇਕਰ ਅੱਜ ਕੋਈ ਸੰਸਥਾ ਸਮਰਥਨ ਦਿੰਦੀ ਹੈ ਤੇ ਲੋਕ ਉਸਦਾ ਬੜਾ ਸਤਿਕਾਰ ਕਰਦੇ ਹਨ, ਉਸਨੂੰ ਆਧੁਨਿਕ ਯੁੱਗ ਦਾ ਉਪਰਾਲਾ ਮੰਨਿਆ ਜਾਂਦਾ ਹੈ ਪਰ ਜੋ ਹਰ ਇਨਸਾਨ ਆਪਣੇ ਇਤਿਹਾਸ ਤੋ ਜਾਣੂ ਹੋਵੇ ਭਗਤੀ ਕਾਲ ਦੇ ਸੰਤਾਂ/ਕਵੀਆਂ ਬਾਰੇ ਗਿਆਨ ਹੋਵੇ ਤਾਂ ਉਸਨੂੰ ਇਸ ਗੱਲ ਦਾ ਚਾਨਣ ਹੋ ਜਾਵੇ ਕਿ ਕਿ ਭੇਦ-ਭਾਵ-ਰਹਿਤ ਜੀਵਨ ਅਤੇ ਦਿਖਾਵੇ/ਮੂਰਤੀ ਪੂਜਾ ਦਾ ਖੰਡਨ ਕਰਨ ਵਾਲੇ ਸਾਡੇ ਆਪਣੇ ਮਹਾਂਪੁਰਖ ਸਨ। ਇਹ ਸਾਡੀ ਹੀ ਕਮਜ਼ੋਰੀ ਰਹੀ ਹੈ ਕਿ ਸੰਤਾਂ ਨੇ ਸਾਨੂੰ ਜੋ ਰਾਹ ਵਿਖਾਇਆ ਸੀ ਅਸੀਂ ਉਸ ਤੇ ਚਲਣ ਲਈ ਬਹੁਤ ਦੇਰ ਕਰ ਦਿੱਤੀ। ਉਹ ਉਪਦੇਸ਼ ਕੇਵਲ ਗ੍ਰੰਥਾਂ ਦਾ ਵਿਸ਼ਾ ਬਣ ਕੇ ਰਹਿ ਗਏ। ਉਹਨਾਂ ਨੂੰ ਜੀਵਨ ਵਿਚ ਪ੍ਰਯੋਗ ਕਰਕੇ ਆਪਣੇ ਜੀਵਨ ਨੂੰ ਸਫਲ ਕਰਨ ਬਾਰੇ ਅਸੀਂ ਸ਼ਾਇਦ-ਗੰਭੀਰਤਾ ਨਾਲ ਵਿਚਾਰ ਹੀ ਨਹੀਂ ਕੀਤਾ।

ਬਾਹਰੀ ਆਡੰਬਰਾਂ ਦਾ ਖੰਡਨ ਕਰਦਿਆਂ ਲਿਖਦੇ ਹਨ ਕਿ ਤੀਰਥ ਸੇਵਨ ਬੇਅਰਥ ਹੈ ਤੀਰਥ ਨਾਲ ਕੇਵਲ ਤਨ ਪਵਿੱਤਰ ਹੁੰਦਾ ਹੈ। ਮਨ ਦੀ ਪਵਿਤਰਤਾ ਲਈ ਮਨ ਨੂੰ ਸ਼ੁਧ ਕਰਨ ਦੀ ਲੋੜ ਹੈ। ਕੇਵਲ ਬਾਹਰੀ ਸਨਾਨ ਹਾਥੀ ਦਾ ਸਨਾਨ-ਕਰਮ ਦੱਸਿਆ ਹੈ। ਮਨੁੱਖੀ ਵ੍ਰਿੱਤੀਆਂ ਨੂੰ ਵਸ ਵਿਚ ਰੱਖਣ ਲਈ ਸਤਿਗੁਰੂ ਦੀ ਲੋੜ ਹੈ ਉਸ ਤੋਂ ਬਿਨਾਂ ਕੇਵਲ ਮਾਲਾ-ਜਾਪ-ਪਾਠ ਨਾਲ ਮੁਕਤੀ ਨਹੀਂ ਮਿਲ ਸਕਦੀ ਕਬੀਰ ਨੇ ਵੀ ਜਪ-ਮਾਲਾ-ਛਾਪਾ-ਤਿਲਕ ਦਾ ਖੰਡਨ ਕੀਤਾ ਹੈ ਜੇਕਰ ਸਾਨੂੰ ਸਤਿਗੁਰੂ ਨਹੀ ਮਿਲਦਾ ਤਾਂ ਇਸ ਵਿਚ ਸਤਿਗੁਰੂ ਦਾ ਕੋਈ ਕਸੂਰ ਨਹੀਂ ਹੈ। ਕਸੂਰ ਹੈ ਮਨੁੱਖੀ ਭਾਲ ਚ ਊਣਤਾ ਦਾ। ਸਾਡੇ ਵਰਤਮਾਨ ਜਾਂ ਪੂਰਵਲੇ ਮਾੜੇ ਕਰਮਾਂ ਦਾ ਜੋ ਸਾਨੂੰ ਸਤਿਗੁਰੂ ਕੋਲ ਜਾਣ ਚ ਬਾਧਕ ਹਨ। ਸਾਡੇ ਮਨ ਨੂੰ ਉਹਨਾਂ ਕੋਲ ਜਾਣ ਤੋਂ ਰੋਕਦੇ ਹਨ। ਸੱਚਾ ਸਤਿਗੁਰੂ ਲੁਕਿਆ ਨਹੀ ਰਹਿੰਦਾ ਜਿਵੇਂ ਸੂਰਜ ਦੇ ਉੱਗਣ ਤੇ ਕਿਸੇ ਨੂੰ ਦੱਸਣ ਦੀ ਲੋੜ ਨਹੀ ਰਹਿੰਦੀ ਕਿ ਚਾਨਣ ਹੋ ਗਿਆ ਹੈ ਜਾਂ ਹਨੇਰਾ ਦੂਰ ਹੋ ਗਿਆ ਹੈ। ਸਾਰੀ ਦੁਨੀਆ ਆਪਣੇ ਆਪ ਹੀ ਜਾਣ ਜਾਂਦੀ ਹੈ ਕਿ ਸੂਰਜ ਦਾ ਪ੍ਰਕਾਸ਼ ਫੈਲ ਰਿਹਾ ਹੈ। ਸਤਿਗੁਰੂ ਕੀ ਮਹਿਮਾ ਅਨੰਤ ਕਹੀ ਹੈ ਕਿਉਂਕਿ ਸਤਿਗੁਰੂ ਉਹ ਪਾਰਸ ਹੈ ਜਿਸ ਨਾਲ ਤਾਂਬੇ ਰੂਪੀ ਮਨੁੱਖ ਵੀ ਉਸਦਾ ਸਪਰਸ਼ ਪਾ ਕੇ ਪਾਰਸ ਹੀ ਹੋ ਜਾਂਦਾ ਹੈ। ਸਤਿਗੁਰੂ ਤਾਂ ਪਾਰਸ ਦਾ ਵੀ ਪਾਰਸ ਹੈ- ਇਸੇ ਲਈ ਸੰਤ ਕਵੀਆਂ ਨੇ ਸਤਿਗੁਰੂ ਦੀ ਮਹਿਮਾ ਦਾ ਵਧੇਰੇ ਬਖਾਨ ਕੀਤਾ ਹੈ। ਕਬੀਰ ਨੇ ਵੀ ਲਿਖਿਆ ਹੈ-

*ਸਤਿਗੁਰੂ ਕੀ ਮਹਿਮਾ ਅਨੰਤ ਅਨੰਤ ਕੀਆ ਉਪਕਾਰ*

*ਲੋਚਨ ਅਨੰਤ ਉਘਾੜਿਆ ਅਨੰਤ ਦਿਖਾਵਣਹਾਰ*

ਗਿਆਨ ਰੂਪੀ ਦੀਪਕ ਦਿਖਲਾਉਣ ਵਾਲਾ ਉਹ ਸਤਿਗੁਰੂ ਜੀ ਮਨੁੱਖ ਤੇ ਕਿਰਪਾ ਕਰੇ ਤਾ ਮਨੁੱਖ ਨੂੰ ਆਤਮਾ ਵਿਚ ਹੀ ਪਰਮਾਤਮਾ ਦੇ ਦਰਸ਼ਨ ਹੋ ਜਾਂਦੇ ਹਨ। ਜਿੰਨੇ ਵੀ ਕਰਮ ਕਾਂਡ, ਧਰਮ, ਉਪਾਅ, ਜਤਨ ਹਨ ਉਹ ਨਾ ਤਾਂ ਪ੍ਰਭੂ ਪ੍ਰੇਮ ਨੂੰ ਮਨੁੱਖੀ ਮਨ ਚ ਪੈਦਾ ਕਰਦੇ ਹਨ ਅਤੇ ਨਾ ਹੀ ਵਿਕਾਰਾਂ ਨੂੰ ਦੂਰ ਕਰਦੇ ਹਨ। ਵਿਕਾਰ ਉਸ ਮਨੁੱਖ ਦੇ ਹੀ ਦੂਰ ਹੋ ਸਕਦੇ ਹਨ ਜਿਸ ਵਿਚ ਪ੍ਰਭੂ-ਪ੍ਰੇਮ ਦੀ ਜੋਤ ਜਗਦੀ ਹੈ। ਇਹ ਸਾਧਾਰਣ ਜਿਹਾ ਨਿਯਮ ਹੈ ਕਿ ਹਨੇਰਾ ਤੇ ਰੋਸ਼ਨੀ ਇਕੱਠੇ ਨਹੀਂ ਰਹਿ ਸਕਦੇ। ਜੇ ਜੋਤ ਦਾ ਚਾਨਣ ਹੈ ਤਾਂ ਵਿਕਾਰਾਂ ਦਾ ਹਨੇਰਾ ਉਥੇ ਕਦੀ ਨਹੀਂ ਰਹਿ ਸਕਦਾ।

-0-

# ਟੋਲਾ ਠੱਗਾਂ ਦਾ ਸਾਰਾ ਨਿਰਾਸ ਬੈਠਾ/ਪੈਂਦਾ ਕਾਂਸ਼ੀ 'ਚ ਭਗਤ ਰਵਿਦਾਸ ਹੋਇਆ

- ਗੁਲਜ਼ਾਰ ਸਿੰਘ ਸ਼ੌਂਕੀ

ਟੋਲਾ ਠੱਗਾਂ ਦਾ..................

ਰਵਿਵਾਰ ਨੂੰ ਰਵਿ ਦਾ ਨੂਰ ਬਣ ਕੇ,
ਰਵਿਦਾਸ ਜੀ ਵਿੱਚ ਸੰਸਾਰ ਆਇਆ।
ਨ੍ਹੇਰਾ ਕੂੜ ਦਾ ਪਸਰਿਆ ਜਹਾਨ ਅੰਦਰ,
ਪਾਉਣ ਵਾਸਤੇ ਸੱਚੀ ਚਮਕਾਰ ਆਇਆ।
ਤਾਕਤ ਵੱਧ ਗਈ ਮੰਨੂਵਾਦੀਆਂ ਦੀ,
ਤੋੜਨ ਉਹਨਾਂ ਦਾ ਉਹ ਹੰਕਾਰ ਆਇਆ।
[illegible]
[illegible]
[illegible]
[illegible]
[illegible]
[illegible]

ਜਦੋਂ ਪੰਡਤ ਗੰਗਾ ਤੇ ਜਾਣ ਲੱਗਾ,
ਇੱਕ ਦਮੜੀ ਭਗਤ ਫੜਾ ਦਿੱਤੀ।
ਹੱਥ ਕੱਢ ਕੇ ਮੰਗੂ ਜੇ ਤਾਂ ਦੇਈਂ,
ਐਵੇਂ ਸਿੱਟੀਂ ਨਾ ਗੱਲ ਸਮਝਾ ਦਿੱਤੀ।
ਜਿਵੇਂ ਭਗਤ ਨੇ ਕਿਹਾ ਸੀ ਉਸ ਤਾਈਂ,
ਪੰਡਤ ਓਦਾਂ ਹੀ ਗੱਲ ਪੂਰਾ ਦਿੱਤੀ।
ਦਮੜੀ ਬਦਲੇ ਗੰਗਾ ਤੋਂ ਲਿਆ ਕੰਗਣ,
ਕੁਦਰਤ ਪੰਡਤ ਦੀ ਨੀਤ ਬਦਲਾ ਦਿੱਤੀ।
ਲਾਲਚ ਜਾਗਿਆ ਕੰਗਣ ਵੇਚ ਦੇਈਏ,
ਉਸ ਆਪਣਾ ਮਨ ਬਣਾ ਲਿਆ ਏ।
ਕੰਗਣ ਦੂਸਰਾ ਦੇ ਆਖਰ ਭਗਤ ਜੀ ਨੇ,
ਉਹਨੂੰ ਮੌਤ ਦੇ ਮੂੰਹੋਂ ਬਚਾ ਲਿਆ ਏ।

ਨਾਗਰ ਮੱਲ ਕੋਲ ਕਰੀ ਸ਼ਿਕਾਇਤ ਪੰਡਤਾਂ,
ਸ਼ੂਦਰ ਰੋਜ਼ ਹੀ ਸੰਖ ਵਜਾਉਂਦਾ ਏ।
ਨਿੱਤ ਆਰਤੀ ਕਰੇ ਉਹ ਧੂਪ ਲਾ ਕੇ,
ਨਾਲੇ ਖੂਬ ਘੜਿਆਲ ਖੜਕਾਉਂਦਾ ਏ।
ਉਹ ਦਾ ਕੰਮ ਹੈ ਚੱਕੇ ਮੁਰਦਾਰ ਉਹ,
ਕਿਉਂ ਉਹ ਦੇਵਤਿਆਂ ਤਾਈਂ ਮਨਾਉਂਦਾ ਏ।
[illegible]
[illegible]
[illegible]
[illegible]
[illegible]
ਪੰਡਤ ਭਗਤ ਦਾ ਤਾੜੀਆਂ ਲਾਉਂਦਾ ਏ।

ਰਾਜੇ ਨਾਗਰ ਮੱਲ ਨੇ ਯੱਗ ਕੀਤਾ,
ਸਣੇ ਪੰਡਤ ਦੇ ਭਗਤ ਬੁਲਾਇਆ ਏ।
ਵਿੱਚ ਗੁੱਸੇ ਦੇ ਸੜਕੇ ਸੁਆਹ ਹੋਏ ਜਦੋਂ,
ਵੇਖਿਆ ਭਗਤ ਜੀ ਆਇਆ ਏ।
ਕਿਹਾ ਪੰਡਤਾਂ ਰੋਟੀ ਨਹੀਂ ਅਸਾਂ ਖਾਣੀ,
ਤੁਸੀਂ ਸਾਡਾ ਮਜ਼ਾਕ ਉਡਾਇਆ ਏ।
ਕੁਦਰਤ ਰੱਬ ਦੀ ਜਾਈਏ ਬਲਿਹਾਰੇ ਉਸ ਤੋਂ
ਕਿਵੇਂ ਪੰਡਤਾਂ ਤਾਈਂ ਝੁਕਾਇਆ ਏ।
ਖਾਣਾ ਸਾਰੇ ਪੰਡਤ ਜਦ ਖਾਣ ਲੱਗੇ,
ਹਰ ਇਕ ਨਾਲ ਹੈ ਭਗਤ ਰਵਿਦਾਸ ਬੈਠਾ।
ਸ਼ੌਂਕੀ ਧੂਰੀ ਇਹ ਕੌਤਕ ਵੇਖ ਕੇ ਤੇ,
ਟੋਲਾ ਠੱਗਾਂ ਦਾ ਸਾਰਾ ਨਿਰਾਸ ਬੈਠਾ।

6-3/253, ਬੇਨੜਾ ਗੇਟ, ਧੂਰੀ

ਕਲਯੁਗ ਨੇ ਪਾ ਲਿਆ ਜ਼ੋਰ ਸਾਰੇ,
ਹਰ ਜਗ੍ਹਾ ਤੇ ਕੂੜ ਪ੍ਰਧਾਨ ਹੋਇਆ।
ਭਰਮਾਂ, ਵਹਿਮਾਂ, ਪਖੰਡਾਂ ਦੇ ਵਿਚ ਫਸ ਕੇ
ਦੂਰ ਸੱਚ ਤੋਂ ਸਾਰਾ ਜਹਾਨ ਹੋਇਆ।
ਬੰਦਾ ਬੰਦੇ ਤੋਂ ਨਫਰਤ ਕਰਨ ਲੱਗਾ,
ਸ਼ਿਕਾਰ ਹਾਉਮੈ ਦਾ ਹਰ ਇਨਸਾਨ ਹੋਇਆ।
ਇਸੇ ਦੁੱਖ ਤੋਂ ਧਰਤੀ ਪੁਕਾਰ ਕਰਦੀ,
ਦਿਆਵਾਨ ਅਖੀਰ ਭਗਵਾਨ ਹੋਇਆ।
ਰਵਿਵਾਰ ਨੂੰ ਇਸ ਸੰਸਾਰ ਅੰਦਰ,
ਸਾਰੇ ਰਵਿ ਦਾ ਕਹਿਣ ਪ੍ਰਕਾਸ਼ ਹੋਇਆ।
ਭੁੱਲੇ ਭਟਕਿਆਂ ਨੂੰ ਰਸਤੇ ਪਾਉਣ ਖਾਤਰ,
ਪੈਦਾ ਕਾਂਸ਼ੀ 'ਚ ਭਗਤ ਰਵਿਦਾਸ ਹੋਇਆ।

ਮਾਤਾ ਕਲਸਾਂ ਦੀ ਕੁੱਖ ਨੂੰ ਭਾਗ ਲੱਗੇ,
ਸਾਰੇ ਦੇਣ ਵਧਾਈਆਂ ਆ ਰਹੇ ਨੇ।
ਵੇਖ ਪਿਤਾ ਸੰਤੋਖ ਨੂੰ ਚਾ ਚੜਿਆ,
ਸੋਹਣੇ ਲਾਲ ਦੇ ਸ਼ਗਨ ਮਨਾ ਰਹੇ ਨੇ।
ਫੁੱਲ ਜੀਵ ਜੰਤੂ ਅਤੇ ਫੁੱਲ ਪੱਤੇ,
ਅੱਜ ਖੁਸ਼ੀ 'ਚ ਭੰਗੜੇ ਪਾ ਰਹੇ ਨੇ।
ਊਚ, ਨੀਚ ਦਾ ਭਰਮ ਮਿਟਾ ਕੇ ਤੇ,
ਸਬਕ ਏਕੇ ਦਾ ਸਭ ਨੂੰ ਸਿਖਾ ਰਹੇ ਨੇ।
ਅੱਜ ਧਰਤੀ ਤੇ ਅੰਬਰ ਨੂੰ ਚਾ ਚੜ੍ਹਿਆ,
ਕਿਉਂਕਿ ਦੋਹਾਂ ਦਾ ਕਾਰਜ ਰਾਸ ਹੋਇਆ।
ਪਰਦਾ, ਭਰਮਾਂ, ਪਖੰਡਾਂ ਦਾ ਲਾਹੁਣ ਖਾਤਰ,
ਪੈਦਾ ਕਾਂਸ਼ੀ 'ਚ ਭਗਤ ਰਵਿਦਾਸ ਹੋਇਆ।

ਬਚਪਨ ਵਿਚ ਹੀ ਪ੍ਰਭੂ ਦੀ ਕਰਨ ਭਗਤੀ
ਨਾਲੇ ਸਾਥੀਆਂ ਤਾਈਂ ਸਿਖਾ ਰਹੇ ਨੇ।
ਅਸੀਂ ਸਾਰੇ ਹੀ ਰੱਬ ਦੇ ਹਾਂ ਬੰਦੇ,
ਇਹੋ ਸਭ ਨੂੰ ਆਖ ਸਮਝਾ ਰਹੇ ਨੇ।
ਉਹਦੀ ਕਲਾ ਨੂੰ ਵੇਖ ਹੈਰਾਨ ਸਾਰੇ,
ਜਸ ਵੇਦ ਪ੍ਰਾਣ ਵੀ ਗਾ ਰਹੇ ਨੇ।
ਇਹ ਸ੍ਰਿਸ਼ਟੀ ਉਸ ਅਕਾਲ ਦੀ ਏ,
ਕਾਲ ਰਹਿਤ ਜੋ ਸਦਾ ਅਖਵਾ ਰਹੇ ਨੇ।
ਹੈ ਸਭ ਕੁਝ ਉਸ ਦੀ ਰਜ਼ਾ ਅੰਦਰ,
ਦੇਵ ਦੈਂਤ ਵੀ ਉਸ ਦਾ ਦਾਸ ਹੋਇਆ।
ਪਈਆਂ ਭਾਜੜਾਂ ਸਾਰੇ ਪਖੰਡੀਆਂ ਨੂੰ,
ਪੈਦਾ ਕਾਂਸ਼ੀ 'ਚ ਭਗਤ ਰਵਿਦਾਸ ਹੋਇਆ।

ਇਹ ਚਰਚਾ ਥਾਂ ਥਾਂ ਹੋਣ ਲੱਗੀ,
ਇਹ ਰੱਬ ਜਾਂ ਰੱਬ ਦਾ ਨੂਰ ਆਇਆ।
ਸਾਥੀ ਸਦਾ ਗਰੀਬ ਦਾ ਰਹੂ ਬਣ ਕੇ,
ਖਤਮ ਪੰਡਤਾਂ ਦਾ ਕਰਨ ਗਰੂਰ ਆਇਆ।
ਮੰਨੂਵਾਦੀ ਕਾਨੂੰਨ ਦਾ ਮਾਣ ਜਿਸਨੂੰ,
ਮਾਣ ਉਸ ਦਾ ਕਰਨ ਲਈ ਦੂਰ ਆਇਆ।
ਗੋਹੜੇ ਪੰਡਤਾਂ ਦੇ ਡੁੱਬੇ ਵਿਚ ਗੰਗਾ,
ਪੱਥਰ ਤਾਰ ਕਰ ਨਾਂ ਮਸ਼ਹੂਰ ਆਇਆ।
ਸਾਰੇ ਭਗਤ ਦੀ ਜੈ ਜੈ ਕਾਰ ਹੋਈ,
ਟੋਲਾ ਠੱਗਾਂ ਦਾ ਸਾਰਾ ਨਿਰਾਸ ਹੋਇਆ।
ਸ਼ੌਂਕੀ ਧੂਰੀ ਕੀ ਸਾਰਾ ਜਹਾਨ ਆਖੇ,
ਪੈਦਾ ਕਾਂਸ਼ੀ 'ਚ ਭਗਤ ਰਵਿਦਾਸ ਹੋਇਆ।

# ਰੂਹਾਨੀਅਤ ਅਤੇ ਮਾਨਵੀ-ਚੇਤਨਾ ਦਾ ਸੰਗਮ : ਭਗਤ ਰਵਿਦਾਸ ਬਾਣੀ

- ਕ੍ਰਿਸ਼ਨ ਸਿੰਘ (ਪ੍ਰੋ.)

ਵਿਚਾਰਾਧੀਨ ਲੇਖ ਦੇ ਸਿਰਲੇਖ ਦੀ ਵਿਸ਼ਾਗਤ-ਸੀਮਾ ਦੇ ਅੰਤਰਗਤ ਭਗਤ ਰਵਿਦਾਸ ਬਾਣੀ ਸਬੰਧੀ-ਬਾਣੀ ਤੇ ਕਾਵਿ, ਭਗਤ ਤੇ ਗੁਰੂ 'ਆਦਿ ਗ੍ਰੰਥ' ਤੇ ਰਵਿਦਾਸ ਬਾਣੀ-ਸਿਧਾਂਤ ਅਤੇ ਰਵਿਦਾਸ ਬਾਣੀ ਦੀ ਪ੍ਰਮਾਣਿਕਤਾ (ਕਿਉਂਕਿ ਭਗਤ ਰਵਿਦਾਸ ਨਾਮ ਹੇਠ ਕੁਝ ਹੋਰ ਵੀ ਬਾਣੀ ਹੈ ਜੋ ਆਦਿ ਗ੍ਰੰਥ ਤੋਂ ਬਾਹਰੋਂ ਮਿਲਦੀ ਹੈ) ਦੇ ਪ੍ਰਸੰਗ ਵਿਚ ਵਿਦਵਾਨਾਂ ਵਿਚ ਪ੍ਰਚਲਿਤ, ਇਨ੍ਹਾਂ ਵਿਵਾਦ-ਗ੍ਰਸਤ ਵਿਸ਼ਿਆਂ ਬਾਰੇ ਬੜੇ ਗੰਭੀਰ ਰੂਪ ਵਿਚ ਨਿਠ ਕੇ ਚਰਚਾ ਕੀਤੀ ਜਾ ਸਕਦੀ ਹੈ ਜੋ ਇਕ ਵੱਖਰੇ ਲੇਖ ਅਤੇ ਭਰਪੂਰ ਰੂਪ ਵਿਚ ਹੋਣ ਵਾਲੀ ਬਹਿਸ ਦੀ ਮੰਗ ਕਰਦੇ ਹਨ ਪਰੰਤੂ ਮੈਂ ਇਥੇ ਵਿਸਥਾਰ ਸਹਿਤ ਨਹੀਂ ਸਗੋਂ ਸੰਖੇਪ ਰੂਪ ਵਿਚ ਕੇਵਲ ਰਵਿਦਾਸ ਬਾਣੀ ਦੇ ਕੁਝ ਵਿਸ਼ੇਸ਼ ਪਹਿਲੂਆਂ ਨੂੰ ਅਜੋਕੇ ਪ੍ਰਸੰਗ ਵਿਚ ਵਿਚਾਰਨ ਦਾ ਹੀ ਥੋੜ੍ਹਾ ਜਿਹਾ ਉਪਰਾਲਾ ਕੀਤਾ ਹੈ। ਇਸ ਮੰਤਵ ਦੀ ਪੂਰਤੀ ਤੇ ਸਪਸ਼ਟੀਕਰਨ ਲਈ ਸਬੰਧਿਤ ਵਿਦਵਾਨ ਅਲੋਚਕਾਂ ਦੇ ਆਲੋਚਨਾਤਮਕ ਪਹਿਲੂਆਂ/ਨੁਕਤਿਆਂ ਦਾ ਵੀ ਲੋੜ ਅਨੁਸਾਰ ਜ਼ਿਕਰ ਕੀਤਾ ਹੈ। ਰੂਹਾਨੀਅਤ/ਅਣਦਿਸਦੇ ਜਗਤ ਤੇ ਦਿਸਦੇ ਜਗਤ ਦੀ ਸੁਮੇਲਤਾ, ਰਵਿਦਾਸ ਬਾਣੀ ਵਿਚ ਕਿਸ ਰੂਪ ਵਿਚ ਮੂਰਤੀਮਾਨ ਹੋਈ ਹੈ, ਇਹੋ ਸਾਡੇ ਇਸ ਲੇਖ ਦਾ ਮੂਲ ਪ੍ਰਯੋਜਨ ਹੈ ਜਿਸ ਵਿਚ ਕੇਵਲ 'ਆਦਿ ਗ੍ਰੰਥ' ਵਿਚ ਅੰਕਿਤ ਰਵਿਦਾਸ ਬਾਣੀ ਨੂੰ ਹੀ ਆਧਾਰ ਬਣਾਇਆ ਗਿਆ ਹੈ।

ਭਾਰਤੀ ਕਾਵਿ-ਸ਼ਾਸਤਰ ਦੇ 'ਸੱਤਿਅਮ ਸ਼ਿਵਮ ਸੁੰਦਰਮ' ਦੀ ਨਿਰੋਈ ਕਾਵਿ-ਸਿਧਾਂਤ ਪਰੰਪਰਾ ਦੇ ਪ੍ਰਤਿਮਾਨ ਅਥਵਾ ਮਾਪਦੰਡ ਹੋਣ ਜਾਂ ਆਧੁਨਿਕ ਸਮੇਂ ਦੀਆਂ ਨਵੀਨ ਆਲੋਚਨਾ-ਪ੍ਰਣਾਲੀਆਂ ਦਾ ਸਿਧਾਂਤਕ ਚੌਖਟਾ, ਸਾਹਿਤ ਦੀ ਸਾਰਥਕਤਾ ਨੂੰ ਸਮਕਾਲੀ ਪ੍ਰਸਿਥਤੀਆਂ ਦੇ ਸੰਦਰਭ ਵਿਚ ਵਾਚਣਾ, ਕਿਸੇ ਵੀ ਆਲੋਚਕ ਅਥਵਾ ਸੂਝਵਾਨ ਪਾਠਕ ਲਈ ਅਤਿਅੰਤ ਜ਼ਰੂਰੀ ਹੈ। ਇਹ ਵੀ ਜ਼ਰੂਰੀ ਨਹੀਂ ਹੁੰਦਾ ਕਿ ਕੋਈ ਵੀ ਲਿਖਤ ਪਾਠ ਕੇਵਲ ਸਮਕਾਲੀ ਸੋਚ ਦੀ ਸੀਮਾ-ਰੇਖਾ ਬਣਾਕੇ ਆਮ ਪੱਤਰਕਾਰੀ ਦੇ ਸੋਚ ਵਾਲਾ ਥੋੜ੍ਹ ਚਿਰਾ ਪ੍ਰਭਾਵ ਦੇਵੇ, ਆਪਣੇ ਵਿਸ਼ੇਸ਼ ਗੁਣਾਂ ਸਦਕਾ ਉਸ ਵਿਚ ਪੇਸ਼ ਹੋਈ ਸੰਭਾਵਨਾਗਤ ਮਾਨਵੀ ਚੇਤਨਾ ਕਈ ਵਾਰ ਮਾਨਵੀ ਇਤਿਹਾਸ ਦਾ ਸਦੀਵੀ ਅੰਗ ਬਣਕੇ ਕਿਸੇ ਵਿਸ਼ੇਸ਼ ਜਾਤ, ਧਰਮ, ਕੌਮ, ਸਮੇਂ ਅਤੇ ਸਥਾਨ ਦੀਆਂ ਹੱਦ-ਬੰਦੀਆਂ ਦੀ ਵਲਗਣ ਤੋਂ ਵੀ ਮੁਕਤ/ਸੁਤੰਤਰ ਹੋ ਜਾਂਦੀ ਹੈ। ਸਹੀ ਮਾਅਨਿਆਂ ਵਿਚ ਸਾਹਿਤ ਦਾ ਇਹੋ ਬੁਨਿਆਦੀ ਸਿਧਾਂਤ ਹੀ ਸਾਹਿਤ ਨੂੰ ਸਦੀਵਤਾ ਦਾ ਗੁਣ ਪ੍ਰਦਾਨ ਕਰਦਾ ਹੈ। ਵਿਚਾਰਨਯੋਗ ਗੱਲ ਇਹ ਹੈ ਵੀ ਹੈ ਕਿ ਸਾਹਿਤ ਦੇ ਅਜਿਹੇ ਸਰਬਕਾਲੀ ਸਦੀਵੀ ਸੋਚ ਦੇ ਆਧਾਰ ਤੇ ਮੱਧਕਾਲੀ ਸਾਹਿਤ ਚਿੰਤਨ ਤੇ ਆਧੁਨਿਕ ਸਾਹਿਤ ਦਾ ਨਿਖੇੜ ਕਰਨਾ ਜਾਂ ਉਸਨੂੰ ਕੇਵਲ ਕਾਲਵਾਚੀ ਅਰਥਾਂ ਤੱਕ ਸੀਮਿਤ ਰੱਖਣਾ ਇਹ ਵੀ ਜਾਇਜ਼ ਪ੍ਰਤੀਤ ਨਹੀਂ ਹੁੰਦਾ। ਲੋੜੀਂਦੇ ਰੂਪ ਵਿਚ ਸਾਹਿਤ ਦੀ ਇਤਿਹਾਸਕਾਰੀ/ਸਾਹਿਤ ਦੀ ਕਾਲਵੰਡ ਜਾਂ ਅਧਿਐਨ ਤੇ ਅਧਿਆਪਨ ਦੀ ਸੁਖੈਨਤਾ ਲਈ ਸਾਹਿਤ ਦੀ ਵਰਗਵੰਡ ਕਰਨੀ ਜਾਂ ਨਾਮਕਰਨ ਕਰਨਾ ਵੀ, ਭਾਵੇਂ ਸਾਡੇ ਆਲੋਚਕਾਂ ਵਿਦਵਾਨਾਂ ਲਈ ਲਾਜ਼ਮੀ ਤਾਂ ਬਣ ਜਾਂਦਾ ਹੈ; ਮੂਲ ਰੂਪ ਵਿਚ ਸਾਹਿਤ ਦਾ ਅਸਲ ਪ੍ਰਯੋਜਨ ਕਿਸੇ ਵੀ ਵਿਸ਼ੇਸ਼ ਜਾਤ, ਕੌਮ, ਇਲਾਕੇ ਜਾਂ ਤਥਾ ਕਥਿਤ 'ਵਾਦ' ਜਾਂ 'ਕਾਲ' ਤੋਂ ਮੁਕਤ ਹੁੰਦਾ ਹੈ। ਸਾਡਾ ਇਹ ਦਰਪੇਸ਼ ਵਿਚਾਰ ਅਥਵਾ ਧਾਰਨਾ ਵੀ, ਕੇਵਲ ਤੇ ਕੇਵਲ ਸਾਹਿਤ ਦੇ ਵਿਸ਼ਾਗਤ ਅਧਿਐਨ ਤੇ ਕੇਂਦਰਤ ਹੈ ਪਰੰਤੂ ਸਮਕਾਲੀ ਪ੍ਰਸਥਿਤੀਆਂ ਅਨੁਸਾਰ ਸਾਹਿਤ ਦੀ ਮੂਲ ਅਧਾਰਸ਼ਿਲਾ ਕੀ ਬਣਦੀ ਹੈ? ਇਹ ਇਕ ਵੱਖਰੀ ਤਰ੍ਹਾਂ ਦਾ ਸਵਾਲ ਹੈ ਜਿਸ ਤਰ੍ਹਾਂ ਕਿ ਸਾਡੇ ਬਹੁ-ਗਿਣਤੀ ਵਿਦਵਾਨ ਆਲੋਚਕਾਂ ਨੇ ਵਿਸ਼ੇਸ਼ ਕਰਕੇ ਪੰਜਾਬੀ ਸਾਹਿਤ ਦੇ ਪ੍ਰਸੰਗ ਵਿਚ ਮੱਧਕਾਲੀ

264-ਸੀ, ਰਾਜ ਗੁਰੂ ਨਗਰ, ਲੁਧਿਆਣਾ

ਸਾਹਿਤ ਚਿੰਤਨ ਨੂੰ ਨਿਖੇੜਨ ਅਥਵਾ ਉਸ ਦੇ ਵੱਖਰੇ ਪਛਾਣ ਚਿੰਨ੍ਹਾਂ ਦਾ ਨਿਰਣਾ ਕਰਨ ਲਈ ਉਸਨੂੰ ਅਲੌਕਿਕ ਸ਼ਕਤੀ ਨਾਲ ਜੋੜਕੇ ਸਮੁੱਚੇ ਤੌਰ ਤੇ ਦਿਬ-ਕੇਂਦਰਤ ਚਿੰਤਨ ਤੇ ਆਧਾਰਿਤ ਮੰਨ ਲਿਆ ਹੈ ਤੇ ਆਧੁਨਿਕ ਸਾਹਿਤ ਨੂੰ ਸਮੁੱਚੇ ਤੌਰ ਤੇ ਮਨੁੱਖ ਕੇਂਦਰਤ। ਅਸਲੋਂ ਹੀ ਅਜਿਹਾ ਨਿਖੇੜਾ ਕਰਨਾ ਵੀ ਆਪਣੇ ਆਪ ਵਿਚ ਅੰਤਿਮ-ਸੱਚ ਨਹੀਂ। ਇਸ ਦੀਆਂ ਕੁਝ ਵੱਖਰੀਆਂ ਸਮੱਸਿਆਵਾਂ ਹਨ ਕਿਉਂਕਿ ਮੱਧਕਾਲੀ ਸਾਹਿਤ ਮੂਲੋਂ ਹੀ ਨਾ ਹੀ ਸਮਾਜ ਬਾਹਰਾ ਹੈ ਤੇ ਨਾ ਹੀ ਮੂਲ ਰੂਪ ਵਿਚ ਕਿਸੇ ਅਲੌਕਿਕ ਸ਼ਕਤੀ ਤੇ ਕੇਂਦਰਤ ਸਗੋਂ ਇਨ੍ਹਾਂ ਦੋਹਾਂ ਦਾ ਸੰਗਮ ਪ੍ਰਤੀਤ ਹੁੰਦਾ ਹੈ। ਅਜਿਹਾ ਨਾ ਹੁੰਦਾ ਤਾਂ ਸ਼ਾਇਦ ਮੱਧਕਾਲੀ ਸਾਹਿਤ ਅਜੋਕੇ ਉਤਰ-ਬਸਤੀਵਾਦੀ, ਉੱਤਰ-ਪੂੰਜੀਵਾਦ ਤੇ ਵਿਸ਼ਵੀਕਰਨ ਦੇ ਦੌਰ ਵਿਚ ਆਪਣੀ ਸਾਹਿਤਕ ਸਾਰਥਕਤਾ ਹੀ ਗੁਆ ਬੈਠਦਾ। ਸੂਚਨਾ ਤਕਨਾਲੋਜੀ ਦੇ ਅਜੋਕੇ ਕ੍ਰਾਂਤੀਕਾਰੀ ਯੁੱਗ ਵਿਚ ਸਮੇਂ ਦਾ ਹਾਣੀ, ਬਣਨਾ ਉਸ ਲਈ ਚੁਣੌਤੀ ਵੀ ਬਣ ਜਾਂਦਾ. ਐਨ ਇਸ ਦੇ ਉਲਟ ਸਗੋਂ ਵਿਸ਼ੇਸ਼ ਗੱਲ ਤਾਂ ਇਹ ਹੈ ਕਿ ਡਾ. ਗੁਰਭਗਤ ਸਿੰਘ ਵਰਗੇ ਵਿਦਵਾਨ ਨੇ ਜਦੋਂ ਅੰਤਰ-ਰਾਸ਼ਟਰੀ ਪੱਧਰ 'ਤੇ ਗੁਰਬਾਣੀ ਦਾ ਸਿਧਾਂਤਕ ਅਧਿਐਨ ਉਤਰ-ਆਧੁਨਿਕਤਾ ਦੇ ਪ੍ਰਸੰਗ ਵਿਚ ਕੀਤਾ ਤਾਂ 'ਆਦਿ ਗ੍ਰੰਥ' (ਜਿਸ ਦੀ ਸੰਪਾਦਨਾ ਮੱਧਕਾਲ ਵਿਚ 1604 ਈ. ਵਿਚ ਗੁਰੂ ਅਰਜਨ ਦੇਵ ਜੀ ਨੇ ਕੀਤੀ) ਨੂੰ ਉਹਨਾਂ ਸਰਬ-ਪੱਖੀ ਰੂਪ ਵਿਚ ਸਮੁੱਚੀ ਮਾਨਵ ਜਾਤੀ ਦਾ ਪ੍ਰਮਾਣਿਕ ਤੇ ਸਮੇਂ ਦਾ ਹਾਣੀ, ਗੌਰਵਸ਼ਾਲੀ ਗ੍ਰੰਥ ਸਿੱਧ ਕਰ ਦਿੱਤਾ। ਇਸ ਤੋਂ ਪਹਿਲਾਂ ਵੀ ਵੱਖ-ਵੱਖ ਆਲੋਚਨਾ-ਪ੍ਰਣਾਲੀਆਂ ਦੇ ਸਮਰਥਕਾਂ/ਆਲੋਚਕਾਂ ਨੇ ਗੁਰਬਾਣੀ ਨੂੰ ਆਪਣੇ ਆਪਣੇ ਵਿਚਾਰਧਾਰਕ ਚੌਖਟਿਆਂ/ਪ੍ਰਬੰਧਾਂ/ਸਿਧਾਂਤਾਂ ਅਧੀਨ ਵੀ ਜੇਕਰ ਵਿਚਾਰਿਆਂ ਤਾਂ ਵੀ ਉਹ ਇਸ ਦੀ ਸਮਾਜ ਚੇਤਨਾ ਇਸ ਦੀ ਅਜੋਕੀ ਪ੍ਰਸੰਗਿਕਤਾ ਤੋਂ ਮੁਨਕਰ ਨਹੀਂ ਹੋਏ। ਕਹਿਣ ਤੋਂ ਮਨੋਰਥ ਇਹੋ ਹੈ ਕਿ ਗੁਰਬਾਣੀ ਨੂੰ ਉਨ੍ਹਾਂ ਭਾਵੇਂ ਕਿਸੇ ਵੀ ਰੂਪ ਵਿਚ ਡੀਕੋਡ ਕੀਤਾ ਪਰੰਤੂ ਇਸਦੇ ਮੂਲ ਪਛਾਣ ਚਿੰਨ੍ਹਾਂ ਦੀ ਸਾਰਥਕਤਾ/ਉਸਦਾ ਅਜੋਕਾ ਅਮਲੀ ਰੂਪ ਉਨ੍ਹਾਂ ਔਖੇ ਪ੍ਰੋਖੇ ਨਹੀਂ ਕੀਤਾ; ਸਮੁੱਚੇ ਤੌਰ ਤੇ ਇਸ ਨੂੰ ਪ੍ਰਵਾਨਗੀ ਦਿੱਤੀ। ਸੰਤ ਸਿੰਘ ਸੇਖੋਂ, ਪ੍ਰੋ. ਕਿਸ਼ਨ ਸਿੰਘ, ਡਾ. ਹਰਿਭਜਨ ਸਿੰਘ, ਡਾ. ਰਤਨ ਸਿੰਘ ਜੱਗੀ, ਡਾ. ਤ੍ਰਿਲੋਕ ਸਿੰਘ ਕੰਵਰ, ਡਾ. ਜਗਬੀਰ ਸਿੰਘ, ਡਾ. ਮਹਿੰਦਰ ਕੌਰ ਗਿੱਲ, ਡਾ. ਗੁਰਭਗਤ ਸਿੰਘ ਆਦਿ ਵਿਦਵਾਨਾਂ ਵਲੋਂ ਵੱਖ-ਵੱਖ ਆਲੋਚਨਾ ਪ੍ਰਣਾਲੀਆਂ ਨਾਲ ਜੁੜ ਕੇ ਹੋਇਆ ਅਧਿਐਨ ਇਸ ਪੱਖੋਂ ਵਰਨਣਯੋਗ ਹੈ। ਇਹੋ ਕਾਰਨ ਹੈ ਡਾ. ਸਤਿੰਦਰ ਸਿੰਘ ਨੂਰ ਦਾ ਇਹ ਕਹਿਣਾ, ਕਿ ਅਜੋਕੇ ਵਿਸ਼ਵੀਕਰਨ ਦੇ ਦੌਰ ਵਿਚ ਕਿਸੇ ਇਕ ਆਲੋਚਨਾ ਪ੍ਰਣਾਲੀ ਨਾਲ ਸਾਹਿਤ ਦਾ ਮੁਲਾਂਕਣ ਕਰਨਾ ਬਹੁਤੇ ਸਾਰਥਕ ਨਹੀਂ ਹੋ ਸਕਦਾ ਸਾਨੂੰ ਸਮੁੱਚੇ ਤੌਰ ਤੇ ਸਮੇਂ ਦੇ ਹਾਣੀ ਬਣਕੇ, ਸਾਹਿਤ ਦੀ ਪਰਖ ਕਰਨੀ ਪਵੇਗੀ, ਬੜਾ ਸਾਰਥਕ ਤੇ ਵੱਡਮੁੱਲਾ ਵਿਚਾਰ ਹੈ।

ਖ਼ੈਰ ਕੁਝ ਵੀ ਹੋਵੇ, ਸਾਹਿਤ ਦੀ ਸਾਰਥਕਤਾ ਦੀ ਪਛਾਣ ਹੁਣ 'ਕਿਸੇ ਵਿਸ਼ੇਸ਼ ਦੇਸ਼ ਜਾਂ ਸਭਿਆਚਾਰਕ ਪ੍ਰਬੰਧ ਤੱਕ ਸੀਮਿਤ ਨਹੀਂ ਰਹੀ 'ਜੇਬੀ ਮੋਬਾਇਲ' ਬਣੀ ਇਸ ਦੁਨੀਆਂ ਦੇ ਸਮੁੱਚੇ ਪ੍ਰਬੰਧ ਨਾਲ ਹੀ ਉਹ ਆਪਣਾ ਨਾਤਾ ਜੋੜ ਲੈਂਦੀ ਹੈ ਅਤੇ ਗਿਆਨ ਦੇ ਅਜੋਕੇ ਮੂਲ ਸ੍ਰੋਤਾਂ ਦੇ ਅੰਤਰਗਤ ਆਪਣੀ ਹੋਂਦ/ਹਸਤੀ ਤੋਂ ਵੀ ਝੱਟ ਹੀ ਵਾਕਫ਼ ਹੋ ਜਾਂਦੀ ਹੈ ਕਿਉਂਕਿ ਅੰਤਰ ਰਾਸ਼ਟਰੀ ਪੱਧਰ ਦੇ ਪ੍ਰਸਾਰਣ ਨਾਲ ਜੁੜਿਆ ਮੀਡੀਆ ਮਾਨਵੀ ਜੀਵਨ ਦੇ ਪਲ ਪਲ ਹੋ ਰਹੇ ਪਰਿਵਰਤਨ ਨੂੰ ਮਿੰਟਾਂ ਸਕਿੰਟਾਂ ਵਿਚ ਮੂਰਤੀਮਾਨ ਕਰਕੇ ਸਹੀ ਅਤੇ ਪ੍ਰਮਾਣਿਕ ਸੱਚ ਦਾ ਨਿਖਰਵਾਂ ਇਜ਼ਹਾਰ ਕਰਾ ਦਿੰਦਾ ਹੈ। ਆਪਣੇ ਵਿਸ਼ੇਸ਼ ਪਛਾਣ ਚਿੰਨ੍ਹਾਂ ਨੂੰ ਨਿਰੰਤਰ ਕਾਇਮ ਰੱਖਣਾ ਜਾਂ ਉਨ੍ਹਾਂ ਬਾਰੇ ਲਿਖ ਕੇ ਬੇਲੋੜੇ ਰੂਪ ਵਿਚ ਹੱਕ ਅਜ਼ਮਾਈ ਕਰਨੀ ਹੁਣ ਆਮ ਹਾਰੀ ਸਾਰੀ ਦੇ ਬਸ ਦਾ ਰੋਗ ਨਹੀਂ ਰਿਹਾ ਅਗਰ ਜਾਣੇ-ਅਣਜਾਣੇ ਅਜਿਹਾ ਹੋਵੇਗਾ ਵੀ ਤਾਂ ਅਜੋਕੀਆਂ ਮੁਕਾਬਲਾਗੰਤ ਇਮਤਿਹਾਨੀ ਘੜੀਆਂ ਦੀ ਚੁਣੌਤੀ ਦੇ ਆਧਾਰ ਤੇ ਉਸ ਦੀ ਪ੍ਰਮਾਣਿਕਤਾ ਤੇ ਪ੍ਰਸ਼ਨ ਚਿੰਨ੍ਹ ਲੱਗ ਜਾਣਾ ਵੀ ਸੁਭਾਵਕ ਹੋਵੇਗਾ, ਉਨ੍ਹਾਂ ਚੁਣੌਤੀਆਂ ਨੂੰ ਖਿੜੇ ਮੱਥੇ ਕਬੂਲ ਕਰਕੇ ਜਵਾਬਦੇਹ ਹੋਣ ਲਈ ਉਸਨੂੰ ਤਤਪਰ ਹੋਣਾ ਪਵੇਗਾ। ਸਾਹਿਤਕ ਪ੍ਰਸੰਗ ਵਿਚ ਇਸਨੂੰ ਮਨੁੱਖੀ ਭਾਵਨਾਵਾਂ ਦਾ ਮਸ਼ੀਨੀਕਰਨ ਜਾਂ ਕੰਪਿਊਟਰੀਕਰਨ ਵੀ ਨਹੀਂ ਕਿਹਾ ਜਾ ਸਕਦਾ ਸਗੋਂ ਇਸਨੂੰ ਮਾਨਵੀ ਇਤਿਹਾਸ ਦੇ ਕਲਪਨਾਤਮਕ ਪੱਖ ਅਤੇ ਵਿਗਿਆਨਕ ਪਹੁੰਚ ਵਾਲੀ

ਬੌਧਿਕਤਾ ਨਾਲ ਸੁਮੇਲਤਾ ਸਥਾਪਤ ਦਾ ਮਹਿਜ਼ ਸੰਵੇਦਨਸ਼ੀਲ ਕਾਰਜ ਕਿਹਾ ਜਾ ਸਕਦਾ ਹੈ।

ਉਪਰੋਕਤ ਚਰਚਾ ਕਰਨ ਦਾ ਮੰਤਵ ਇਹ ਹੈ ਕਿ ਭਗਤ ਰਵਿਦਾਸ ਬਾਣੀ ਦੀ ਆਧਾਰਸ਼ਿਲਾ ਭਾਵੇਂ ਅਲੌਕਿਕ ਸ਼ਕਤੀ ਪ੍ਰਭੂ ਹੈ, ਅਦ੍ਰਿੱਖ ਸ਼ਕਤੀ ਪ੍ਰਮਾਤਮਾ ਹੈ ਪਰੰਤੂ ਉਹਨਾਂ ਦੀ ਬਾਣੀ ਵਿਚ ਸਮਕਾਲੀ ਪ੍ਰਸਥਿਤੀਆਂ ਅਨੁਸਾਰ ਪੇਸ਼ ਹੋਈ ਸਮਾਜ ਚੇਤਨਾ/ਮਾਨਵੀ ਚੇਤਨਾ, ਲੌਕਿਕ ਸੋਚ ਦੀ ਵੀ ਮੌਲਿਕ ਗਵਾਹੀ ਭਰਦੀ ਹੈ, ਅਜਿਹੀ ਸੁਮੇਲਤਾ/ਸਜੋੜ ਓਪਰੀ ਨਜ਼ਰੇ ਪਾਠਕ ਲਈ ਪੇਤਲੀ ਜਿਹੀ ਸਮੱਸਿਆ ਵੀ ਬਣਦਾ ਪ੍ਰਤੀਤ ਹੁੰਦਾ ਹੈ ਪਰੰਤੂ ਆਪਣੇ ਅਮਲੀ ਰੂਪ ਵਿਚ ਪ੍ਰਮਾਣਿਕ ਮਾਨਵੀ-ਸੋਚ ਵੀ। ਵਰਨਣਯੋਗ ਗੱਲ ਤਾਂ ਇਹ ਹੈ ਕਿ ਅਲੌਕਿਕ ਸ਼ਕਤੀ ਦਾ ਇਹ ਸੋਚ/ਪ੍ਰਾਪਤੀ ਮਾਨਵੀ ਜੀਵਨ ਦੀਆਂ ਨਰੋਈਆਂ ਸਭਿਆਚਾਰਕ ਕਦਰਾਂ ਕੀਮਤਾਂ ਤੇ ਆਧਾਰਿਤ ਹੈ। ਮਾਨਵੀ ਕਦਰਾਂ ਕੀਮਤਾਂ ਦੀ ਇਹ ਨਿਰੰਤਰ ਕਿਰਿਆਸ਼ੀਲਤਾ ਹੀ ਤਾਂ ਹੈ ਜੋ ਅਲੌਕਿਕ ਸੋਚ ਪ੍ਰਭੂ ਤੱਕ ਪਹੁੰਚਣ/ਪ੍ਰਾਪਤੀ ਦਾ ਸਹੀ ਮਾਰਗ/ਮੰਜ਼ਿਲ ਅਖਤਿਆਰ ਕਰਵਾਉਂਦੀ ਹੈ। ਅਲੌਕਿਕ ਸ਼ਕਤੀ/ਪ੍ਰਭੂ ਕੀ ਹੈ? ਅਦ੍ਰਿੱਖ ਸ਼ਕਤੀ ਇਕ ਉਚੇਰੀ ਇਕਾਗਰਤਾ ਦਾ ਅਨੁਭਵ।

ਭਗਤ ਰਵਿਦਾਸ ਬਾਣੀ ਦੇ ਵਿਸ਼ਲੇਸ਼ਣਮਈ ਅਧਿਐਨ ਤੋਂ ਪ੍ਰਤੱਖ ਹੁੰਦਾ ਹੈ ਕਿ ਉਹ ਨਿਰਗੁਣਵਾਦੀ ਹਨ ਕਿਸੇ ਦੇਵੀ ਦੇਵਤੇ ਵਿਚ ਉਹਨਾਂ ਦੀ ਆਸਥਾ ਪ੍ਰਤੀਤ ਨਹੀਂ ਹੁੰਦੀ। ਉਹ ਕੇਵਲ ਤੇ ਕੇਵਲ ਇਕ ਪਰਮਾਤਮਾ ਦੇ ਵਿਸਵਾਸੀ ਹਨ। ਇਥੇ ਨਿਰਗੁਣ ਤੋਂ ਭਾਵ ਗੁਣਾਂ ਤੋਂ ਰਹਿਤ ਨਹੀਂ ਸਗੋਂ ਉਹ ਅਲੌਕਿਕ ਸ਼ਕਤੀ ਹੈ ਜੋ ਦੁਨਿਆਵੀ ਗੁਣਾਂ ਤੋਂ ਨਿਰਲੇਪ ਹੈ ਪਰੰਤੂ ਨਿਰਲੇਪ ਹੋ ਕੇ ਵੀ ਕਾਇਨਾਤ ਵਿਚ ਆਪਣੇ ਸਹਿਜ ਸੁਭਾਵਿਕ ਰੂਪ ਵਿਚ ਸੁਭਾਇਮਾਨ ਹੈ। ਸੱਚ ਤਾਂ ਇਹ ਹੈ ਕਿ ਪ੍ਰਭੂ ਦਾ ਇਹ ਨਿਰਗੁਣ/ਨਿਰਲੇਪਤਾ ਵਾਲਾ ਵਿਸ਼ੇਸ਼ ਗੁਣ ਆਪਣੇ ਅਦ੍ਰਿੱਖ ਰੂਪ ਵਿਚ ਵੀ ਆਪਣਾ ਹਾਂ-ਪੱਖੀ ਪ੍ਰਭਾਵ ਪਾਉਂਦਾ ਹੈ। ਏਕ ਤੋਂ ਅਨੇਕ ਹੋਣ ਦੀ ਇਹ ਅਲੌਕਿਕ ਖੇਡ, ਜੋ ਬਾਣੀਕਾਰਾਂ ਦੇ ਅਨੁਭਵ ਦਾ ਵਿਸ਼ਾ ਹੈ, ਮਾਨਵੀ ਏਕਤਾ/ਮਾਨਵੀ ਚੇਤਨਾ ਦਾ ਅਲੌਕਿਕ ਤੇ ਲੌਕਿਕਤਾ ਦਾ ਬੜਾ ਨਿਰਾ ਤੇ ਅਰਥੀ ਸੁਮੇਲ ਜ਼ਾਹਿਰ ਕਰਦਾ ਹੈ। 'ਆਦਿ ਗ੍ਰੰਥ' ਦੇ ਸਮੁੱਚੇ ਬਾਣੀਕਾਰਾਂ ਦੀ ਇਹ ਅਲੌਕਿਕ ਤੇ ਲੌਕਿਕ ਸਾਂਝ ਹੀ, ਬਾਣੀ ਦਾ ਸਾਂਝਾ ਤੇ ਬੁਨਿਆਦੀ ਸਿਧਾਂਤ ਹੈ ਜੋ ਸਮੇਂ ਸਥਾਨ ਦੀ ਸੀਮਾ-ਰੇਖਾ ਤੋਂ ਮੁਕਤ ਹੈ। 'ਆਦਿ ਗ੍ਰੰਥ' ਦੇ ਉਨ੍ਹਾਂ ਸਮੂਹ ਬਾਣੀਕਾਰਾਂ ਵਿਚੋਂ ਭਗਤ ਰਵਿਦਾਸ ਜੀ ਨੇ ਵੀ ਪ੍ਰਭੂ ਦੇ ਇਸ ਵਿਸ਼ੇਸ਼ ਗੁਣ ਬਾਰੇ ਦ੍ਰਿੜ੍ਹ ਕਰਵਾਇਆ ਹੈ। ਮਾਣ ਵਾਲੀ ਗੱਲ ਤਾਂ ਇਹ ਹੈ, ਬਾਣੀਕਾਰਾਂ ਦੇ ਪ੍ਰਭੂ ਦੀ ਇਹ ਸਾਂਝ ਮਨੁੱਖਤਾ ਦੀ ਸਾਂਝ ਬਣਨ ਦੇ ਸਿੱਟੇ ਵਜੋਂ ਦੁਨਿਆਵੀ ਮਾਨਵੀ ਭੇਦਾਂ-ਭਾਵਾਂ ਦੇ ਬੰਧਨਾਂ ਤੋਂ ਮੁਕਤ ਹੋਣ ਦਾ ਅਹਿਮ ਪਹਿਲੂ ਬਣਦੀ ਹੋਈ ਅੱਜ ਓਨੀ ਹੀ ਸਾਰਥਕ ਹੈ :

1. *ਸਰਬੇ ਏਕੁ ਅਨੇਕੈ ਸੁਆਮੀ*
   *ਸਭ ਘਟ ਭੋਗਵੈ ਸੋਈ॥*
   *ਕਹਿ ਰਵਿਦਾਸ ਹਾਥ ਪੈ ਨੇਰੈ*
   *ਸਹਜੇ ਹੋਇ ਸੁ ਹੋਈ॥*

*(ਆਦਿ ਗ੍ਰੰਥ, ਪੰਨਾ-658)*

2. *ਤੁਮ ਚੰਦਨ ਹਮ ਇਰੰਡ*
   *ਬਾਪੁਰੇ ਸੰਗਿ ਤੁਮਾਰੇ ਬਾਸਾ॥*
   *ਨੀਚ ਰੂਖ ਤੇ ਊਚ ਭਏ ਹੈ*
   *ਗੰਧ ਸੁਗੰਧ ਨਿਵਾਸਾ॥*

*(ਆਦਿ ਗ੍ਰੰਥ, ਪੰਨਾ-486)*

3. *ਤੋਹੀ ਮੋਹੀ ਤੋਹੀ ਅੰਤਰ ਕੈਸਾ॥*
   *ਕਨਕ ਕਟਿਕ ਜਲ ਤਰੰਗ ਜੈਸਾ॥.......*
   *ਤੁਮ ਜੁ ਨਾਇਕ ਆਛਹੁ ਅੰਤਰਜਾਮੀ॥*
   *ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥*

*(ਆਦਿ ਗ੍ਰੰਥ, ਪੰਨਾ-93)*

ਪ੍ਰਸ਼ਨ ਪੈਦਾ ਹੁੰਦਾ ਹੈ ਅਜਿਹੀ ਅਨੁਭਵੀ ਉਚੇਰੀ ਇਕਾਗਰਤਾ/ਅਲੌਕਿਕ ਸ਼ਕਤੀ ਦੀ ਲੋੜ ਕਿਉਂ? ਅਜੋਕੇ ਵਿਗਿਆਨਕ ਯੁੱਗ ਦਾ ਇਹ ਇਕ ਅਹਿਮ ਸਵਾਲ ਵੀ ਹੈ ਤੇ ਧਰਮ ਜਗਤ ਲਈ ਇਕ ਚੁਣੌਤੀ ਵੀ। "ਨਿਰਾ ਨੂਰ ਤੁਸੀਂ ਹੱਥ ਨ ਆਏ" ਦੀ ਅਨੁਭਵੀ

ਵਿਚਾਰ ਕਰਨ ਵਾਲੇ ਪੰਜਾਬੀ ਸਾਹਿਤ ਦੇ ਆਧੁਨਿਕ ਕਵੀ ਭਾਈ ਵੀਰ ਸਿੰਘ ਵੀ ਇਸ ਤੋਂ ਅਭਿੱਜ ਨਹੀਂ ਰਹੇ। ਸਮੇਂ ਦੀ ਨਬਜ਼ ਨੂੰ ਪਛਾਣ ਕੇ ਆਪਣੀ ਪਰੰਪਰਾਗਤ ਤੇ ਸੰਸਕਾਰਾਤਮਕ ਆਸਥਾ ਅਨੁਸਾਰ ਉਹਨਾਂ "ਕਿਉਂ ਹੋਯਾ ਤੇ ਕੀਕੂੰ ਹੋਯਾ" ਕਹਿ ਕੇ "ਹੋਸ਼ਾਂ ਨਾਲੋਂ ਮਸਤੀ ਚੰਗੀ" ਵਿਚੋਂ ਇਸ ਦਾ ਜਵਾਬ ਲੱਭਿਆ ਸੀ। ਮੇਰੀ ਜਾਚੇ ਜਿਉਂ ਜਿਉਂ ਅਸੀਂ ਇਕਾਗਰ ਚਿੱਤ ਹੁੰਦੇ ਹਾਂ ਤਿਉਂ ਤਿਉਂ ਵਧੇਰੇ ਅੰਤਰਮੁਖੀ ਹੁੰਦੇ ਹਾਂ। ਅੰਤਰਮੁਖੀ ਹੋਣ ਤੋਂ ਭਾਵ ਸਹਿਜ ਭਾਵੀ ਹੋਣਾ ਹੈ, ਜੀਵਨ ਵਿਚ ਸੰਤੁਲਨ ਕਾਇਮ ਕਰਨਾ ਜਾਂ ਹੋਣਾ। ਦੂਜੇ ਅਰਥਾਂ ਵਿਚ ਆਪਣੇ ਆਪ ਦੀ ਖੋਜ ਕਰਕੇ ਆਪਣੀ ਹਸਤੀ/ਹੋਂਦ ਨੂੰ ਨੇੜਿਉਂ ਹੋ ਕੇ ਪਛਾਨਣਾ। ਕਬੀਰ ਸਾਹਿਬ ਦੇ ਅਨੁਸਾਰ ਤਾਂ ਇਹ ਆਪੇ ਦੀ ਪਛਾਣ ਹੀ ਪ੍ਰਭੂ ਪ੍ਰਾਪਤੀ ਦਾ ਮੁੱਢਲਾ ਸਿਧਾਂਤ ਹੈ :-

*ਪੰਡਿਤ ਮੁਲਾਂ ਜੋ ਲਿਖਿ ਦੀਆ॥*
*ਛਾਡਿ ਚਲੇ ਹਮ ਕਛੂ ਨ ਲੀਆ॥*
*ਰਿਦੈ ਇਖਲਾਸੁ ਨਿਰਖਿ ਲੇ ਮੀਰਾ॥*
*ਆਪੁ ਖੋਜਿ ਖੋਜਿ ਮਿਲੇ ਕਬੀਰਾ॥*

*(ਆਦਿ ਗ੍ਰੰਥ, ਪੰਨਾ-1159)*

ਅਗਲਾ ਅਹਿਮ ਸਵਾਲ ਉਤਪੰਨ ਹੁੰਦਾ ਹੈ ਕਿ ਇਸ ਅਵਸਰ ਨੂੰ ਕਿਵੇਂ ਪ੍ਰਾਪਤ ਕੀਤਾ ਜਾਵੇ? ਭਗਤ ਰਵਿਦਾਸ ਜੀ ਅਨੁਸਾਰ ਸਾਧ ਸੰਗਤਿ ਹੀ ਇਸ ਦਾ ਮੁੱਢਲਾ ਮੂਲ-ਸ੍ਰੋਤ ਹੈ ਇਕਾਗਰਤਾ ਦਾ ਮੂਲ ਸੋਮਾ ਹੈ ਜਿਥੇ ਸਮਾਜਿਕ ਤੌਰ ਤੇ ਮਾਨਵੀ ਭੇਦਾਂ-ਭਾਵਾਂ ਤੋਂ ਵੀ ਮੁਕਤੀ ਹਾਸਿਲ ਹੁੰਦੀ ਹੈ ਤੇ ਵਿਚਾਰਾਂ ਦੇ ਆਦਾਨ-ਪ੍ਰਦਾਨ ਤਹਿਤ ਤੱਤ-ਬੁੱਧੀ ਅਥਵਾ ਬਿਬੇਕ ਦੀ ਪ੍ਰਾਪਤੀ ਅਤੇ ਸਹੀ ਪਛਾਣ ਵੀ, ਜਿਸ ਨਾਲ ਗੁਣ-ਅਵਗੁਣ, ਨੇਕੀ-ਬਦੀ ਚੰਗਿਆਈ-ਬੁਰਿਆਈ ਅਤੇ ਸੱਚ-ਝੂਠ ਦਾ ਨਿਖੇੜ ਪ੍ਰਤੱਖ ਹੁੰਦਾ ਹੈ। ਜਦੋਂ ਸਾਧਕ/ਜੀਵ ਨੂੰ ਅਜਿਹੀ ਸੋਝੀ ਪ੍ਰਾਪਤ ਹੋ ਜਾਂਦੀ ਹੈ ਤਾਂ ਮਾਨਵੀ ਜੀਵਨ ਦੇ ਹਾਂ ਪੱਖੀ ਗੁਣਾਂ ਦਾ ਧਾਰਨੀ ਹੋ ਕੇ ਉਹ ਪ੍ਰਭੂ ਦੇ ਭੈਅ ਅੰਦਰ ਰਹਿ ਕੇ ਪ੍ਰਭੂ ਪ੍ਰੇਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਜਿਥੇ ਹੋਸ਼ ਤੇ ਮਸਤੀ ਦਾ ਟਕਰਾਓ ਵੀ ਖਤਮ ਹੋ ਜਾਂਦਾ ਹੈ। ਅਜਿਹੀ ਮਾਨਸਿਕ ਅਵਸਥਾ ਲੌਕਿਕ ਹੋ ਕੇ ਵੀ ਅਲੌਕਿਕਤਾ ਭਾਵ ਅਗੰਮੀ ਆਨੰਦ ਦਾ ਅਹਿਸਾਸ ਕਰਵਾਉਂਦੀ ਹੈ। ਵਿਸ਼ੇਸ਼ ਗੱਲ ਤਾਂ ਇਹ ਹੈ ਕਿ ਉਹ ਕਾਰਨ ਤੇ ਕਾਰਜ ਦੇ ਪਰਸਪਰ ਸਬੰਧ ਤੋਂ ਵੀ ਟੁੱਟਦੀ ਨਹੀਂ, ਗ਼ੈਰ-ਵਿਗਿਆਨਕ ਹੋ ਕੇ ਵੀ ਵਿਗਿਆਨਕ ਹੋਣ ਦਾ ਇਹ ਅਨੂਠਾ ਅਨੁਭਵ ਹੈ। ਗੁਰਬਾਣੀ ਦੇ ਬੁਨਿਆਦੀ ਸਿਧਾਂਤ "ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ" (ਆਦਿ ਗ੍ਰੰਥ, ਪੰਨਾ-1245) ਇਸਦਾ ਪ੍ਰਤੱਖ ਪ੍ਰਮਾਣ ਹੈ। ਭਗਤ ਰਵਿਦਾਸ ਜੀ ਦੀ ਬਾਣੀ ਤੋਂ ਵੀ ਇਹੋ ਪ੍ਰਤੱਖ ਹੁੰਦਾ ਹੈ ਜੋ ਨਿਜੱਤਾ ਤੱਕ ਸੀਮਿਤ ਨਹੀਂ ਰਹਿੰਦੀ, ਸਮੂਹ ਨਾਲ ਵੀ ਆਪਣਾ ਨਾਤਾ ਜੋੜਦੀ ਹੈ। ਮਨ ਦੀ ਪਵਿੱਤ੍ਰਤਾ ਚੰਗੇਰੇ ਸਮਾਜਿਕ ਮਾਹੌਲ ਦੀ ਆਧਾਰਸ਼ਿਲਾ ਬਣ ਜਾਂਦੀ ਹੈ। ਕਰਮ-ਸਿਧਾਂਤ ਦੀ ਅਜਿਹੀ ਬਿਬੇਕੀ-ਹੋਂਦ ਦੇ ਸੱਚ ਤੋਂ ਅਸੀਂ ਅੱਜ ਵੀ ਮੁਨਕਰ ਨਹੀਂ ਹੋ ਸਕਦੇ :-

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ,*
*ਨਿਤਹਿ ਬਾਨਾਰਸੀ ਆਸ ਪਾਸਾ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸ ਦਾਸਾ॥*

*(ਆਦਿ ਗ੍ਰੰਥ, ਪੰਨਾ-1293)*

ਮਹੱਤਵਪੂਰਨ ਗੱਲ ਇਹ ਹੈ ਕਿ ਉਪਰੋਕਤ ਅਮਲੀ ਤੇ ਅਨੁਭਵੀ-ਅਗੰਮੀ ਆਨੰਦ/ਪ੍ਰਭੂ ਪ੍ਰਾਪਤੀ ਦਾ ਇਹ ਵਸੀਲਾ/ਜੁਗਤੀ ਤਥਾ-ਕਥਿਤ ਵਿਸ਼ੇ-ਵਿਕਾਰਾਂ ਤੋਂ ਮੁਕਤੀ ਹਾਸਿਲ ਕਰਕੇ ਹੀ ਹੈ। ਵਿਸ਼ੇ -ਵਿਕਾਰ ਕੀ ਹਨ? ਮਾਇਆ ਦਾ ਸੂਖਮ ਰੂਪ (ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ-ਜੋ ਅਦਿੱਖ ਹਨ) ਤੇ ਸਥੂਲ ਰੂਪ (ਧੀਆਂ ਪੁੱਤਰ, ਦੁਨਿਆਵੀ ਧਨ ਪਦਾਰਥ ਆਦਿ) ਜਿਨ੍ਹਾਂ ਦੀ ਅਨੁਚਿਤ ਵਰਤੋਂ ਪ੍ਰਭੂ ਤੋਂ ਵਿਛੋੜੇ ਦਾ ਮੂਲ ਕਾਰਨ ਬਣਦੀ ਹੈ ਜਿਸ ਨਾਲ ਜੀਵਨ ਦਾ ਸਹਿਜ/ਸੰਤੁਲਨ ਭੰਗ ਹੋ ਜਾਂਦਾ ਹੈ ਅਤੇ ਮਨ ਅਸ਼ਾਂਤ ਹੋ ਜਾਂਦਾ ਹੈ। ਮਨ ਦਾ ਅਸ਼ਾਂਤ ਹੋਣਾ ਵੀ ਜੀਵਨ ਦੇ ਅਸਲ ਲਕਸ਼ ਤੋਂ ਟੁੱਟਣਾ ਹੈ। ਜੀਵਨ ਦੇ ਅਜਿਹੇ ਅਸਲ ਪ੍ਰਯੋਜਨ/ਲਕਸ਼ ਨੂੰ ਨਾ ਪਛਾਨਣਾ ਹੀ ਮਾਨਵੀ ਜੀਵਨ ਦਾ ਸਭ ਤੋਂ ਵੱਡਾ ਦੁਖਾਂਤ ਹੈ। ਇਸ ਦੁਖਾਂਤ ਨੂੰ ਕਿਵੇਂ ਟਾਲਿਆ ਜਾ ਸਕਦਾ ਹੈ? ਇਸ ਦਾ ਜਵਾਬ ਹੈ -ਵਿਸ਼ੇ ਵਿਕਾਰਾਂ

ਤੋਂ ਮੁਕਤ ਹੋ ਕੇ, ਬੇਲੋੜੇ ਸਵਾਰਥੀ ਹਿਤਾਂ ਤੋਂ ਉਪਰ ਉਠ ਕੇ, ਸਰਬੱਤ ਦੇ ਭਲੇ ਦੇ ਮੁਦਈ ਬਣਕੇ, ਕਿਉਂਕਿ ਮਾਨਵੀ ਜੀਵਨ ਦਾ ਇਹ ਵਿਸ਼ੇਸ਼ ਤੇ ਅਸਲੀ ਗੁਣ ਹੀ ਇਨਸਾਨ ਨੂੰ ਇਨਸਾਨੀਅਤ ਨਾਲ ਜੋੜਦਾ ਹੈ ਜਿਸ ਬਾਰੇ ਰਵਿਦਾਸ ਬਾਣੀ ਵਿਚ ਥਾਂ ਥਾਂ ਸੰਕੇਤ ਮਿਲਦੇ ਹਨ ਜੋ ਅਲੌਕਿਕ ਸ਼ਕਤੀ ਨਾਲ ਜੁੜਕੇ ਵੀ ਲੌਕਿਕ ਹਨ ਭਾਵ ਦਿਸਦੇ ਜਗਤ ਤੋਂ ਬਾਹਰ ਨਹੀਂ :-

1. *ਜੇ ਓਹੁ ਅਠਸਠਿ ਤੀਰਥ ਨਾਵੈ॥*
*ਜੇ ਓਹੁ ਦੁਆਦਸ ਸਿਲਾ ਪੂਜਾਵੈ॥*
*ਜੇ ਓਹੁ ਕੂਪ ਤਟਾ ਦੇਵਾਵੈ॥*
*ਕਰੈ ਨਿੰਦ ਸਭ ਬਿਰਥਾ ਜਾਵੈ॥*
*(ਆਦਿ ਗ੍ਰੰਥ, ਪੰਨਾ- 875)*

2. *ਹਮ ਬਡ ਕਬਿ ਕੁਲੀਨ ਹਮ ਪੰਡਿਤ*
*ਹਮ ਜੋਗੀ ਸੰਨਿਆਸੀ॥*
*(ਆਦਿ ਗ੍ਰੰਥ, ਪੰਨਾ -974)*

3. *ਦੂਲਭ ਜਨਮੁ ਪੁੰਨ ਫਲ ਪਾਇਓ*
*ਬਿਰਥਾ ਜਾਤ ਅਬਿਬੇਕੈ॥*
*ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ*
*ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ॥*
*(ਆਦਿ ਗ੍ਰੰਥ, ਪੰਨਾ -658)*

ਜਦੋਂ ਜੀਵ ਅਥਵਾ ਪ੍ਰਭੂ ਪ੍ਰੇਮੀ/ਸਾਧਕ ਵਿਸ਼ੇ ਵਿਕਾਰਾਂ ਤੋਂ ਮੁਕਤ ਹੋ ਕੇ ਬਿਰਤੀ ਤੇ ਪ੍ਰਕ੍ਰਿਤੀ ਵਜੋਂ ਸਹਿਜ ਅਵਸਥਾ ਦਾ ਧਾਰਨੀ ਹੋ ਜਾਂਦਾ ਹੈ ਤਾਂ ਉਸ ਵਿਚ ਪ੍ਰਭੂ ਜਿਹੇ ਨਿਰਭਉ ਤੇ ਨਿਰਵੈਰਤਾ ਦੇ ਗੁਣ ਸੁਤੇ ਸਿੱਧ ਹੀ ਉਤਪੰਨ ਹੋਣੇ ਸ਼ੁਰੂ ਹੋ ਜਾਂਦੇ ਹਨ। ਪ੍ਰਭੂ ਦੀ ਰਚੀ ਕਾਇਨਾਤ ਨੂੰ ਵੀ ਉਹ ਉਸੇ ਤਰ੍ਹਾਂ ਵੇਖਣ/ਅਨੁਭਵ ਕਰਨ ਦੇ ਸਮੱਰਥ ਹੋ ਜਾਂਦਾ ਹੈ, ਜਦੋਂ ਕਬੀਰ ਸਾਹਿਬ "ਅਵਲਿ ਅਲਹ ਨੂਰੁ ਉਪਾਇਆ" ਜਾਂ ਫ਼ਰੀਦ ਸਾਹਿਬ "ਮੰਦਾ ਕਿਸਨੋ ਆਖੀਐ" ਕਹਿੰਦੇ ਹਨ ਤਾਂ ਇਹ ਰੱਬੀ ਨੂਰ ਦੀ ਸਿੱਧੀ ਝਲਕ ਹੈ ਜਿਥੇ ਵਿਗਿਆਨ ਦਾ ਦੋ ਜਮ੍ਹਾਂ ਦੋ ਚਾਰ ਵਰਗਾ ਕੋਈ ਫਾਰਮੂਲਾ ਫਿਟ ਨਹੀਂ ਹੋ ਸਕਦਾ। ਉਹ ਤਾਂ "ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ" ਦੀ ਅਵਸਥਾ ਹੈ। ਇਹੋ ਇਕ ਸੱਚੇ ਸਾਧਕ ਦੇ ਜੀਵਨ ਦਾ ਲਕਸ਼ ਅਥਵਾ ਪ੍ਰਯੋਜਨ ਹੁੰਦਾ ਹੈ। ਉਸਦੇ ਅੰਦਰ ਮਾਨੋ ਅਗੰਮੀ ਆਨੰਦ ਦਾ ਵਾਸ ਹੋ ਜਾਂਦਾ ਹੈ- ਹਮੇਸ਼ਾਂ ਪ੍ਰਭੂ ਨਾਮ ਦੀ ਹੀ ਖੁਮਾਰੀ ਚੜ੍ਹੀ ਰਹਿੰਦੀ ਹੈ। ਅਗੰਮੀ ਆਨੰਦ ਵਾਲੇ ਅਜਿਹੇ 'ਬੇਗਮਪੁਰੇ' ਦੇ ਵਾਸੀ ਬਣਾਉਣਾ ਹੀ ਰਵਿਦਾਸ ਬਾਣੀ ਦਾ ਕੇਂਦਰੀ ਧੁਰਾ ਹੈ। ਧਰਮ-ਚਿੰਤਨ ਪੱਖੋਂ ਹੀ ਨਹੀਂ ਸਗੋਂ ਇਤਿਹਾਸਕ ਪਰਿਪੇਖ ਵਿਚ ਰੱਖਕੇ ਵੀ ਇਸ ਸ਼ਬਦ ਦਾ ਅਧਿਐਨ ਡੂੰਘੀ ਨੀਝ ਨਾਲ ਕੀਤਾ ਜਾਵੇ ਤਾਂ ਇਹ ਸ਼ਬਦ ਰੂਹਾਨੀਅਤ ਅਤੇ ਸਮਾਜ ਚੇਤਨਾ ਦੀ ਸੁਮੇਲਤਾ ਦੀ ਅਦੁੱਤੀ ਮਿਸਾਲ ਹੋ ਨਿਬੜਦਾ ਹੈ। ਮੇਰੀ ਜਾਚੇ ਸ਼ਾਇਦ ਅਸੀਂ ਅਜੇ ਤੱਕ ਇਸ ਸ਼ਬਦ ਦੇ ਸਹੀ ਅਰਥਾਂ ਨੂੰ ਹੀ ਪ੍ਰਸੰਗ ਵਿਚ ਸਮਝਣ ਤੋਂ ਅਸਮਰੱਥ ਰਹੇ ਹਾਂ। ਪੂਰੇ ਦੇ ਪੂਰੇ ਸ਼ਬਦ ਦਾ ਜ਼ਿਕਰ ਕਰਨਾ ਇਥੇ ਲਾਜ਼ਮੀ ਪ੍ਰਤੀਤ ਹੁੰਦਾ ਹੈ :

*ਬੇਗਮਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ ॥*
*ਨਾਂ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ ॥1॥*
*ਅਬ ਮੋਹਿ ਖੂਬ ਵਤਨ ਗਹ ਪਾਈ॥*
*ਊਹਾਂ ਖੈਰਿ ਸਦਾ ਮੇਰੇ ਭਾਈ ॥1॥ ਰਹਾਉ॥*
*ਕਾਇਮੁ ਦਾਇਮੁ ਸਦਾ ਪਾਤਿਸਾਹੀ॥*
*ਦੋਮ ਨ ਸੇਮ ਏਕ ਸੋ ਆਹੀ ॥*
*ਆਬਾਦਾਨੁ ਸਦਾ ਮਸਹੂਰ॥*
*ਊਹਾਂ ਗਨੀ ਬਸਹਿ ਮਾਮੂਰ ॥2॥*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ॥*
*ਮਹਰਮ ਮਹਲ ਨ ਕੋ ਅਟਕਾਵੈ ॥*
*ਕਹਿ ਰਵਿਦਾਸ ਖਲਾਸ ਚਮਾਰਾ॥*
*ਜੋ ਹਮ ਸਹਰੀ ਸੁ ਮੀਤੁ ਹਮਾਰਾ ॥3॥2॥*
*(ਆਦਿ ਗ੍ਰੰਥ, ਪੰਨਾ-345)*

ਦੇਖਿਆ ਜਾਵੇ ਤਾਂ ਦਿਸਦੇ ਅਤੇ ਅਣਦਿਸਦੇ ਜਗਤ, ਲੌਕਿਕ

ਅਤੇ ਅਲੌਕਿਕ ਸ਼ਕਤੀ ਦਾ ਅਜਿਹਾ ਸੁਮੇਲ ਅਜੋਕੇ ਅਰਥ ਸ਼ਾਸਤਰੀਆਂ/ ਬੁੱਧੀ-ਜੀਵੀਆਂ ਦੇ ਤਥਾ-ਕਥਿਤ ਦੁਨਿਆਵੀ ਸਮਾਜਵਾਦ ਦੇ ਮਾਡਲ ਰੋਲ ਨੂੰ ਮਾਨਸਿਕ ਤੌਰ ਤੇ ਵੀ, ਸੋਚਣ ਲਈ ਚੰਗੇਰਾ ਮੰਚ ਪ੍ਰਦਾਨ ਕਰਦਾ ਪ੍ਰਤੀਤ ਹੁੰਦਾ ਹੈ। ਸੱਚ ਜਾਣਿਓ, ਚੰਗੇਰੀ ਮਾਨਸਿਕਤਾ ਚੰਗੇ ਰੀਆਂ ਭਵਿੱਖਮੁੱਖੀ ਸੰਭਾਵਨਾਵਾਂ ਦੀ ਸਿਰਜਕ ਹੁੰਦੀ ਹੈ ਪਰ ਅਫ਼ਸੋਸ ਹੈ ਉਸ ਪ੍ਰਤਿ ਅਸੀਂ ਅਜੇ ਤੱਕ ਗੰਭੀਰਤਾ-ਪੂਰਵਕ ਵਿਚਾਰ ਨਹੀਂ ਕਰ ਸਕੇ। ਕਿਸੇ ਨਾ ਕਿਸੇ ਥਾਂ ਕੋਈ ਕਮਿਊਨੀਕੇਸ਼ਨ ਗੈਪ (ਸੰਚਾਰ ਅੰਤਰਾਲ) ਹੈ, ਉਸਦਾ ਕੋਈ ਵੀ ਕਾਰਨ ਹੋ ਸਕਦਾ ਹੈ। ਜਾਤ-ਪਾਤ, ਊਚ-ਨੀਚ ਅਤੇ ਆਰਥਿਕ ਨਾ ਬਰਾਬਰੀ ਦੇ ਆਧਾਰ ਤੇ ਉਸਰ ਰਹੇ ਮਾਨਵੀ ਭੇਦਾਂ ਭਾਵਾਂ ਤੋਂ ਅਸੀਂ ਅਜੇ ਵੀ ਪੂਰਨ ਤੌਰ ਤੇ ਮੁਕਤ ਨਹੀਂ ਹੋ ਸਕੇ। ਅੱਜ ਵੀ ਲੋੜ ਹੈ ਰਵਿਦਾਸ ਬਾਣੀ ਦੇ ਇਸ ਸ਼ਬਦ ਨੂੰ ਅਮਲੀ ਰੂਪ ਦੇਣ ਦੀ ਜਿਸ ਨਾਲ ਅਸੀਂ ਆਪਣੇ ਗੌਰਵਮਈ ਵਿਰਸੇ ਤੇ ਮਾਣ ਕਰ ਸਕੀਏ ਅਤੇ ਦੁਨੀਆ ਦੇ ਸਰਬ ਸਾਂਝੇ ਮਾਨਵੀ ਧਰਾਤਲ ਦੀ ਇਕ ਮਿਸਾਲ ਕਾਇਮ ਕਰ ਸਕੀਏ।

ਉਪਰੋਕਤ ਵਿਚਾਰ ਦੀ ਚਰਚਾ ਕਰਦੇ ਕਰਦੇ ਮੈਂ ਪੰਜਾਬੀ ਦੇ ਜਾਣੇ ਪਛਾਣੇ ਸਤਿਕਾਰਤ ਵਿਦਵਾਨ ਡਾ. ਸਤਿੰਦਰ ਸਿੰਘ ਨੂਰ ਦੇ ਸ਼ਬਦ ਜੋ ਉਹਨਾਂ ਭਾਸ਼ਾ ਵਿਭਾਗ ਪੰਜਾਬ ਵਲੋਂ ਕਰਵਾਏ ਰਾਜ ਪੱਧਰ ਦੇ ਸਾਲਾਨਾ ਸਨਮਾਨ ਸਮਾਰੋਹ ਸਮੇਂ (5 ਦਸੰਬਰ, 2005) ਆਪਣੇ ਕੁੰਜੀਵਤ ਭਾਸ਼ਨ ਵਿਚ ਕਹੇ ਸਨ, ਇਸ ਲੇਖ ਦੇ ਸੰਦਰਭ ਵਿਚ ਉਨ੍ਹਾਂ ਦਾ ਜ਼ਿਕਰ ਕਰਨਾ ਜ਼ਰੂਰੀ ਸਮਝਦਾ ਹਾਂ ਕਿ ਸਾਨੂੰ ਵਿਸ਼ਵੀਕਰਨ ਦੇ ਇਸ ਦੌਰ ਵਿਚ ਸਮੁੱਚੇ ਤੌਰ ਤੇ ਸਭਿਆਚਾਰਕ ਕ੍ਰਾਂਤੀ ਲਿਆਉਣ ਦੀ ਲੋੜ ਹੈ। ਪੰਜਾਬ, ਪੰਜਾਬੀ ਤੇ ਪੰਜਾਬੀਅਤ ਦੀ ਪੁਨਰ ਸੁਰਜੀਤੀ ਲਈ ਜਿਥੇ ਅਸੀਂ ਹੋਰ ਵੀ ਉਦਮ ਕਰਦੇ ਹਾਂ ਉਥੇ ਪਟਿਆਲੇ ਵਿਖੇ ਕਲਚਰਲ ਯੂਨੀਵਰਸਿਟੀ (ਸਭਿਆਚਾਰਕ ਵਿਸ਼ਵ ਵਿਦਿਆਲਾ) ਦੀ ਸਥਾਪਨਾ ਕਰਨ ਦੀ ਅਤਿਅੰਤ ਲੋੜ ਹੈ। ਮੇਰੇ ਖਿਆਲ ਅਨੁਸਾਰ ਡਾ. ਨੂਰ ਦੇ ਇਨ੍ਹਾਂ ਵਿਚਾਰਾਂ ਨਾਲ ਆਪ ਵੀ ਸਹਿਮਤ ਹੋਵੋਗੇ, ਇਹ ਹੈ ਵੀ ਸੱਚ, ਅਸੀਂ ਜਦੋਂ ਵੀ ਮੌਕਾ ਬਣਨ ਤੇ ਗਾਹੇ-ਬਗਾਹੇ ਆਪਣੇ ਮਾਣਮੱਤੇ ਵਿਰਸੇ ਗੌਰਵਸ਼ਾਲੀ ਇਤਿਹਾਸ ਦੇ ਗੁਣਾਂ ਦਾ ਗਾਇਨ ਕਰਦੇ ਹਾਂ ਤਾਂ ਸ਼ਾਇਦ ਉਸ ਪ੍ਰਤਿ ਸੁਚੇਤ ਹੋ ਕੇ ਵੀ ਸੁਚੇਤ ਨਹੀਂ ਹੁੰਦੇ ਕਿਉਂਕਿ ਆਮ ਲੋਕਾਂ ਦੀ ਮਾਨਸਿਕਤਾ ਅਨੁਸਾਰ ਅਸੀਂ ਸਹੀ ਮਾਅਨਿਆਂ ਵਿਚ ਸਭਿਆਚਾਰਕ ਮਾਹੌਲ ਨੂੰ ਸਿਰਜਣ ਲਈ ਪੂਰਨ ਤੌਰ ਤੇ ਅਜੇ ਵੀ ਤਨੋ ਮਨੋ ਯਤਨਸ਼ੀਲ ਨਹੀਂ ਹੋਏ। ਆਪਣੇ ਸਵਾਰਥੀ ਹਿਤਾਂ ਲਈ ਅਸੀਂ ਸਭਿਆਚਾਰ ਦਾ ਵੀ ਇਸ ਕਦਰ ਰਾਜਨੀਤੀਕਰਨ ਕਰ ਲਿਆ ਹੈ ਕਿ ਉਸਦੇ ਅਸਲ ਅਰਥਾਂ ਤੋਂ ਅਸੀਂ ਸੌ ਕੋਹਾਂ ਦੂਰ ਚਲੇ ਗਏ ਹਾਂ। ਅਸੀਂ ਨਿੱਜੀ ਤੌਰ ਤੇ ਵੀ ਅਤੇ ਰਾਜਨੀਤਿਕ ਤੌਰ ਤੇ ਵੀ ਆਪਣੇ ਢੰਗ ਤਰੀਕੇ ਨਾਲ ਉਸਨੂੰ ਡੀਕੋਡ ਕਰਕੇ ਆਪਣੇ ਆਪਣੇ ਮੰਤਵ ਦੀ ਪੂਰਤੀ ਕਰਨੀ ਸ਼ੁਰੂ ਕਰ ਦਿੱਤੀ ਹੈ। ਅਜਿਹਾ ਕੁਝ ਵਾਪਰਨਾ ਸ਼ੁਰੂ ਹੋ ਜਾਵੇ ਤਾਂ ਸਮਝੋ ਅਰਥਾਂ ਦੇ ਅਨਰਥ ਆਪਣੇ ਨਕਾਰਾਤਮਕ ਪ੍ਰਭਾਵ ਨਾਲ ਮਾਨਵੀ ਕਦਰਾਂ ਕੀਮਤਾਂ ਤੋਂ ਬਾਂਝੇ ਕਰਕੇ ਇਨਸਾਨ ਦੀ ਪਰਿਭਾਸ਼ਾ ਹੀ ਬਦਲ ਦਿੰਦੇ ਹਨ ਭਾਵ ਬੰਦੇ ਵਿਚੋਂ ਬੰਦਾ ਹੀ ਗੁੰਮ ਹੋ ਜਾਂਦਾ ਹੈ। ਅਵਸਥਾ ਇਹ ਬਣ ਜਾਂਦੀ ਹੈ,"ਲੋਕਾਂ ਆਪੋ ਆਪਣੀ ਮੈਂ ਆਪਣੀ ਪਈ" ਆਪੋ ਧਾਪੀ ਦਾ ਇਹ ਸਿਲਸਿਲਾ ਮਾਨਵੀ ਇਤਿਹਾਸ ਦੇ ਸੰਵੇਦਨਸ਼ੀਲ ਵਿਅਕਤੀਆਂ/ਬੁੱਧੀ-ਜੀਵੀਆਂ ਲਈ ਇਕ ਚੁਣੌਤੀ ਬਣ ਜਾਂਦਾ ਹੈ। "ਬੇਗਮਪੁਰਾ ਸਹਰ ਕਾ ਨਾਉ" ਰਵਿਦਾਸ ਜੀ ਦਾ ਸ਼ਬਦ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਸ਼ਬਦ ਉਨ੍ਹਾਂ ਦਰਪੇਸ਼ ਚੁਣੌਤੀਆਂ ਦੀ ਨਿਸ਼ਾਨਦੇਹੀ ਵੀ ਕਰਦਾ ਹੈ ਤੇ ਉਨ੍ਹਾਂ ਦਾ ਅਮਲੀ ਰੂਪ ਵਿਚ ਸਮਾਧਾਨ ਵੀ।

ਸੁ ਉਪਰੋਕਤ ਕੀਤੀ ਵਿਚਾਰ ਦੇ ਆਧਾਰ ਤੇ ਭਗਤ ਰਵਿਦਾਸ ਜੀ ਬਾਰੇ ਇਹ ਕਹਿਣਾ ਕਿ ਉਹ ਸੱਚ ਮੁੱਚ ਰੂਹਾਨੀਅਤ ਅਤੇ ਮਾਨਵੀ-ਚੇਤਨਾ ਦੇ ਸੰਗਮ ਹਨ, ਇਸ ਵਿਚ ਕੋਈ ਅਤਿਕਥਨੀ ਵਾਲੀ ਗੱਲ ਨਹੀਂ। ਉਹਨਾਂ ਦੀ ਰਚੀ ਬਾਣੀ ਦਾ ਸੱਚ, ਅੱਜ ਵੀ ਕ੍ਰਾਂਤੀਕਾਰੀ/ ਇਨਕਲਾਬੀ ਵਿਚਾਰਾਂ ਵਾਲੇ ਨਿਰਭਉ ਤੇ ਨਿਰਵੈਰ ਸਮਾਜ ਦੀ ਸਿਰਜਣਾ ਦੀਆਂ ਸੰਭਾਵਨਾਵਾਂ ਨਾਲ ਜੁੜੀ ਆਪਣੀ ਮਿਸਾਲ ਆਪ ਹੈ।

-0-

# ਭਗਤ ਰਵਿਦਾਸ ਜੀ

*- ਹਰਜਿੰਦਰ ਸਿੰਘ ਭੰਦਹੋਲ*

[illegible] ਦਾ ਦਾਸ

ਭਗਤ ਗੁਰੂ ਰਵਿਦਾਸ ਜੀ

ਨੀਚ ਜਾਤ ਊਚ ਕਰੇ

ਭਗਤ ਗੁਰੂ ਰਵਿਦਾਸ ਜੀ।।

ਉਲਟੀ ਗੰਗਾ ਵਹਿਣ ਲਾਏ

ਭਗਤ ਗੁਰੂ ਰਵਿਦਾਸ ਜੀ

ਜਾਤਾਂ ਦਾ ਭੇਦ ਭਾਵ ਮਟਾਵੇ

ਭਗਤ ਗੁਰੂ ਰਵਿਦਾਸ ਜੀ।।

ਭਗਤਾਂ ਦੇ ਮੋਢੀ ਬਣੇ

ਭਗਤ ਗੁਰੂ ਰਵਿਦਾਸ ਜੀ

ਭਗਤੀ ਵਿੱਚੋਂ ਭਗਤ ਉਖਵਾਏ

ਭਗਤ ਗੁਰੂ ਰਵਿਦਾਸ ਜੀ

ਛਾਤੀ ਚੀਰ ਜਨੇਊ ਦਿਖਵਾਏ

ਭਗਤ ਗੁਰੂ ਰਵਿਦਾਸ ਜੀ।।

ਪੰਡਤਾਂ ਦਾ ਪਖੰਡ ਉਜਾਗਰ ਕਰੇ

ਭਗਤ ਗੁਰੂ ਰਵਿਦਾਸ ਜੀ

ਗੰਗਾ ਮਾਈ ਤੋਂ ਕੰਗਣ ਮੰਗਵਾਏ

ਭਗਤ ਗੁਰੂ ਰਵਿਦਾਸ ਜੀ।।

ਰਾਜੇ ਰਾਣੀਆਂ ਨੂੰ ਸ਼ਰਧਾਲੂ ਬਣਾਏ

ਭਗਤ ਗੁਰੂ ਰਵਿਦਾਸ ਜੀ

ਪਾਣੀਆਂ ਉਤੇ ਪੱਥਰ ਮੂਰਤੀ ਤਰਾਏ

ਭਗਤ ਗੁਰੂ ਰਵਿਦਾਸ ਜੀ।।

ਜਨਮ ਜਨਮ ਦਾ ਲੇਖਾ ਜੋਖਾ ਦਿਖਵਾਏ

ਭਗਤ ਗੁਰੂ ਰਵਿਦਾਸ ਜੀ।।

ਹਰ ਪੰਡਤ ਦੇ ਬਰਾਬਰ ਬੈਠੇ ਲੰਗਰ ਛਕਣ

ਭਗਤ ਗੁਰੂ ਰਵਿਦਾਸ ਜੀ।।

ਕੋਈ ਅੰਨ ਕੋਈ ਪਰਿਵਾਰ ਤਿਆਗੇ

ਗ੍ਰਹਿਸਤੀ ਸੀ ਰਵਿਦਾਸ ਜੀ।।

ਕੋਈ ਅਗਨੀ, ਪਾਣੀ ਤਪੱਸਿਆ ਕਰੇ

ਕਰਮ ਕਰੇ ਰਵਿਦਾਸ ਜੀ।।

ਕੋਈ ਠਾਕਰ ਪੂਜਾ, ਕੋਈ ਨਗਨ ਫਿਰੇ

ਜੁੱਤੀਆਂ ਬਣਾਏ ਰਵਿਦਾਸ ਜੀ

ਹਰਜਿੰਦਰ ਤੂੰ ਵੀ ਆਪਣਾ ਗੁਰੂ ਬਣਾ ਲਏ

ਘਰ ਕੰਮ ਸਖਾਏ ਰਵਿਦਾਸ ਜੀ।।

-0-

ਪ੍ਰਿੰਸੀਪਲ,ਦਸ਼ਮੇਸ਼ ਪਬਲਿਕ ਸਕੂਲ,ਮਾਲੋਵਾਲ,ਡਾਕ.ਟਿੱਬੀ,ਤਹਿ.ਅਮਲੋਹ,ਜ਼ਿਲ੍ਹਾ ਫਤਿਹਗੜ੍ਹ ਸਾਹਿਬ

# ਭਗਤ ਰਵਿਦਾਸ, ਜੀਵਨ ਤੇ ਰਚਨਾ : ਇਕ ਧਾਰਮਿਕ ਪਰਿਪੇਖ

- ਪ੍ਰੋ. ਮਨਜੀਤ ਕੌਰ

ਭਾਰਤ ਵਿਚ ਚੌਦ੍ਹਵੀਂ ਸਦੀ ਈਸਵੀ ਤੋਂ 18ਵੀਂ ਸਦੀ ਈਸਵੀ ਤਕ ਅਨੇਕ ਭਗਤ ਪੈਦਾ ਹੋਏ। ਭਗਤ ਰਵਿਦਾਸ ਜੀ ਇਨ੍ਹਾਂ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਦੇ ਬਾਰੇ ਵਿਚ ਫੁਰਮਾਇਆ ਹੈ :

*ਰਵਿਦਾਸ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ।।*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ।। (ਪੰਨਾ : 733)*

ਗੁਰੂ ਘਰ ਦੇ ਪਰਮ ਸ਼ਰਧਾਲੂ ਮਹਾ ਗਿਆਨੀ ਭਾਈ ਗੁਰਦਾਸ ਜੀ ਆਪ ਦੀ ਉਸਤਤੀ ਵਿਚ ਲਿਖਦੇ ਹਨ -

*ਭਗਤ ਭਗਤ ਜਗ ਵਜਿਆ*
*ਚਹੁ ਚਕਾਂ ਦੇ ਵਿਚਿ ਚਮਿਰੇਟਾ।*
*ਪਾਣਾ ਗੰਢੇ ਰਾਹ ਵਿਚਿ*
*ਕੁਲ ਧਰਮ ਢੋਇ ਢੋਰ ਸਮੇਟਾ।*
*ਜਿਉ ਕਰ ਮੈਲੇ ਚੀਥੜੇ*
*ਹੀਰਾ ਲਾਲ ਅਮੋਲ ਪਲੇਟਾ।*
*ਚਉ ਵਰਨਾ ਉਪਦੇਸ ਦਾ ਗਿਆਨ*
*ਧਿਆਨੁ ਕਰਿ ਭਗਤਿ ਸਹੇਟਾ।। (ਵਾਰ : 10)*

ਭਗਤ ਕਬੀਰ ਜੀ ਆਪ ਦੀ ਮਹਾਨਤਾ ਬਾਰੇ ਦਰਸਾਉਂਦੇ ਹਨ -

*ਸਾਧਨ ਸੋ ਰਵਿਦਾਸ ਸੰਤ ਹੈ*
*ਸੁਪਰ ਰਿਸ਼ੀ ਸੋ ਮਾਨਿਆ।*
*ਹਿੰਦੂ ਤੁਰਕ ਦੁਈਂ ਦੀਨ ਬਨੇ ਹੈਂ*
*ਕਛੂ ਨਹੀਂ ਪਹਿਚਾਨਿਆ।*

ਅਜਿਹੇ 'ਸਾਧਨ ਸੋ ਸੰਤ' ਅਤੇ 'ਹੀਰਾ ਲਾਲ ਅਮੋਲ' ਰਵਿਦਾਸ ਜੀ ਦਾ ਜਨਮ 14ਵੀਂ ਤੇ 15ਵੀਂ ਈ. ਦੇ ਲਾਗੇ ਬਨਾਰਸ ਦੇ ਨਾਲ ਲਗਦੇ ਪਿੰਡ ਮਾਂਡੂਰ ਵਿਖੇ ਅਛੋਤੀ ਚਮਾਰ ਜਾਤੀ ਵਿਚ ਹੋਇਆ। ਛੋਟੀ ਉਮਰ ਵਿਚ ਹੀ ਆਪ ਵਿਚਾਰਵਾਨ, ਬੌਧਿਕ ਅਤੇ ਉਪਰਾਮ ਬਿਰਤੀ ਵਾਲੇ ਸਨ। ਭਗਤੀ ਰਸ ਵਿਚ ਆਪ ਪਰਮ ਪਦ ਨੂੰ ਪੁੱਜੇ ਅਤੇ ਆਪ ਨੇ ਆਪਣਾ ਜ਼ੋਰ ਸਮਾਜਕ ਅਤੇ ਧਾਰਮਿਕ ਕੁਰੀਤੀਆਂ ਦੂਰ ਕਰਨ ਵਿਚ ਲਾ ਦਿਤਾ। 'ਪਤਿਤ ਜਾਤ' ਵਿਚੋਂ ਹੁੰਦੇ ਹੋਏ ਵੀ ਆਪ 'ਉਤਮ ਭਏ' ਅਤੇ ਸੁਪਰ ਰਿਸ਼ੀ ਸਨ। ਆਪ ਜੀ ਦੇ ਜਨਮ ਭੂਇ ਦੇ ਸੰਬੰਧ ਵਿਚ ਕੋਈ ਦੁਬਿਧਾ ਨਹੀਂ। ਆਪ ਦੀ ਬਾਣੀ ਵਿਚ ਬਾਰ-ਬਾਰ ਬਨਾਰਸ ਦੇ ਆਸ-ਪਾਸ ਦਾ ਜ਼ਿਕਰ ਹੈ। ਪ੍ਰੰਤੂ ਆਪ ਦਾ ਜਨਮ ਅਤੇ ਮਾਤਾ-ਪਿਤਾ ਬਾਰੇ ਇਤਿਹਾਸਕਾਰਾਂ ਵਿਚ ਮਤਭੇਦ ਹਨ। ਭਾਈ ਬਰਕਤ ਸਿੰਘ ਅਨੰਦ ਨੇ ਜਨਮ ਤਾਰੀਖ ਹਾੜ ਦੀ ਸੰਗਰਾਂਦ ਸੰਮਤ 1471 ਦਿਤੀ ਹੈ। ਉਨ੍ਹਾਂ ਦੇ ਪਿਤਾ ਦਾ ਨਾਂ ਸੰਤੋਖ ਦਾਸ ਅਤੇ ਮਾਤਾ ਦਾ ਨਾਂ ਕੋਮਾ ਦੇਵੀ ਲਿਖਦਾ ਹੈ। ਪ੍ਰਿਥਵੀ ਦਾਸ ਵਲੋਂ ਹਿੰਦੀ ਵਿਚ ਲਿਖੀ ਪੁਸਤਕ 'ਗੁਰੂ ਰਵਿਦਾਸ' ਵਿਚ ਭਗਤ ਦਾ ਜਨਮ 1376 ਈ. (ਭਾਵ 1433 ਸੰਮਤ) ਲਿਖਦਾ ਹੈ। ਪਿਤਾ ਦਾ ਨਾਂ ਮਾਨਦਾਸ ਪਰ ਪ੍ਰਚਲਿਤ ਰਾਘਵ ਜਾਂ ਰਘੂ ਸੀ ਅਤੇ ਮਾਤਾ ਦਾ ਕਰਮਾ ਦੇਵੀ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਆਪ ਦਾ ਜਨਮ 1446 ਵਿਚ ਹੋਇਆ। ਪ੍ਰਸਿੱਧ ਇਤਿਹਾਸਕਾਰ ਮੈਕਾਲਿਫ ਦੇ ਅਨੁਸਾਰ ਜਨਮ ਦੀ ਤਾਰੀਖ ਦਾ ਸਹੀ ਪਤਾ ਨਹੀਂ ਪਰ ਉਹ ਰਾਮਾਨੰਦ ਦਾ ਚੇਲਾ ਅਤੇ ਕਬੀਰ ਦਾ ਸਮਕਾਲੀ ਲਿਖਦੇ ਹਨ।

ਭਗਤ ਰਵਿਦਾਸ ਬਚਪਨ ਤੋਂ ਹੀ ਪਰਉਪਕਾਰੀ ਅਤੇ ਭਗਤੀ ਭਾਵ ਵਾਲੀ ਆਤਮਾ ਸੀ ਅਤੇ ਆਪ ਸੰਤਾਂ ਸਾਧਾਂ ਦੀ ਸੇਵਾ ਅਤੇ ਗਰੀਬਾਂ ਦੀ ਭਲਾਈ ਵਿਚ ਰੁਝੇ ਰਹਿੰਦੇ ਸਨ। ਜੋ ਘਰੋਂ ਮਿਲਦਾ ਸੰਗੀ ਸਾਥੀਆਂ ਨੂੰ ਖਵਾ ਕੇ ਆਪ ਖਾਂਦੇ ਜਾਂ ਲੋੜਵੰਦਾਂ ਵਿਚ ਵੰਡ ਦਿੰਦੇ ਸਨ। ਚਿੱਤ ਦੁਨੀਆ ਵਲੋਂ ਮੋੜਨ ਲਈ ਆਪ ਦਾ ਵਿਆਹ ਕੀਤਾ ਗਿਆ ਪਰ ਕੋਈ ਅਸਰ ਨਾ ਹੋਇਆ। ਅਖੀਰ ਮਾਂ ਬਾਪ ਨੇ ਘਰੋਂ ਕੱਢ ਦਿਤਾ। ਆਪ ਨੇ ਝੁੱਗੀ ਵਿਚ ਰਹਿਣਾ ਕਬੂਲ ਕਰ ਲਿਆ। ਸੁੱਚੀ ਕਿਰਤ, ਜੁਤੀਆਂ ਗੰਢਣਾ, ਗਰੀਬਾਂ ਦੀ ਭਲਾਈ ਕਰਨ ਦਾ ਕਿੱਤਾ ਅਪਨਾ ਲਿਆ। ਸੇਵਾ ਦੀ ਮੂਰਤ 151 ਵਰ੍ਹਿਆ ਦੀ ਆਰਜਾ

15-ਈ, ਮਜੀਠੀਆ ਅਨਕਲੇਵ, 24 ਨੰਬਰ ਫਾਟਕ ਕੋਲ, ਪਟਿਆਲਾ

ਭੋਗ 1527 ਵਿਚ ਗੁਰ ਚਰਨੀਂ ਜਾ ਬਿਰਾਜੇ।

ਭਗਤ ਰਵਿਦਾਸ ਸਤ, ਸੰਤੋਖ, ਪ੍ਰੇਮ, ਭਗਤੀ ਅਤੇ ਤਿਆਗ ਦੀ ਮੂਰਤ ਸਨ। ਉਪਰਾਮਤਾ ਐਸੀ ਕਿ ਇਕ ਮਹਾਤਮਾ ਤੋਂ ਪਾਰਸ ਨਾ ਲੈਣ ਤੇ ਜਦ ਉਹ ਥਦੋ ਬਦੀ ਰਖ ਗਿਆ ਤਾਂ ਆਪ ਨੇ ਉਸ ਨੂੰ ਤੱਕਿਆ ਵੀ ਨਾ। ਚੌਥੇ ਦਿਨ ਮਗਰੋਂ ਉਹ ਮਹਾਤਮਾ ਜਦ ਆਇਆ ਤਾਂ ਧੂੜ ਨਾਲ ਭਰਿਆ ਪਾਰਸ ਉਥੇ ਦਾ ਉਥੇ ਹੀ ਪਿਆ ਸੀ, ਜਿਥੇ ਉਹ ਰਖ ਗਿਆ ਸੀ।

ਭਗਤ ਰਵਿਦਾਸ ਜੀ ਦੀ ਬਾਣੀ ਮਾਨਵਤਾ ਲਈ ਸਨਮਾਨ ਅਤੇ ਮਨੁੱਖੀ ਪਿਆਰ ਲਈ ਇਕ ਪੁਕਾਰ ਸੀ। ਉਹਨਾਂ ਅਨੁਸਾਰ ਕੋਈ ਉਚਾ, ਕੋਈ ਨੀਵਾਂ ਨਹੀਂ ਹੈ। ਈਸ਼ਵਰ ਦੀ ਪ੍ਰਾਪਤੀ ਇਕ ਅਖੌਤੀ ਉਚ ਜਾਤੀਆਂ ਦੀ ਹੀ ਅਜਾਰਦਾਰੀ ਨਹੀਂ ਹੈ। ਕੋਈ ਵੀ ਪ੍ਰੇਮੀ ਜਿਹੜਾ ਭਗਤੀ ਦਾ ਰਾਹ ਅਪਣਾਉਂਦਾ ਹੈ, ਸਰਵੋਤਮ ਪਦਵੀ ਦਾ ਭਾਗੀ ਬਣ ਸਕਦਾ ਹੈ। ਉਨ੍ਹਾਂ ਦਾ ਫ਼ੁਰਮਾਨ ਹੈ -

*ਜਿਹ ਕੁਲ ਸਾਧੁ ਬੈਸਨੌ ਹੋਇ ।।*
*ਬਰਨ ਅਬਰਨ ਰੰਕ ਨਹੀ ਈਸਰੁ*
*ਬਿਮਲ ਬਾਸੁ ਜਾਨੀਐ ਜਗਿ ਸੋਇ ।। (ਪੰਨਾ : 848)*

ਇਸ ਦੀ ਵਿਆਖਿਆ ਉਹ ਅੱਗੇ ਕਰਦੇ ਹਨ -

*ਬ੍ਰਹਮਣ ਬੈਸ ਸੂਦ ਅਰੁ ਖਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ ।।*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ ।। (ਪੰਨਾ : 848)*

ਪ੍ਰੰਤੂ ਜੇ ਉਚੀ ਕੁੱਲ ਅਤੇ ਛੇ ਕਰਮ ਕਰਨ ਵਾਲੇ ਬ੍ਰਾਹਮਣ ਦੇ ਦਿਲ ਵਿਚ ਪ੍ਰਮਾਤਮਾ ਦੀ ਭਗਤੀ ਨਹੀਂ ਤਾਂ ਉਹ ਚੰਡਾਲ ਦੇ ਬਰਾਬਰ ਹੈ -

*ਖਟ ਕਰਮ ਕੁਲ ਸੰਜੁਗਤੁ ਹੈ*
*ਹਰਿ ਭਗਤਿ ਹਿਰਦੈ ਨਾਹਿ ।।*
*ਚਰਨਾਰਬਿੰਦ ਨ ਕਥਾ ਭਾਵੈ*
*ਸੁਪਚ ਤੁਲਿ ਸਮਾਨਿ ।। (ਪੰਨਾ : 1124)*

ਪ੍ਰਮਾਤਮਾ ਦਾ ਨਾਂ ਨੀਚਾਂ ਤੋਂ ਊਚ ਬਣਾ ਦੇਂਦਾ ਹੈ। ਉਸ ਦਾ ਨਾਂ ਪਤਿਤ ਪਾਵਨ ਹੈ। ਸਾਰੇ ਤਰ੍ਹਾਂ ਦਾ ਅਪਵਿੱਤਰ ਜਲ ਗੰਗਾ ਵਿਚ ਰਲ ਕੇ ਪਵਿੱਤਰ ਹੋ ਜਾਂਦਾ ਹੈ। ਤਾੜ ਦੇ ਅਪਵਿੱਤਰ ਮੰਨੇ ਜਾਂਦੇ ਪੱਤਿਆਂ ਤੇ ਜਦ ਹਰੀ ਦਾ ਨਾਮ ਲਿਖਿਆ ਜਾਂਦਾ ਹੈ ਤਾਂ ਉਹ ਪੂਜਨੀਕ ਬਣ ਜਾਂਦਾ ਹੈ।

*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*
*ਸੁਰਸਰੀ ਮਿਲਤ ਨਹ ਹੋਇ ਆਨੰ ।।*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ*
*ਜੈਸੇ ਕਾਗਰਾ ਕਰਤ ਬੀਚਾਰੰ ।।*
*ਭਗਤ ਭਾਗਉਤ ਲਿਖੀਐ ਤਿਹ ਊਪਰੇ*
*ਪੂਜੀਐ ਕਰਿ ਨਮਸਕਾਰੰ ।। (ਪੰਨਾ : 1293)*

ਇਸ ਤਰ੍ਹਾਂ ਰਵਿਦਾਸ ਆਪ ਭਾਵੇਂ ਚਮਾਰ ਜਾਤੀ ਵਿਚੋਂ ਸਨ ਅਤੇ ਢੋਰ ਡੰਗਰ ਢੋਣੇ ਉਹਨਾਂ ਦਾ ਕੰਮ ਸੀ, ਪਰਮਾਤਮਾ ਦੀ ਭਗਤੀ ਕਾਰਨ ਉਹ ਉਸ ਪਦਵੀ ਤੇ ਪੁਜ ਗਏ ਜਿਥੇ ਵੱਡੇ ਵੱਡੇ ਪੰਡਤ, ਬ੍ਰਾਹਮਣ ਵੀ ਉਹਨਾਂ ਅੱਗੇ ਸਿਰ ਨਿਵਾਉਂਦੇ ਰਹੇ।

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਨਾਰਸੀ ਆਸ ਪਾਸਾ ।।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸ ਦਾਸਾ ।। (ਪੰਨਾ 1293)*

ਕੋਈ ਪੰਡਤ, ਕੋਈ ਸੂਰਮਾ, ਕੋਈ ਰਾਜਾ ਪ੍ਰਮਾਤਮਾ ਦੇ ਭਗਤ ਦੀ ਬਰਾਬਰੀ ਨਹੀਂ ਕਰ ਸਕਦਾ। ਇਥੋਂ ਤਕ ਪਦਮਾ ਪਤਿ (ਵਿਸ਼ਨੂ) ਅਤੇ ਕਵਲਾਸਿ ਪਤਿ ਸ਼ਿਵ ਵੀ ਉਸ ਤੋਂ ਥੱਲੇ ਹਨ -

*ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ*
*ਤਾਸ ਸਮ ਤੁਲਿ ਨਹੀ ਆਨ ਕੋਊ (ਪੰਨਾ : 1293)*

ਪਰ ਇਹ ਹੁੰਦਾ ਉਸ ਦੀ ਬਖਸ਼ਿਸ਼ ਨਾਲ। ਉਹ ਹੀ ਨੀਚਾਂ ਨੂੰ ਉਚ ਕਰਨ ਤੇ ਕਿਸੇ ਕੋਲੋਂ ਡਰਦਾ ਨਹੀਂ

*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ ।*
*ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨਾ ਡਰੈ ।*
*(ਪੰਨਾ : 1106)*

ਭਗਤ ਰਵਿਦਾਸ ਜੀ ਦਾ ਸਮਾਂ ਨੀਚ ਜਾਤੀਆਂ ਲਈ ਬੜਾ ਕਠਿਨ ਸਮਾਂ ਸੀ! ਉਨ੍ਹਾਂ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਉਹਨਾਂ ਦੇ ਨਾਲ ਲੱਗਣਾ, ਉਹਨਾ ਦਾ ਪਰਛਾਵਾਂ ਪੈਣਾ ਘੋਰ ਪਾਪ ਗਿਣਿਆ ਜਾਂਦਾ ਸੀ। ਜੇ ਉਹ ਰੱਬ ਦਾ ਨਾਂ ਲੈਂਦੇ ਸਨ ਤਾਂ ਉਹਨਾਂ ਦੀ ਜੀਭ ਕੱਟ ਦਿਤੀ ਜਾਂਦੀ ਸੀ। ਜੇ ਨਾਮ ਸੁਣਦੇ ਸਨ ਤਾਂ ਸਿੱਕਾ ਢਾਲ ਕੇ ਉਹਨਾਂ ਦੇ ਕੰਨਾਂ ਵਿਚ ਪਾ ਦਿਤਾ ਜਾਂਦਾ ਸੀ। ਉਹਨਾਂ ਦੀ ਨੀਵੀਂ ਜਾਤ ਦਾ ਚੇਤਾ ਕਰਾ ਕੇ ਹਰ ਵੇਲੇ ਉਹਨਾਂ ਤੇ ਹੱਸਿਆ ਜਾਂਦਾ ਸੀ -

*ਦਾਰਿਦੁ ਦੇਖਿ ਸਭ ਕੋ ਹਸੈ*

*ਐਸੀ ਦਸਾ ਹਮਾਰੀ । (ਪੰਨਾ : 850)*

ਰਵਿਦਾਸ ਜੀ ਨੇ ਨੀਚ ਹੁੰਦਿਆਂ ਵੀ ਗੋਬਿੰਦ ਨੂੰ ਪਾ ਲਿਆ ਤੇ ਉਹਨਾਂ ਨੂੰ ਆਪਣੀ ਨੀਵੀਂ ਜਾਤ ਤੇ ਫਖ਼ਰ ਵੀ ਸੀ। ਬਾਣੀ ਵਿਚ ਜ਼ਿਕਰ ਹੈ -

*ਮੇਰੀ ਜਾਤਿ ਕਮੀਨੀ ਪਾਤਿ ਕਮੀਨੀ*

*ਓਛਾ ਜਨਮੁ ਹਮਾਰਾ । ।*

*ਤੁਮ ਸਰਨਾਗਤਿ ਰਾਜਾ ਰਾਮ ਚੰਦ*

*ਕਹਿ ਰਵਿਦਾਸ ਚਮਾਰਾ । । (ਪੰਨਾ: 659)*

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ*

*(ਪੰਨਾ : 1293)*

ਉਹ ਕੁਲੀਨ ਘੁਮੰਡੀਆਂ ਨੂੰ ਇਉਂ ਵੰਗਾਰਦੇ ਸਨ -

*ਚਮਰਟਾ ਗਾਂਠਿ ਨ ਜਨਈ*

*ਲੋਗ ਗਠਾਵੈ ਪਨਹੀ.....*

*ਲੋਗ ਗੰਠਿ ਗੰਠਿ ਖਰਾ ਬਿਗੂਚਾ*

*ਹਉ ਬਿਨੁ ਗਾਂਠੇ ਜਾਇ ਪਹੂਚਾ । । (ਪੰਨਾ : 659)*

ਚਮਾਰ ਤਾਂ ਫਿਰ ਉਹ ਲੋਕ ਹੋਏ ਜਿਹੜੇ ਸਰੀਰ ਰੂਪੀ ਜੁੱਤੀ ਨੂੰ ਗੰਢਣ ਦੇ ਆਹਰ ਵਿਚ ਹੀ ਉਮਰ ਗਵਾ ਲੈਂਦੇ ਹਨ। ਰਾਮ ਨਾਮ ਦੀ ਸੁਧ ਨਹੀਂ ਲੈਂਦੇ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਡੂੰਘੀ ਬਿਹਬਲਤਾ ਪਾਈ ਜਾਂਦੀ ਹੈ। ਅਤਿ ਦਾ ਤਰਲਾ ਮਿਲਦਾ ਹੈ। ਆਪਣੀ ਅਧੀਨਗੀ ਪ੍ਰਗਟ ਕਰਦੇ ਹੋਏ ਈਸ਼ਵਰ ਨੂੰ ਮਿਲਣ ਲਈ ਜਿਵੇਂ ਉਚਾਟ ਨਜ਼ਰ ਆਉਂਦੇ ਹਨ -

*ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ*

*ਅਬ ਪਤੀਆਰੁ ਕਿਆ ਕੀਜੈ । ।*

*ਬਚਨੀ ਤੋਰ ਮੋਰ ਮਨੁ ਮਾਨੈ*

*ਜਨ ਕਉ ਪੂਰਨੁ ਦੀਜੈ । ।*

*..................*

*ਬਹੁਤ ਜਨਮ ਬਿਛੁਰੇ ਥੇ ਮਾਧਉ*

*ਇਹੁ ਜਨਮੁ ਤੁਮ੍ਹਾਰੇ ਲੇਖੇ । ।*

*ਕਹਿ ਰਵਿਦਾਸ ਆਸ ਲਗਿ ਜੀਵਉ*

*ਚਿਰ ਭਇਓ ਦਰਸਨੁ ਦੇਖੇ । । (ਪੰਨਾ 694)*

ਅਜਿਹੀ ਹਾਲਤ ਵਿਚ ਸਰੀਰ ਪੁਰਜਾ-ਪੁਰਜਾ ਹੋ ਜਾਇ ਤਾਂ ਪਰਵਾਹ ਨਹੀਂ, ਤੇਰਾ ਪ੍ਰੇਮ ਹਟੇ ਨਾ ਜਾਏ -

*ਕਹਾ ਭਇਓ ਜਉ ਤਨੁ ਭਇਓ ਛਿਨੁ ਛਿਨੁ*

*ਪ੍ਰੇਮੁ ਜਾਇ ਤਉ ਡਰਪੈ ਤੇਰੋ ਜਨੁ । । (ਪੰਨਾ : 486)*

ਭਗਤ ਰਵਿਦਾਸ ਆਸਨ ਲਗਾ ਕੇ ਪੂਜਾ ਕਰਨ, ਕੇਸਰ ਘੋਲ ਮੂਰਤੀ ਉਤੇ ਛਿੜਕਣ, ਚੰਦਨ ਦੇ ਸੁਗੰਧੀ ਦੇਣ, ਥਾਲੀ ਵਿਚ ਦੀਵੇ ਰੱਖ ਆਰਤੀ ਕਰਨ ਆਦਿ ਬ੍ਰਾਹਮਣੀ ਪਰੰਪਰਾ ਦਾ ਖੰਡਨ ਕਰਦੇ ਹੋਏ ਫੁਰਮਾਉਂਦੇ ਹਨ -

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ । ।*

*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ । । ਰਹਾਉ । ।*

*(ਪੰਨਾ : 694)*

ਤਾਂ ਫਿਰ ਪ੍ਰਮਾਤਮਾ ਨੂੰ ਪਾਉਣ ਦਾ ਤਰੀਕਾ ਕਿਹੜਾ ਹੈ ? ਭਗਤ ਰਵਿਦਾਸ ਇਸ ਬਾਰੇ ਦਸਦੇ ਹਨ -

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ*

*ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ । ।*

*ਮਨੁ ਸੁ ਮਧੁਕਰੁ ਕਰਉ ਚਰਨ ਹਿਰਦੈ ਧਰਉ*

*ਰਸਨ ਅੰਮ੍ਰਿਤ ਰਾਮ ਨਾਮ ਭਾਖਉ । । (ਪੰਨਾ : 694)*

ਅਤੇ ਨਾਲ ਹੀ ਮਨੋ ਪਰਮਾਤਮਾ ਦੇ ਚਰਨਾਂ ਵਿਚ ਅਰਦਾਸ ਕਰਨੀ ਚਾਹੀਦੀ ਹੈ -

*ਕਹੈ ਰਵਿਦਾਸ ਇਕ ਬੇਨਤੀ ਹਰਿ ਸਿਉ*

*ਪੈਜ ਰਾਖਹੁ ਰਾਜਾ ਰਾਮ ਮੇਰੀ । । (ਪੰਨਾ : 694)*

ਉਪਰੋਕਤ ਵਿਚਾਰ ਤੋਂ ਸਪਸ਼ਟ ਹੈ ਕਿ ਭਗਤ ਰਵਿਦਾਸ ਜੀ ਨਿਰਗੁਣ ਸਰੂਪ ਪ੍ਰਮਾਤਮਾ ਦੇ ਚੇਲੇ ਸਨ ਅਤੇ ਸੱਚੇ ਭਗਤ ਸਨ। ਉਹ ਕਰਮ ਕਾਂਡਾਂ ਤੋਂ ਰਹਿਤ ਸਨ ਅਤੇ ਜਾਤ-ਪਾਤ ਦੇ ਵਿਰੋਧੀ ਸਨ। ਉਨ੍ਹਾਂ ਦੀ ਬਾਣੀ ਗੁਰੂਆਂ ਦੇ ਨਾਲ ਮੇਲ ਖਾ ਕੇ ਗੁਰਸਿਖ ਦੀ ਅਗਵਾਈ ਕਰਦੀ ਹੈ। ਇਸੇ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਭਗਤ ਰਵਿਦਾਸ ਦੀ ਬਾਣੀ ਨੂੰ ਇਸ ਗ੍ਰੰਥ ਵਿਚ ਸ਼ਾਮਲ ਕਰਕੇ ਆਪ ਨੂੰ ਗੁਰੂ ਸਾਹਿਬਾਨ ਵਾਲਾ ਸਤਿਕਾਰ ਦਿਤਾ।

-0-

# ਭਗਤ ਰਵਿਦਾਸ ਤੇ ਭਗਤੀ ਪਰੰਪਰਾ

- ਪ੍ਰੋ. ਬਲਜੀਤ ਰੰਧਾਵਾ

ਭਗਤ ਰਵਿਦਾਸ ਮੱਧਕਾਲ ਵਿਚ ਹੋਏ ਉਨ੍ਹਾਂ ਸੰਤਾਂ ਵਿਚੋਂ ਇਕ ਹਨ ਜਿਨ੍ਹਾਂ ਨੇ ਆਪਣੀ ਬਾਣੀ ਦੁਆਰਾ ਕਿਰਤਮਈ ਭਗਤੀ ਅਰਥਾਤ ਮਨੁੱਖ ਨੂੰ ਦੁਨਿਆਵੀ ਕਰਮ ਕਰਦੇ ਹੋਏ ਪਰਮਾਤਮਾ ਦਾ ਨਾਮ ਜਪਣ ਦਾ ਸੌਖਾ ਮਾਰਗ ਪ੍ਰਸਤੁਤ ਕੀਤਾ ਹੈ। ਭਾਰਤੀ ਭਗਤੀ ਸਾਹਿਤ ਵਿਚ ਉਹਨਾਂ ਦੀ ਬਾਣੀ ਇਕ ਵਿਸ਼ੇਸ਼ ਸਥਾਨ ਰੱਖਦੀ ਹੈ। ਉਹਨਾਂ ਨੇ ਆਪਣੀ ਭਗਤੀ ਲਈ ਆਪਣੇ ਨਿੱਤਾ-ਪ੍ਰਤੀ ਦੇ ਕੰਮ ਨਹੀਂ ਛੱਡੇ ਅਤੇ ਨਾ ਹੀ ਕਿਸੇ ਤੋਂ ਦਾਨ ਸਵੀਕਾਰ ਕੀਤਾ, ਬਲਕਿ ਆਪਣੇ ਧੰਦੇ ਨੂੰ ਭਗਤੀ ਭਾਵ ਨਾਲ ਅਪਣਾਇਆ।

ਆਦਿ-ਕਾਲ ਤੋਂ ਹੀ ਵੇਦ ਹਰ ਪਰੰਪਰਾ ਜਾਂ ਦਰਸ਼ਨ ਦਾ ਗਿਆਨ ਸਰੋਤ ਰਹੇ ਹਨ। ਮੱਧਕਾਲ ਸਮੇਂ ਸੰਤ ਸਮਾਜ ਵਿਚ ਵੇਦਾਂ ਨੂੰ ਬਹੁਤਾ ਆਦਰਯੋਗ ਸਥਾਨ ਪ੍ਰਾਪਤ ਨਹੀਂ ਸੀ। ਪਰੰਤੂ ਭਗਤ ਰਵਿਦਾਸ ਜੀ ਵੇਦਾਂ ਤੇ ਉਪਨਿਸ਼ਦਾਂ ਤੋਂ ਕਾਫ਼ੀ ਹੱਦ ਤੱਕ ਪ੍ਰਭਾਵਿਤ ਸਨ। ਇਸ ਗੱਲ ਦਾ ਸੰਕੇਤ ਆਪ ਜੀ ਦੀ ਲਿਖਤ ਵਿਚੋਂ ਮਿਲਦਾ ਹੈ ਜਿਵੇਂ:

*ਚਾਰਿਓ ਵੇਦ ਕਿਯਾ ਸੰਜੰਤਿ,*

*ਜਨ ਰਵਿਦਾਸ ਕਰੇ ਢੰਡੌਤਿ।*

ਭਗਤ ਰਵਿਦਾਸ ਆਪਣੀ ਬਾਣੀ ਵਿਚ ਇਕ ਹੀ ਪਾਰਬ੍ਰਹਮ ਦੀ ਸੱਤਾ ਮੰਨਦੇ ਹਨ ਭਾਵੇਂ ਉਹ ਆਪਣੀ ਬਾਣੀ ਵਿਚ ਬ੍ਰਹਮ ਦੇ ਕਈ ਨਾ ਗਿਣਾਉਂਦੇ ਹਨ ਪਰ ਅੰਤ ਵਿਚ ਇਕ ਹੀ ਪਾਰਬ੍ਰਹਮ ਦੀ ਸੱਤਾ ਹਰ ਥਾਂ ਮੰਨਦੇ ਹੋਏ ਲਿਖਦੇ ਹਨ:

*ਦ੍ਰਿਸਟਿ ਅਦ੍ਰਿਸਟਿ ਗੇਯ ਅਰੁ ਗਯਾਤਾ,*

*ਏਕ-ਮੇਕ ਹੈ ਰਵਿਦਾਸਾ॥*

ਵੇਦਾਂ ਵਿਚ ਗੁਰੂ ਦੀ ਬੜੀ ਮਹਿਮਾ ਦੱਸੀ ਗਈ ਹੈ। ਗੁਰੂ ਤੋਂ ਬਿਨਾਂ ਉਸ ਪਾਰਬ੍ਰਹਮ ਨੂੰ ਪਾਉਣ ਲਈ ਇਕ ਮਾਰਗ-ਦਰਸ਼ਕ ਦਾ ਕਾਰਜ ਨਿਭਾਉਂਦਾ ਹੈ। ਰਿਗਵੇਦ ਅਨੁਸਾਰ ਜਿਵੇਂ ਤੰਦਰੁਸਤ ਅੱਖਾਂ ਤੋਂ ਬਿਨਾਂ ਸੂਰਜ ਦੇ ਪ੍ਰਕਾਸ਼ ਵਿਚ ਵੀ ਸਥੂਲ ਪਦਾਰਥ ਤਕ ਨਜ਼ਰ ਨਹੀਂ ਪੈਂਦੇ, ਉਸੇ ਤਰ੍ਹਾਂ ਗੁਰੂ ਗਿਆਨ ਤੋਂ ਬਿਨਾਂ ਉਸ ਪਾਰਬ੍ਰਹਮ ਨੂੰ ਨਹੀਂ ਪਾਇਆ ਜਾ ਸਕਦਾ। ਭਗਤ ਰਵਿਦਾਸ ਜੀ ਗੁਰੂ ਦੀ ਮਹਿਮਾ ਬਾਰੇ ਲਿਖਦੇ ਹਨ:

*ਗੁਰੂ ਗਿਆਨ ਦੀਪਕ ਦੀਆ ਬਾਤੀ ਦਈ ਜਲਾਇ॥*

ਰਵਿਦਾਸ ਹਰਿ ਭਗਤਿ ਕਰਨੈ ਜਨਮ ਮਰਨ ਵਿਲਮਾਇ॥

ਭਗਤ ਰਵਿਦਾਸ ਨੇ ਵੇਦਾਂਤ ਪਰੰਪਰਾ ਅਨੁਸਾਰ ਬ੍ਰਹਮ ਦੇ ਬੁੱਧੀ-ਨਿਰਮਿਤ ਵਿਰਾਟ ਸਰੂਪ ਦਾ ਵਰਣਨ ਕੀਤਾ ਹੈ ਤੇ ਕਿਹਾ ਹੈ ਕਿ ਜਿਸ ਪਾਰਬ੍ਰਹਮ ਦੇ ਪੈਰ ਪਤਾਲ ਹਨ, ਅਸਮਾਨ ਜਿਸ ਦਾ ਸਿਰ ਹੈ, ਉਹ ਸੀਮਿਤ ਕਿਵੇਂ ਹੋ? ਉਹ ਤਾਂ ਵਿਰਾਟ ਰੂਪ ਹੈ।

*ਚਰਨ ਪਤਾਲਿ, ਸੀਸ ਅਸਮਾਨਾ,*

*ਸੋ ਠਾਕੁਰ ਕੈਸੇ ਸੰਪਟਿ ਸਮਾਨਾ।*

ਅਸਲ ਵਿਚ ਬ੍ਰਹਮ ਦੀ ਖੋਜ ਕਰਨਾ ਹੀ ਇਕ ਤਪੱਸਿਆ ਹੈ। ਭਗਤ ਰਵਿਦਾਸ ਜੀ ਬ੍ਰਹਮ ਨੂੰ ਹੀ ਇਕ ਥਾਂ ਤੇ ਆਪਣਾ ਜੀਵਨ, ਪ੍ਰਾਣ ਆਦਿ ਮੰਨਦੇ ਹਨ: ਜਿਵੇਂ

*ਮੋਹਿ ਆਧਾਰੁ ਨਾਮੁ ਨਾਰਾਇਨ*

*ਜੀਵਨ ਪ੍ਰਾਨ ਧਨ ਮੋਰੇ।*

ਜੀਵਾਤਮਾ ਬਾਰੇ ਵੇਦਾਂ ਅਤੇ ਉਪਨਿਸ਼ਦਾਂ ਵਿਚ ਕਾਫ਼ੀ ਵਿਸਥਾਰ ਵਿਚ ਜਾਣਕਾਰੀ ਮਿਲਦੀ ਹੈ। ਉਪਨਿਸ਼ਦਾਂ ਵਿਚ ਤਾਂ ਬ੍ਰਹਮ ਤੇ ਆਤਮਾ ਨੂੰ ਇਕ ਹੀ ਕਿਹਾ ਗਿਆ ਹੈ। ਭਗਤ ਰਵਿਦਾਸ ਜੀ ਵੀ ਆਤਮਾ ਤੇ ਬ੍ਰਹਮ ਨੂੰ ਇਕ ਹੀ ਦੱਸਦੇ ਹੋਏ ਕਹਿੰਦੇ ਹਨ ਕਿ ਗੁਰੂ ਗਿਆਨ ਰਾਹੀਂ ਮਨ ਦੇ ਅਗਿਆਨ ਦੇ ਖਤਮ ਹੁੰਦਿਆਂ ਹੀ ਆਤਮਾ ਬ੍ਰਹਮ ਸਰੂਪ ਹੋ ਜਾਂਦੀ ਹੈ। ਜਿਵੇਂ:

*ਦੀਪਕ ਕਰਿ ਪਰਗਾਸ ਜੌ,*

*ਜਿਸਿ ਗ੍ਰਹਿ ਤਿਮਿਰ ਨਸਾਇ।।*

*ਰਵਿਦਾਸ ਰਘੰਤਾ ਗੁਰੂ ਮੰਤ੍ਰ*

*ਬ੍ਰਹਮ ਰੂਪ ਹੋਇ ਜਾਇ।।*

ਭਗਵਤ ਗੀਤਾ ਵਿਚ ਵੀ ਆਤਮਾ ਦੀ ਅਮਰਤਾ ਦੀ ਗੱਲ

---

ਡਾ. ਮਨਮੋਹਨ ਪ੍ਰਤਾਪ ਸਿੰਘ ਗਿੱਲ, 22- ਹਰਗੋਬਿੰਦ ਐਵੇਨਿਊ ਅਜਨਾਲਾ ਰੋਡ, ਡਾਕ ਸਾਹਿਬਜ਼ਾਦਾ ਜੁਝਾਰ ਸਿੰਘ ਨਗਰ, ਅੰਮ੍ਰਿਤਸਰ

ਕੀਤੀ ਗਈ ਹੈ। ਆਤਮਾ ਹੀ ਜੋਤਿ ਸਰੂਪ ਹੈ। ਗੀਤਾ ਦੇ ਦੂਸਰੇ ਅਧਿਆਏ ਵਿਚ ਆਤਮਾ ਨੂੰ ਅਵਿਨਾਸ਼ੀ, ਅਜ਼ਰ, ਅਮਰ, ਅਛੇਤ ਆਦਿ ਕਿਹਾ ਗਿਆ ਹੈ। ਭਗਤ ਰਵਿਦਾਸ ਵੀ ਆਪਣੀ ਬਾਣੀ ਵਿਚ ਆਤਮਾ ਨੂੰ ਅਮਰ ਤੇ ਛਿਣ-ਭੰਗਰ ਮੰਨਦੇ ਹੋਏ ਲਿਖਦੇ ਹਨ ਕਿ :

*ਸਾਹਿਬ ਲੇਖਾ ਮੰਗਿਆ ਵਣਿਜਾਰਿਆ,*

*ਤੂੰ ਛਾਡਿ ਪੁਰਾਣੀ ਦੇਹ ਵੇ । ।*

ਭਗਤ ਰਵਿਦਾਸ ਦਾ ਵਿਚਾਰ ਹੈ ਕਿ ਆਤਮਾ ਇਸ ਸੰਸਾਰ ਵਿਚ ਆ ਕੇ ਸਮਾਜਿਕ ਬੰਧਨਾ ਤੇ ਮਾਨਸਿਕ ਵਿਚਾਰਾਂ ਤੋਂ ਨਿਰਲੇਪ ਨਹੀਂ ਰਹਿੰਦੀ। ਆਤਮਾ ਇਸ ਸੰਸਾਰ ਵਿਚ ਆਉਣ ਉਪਰੰਤ ਮਾਇਆ ਅਰਥਾਤ ਅਗਿਆਨਤਾ ਦੇ ਫੋਕੇ ਆਡੰਬਰਾਂ ਵਿਚ ਫਸ ਕੇ ਆਪਣੀ ਮੁਕਤੀ ਦੇ ਸਾਰੇ ਮੁੱਲਵਾਨ ਮੌਕੇ ਗਵਾ ਬੈਠਦੀ ਹੈ।

ਮਾਧੋ ! ਅਵਿਦਿਆ ਹਿਤ ਕੀਨ੍ਹ ਤਹ ਥੈਂ ਸੋ ਤੋਰ ਨਾਮ ਨ ਲੀਨ੍ਹ ਅਦਵੈਤ ਵੇਦਾਂਤ ਵਿਚ ਇਸ ਸੰਸਾਰ ਨੂੰ ਮਿਥਿਆ ਤੇ ਨਾਸ਼ਵਾਨ ਕਿਹਾ ਗਿਆ ਹੈ। ਗੀਤਾ ਵਿਚ ਵੀ ਇਸ ਸੰਸਾਰ ਦੀ ਨਾਸ਼ਵਾਨਤਾ ਵੱਲ ਸੰਕੇਤ ਕੀਤਾ ਗਿਆ ਹੈ। ਇਹ ਸੰਸਾਰ ਉਸ ਪਾਰਬ੍ਰਹਮ ਪ੍ਰਭੂ ਦੁਆਰਾ ਸਿਰਜਿਆ ਗਿਆ ਹੈ। ਇਸ ਵਿਚ ਉਹ ਪਾਰਬ੍ਰਹਮ ਪਰਮਾਤਮਾ ਸੱਚ ਹੈ ਪਰ ਉਸ ਦੁਆਰਾ ਸਿਰਜਿਆ ਸੰਸਾਰ ਅਸਤਿ ਹੈ, ਨਾਸ਼ਵਾਨ ਹੈ, ਮਿਥਿਆ ਹੈ। ਭਗਤ ਰਵਿਦਾਸ ਜੀ ਵੀ ਸੰਸਾਰ ਦੀ ਨਾਸ਼ਵਾਨਤਾ ਵਲ ਸੰਕੇਤ ਕਰਦੇ ਹੋਏ ਭਾਰਤੀ ਦਰਸ਼ਨ ਨੂੰ ਪੂਰੀ ਤਰ੍ਹਾਂ ਆਪਣੀ ਬਾਣੀ ਵਿਚ ਪੂਰੀ ਤਰ੍ਹਾਂ ਰਚਾ-ਮਿਚਾ ਲਿਆ ਹੈ। ਉਹ ਕਹਿੰਦੇ ਹਨ ਕਿ ਮਨੁੱਖ ਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਇਹ ਸੰਸਾਰ ਨਾਸ਼ਵਾਨ ਹੈ, ਮਨੁੱਖ ਨੇ ਇਕ ਦਿਨ ਮਿੱਟੀ ਵਿਚ ਹੀ ਰਲ ਜਾਣਾ ਹੈ। ਪਰ ਮਨੁੱਖ ਫਿਰ ਵੀ ਇਸ ਸੰਸਾਰ ਦੇ ਮੋਹ ਵਿਚ ਫਸਿਆ ਹੈ ਤੇ ਆਪਣਾ ਦੁਰਲੱਭ ਜੀਵਨ ਨਾਸ਼ਵਨ ਚੀਜ਼ਾਂ ਦੀ ਪ੍ਰਾਪਤੀ ਵਿਚ ਖਰਚ ਕਰ ਰਿਹਾ ਹੈ। ਆਪਣੇ ਇਕ ਸ਼ਬਦ ਵਿਚ ਉਹ ਜੀਵਨ ਦੀ ਨਾਸ਼ਵਾਨਤਾ ਬਾਰੇ ਫਰਮਾਉਂਦੇ ਹਨ ਕਿ :

*"ਜਲ ਕੀ ਭੀਤਿ ਪਵਨ ਕਾ ਥੰਭਾ*

*ਰਕਤ ਬੁੰਦ ਕਾ ਗਾਰਾ॥*

*ਹਾਡ ਮਾਸ ਨਾੜੀ ਕੋ ਪਿੰਜਰ*

*ਪੰਖੀ ਬਸੈ ਬਿਚਾਰਾ॥*

*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*

*ਜੈਸੇ ਤਰਵਰ ਪੰਖਿ ਬਸੇਰਾ॥*

ਅਦ੍ਵੈਤ ਦਰਸ਼ਨ ਵਿਚ ਮਾਇਆ ਨੂੰ ਸੰਪੂਰਨ ਜਗਤ ਦਾ ਮੂਲ ਤੇ ਦੁੱਖਾਂ ਦਾ ਉਜਾਗਰ ਹੋਣਾ ਕਿਹਾ ਗਿਆ ਹੈ ਤੇ ਮਾਇਆ ਨੂੰ ਮਿਥਿਆ ਕਿਹਾ ਗਿਆ ਹੈ। ਭਗਤ ਰਵਿਦਾਸ ਵੀ ਅਦ੍ਵੈਤ ਦਰਸ਼ਨ ਵਾਂਗ ਮਾਇਆ ਨੂੰ ਮਿਥਿਆ ਤੇ ਦੁੱਖਾਂ ਦੀ ਖਾਨ ਕਹਿੰਦੇ ਹਨ। ਮਾਇਆ ਕਦੇ ਵੀ ਹਮੇਸ਼ਾ ਕਿਸੇ ਦੇ ਨਾਲ ਨਹੀਂ ਰਹਿੰਦੀ। ਅਦ੍ਵੈਤ ਦਰਸ਼ਨ ਅਨੁਸਾਰ ਪੰਚ-ਵਿਕਾਰ ਮਾਇਆ ਦੇ ਹੱਥ ਕੰਡੇ ਹਨ। ਜਿਨ੍ਹਾਂ ਦੇ ਆਸਰੇ ਉਹ ਮਨੁੱਖ ਨੂੰ ਆਪਣੇ ਵਿਚ ਉਲਝਾ ਲੈਂਦੀ ਹੈ। ਅਦ੍ਵੈਤ ਦਰਸ਼ਨ ਵਿਚ ਮਨੁੱਖ ਨੂੰ ਇਹਨਾਂ ਪੰਜਾਂ ਵਿਕਾਰਾਂ ਤੋਂ ਦੂਰ ਰਹਿਣ ਦਾ ਸੰਕੇਤ ਮਿਲਦਾ ਹੈ। ਭਗਤ ਰਵਿਦਾਸ ਵੀ ਅਦ੍ਵੈਤ ਦਰਸ਼ਨ ਦੇ ਇਸ ਪ੍ਰਭਾਵ ਨੂੰ ਕਬੂਲਦੇ ਹੋਏ ਮਨੁੱਖ ਨੂੰ ਪੰਜਾਂ ਵਿਕਾਰਾਂ ਤੋਂ ਨਿਰਲੇਪ ਰਹਿਣ ਦੀ ਸਿੱਖਿਆ ਦਿੰਦੇ ਹੋਏ ਆਪਣੀ ਬਾਣੀ ਵਿਚ ਲਿਖਦੇ ਹਨ :

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ*

*ਏਕ ਦੋਖ ਬਿਨਾਸ । ।*

*ਪੰਚ ਦੋਖ ਅਸਾਧਿ ਜਾ ਮਹਿ*

*ਤਾ ਤਾ ਕੀ ਕੇਤਕ ਆਸ । ।*

ਵੇਦਾਂ ਤੇ ਉਪਨਿਸ਼ਦਾਂ ਵਿਚ ਮੁਕਤੀ ਦੀ ਵਿਸ਼ੇਸ਼ ਚਰਚਾ ਹੈ। ਵੇਦਾਂਤ ਵਿਚ ਅਗਿਆਨਤਾ ਦੇ ਬੰਧਨ ਤੋਂ ਛੁਟਕਾਰਾ ਤੇ ਪਰਮਾਤਮਾ ਦਾ ਨਾਮ ਜੱਪ ਕੇ ਉਸ ਪਰਮਾਤਮਾ ਨਾਲ ਇਕ ਮਿਕਤਾ ਕਾਇਮ ਕਰਨੀ ਹੀ ਮੁਕਤੀ ਹੈ।

ਭਗਵਤ ਗੀਤਾ ਵਿਚ ਪੂਰਨ ਆਤਮ ਗਿਆਨ ਨੂੰ ਮੋਕਸ਼ ਕਿਹਾ ਗਿਆ ਹੈ। ਇਸ ਵਿਚ ਵੀ ਪੰਜ-ਵਿਕਾਰ ਦੇ ਤਿਆਗ ਰਾਹੀਂ ਹੀ ਮੁਕਤੀ ਪ੍ਰਾਪਤੀ ਸੰਭਵ ਦੱਸੀ ਹੈ। ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਕਈ ਥਾਵਾਂ ਤੇ ਗੀਤਾ ਦੇ ਸਿਧਾਂਤਾਂ ਦਾ ਉਲੇਖ ਕੀਤਾ ਹੈ। ਗੀਤਾ ਵਿਚ ਬ੍ਰਹਮ ਦੀ ਪ੍ਰਾਪਤੀ ਨੂੰ ਹੀ ਮੁਕਤੀ ਕਿਹਾ ਗਿਆ ਹੈ। ਗੀਤਾ ਦਾ ਕਥਨ ਹੈ ; ਕਿ :

"ਮੈਨੂੰ ਪ੍ਰਾਪਤ ਹੋਣ ਤੇ ਮੁੜ ਪੁਨਰ-ਜਨਮ ਨਹੀਂ ਹੁੰਦਾ।" ਭਗਤ ਰਵਿਦਾਸ ਜੀ ਦੇ ਵਿਚਾਰ ਵੀ ਗੀਤਾ ਦੇ ਕਥਨ ਨਾਲ ਮਿਲਦੇ ਹਨ, ਉਹ ਕਹਿੰਦੇ ਹਨ ਕਿ ਮੁਕਤੀ ਤਦ ਹੀ ਸੰਭਵ ਹੈ ਜਦ ਜੀਵ ਦਾ

ਪਰਮਾਤਮਾ ਨਾਲ ਸੁਮੇਲ ਹੋ ਜਾਂਦਾ ਹੈ। ਜਿਵੇਂ :

*ਛੂਟੈ ਤਬ ਹੀ ਜਬ ਮਿਲੈ ਏਕ ਹੀ*

*ਭਵੈ ਰਵਿਦਾਸ ਉਦਾਸੀ॥*

ਭਗਤ ਰਵਿਦਾਸ ਦੀ ਬਾਣੀ ਵਿਚ ਆਤਮਾ ਦੀ ਪਰਮਾਤਮਾ ਨਾਲ ਇਕ ਮਿਕਤਾ ਨੂੰ ਹੀ ਮੁਕਤੀ ਦਾ ਨਾ ਦਿੱਤਾ ਗਿਆ ਹੈ। ਜਦ ਆਤਮਾ ਤੇ ਪਰਮਾਤਮਾ ਦਾ ਮੇਲ ਹੋ ਜਾਂਦਾ ਹੈ ਤਦ ਮਨੁੱਖ ਮੋਕਸ਼ ਨੂੰ ਪ੍ਰਾਪਤ ਕਰ ਲੈਂਦਾ ਹੈ।

ਭਗਤ ਰਵਿਦਾਸ ਜੀ ਦੁਆਰਾ ਨਿਰੂਪੇ ਅਨਿਰਵਚਨੀ ਤੱਤ ਰੂਪ ਬ੍ਰਹਮ ਦਾ ਵਰਣਨ ਪੂਰੀ ਤਰ੍ਹਾਂ ਉਪਨਿਸ਼ਦਾਂ ਅਨੁਸਾਰ ਹੈ। ਆਪ ਬ੍ਰਹਮ ਨੂੰ ਸਰਬ ਵਿਆਪਕ ਤੇ ਹਰ ਮਨੁੱਖ ਦੇ ਹਿਰਦੈ ਵਿਚ ਵਸਿਆ ਦੱਸਦੇ ਹਨ। ਜਿਸ ਤਰ੍ਹਾਂ ਪੁਸ਼ਪ ਵਿਚ ਸੁਗੰਧ ਕੁਦਰਤੀ ਤੌਰ ਤੇ ਨਾਲ ਨਾਲ ਰਹਿੰਦੀ ਹੈ ਉਸੇ ਤਰ੍ਹਾਂ ਉਹ ਪਾਰ-ਬ੍ਰਹਮ ਪਰਮਾਤਮਾ ਵੀ ਆਪਣੇ ਜੀਵਾਂ ਦੇ ਹਮੇਸ਼ਾਂ ਅੰਗ-ਸੰਗ ਸਹਾਈ ਰਹਿੰਦਾ ਹੈ। ਉਹ ਪਰਮਾਤਮਾ ਆਪਣੇ ਭਗਤਾਂ ਤੋਂ ਕਦੇ ਦੂਰ ਨਹੀਂ ਬਲਕਿ ਹਮੇਸ਼ਾਂ ਆਪਣੇ ਭਗਤ-ਜਨਾ ਦੇ ਨਾਲ ਹੁੰਦਾ ਹੈ। ਆਪ ਜੀ ਆਪਣੀ ਬਾਣੀ ਵਿਚ ਲਿਖਦੇ ਹਨ:

*ਪੁਸ਼ਪ ਮਧੇ ਜਥੁ ਵਾਸ ਵਸਤ ਹੈ*

*ਤਧੁ ਸਬ ਘਟਹਿ ਰਸਹਿ ਰਘੁਰਾਈ॥*

ਭਗਤ ਰਵਿਦਾਸ ਨੇ ਬ੍ਰਹਮ ਦਾ ਵਿਭਾਵਨਾਤਮਕ ਸ਼ੈਲੀ ਵਿਚ ਬਹੁਤ ਸੁੰਦਰ ਵਰਣਨ ਕੀਤਾ ਹੈ। ਬ੍ਰਹਮ ਦੀ ਸਰਵ-ਵਿਆਪਕਤਾ ਸਪਸ਼ਟ ਕਰਦਿਆਂ ਉਨ੍ਹਾਂ ਨੇ ਉਸ ਨੂੰ ਸਭ ਥਾਂ ਵੱਸੇ ਹੋਏ ਦੱਸਿਆ ਹੈ ਤੇ ਸਭ ਪ੍ਰਾਣੀਆਂ ਵਿਚ ਉਸ ਦੇ ਵਾਸ ਦਾ ਸੰਕੇਤ ਕੀਤਾ ਹੈ ; ਜਿਵੇ :

1. *ਸਰਬੇ ਏਕੁ ਅਨੇਕੈ ਸੁਆਮੀ*

   *ਸਭ ਘਟ ਭੁੋਗਵੈ ਸੋਈ।।*

2. *ਏਕੋ ਅਨੇਕੇ ਯੋਕ ਹਰਿ,*

   *ਕਹੈ ਕਵਨ ਵਿਧਿ ਦੂਜਾ।*

ਭਗਤ ਰਵਿਦਾਸ ਨੇ ਪਰਮਾਤਮਾ ਨੂੰ ਨਿਰਗੁਣ ਕਿਹਾ ਹੈ। ਉਹ ਗੀਤਾ ਤੇ ਉਪਨਿਸ਼ਦਾਂ ਦੀ ਤਰ੍ਹਾਂ ਪਰਮਾਤਮਾ ਨੂੰ ਹਰ ਥਾਂ ਵਿਦਮਾਨ ਮੰਨਦੇ ਹਨ। ਪਰਮਾਤਮਾ ਹਰ ਥਾਂ ਮੌਜੂਦ ਹੈ।

ਇਸ ਪ੍ਰਕਾਰ ਭਗਤ ਰਵਿਦਾਸ ਭਗਤੀ ਪਰੰਪਰਾ ਦਾ ਸਰੋਤ ਗੀਤਾ, ਉਪਨਿਸ਼ਟ ਤੇ ਵੇਦਾਂਤ ਨੂੰ ਬਣਾਉਂਦੇ ਹੋਏ ਭਾਰਤੀ ਸੰਸਕ੍ਰਿਤੀ ਤੇ ਦਰਸ਼ਨ ਨੂੰ ਵੀ ਚਿਤਰਦੇ ਹਨ। ਆਪ ਆਪਣੀ ਬਾਣੀ ਵਿਚ ਨਿੰਦਕ ਦੁਆਰਾ ਕੀਤੇ ਸਾਰੇ ਪੁੰਨ-ਕਰਮ ਵਿਅਰਥ ਜਾਂਦੇ ਦੱਸਦੇ ਹਨ। ਮਨੁੱਖ ਭਾਵੇਂ ਕਿੰਨਾ ਵੀ ਵੱਡਾ ਦਾਨੀ ਕਿਉਂ ਨਾ ਹੋਵੇ ਪਰ ਜੇ ਉਹ ਸੰਤਾਂ ਦੀ ਨਿੰਦਾ ਕਰਦਾ ਹੈ ਤਾਂ ਉਸ ਦਾ ਪਾਰ-ਉਤਾਰਾ ਨਹੀਂ ਹੋ ਸਕਦਾ। ਉਸ ਨੂੰ ਨਰਕ ਦੀ ਅਗਨੀ ਵਿਚ ਸੜ੍ਹਨਾ ਪੈਂਦਾ ਹੈ, ਉਸ ਲਈ ਮੁਕਤੀ ਦਾ ਕੋਈ ਰਸਤਾ ਨਹੀਂ ਬਚਦਾ ਜਿਵੇਂ :

*ਨਿੰਦਕੁ ਸੋਧਿ ਸਾਧਿ ਬੀਚਾਰਿਆ॥*

*ਕਹੁ ਰਵਿਦਾਸੁ ਪਾਪੀ ਨਰਕ ਸਿਧਾਰਿਆ॥*

ਭਗਤ ਰਵਿਦਾਸ ਜੀ ਦਾ ਸਬੰਧ ਦਲਿਤ ਜਾਤੀ ਨਾਲ ਸੀ ਪਰ ਉਹ ਇਸ ਜਾਤੀ ਬੋਧ ਨੂੰ ਕਿਸੇ ਹੀਣਤਾ ਦੇ ਭਾਵ ਨਾਲ ਪ੍ਰਗਟ ਨਹੀਂ ਕਰਦੇ। ਉਹ ਨਿਮਨ ਜਾਤੀ ਬੋਧ ਨੂੰ ਇਕ ਭਗਤ ਦੀ ਨਿਮਨ-ਭਾਵਨਾ ਦੀ ਜੁਗਤਿ ਵਜੋਂ ਵਰਤਦੇ ਹਨ। ਉਹਨਾਂ ਦਾ ਇਕ ਪਰਿਪਕ ਵਿਚਾਰ ਸੀ ਕਿ ਪਰਮਾਤਮਾ ਦੁਆਰਾ ਸਾਜੇ ਗਏ ਸਾਰੇ ਜੀਵ ਇਕ ਦੂਜੇ ਦੇ ਸਮਾਨ ਹਨ ਅਤੇ ਉਨ੍ਹਾਂ ਨੂੰ ਇਕੋ ਜਿਹਾ ਮਾਨ-ਸਨਮਾਨ ਦੇਣਾ ਬਣਦਾ ਹੈ। ਪਰੰਤੂ ਇਸ ਵਿਚਾਰ ਨੂੰ ਕਦੇ ਵੀ ਉਹ ਆਪਣੀ ਸਮਾਨਤਾ ਲਈ ਨਹੀਂ ਵਰਤਦੇ ਸਨ ਬਲਕਿ ਉਚ ਜਾਤੀਆਂ ਵਲੋਂ ਨਿਮਨ ਜਾਤੀਆਂ ਲਈ ਵਰਤੇ ਜਾਂਦੇ ਸ਼ਬਦ ਖਿੜੇ-ਮੱਥੇ ਅਪਨਾ ਲੈਂਦੇ ਸਨ। ਜਿਵੇਂ ਆਪ ਲਿਖਦੇ ਹਨ :

*ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ।।*

*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ।।*

ਉਪਰੋਕਤ ਚਰਚਾ ਦੇ ਆਧਾਰ 'ਤੇ ਇਹੀ ਕਿਹਾ ਜਾ ਸਕਦਾ ਹੈ ਕਿ ਭਗਤ ਰਵਿਦਾਸ ਦੀ ਬਾਣੀ ਨਿਰਗੁਣ ਧਾਰਾ ਨੂੰ ਅਪਣਾਉਂਦੀ ਹੈ। ਇਸੇ ਲਈ ਰਵਿਦਾਸ-ਬਾਣੀ ਦੀ ਪ੍ਰਮਾਣਿਕਤਾ ਅਤੇ ਪ੍ਰਾਸੰਗਿਕਤਾ ਦਾ ਸਤਿਕਾਰ ਕਰਦੇ ਹੋਏ ਸਿੱਖ ਗੁਰੂ ਸਾਹਿਬਾਨ ਨੇ ਇਸ ਬਾਣੀ ਨੂੰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਥਾਨ ਦਿੱਤਾ। ਇਸ ਮਹਾਨ ਗ੍ਰੰਥ ਵਿਚ ਆਪ ਜੀ ਦੁਆਰਾ ਲਿਖਿਤ 40 ਸ਼ਬਦ ਸੰਕਲਿਤ ਹਨ। ਆਪ ਜੀ ਦੁਆਰਾ ਰਚੀ ਬਾਣੀ ਵਿਚ ਪ੍ਰਸਤੁਤ ਦਾਰਸ਼ਨਿਕ ਸੰਕਲਪ ਅਤੇ ਭਗਤੀ-ਭਾਵਨਾ ਗੁਰੂ ਸਾਹਿਬਾਨ ਦੁਆਰਾ ਰਚੀ ਗਈ ਬਾਣੀ ਨਾਲ ਹੈਰਾਨੀਜਨਕ ਸਮਤਾ ਰੱਖਦੀ ਹੈ। ਇਹੀ ਕਾਰਨ ਹੈ ਕਿ ਆਪ ਦੀ ਬਾਣੀ ਭਗਤੀ ਸਾਹਿਤ ਵਿਚ ਵਿਸ਼ੇਸ਼ ਸਥਾਨ ਰੱਖਦੀ ਹੈ।

# ਸੁਤੰਤਰਤਾ ਦਾ ਸੰਕਲਪ ਅਤੇ ਰਵਿਦਾਸ ਬਾਣੀ

- *ਹਰਜਿੰਦਰ ਕੌਰ*

ਸੁਤੰਤਰਤਾ ਦੀ ਇੱਛਾ ਵਿਅਕਤੀ ਦੀ ਸੁਭਾਵਕ ਪ੍ਰਵਿਰਤੀ ਹੈ। ਇਹ ਸਭਿਅਕ ਸਮਾਜਿਕ ਜੀਵਨ ਦੀ ਅਧਾਰਸ਼ਿਲਾ ਹੈ। ਸੁਤੰਤਰਤਾ ਅਜਿਹਾ ਜਾਦੂਮਈ ਸ਼ਬਦ ਹੈ ਜਿਸਦੇ ਆਦਰਸ਼ ਤੋਂ ਪ੍ਰੇਰਿਤ ਇਤਿਹਾਸ ਵਿਚ ਅਣਗਿਣਤ ਕ੍ਰਾਂਤੀਆਂ ਆਈਆਂ। ਜਦੋਂ ਜਦੋਂ ਮਨੁੱਖ ਦਾ ਨਿੱਜ ਅਨਿਆਂ ਤੋਂ ਪੀੜਿਤ ਰਿਹਾ ਉਹ ਸੁਤੰਤਰਤਾ ਪ੍ਰਾਪਤੀ ਲਈ ਜੂਝਦਾ ਰਿਹਾ। ਇਤਿਹਾਸ ਇਸ ਸੰਘਰਸ਼ ਦਾ ਗਵਾਹ ਹੈ। ਜੇਕਰ ਹਰੇਕ ਯੁੱਗ ਦੇ ਇਤਿਹਾਸ ਨੂੰ 'ਸੁਤੰਤਰਤਾ ਅਤੇ ਰਾਜ-ਸੱਤਾ' ਦੇ ਵਿਚਕਾਰ ਸੰਘਰਸ਼ ਦਾ ਇਤਿਹਾਸ ਕਹਿ ਲਿਆ ਜਾਵੇ ਤਾਂ ਇਸ ਵਿਚ ਕੋਈ ਅਤਿਕਥਨੀ ਨਹੀਂ ਹੋਵੇਗੀ। 17ਵੀਂ ਅਤੇ 18ਵੀਂ ਸਦੀ ਵਿਚ ਸੁਤੰਤਰਤਾ ਦਾ ਅਰਥ ਕੇਵਲ 'ਰਾਜਿਆਂ ਦੇ ਅਤਿਆਚਾਰ ਤੋਂ ਛੁਟਕਾਰਾ ਪਾਉਣਾ' ਸਮਝਿਆ ਜਾਂਦਾ ਸੀ। ਇਥੋਂ ਤੱਕ ਕਿ ਅੱਜ ਵੀ ਸੁਤੰਤਰਤਾ ਪ੍ਰਾਪਤੀ ਦਾ ਜੰਗੀ ਮੈਦਾਨ ਖਾਮੋਸ਼ ਨਹੀਂ ਹੈ। ਵਿਅਕਤੀ ਦਾ ਮਾਨਸਿਕ ਭੌਤਿਕ ਅਤੇ ਨੈਤਿਕ ਵਿਕਾਸ ਕੇਵਲ ਸੁਤੰਤਰਤਾ ਦੇ ਵਾਤਾਵਰਨ ਵਿਚ ਹੀ ਸੰਭਵ ਹੋ ਸਕਦਾ ਹੈ।

ਸੁਤੰਤਰਤਾ ਦੇ ਸਹੀ ਅਰਥਾਂ ਦਾ ਮਸਲਾ ਬੜਾ ਗੁੰਝਲਦਾਰ ਹੈ। ਅੰਗਰੇਜ਼ੀ ਵਿਚ ਇਸ ਲਈ ਦੋ ਸ਼ਬਦ 'ਲਿਬਰਟੀ' (Liberty) ਅਤੇ 'ਫਰੀਡਮ' (Freedom) ਵਰਤੇ ਜਾਂਦੇ ਹਨ। ਪੰਜਾਬੀ ਵਿਚ ਇਹਨਾਂ ਲਈ ਕ੍ਰਮਵਾਰ 'ਸੁਤੰਤਰਤਤਾ' ਅਤੇ 'ਆਜ਼ਾਦੀ' ਸ਼ਬਦਾਂ ਦੀ ਵਰਤੋਂ ਕੀਤੀ ਜਾ ਸਕਦੀ ਹੈ। ਇਹ ਦੋਵੇਂ ਸ਼ਬਦ ਸਮਾਨਆਰਥਕ ਹੁੰਦੇ ਹੋਏ ਵੀ ਅੰਤਰ ਸੰਬੰਧਿਤ ਹਨ। ਦੋਹਾਂ ਨੂੰ ਸੂਖਮ ਅੰਤਰ ਨਿਖੇੜਦਾ ਹੈ। ਨਿਊ ਸਟੈਂਡਰਡ ਇਨਸਾਈਕਲੋਪੀਡੀਆ ਅਨੁਸਾਰ ਲਿਬਰਟੀ ਅਤੇ ਫਰੀਡਮ ਦਾ ਅੰਤਰ ਨਿਖੇੜ ਇਸ ਤਰ੍ਹਾਂ ਹੈ -

ਪਦ ਲਿਬਰਟੀ ਅਤੇ ਫ਼ਰੀਡਮ ਅਕਸਰ ਇਕ ਦੂਸਰੇ ਦੀ ਥਾਂ ਵਰਤਣਯੋਗ ਹਨ ਤਾਂ ਵੀ ਫ਼ਰੀਡਮ ਬਹੁਤ ਦਾਰਸ਼ਨਿਕਤਾ ਨਾਲ ਸਬੰਧਿਤ ਹੈ।..... ਲਿਬਰਟੀ ਰਾਜਨੀਤਿਕ ਅਤੇ ਕਾਨੂੰਨੀ ਮੁੱਦਿਆਂ ਨਾਲ ਸਬੰਧਿਤ ਹੈ। ਜਦ ਕਿ ਫ਼ਰੀਡਮ ਨਿੱਜੀ ਮੁੱਦਿਆਂ ਲਈ ਵੀ ਵਰਤਿਆ ਜਾ ਸਕਦਾ ਹੈ।[1]

ਇਸ ਦਾ ਭਾਵ ਹੈ ਕਿ 'ਲਿਬਰਟੀ' ਨੂੰ ਰਾਜਨੀਤਿਕ ਸੁਤੰਤਰਤਾ ਕਿਹਾ ਜਾ ਸਕਦਾ ਹੈ। ਇਹ ਵਿਅਕਤੀ ਦੇ ਉਹਨਾਂ ਅਧਿਕਾਰਾਂ ਦੀ ਵਰਤੋਂ ਨਾਲ ਸਬੰਧਿਤ ਹੈ ਜੋ ਉਸਨੂੰ ਸਰਕਾਰ ਵਲੋਂ ਮਿਲੇ ਹੋਣ। ਇਹ ਸੁਤੰਤਰਤਾ ਵਿਅਕਤੀ ਦੇ ਬਾਹਰੀ ਹਾਲਾਤਾਂ ਨਾਲ ਸਬੰਧਿਤ ਹੁੰਦੀ ਹੈ। ਜੇ. ਲਸਕੀ ਨੇ ਲਿਬਰਟੀ ਦੀ ਪਰਿਭਾਸ਼ਾ ਇੰਞ ਦਿੱਤੀ ਹੈ :

ਲਿਬਰਟੀ ਤੋਂ ਮੇਰਾ ਭਾਵ ਅਜਿਹੇ ਵਾਤਾਵਰਨ ਦੀ ਵਿਵਸਥਾ ਕਰਨਾ ਹੈ ਜਿਸ ਵਿਚ ਵਿਅਕਤੀ ਆਪਣੀ ਬੇਹਤਰੀ ਲਈ ਕਾਰਜਸ਼ੀਲ ਹੋ ਸਕੇ। ਲਿਬਰਟੀ ਦਾ ਵਾਤਾਵਰਨ ਅਧਿਕਾਰਾਂ ਦੀ ਪੈਦਾਵਾਰ ਹੈ ਜਿਹੜੇ ਰਾਜ ਨੇ ਮਨੁੱਖ ਲਈ ਨਿਸ਼ਚਿਤ ਕੀਤੇ ਹੁੰਦੇ ਹਨ।[2]

ਦੂਜੇ ਪਾਸੇ 'ਫ਼ਰੀਡਮ' ਤੋਂ ਭਾਵ ਮਨੁੱਖ ਦੀ ਉਸ ਆਜ਼ਾਦੀ ਤੋਂ ਹੈ ਜੋ ਉਸ ਦੀ ਮਾਨਸਿਕਤਾ ਨਾਲ ਸਬੰਧਿਤ ਹੋਵੇ। ਇਹ ਉਹ ਬੌਧਿਕ ਆਜ਼ਾਦੀ ਹੈ ਜਿਸ ਵਿਚ ਮਨੁੱਖ ਆਪਣੇ ਫ਼ੈਸਲੇ ਖ਼ੁਦ ਲੈਣ ਲਈ ਆਜ਼ਾਦ ਹੁੰਦਾ ਹੈ। ਉਸ ਦੀ ਸੋਚ ਉਪਰ ਕਿਸੇ ਦੀ ਅਧੀਨਗੀ ਦਾ ਪਹਿਰਾ ਨਹੀਂ ਹੁੰਦਾ। ਇੰਟਰਨੈਸ਼ਨਲ ਇਨਸਾਈਕਲੋਪੀਡੀਆ ਸੋਸ਼ਲ ਸਾਇੰਸਿਜ਼ ਦੁਆਰਾ ਦਿੱਤੀ ਪਰਿਭਾਸ਼ਾ ਅਨੁਸਾਰ ਇੰਞ ਵੀ ਕਿਹਾ ਜਾ ਸਕਦਾ ਹੈ ਕਿ ਰਾਜ ਦੁਆਰਾ ਵਿਵਸਥਿਤ ਕੁਝ ਉਹ ਵਿਸ਼ੇ ਜੋ ਮੁੱਲਾਂ ਤੇ ਅਧਾਰਿਤ ਹੋਣ ਨੂੰ ਮਨੁੱਖ ਆਪਣੀ ਨਿੱਜੀ ਪਸੰਦ ਅਨੁਸਾਰ ਸਵੀਕਾਰ ਕਰ ਸਕਦਾ ਹੈ।[3]

ਫ਼ਰੀਡਮ ਉਸ ਆਜ਼ਾਦੀ ਦੇ ਅਰਥਾਂ ਵਜੋਂ ਵਰਤੀ ਜਾਂਦੀ ਹੈ ਜਿਸ ਦਾ ਸਬੰਧ ਵਿਅਕਤੀ ਦੀਆਂ ਮਹੱਤਵਪੂਰਨ ਮਨੋਵਿਗਿਆਨਕ ਭਾਵਨਾਵਾਂ ਨਾਲ ਹੈ। ਉਹ ਮਨੋਵਿਗਿਆਨਿਕ ਜ਼ਰੂਰਤਾਂ ਜੋ ਮਨੁੱਖ

ਖੋਜ ਵਿਦਿਆਰਥਣ, ਪੰਜਾਬੀ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਦੀ ਪ੍ਰਕ੍ਰਿਤੀ ਦੀ ਪੈਦਾਵਾਰ ਹਨ।

ਸੁਤੰਤਰਤਾ ਦੀ ਵਰਤੋਂ ਮਨੁੱਖ ਨੇ ਸਾਕਾਰਾਤਮਕ ਰੂਪ ਵਿਚ ਹੀ ਕਰਨੀ ਹੁੰਦੀ ਹੈ। ਅਰਥਾਤ ਉਹ ਉਥੋਂ ਤੱਕ ਹੀ ਸੁਤੰਤਰ ਰਹਿਣਾ ਚਾਹੀਦਾ ਹੈ ਜਿਥੋਂ ਤੱਕ ਉਹ ਦੂਜਿਆਂ ਦੀ ਸੁਤੰਤਰਤਾ ਭੰਗ ਨਾ ਕਰ ਸਕੇ। ਨਾਕਾਰਾਤਮਕ ਸੁਤੰਤਰਤਾ ਮਨੁੱਖ ਨੂੰ ਪ੍ਰਾਕ੍ਰਿਤਿਕ ਬਣਾ ਕੇ ਸਮਾਜਿਕ ਜੀਵਨ ਦਾ ਅੰਤ ਕਰ ਸਕਦੀ ਹੈ।

ਸੁਤੰਤਰਤਾ ਸਰਬ ਵਿਆਪਕ ਸੁਭਾਅ ਦੀ ਹੁੰਦੀ ਹੈ। ਕਿਸੇ ਵੀ ਵਿਅਕਤੀ ਨਾਲ ਜਨਮ, ਧਰਮ, ਰੰਗ, ਲਿੰਗ, ਨਸਲ, ਜ਼ਾਤ, ਵੰਸ਼ ਅਤੇ ਸੰਪਤੀ ਆਦਿ ਦੇ ਆਧਾਰ ਤੇ ਕੋਈ ਭੇਦ-ਭਾਵ ਨਹੀਂ ਹੋਣਾ ਚਾਹੀਦਾ। ਹਰ ਵਿਅਕਤੀ ਨੂੰ ਆਪਣੀ ਯੋਗਤਾ ਅਤੇ ਸ਼ਖਸੀਅਤ ਦਾ ਵਿਕਾਸ ਕਰਨ ਲਈ ਪੂਰਨ ਅਵਸਰ ਅਤੇ ਵਾਤਾਵਰਨ ਮੁਹੱਈਆ ਹੋਣਾ ਚਾਹੀਦਾ ਹੈ ਜੋ ਕਿ [illegible] ਨਹੀਂ ਸੀ। [illegible] ਸੁਤੰਤਰਤਾ ਦਾ [illegible] ਹੋ ਸਕਦੀ ਹੈ।

ਰਾਜਨੀਤਿਕ ਸੁਤੰਤਰਤਾ ਦੀ ਇਕ ਵਿਸ਼ੇਸ਼ਤਾ ਇਹ ਹੈ ਕਿ ਇਹ ਕੇਵਲ ਰਾਜ ਵਿਚ ਹੀ ਸੰਭਵ ਹੈ। (Liberty is possible only in the state) ਇਸ ਨੂੰ ਕੇਵਲ ਰਾਜ ਵਿਚ ਹੀ ਮਾਣਿਆ ਜਾ ਸਕਦਾ ਹੈ। ਰਾਜ ਆਪਣੇ ਕਾਨੂੰਨਾਂ ਦੁਆਰਾ ਅਜਿਹਾ ਵਾਤਾਵਰਨ ਪੈਦਾ ਕਰਦਾ ਹੈ ਜਿਸ ਵਿਚ ਰਹਿ ਕੇ ਵਿਅਕਤੀ ਸੁਤੰਤਰਤਾ ਨੂੰ ਭੋਗ ਅਤੇ ਵਰਤ ਸਕਦਾ ਹੈ। ਰਾਜ ਵਿਅਕਤੀ ਦੀ ਸੁਤੰਤਰਤਾ ਵਿਚਲੀ ਅਣਉਚਿਤ ਦਖ਼ਲਅੰਦਾਜ਼ੀ ਨੂੰ ਰੋਕਦਾ ਹੈ। ਰਾਜ ਦੀ ਹੋਂਦ ਸੁਤੰਤਰਤਾ ਦੀ ਹੋਂਦ ਨੂੰ ਅਰਥਪੂਰਨ ਅਤੇ ਯਥਾਰਥਕ ਬਣਾਉਂਦੀ ਹੈ।[1]

ਇਹੋ ਜਿਹੀ ਹੀ ਸੁਤੰਤਰਤਾ ਦਾ ਸੰਕਲਪ 'ਬੇਗਮਪੁਰਾ' ਸ਼ਬਦ ਵਿਚੋਂ ਝਲਕਦਾ ਹੈ। ਇਸ ਸ਼ਬਦ ਵਿਚ ਇਕ ਅਜਿਹੀ ਰਾਜ ਵਿਵਸਥਾ ਦਾ ਜ਼ਿਕਰ ਹੈ ਜਿਥੇ ਮਾਨਵ ਜਾਤੀ ਦੀ ਸਮਾਨਤਾ, ਸੁਤੰਤਰਤਾ ਅਤੇ ਨਿਸ਼ਚਿੰਤਤਾ ਦੀ ਹਾਮੀ ਭਰੀ ਗਈ ਹੈ। ਭੌਤਿਕ ਦ੍ਰਿਸ਼ਟੀਕੋਣ ਤੋਂ ਇਹ ਸ਼ਬਦ ਅਧਿਆਤਮਕ, ਆਰਥਿਕ, ਸਮਾਜਿਕ ਪੁਨਰ-ਜਾਗ੍ਰਿਤੀ ਦਾ ਅੰਦੋਲਨ ਚਲਾਕੇ ਨਿਮਨ ਵਰਗ ਨੂੰ ਸਮਾਨਤਾ ਲਈ ਜਥੇਬੰਦ ਕਰਦਾ ਹੈ। ਇਹ ਸ਼ਬਦ ਸਮਾਜਿਕ ਤੇ ਰਾਜਸੀ ਆਜ਼ਾਦੀ ਵਾਲਾ ਇਨਕਲਾਬੀ ਸੰਕਲਪ ਕਿਹਾ ਜਾ ਸਕਦਾ ਹੈ। ਇਸ ਸੰਕਲਪ ਦੀਆਂ ਕਈ ਤਹਿਆਂ ਹਨ ਪਹਿਲੀ ਮਨੁੱਖ ਦਾ ਸੋਸ਼ਣ ਰਹਿਤ ਜੀਵਨ ਹੈ :

*ਬੇਗਮਪੁਰਾ ਸਹਰ ਕੋ ਨਾਉ।।*
*ਦੂਖੁ ਅੰਦੋਹੁ ਨਹੀ ਤਿਹਿ ਠਾਉ।।*
*ਨ ਤਸਵੀਸ ਖਿਰਾਜੁ ਨ ਮਾਲੁ।।*
*ਖਉਫੁ ਨ ਖਤਾ ਨਾ ਤਰਸੁ ਜਵਾਲੁ।।੧।।*
*ਅਬ ਮੋਹਿ ਖੂਬ ਵਤਨ ਗਹਿ ਪਾਈ।।*
*ਊਹਾਂ ਖੈਰਿ ਸਦਾ ਮੇਰੇ ਭਾਈ।।੧।।*
*ਕਾਇਮੁ ਦਾਇਮੁ ਸਦਾ ਪਾਤਸਾਹੀ।।*
*ਦੋਮ ਨ ਸੇਮ ਏਕ ਸੋ ਆਹੀ।।*
*ਆਬਾਦਾਨੁ ਸਦਾ ਮਸਹੂਰ।।*
*ਊਹਾ ਗਨੀ ਬਸਹਿ ਮਾਮੂਰ।।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ।।*
*ਮਹਰਮ ਮਹਲ ਨ ਕੋ ਅਟਕਾਵੈ।।*
*ਕਹਿ ਰਵਿਦਾਸ ਖਲਾਸ ਚਮਾਰਾ।।*
*ਜੋ ਹਮ ਸਹਰੀ ਸੋ ਮੀਤੁ ਹਮਾਰਾ।।*[2]

ਇਸ ਸ਼ਬਦ ਵਿਚ ਅਜਿਹੀ ਆਦਰਸ਼ਵਾਦੀ ਵਤਨਗਾਹ ਦਾ ਜ਼ਿਕਰ ਹੈ ਜਿਥੇ ਕੋਈ ਦੂਜ ਤੀਜ ਨਾ ਹੋਵੇ। ਸਾਰੇ ਰੱਜੇ ਪੁੱਜੇ ਅਮੀਰ ਅਤੇ ਧਨਾਢ ਹੋਣ। ਇਨਸਾਈਕਲੋਪੀਡੀਆਂ ਅਮੈਰੀਕਾਨਾ ਵਿਚ ਸੁਤੰਤਰਤਾ ਤੇ ਸਮਾਨਤਾ ਦੀ ਗੱਲ ਇੰਵ ਕੀਤੀ ਗਈ ਹੈ ਕਿ ਯੂਨਾਇਟਿਡ ਸਟੇਟ ਵਿਚ ਇਕ ਗਰੀਬ ਅਤੇ ਅਮੀਰ ਸਮਾਨ ਰੂਪ ਵਿਚ ਯੂਰਪ ਘੁੰਮਣ ਲਈ ਆਜ਼ਾਦ ਹਨ।[3] ਇਸੇ ਤਰ੍ਹਾਂ ਦਾ ਸੰਕਲਪ ਭਗਤ ਰਵਿਦਾਸ ਜੀ ਦੀ ਬਾਣੀ ਦੀ ਇਸ ਸਤਰ 'ਤਿਉ ਤਿਉ ਸੈਲ ਕਰਹਿ ਜਿਉ ਭਾਵੈ' ਵਿਚ ਹੈ ਜੋ ਤਕਰੀਬਨ 630 ਸਾਲ ਪਹਿਲਾਂ ਦੀ ਹੈ। ਪਰਾਭੌਤਿਕ ਦ੍ਰਿਸ਼ਟੀਕੋਣ ਤੋਂ ਇਹ ਸ਼ਬਦ ਮਾਨਸਿਕ ਆਜ਼ਾਦੀ ਵੱਲ ਇਸ਼ਾਰਾ ਵੀ ਕਰਦਾ ਹੈ ਅਰਥਾਤ ਪ੍ਰਭੂ ਸਿਮਰਨ ਵਿਚ ਵਿਲੀਨ ਹੋਣ ਨਾਲ ਮਨ ਅਜਿਹੀ ਉਚੇਰੀ ਆਤਮਿਕ ਅਵਸਥਾ ਨੂੰ ਪ੍ਰਾਪਤ ਹੋ

ਜਾਂਦਾ ਹੈ ਜਿਥੇ ਪੂਰਨ ਟਿਕਾਉ ਅਤੇ ਪਰਮ ਆਨੰਦ ਹੁੰਦਾ ਹੈ। ਰੂਹਾਨੀਅਤ ਦੇ ਅਜਿਹੇ ਖਜ਼ਾਨੇ ਦੀ ਪ੍ਰਾਪਤੀ ਹੋ ਜਾਂਦੀ ਹੈ ਜਿਸ ਦੇ ਨਾ ਚੋਰੀ ਹੋ ਜਾਣ ਦਾ ਡਰ ਰਹਿੰਦਾ ਹੈ ਅਤੇ ਨਾ ਹੀ ਕਿਸੇ ਟੈਕਸ ਲੱਗਣ ਦਾ।

ਭਗਤ ਰਵਿਦਾਸ ਪੰਦਰਵੀਂ ਸੋਲਵੀਂ ਸਦੀ ਦੇ ਯੁੱਗ ਪੁਰਸ਼ ਸਨ। ਉਸ ਸਮੇਂ ਬ੍ਰਾਹਮਣਵਾਦ ਆਪਣੀ ਚਰਮ ਸੀਮਾ ਤੇ ਸੀ। ਨਾਲ ਹੀ ਇਸਲਾਮੀ ਰਾਜ ਦੀ ਜਕੜ ਵੀ ਕਾਫ਼ੀ ਪੀਡੀ ਸੀ। ਦੋਵੇ ਕੌਮਾਂ ਧਾਰਮਿਕ ਪੱਖੋਂ ਇਕ ਦੂਸਰੇ ਨੂੰ ਨੀਵਾਂ ਕਿਆਸ ਕੇ ਘ੍ਰਿਣਾ ਕਰਦੀਆਂ ਸਨ। ਹਿੰਦੂ, ਮੁਸਲਮਾਨਾਂ ਨੂੰ ਮਲੇਛ ਅਤੇ ਮੁਸਲਮਾਨ ਹਿੰਦੂਆਂ ਨੂੰ ਕਾਫ਼ਰ ਕਹਿੰਦੇ ਸਨ। ਚੂੰਕਿ ਮੁਸਲਿਮ ਕੌਮ ਹਾਕਮ ਸ੍ਰੇਣੀ ਸੀ, ਇਸ ਲਈ ਜਿਹੜਾ ਹਿੰਦੂ ਮੁਸਲਿਮ ਧਰਮ ਅਪਣਾ ਲੈਂਦਾ ਉਹ ਹਰ ਤਰ੍ਹਾਂ ਦੀ ਆਜ਼ਾਦੀ ਹਾਸਲ ਕਰ ਲੈਂਦਾ ਉਹ ਹਰ ਤਰ੍ਹਾਂ ਦੀ ਆਜ਼ਾਦੀ ਹਾਸਲ ਕਰ ਲੈਂਦਾ। ਨਹੀਂ ਤਾਂ ਉਹ ਦੂਜੇ ਦਰਜੇ ਦਾ ਸ਼ਹਿਰੀ ਸਮਝਿਆ ਜਾਂਦਾ। ਦੂਜੇ ਪਾਸੇ ਹਿੰਦੂ ਧਰਮ ਵਿਚ ਵੀ ਵਰਣ-ਵੰਡ ਕਰਕੇ ਅਸੰਤੁਲਨ ਅਤੇ ਨਾ-ਬਰਾਬਰੀ ਫੈਲੀ ਹੋਈ ਸੀ। ਉੱਚ ਸ਼੍ਰੇਣੀ, ਨੀਵੀਂ ਸ਼੍ਰੇਣੀ ਨੂੰ ਹਰ ਪੱਖੋਂ ਗ੍ਰਾਸ ਬਣਾ ਰਹੀ ਸੀ। ਜਨ ਸਧਾਰਣ ਹਿੰਦੂ ਮੁਸਲਿਮ ਦੋਹਾਂ ਦੇ ਸੋਸ਼ਣ ਦਾ ਸ਼ਿਕਾਰ ਹੋਣ ਕਾਰਣ ਘੋਰ ਨਿਰਾਸਤਾ ਵਿਚ ਸੀ। ਭਗਤ ਜੀ ਨੇ ਜ਼ਿੱਲਤ ਵਿਚ ਜੀਅ ਰਹੀ ਅਖੌਤੀ ਨਿਮਨ ਸ਼੍ਰੇਣੀ ਨੂੰ ਆਪਣੇ ਅਸਤਿੱਤਵ ਦਾ ਅਹਿਸਾਸ ਕਰਵਾਇਆ। ਮਨੁੱਖੀ ਆਜ਼ਾਦੀ ਅਤੇ ਹੋਂਦ ਬਾਰੇ ਮਾਨਵ ਜਾਤੀ ਨੂੰ ਅਜਿਹਾ ਨਵੀਨ ਬੋਧ ਆਪ ਤੋਂ ਪਹਿਲਾਂ ਬਾਬਾ ਫ਼ਰੀਦ ਜੀ ਨੇ ਦਿੱਤਾ :

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ।*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹੁ।।*
*(ਆਦਿ ਗ੍ਰੰਥ, ਪੰਨਾ : 1380)*

ਭਗਤ ਰਵਿਦਾਸ ਨੇ ਧਰਮ ਦੇ ਪੱਖ ਤੋਂ ਮਨੁੱਖੀ ਸੋਚ ਵਿਚ ਆਜ਼ਾਦੀ ਲਿਆਉਣ ਦਾ ਯਤਨ ਕੀਤਾ। ਉਸ ਸਮੇਂ ਧਰਮ ਫੋਕੇ ਕਰਮ ਕਾਂਡਾਂ ਅਤੇ ਅਡੰਬਰਾਂ ਵਿਚ ਫਸਿਆ ਹੋਇਆ ਸੀ। ਬ੍ਰਾਹਮਣ ਵਰਗ ਪੂਜਾ ਸਮੱਗਰੀ ਦੇ ਨਾਂ ਤੇ ਭੋਲੇ ਭਾਲੇ ਲੋਕਾਂ ਨੂੰ ਲੁੱਟ ਰਹੇ ਸਨ। ਭਗਤ ਜੀ ਅਨੁਸਾਰ ਦੁਨਿਆਵੀ ਪਦਾਰਥ ਪੂਜਾ ਅਰਚਨਾ ਲਈ ਅਜੋਗ ਅਤੇ ਅਪਵਿੱਤਰ ਹਨ। ਕੇਵਲ ਤਨ ਮਨ ਹੀ ਪ੍ਰਭੂ ਦੇ ਅਰਪਨ ਕਰਨਾ ਚਹੀਦਾ ਹੈ :

*ਦੂਧੁ ਤ ਬਛਰੈ ਥਨਹੁ ਬਿਟਾਰਿਓ।।*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ।।੧।।*
..................................
*ਤਨੁ ਮਨੁ ਅਰਪਉ ਪੂਜਿ ਚਰਾਵਉ।।*
*ਗੁਰ ਪਰਸਾਦਿ ਨਿਰੰਜਨੁ ਪਾਵਉ।।*[7]

ਉਹਨਾਂ ਦੀ ਕ੍ਰਾਂਤੀਕਾਰੀ ਸੋਚ ਨੇ ਧਰਮ ਨੂੰ ਪ੍ਰਚਲਿਤ ਕਰਮ-ਕਾਂਡ ਅਤੇ ਪੂਜਾ ਵਿਧੀਆਂ ਤੋਂ ਆਜ਼ਾਦ ਕਰਵਾਇਆ। ਉਹਨਾਂ ਅਨੁਸਾਰ ਵੰਨ-ਸੁਵੰਨੇ ਭੇਖ ਧਾਰਨ ਦੀ ਥਾਂ ਤਨ ਮਨ ਦੀ ਸ਼ੁੱਧੀ ਕਰਕੇ ਅਤੇ ਸਾਧ ਸੰਗਤ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ :

*ਸਾਧ ਸੰਗਤਿ ਬਿਨਾ ਭਾਉ ਨਹੀਂ ਉਪਜੈ*
*ਭਾਵ ਬਿਨੁ ਭਗਤਿ ਨਹੀਂ ਹੋਇ ਤੇਰੀ।।*[8]

ਰਵਿਦਾਸ ਬਾਣੀ ਨੇ ਜਨ ਸਧਾਰਣ ਨੂੰ ਬਹੁਦੇਵਵਾਦੀ ਸੋਚ ਵਿਚੋਂ ਕੱਢ ਕੇ ਇਕ ਪ੍ਰਭੂ ਦਾ ਸੰਦੇਸ਼ ਦਿੱਤਾ।ਉਹਨਾਂ ਆਪਣੀ ਬਾਣੀ ਰਾਹੀਂ ਅਵਤਾਰਵਾਦ ਦਾ ਵੀ ਖੰਡਨ ਕੀਤਾ। ਉਹ ਕਿਸੇ ਦੇਵੀ ਦੇਵਤੇ ਦੇ ਉਪਾਸ਼ਕ ਨਹੀ ਸਨ। ਉਹਨਾਂ ਦਾ ਇਸ਼ਟ ਕੇਵਲ ਅਕਾਲ ਪੁਰਖ ਸੀ। ਉਹ ਪ੍ਰਭੂ ਦੇ ਸਰਗੁਣ ਸਰੂਪ ਦੀ ਥਾਂ ਨਿਰਗੁਣ ਬ੍ਰਹਮ ਦੇ ਉਪਾਸਕ ਸਨ।

*ਜਹ ਜਹ ਜਾਉ ਤਹਾ ਤੇਰੀ ਸੇਵਾ।।*
*ਤੁਮ ਸੋ ਠਾਕੁਰੁ ਅਉਰੁ ਨ ਦੇਵਾ।।੪।।*[9]

ਉਹਨਾਂ ਨੇ ਹਿੰਦੂ ਮੁਸਲਿਮ ਦੋਹਾਂ ਧਰਮਾਂ ਨੂੰ ਬਗੈਰ ਕਿਸੇ ਪੱਖਪਾਤ ਤੋਂ ਬਰਾਬਰ ਸਮਝਿਆ। ਉਹਨਾਂ ਅਨੁਸਾਰ ਮਨੁੱਖ ਕਿਸੇ ਵੀ ਧਰਮ ਨੂੰ ਸੁਤੰਤਰਤਾ ਪੂਰਵਕ ਅਪਣਾ ਸਕਦਾ ਹੈ ਕਿਉਂਕਿ ਸਭ ਧਰਮ ਇਕੋ ਹੀ ਸੰਦੇਸ਼ ਦਿੰਦੇ ਹਨ। ਸਾਰੀ ਸ੍ਰਿਸ਼ਟੀ ਦਾ ਕਰਤਾ ਧਰਤਾ ਇਕ ਹੈ ਉਸ ਵਿਚ ਅਭੇਦਤਾ ਦੇ ਰਸਤੇ ਵਿਭਿੰਨ ਹਨ। ਉਹਨਾਂ ਦੀ ਬਾਣੀ ਵਿਚ ਅਜਿਹੇ ਲੋਕਤੰਤਰ ਦੀ ਕਾਮਨਾ ਹੈ ਜਿਸ ਵਿਚ ਧਾਰਮਿਕ ਸੰਕੀਰਣਤਾ ਨਾ ਹੋਵੇ। ਉਹ ਮਜ਼ਹਬਾਂ ਦੀ ਸੰਕੀਰਣਤਾ ਤੋਂ ਉਪਰ ਉਠ

ਕੇ ਆਪਣੀ ਰਹੱਸਮਈ ਅਨੁਭੂਤੀ ਨੂੰ ਮਾਨਵੀ ਮੁੱਲਾਂ ਦੀ ਨਿੱਜੀ ਆਜ਼ਾਦੀ ਲਈ ਲਾਭਕਾਰੀ ਕਰਨਾ ਚਾਹੁੰਦੇ ਸਨ।

ਉਹਨਾਂ ਦੀ ਧਰਮ ਪ੍ਰਤੀ ਸੁਤੰਤਰ ਸੋਚ ਤੋਂ ਇਲਾਵਾ ਰੂਹਾਨੀ ਅਨੁਭੂਤੀ ਦੀ ਅਭਿਵਿਅਕਤੀ ਵੀ ਸੁਤੰਤਰ ਹੈ। ਉਹਨਾਂ ਆਤਮਾ ਪ੍ਰਮਾਤਮਾ ਦੀ ਸੁਭਾਵਕ ਤਦਰੂਪਤਾ ਵੱਲ ਇਸ਼ਾਰਾ ਕੀਤਾ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ॥*

*ਕਨਕ ਕਟਿਕ ਜਲ ਤਰੰਗ ਜੈਸਾ ॥*[10]

ਰਵਿਦਾਸ ਜੀ ਪ੍ਰਮਾਤਮਾ ਨੂੰ ਯਾਦ ਕਰਨ ਲਈ ਕਿਸੇ ਇਕ ਨਾਮ ਦੇ ਪਾਬੰਦ ਨਹੀਂ ਰਹਿੰਦੇ ਸਗੋਂ ਆਪਣੇ ਇਸ਼ਟ ਨੂੰ ਕਈ ਨਾਵਾਂ ਨਾਲ ਯਾਦ ਕਰਨ ਲਈ ਆਜ਼ਾਦ ਨਜ਼ਰ ਆਉਂਦੇ ਹਨ ਜਿਵੇਂ ਓਅੰਕਾਰ, ਪ੍ਰਭੂ ਅਤੇ ਸਵਾਮੀ, ਰਾਮ ਗੁਸਾਈਆ, ਮੁਰਾਰੀ, ਪਰਮਾਨੰਦ, ਠਾਕੁਰ, ਗੋਬਿੰਦ, ਹਰੀ, ਮੁਕੰਦ, ਨਿਰੰਜਨ, ਨਰਾਇਣ, ਭਗਵੰਤ, ਰਾਮ, ਰਘੁਨਾਥ, ਰਮਈਆ, ਮਾਧੋ, ਪਤਿਤ, ਸਹੁ, ਸੁਖ ਸਾਗਰ, ਉਪਕਾਰੀ, ਦਇਆਲ, ਭਵ ਖੰਡਨ, ਦੇਵ ਦੇਵਾ, ਮਾਤਾ ਪਿਤਾ, ਸੁਲਤਾਨ ਆਦਿ।

ਭਗਤ ਜੀ ਸਮਕਾਲੀ ਸਮਾਜਿਕ ਪ੍ਰਸਥਿਤੀਆਂ ਪ੍ਰਤੀ ਵੀ ਪੂਰੀ ਤਰ੍ਹਾਂ ਸੁਚੇਤ ਨਜ਼ਰ ਆਉਂਦੇ ਹਨ। ਸਮਾਜਿਕ ਸਾਂਸਕ੍ਰਿਤਿਕ ਪੱਖੋਂ ਉਹਨਾਂ ਕਿਸੇ ਵਿਸ਼ੇਸ਼ ਸਮਾਜ ਦਾ ਪੱਖ ਨਹੀਂ ਪੂਰਿਆ। ਉਹਨਾਂ ਦੀ ਧਾਰਮਿਕ ਖੇਤਰ ਪੱਖੋਂ ਸੁਤੰਤਰ ਅਤੇ ਕ੍ਰਾਂਤੀਕਾਰੀ ਸੋਚ ਨੇ ਸਮਾਜਿਕ ਨਾ-ਬਰਾਬਰੀ ਨੂੰ ਦੂਰ ਕੀਤਾ। ਸਮਾਜ ਹਰ ਪੱਖੋਂ ਪਰਿਵਰਤਨਸ਼ੀਲ ਅਤੇ ਗਤੀਸ਼ੀਲ ਹੋ ਗਿਆ।

ਉਹਨਾਂ ਅਨੁਸਾਰ ਸਮਾਜ ਵਿਚ ਮਨੁੱਖ ਦੀ ਪਦਵੀ ਜਨਮ ਤੇ ਅਧਾਰਿਤ ਨਹੀਂ ਸਗੋਂ ਉਸਦੀ ਕਿਰਤ ਦੁਆਰਾ ਨਿਰਧਾਰਿਤ ਹੁੰਦੀ ਹੈ। ਕੋਈ ਕਿਰਤ ਉਚੀ ਨੀਵੀਂ ਨਹੀਂ ਹੁੰਦੀ। ਇਸ ਲਈ ਕਿਰਤ ਨਾਲ ਘ੍ਰਿਣਾ ਨਹੀਂ ਕੀਤੀ ਜਾਣੀ ਚਾਹੀਦੀ ਸਗੋਂ ਕਿਰਤ ਤੇ ਮਾਣ ਕੀਤਾ ਜਾਣਾ ਚਾਹੀਦਾ ਹੈ ਕਿਉਂਕਿ ਸੁਕਿਰਤ ਵੀ ਧਰਮ ਹੈ ਜੋ ਭਵ ਸਾਗਰ ਤੋਂ ਪਾਰ ਲੰਘਾਏਗਾ।

ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਸਤਰੀ ਜਾਤੀ ਦੀ ਸੁਤੰਤਰਤਾ ਦਾ ਸੰਦੇਸ਼ ਦਿੱਤਾ ਕਿਉਂਕਿ ਉਸ ਸਮੇਂ ਨਾਰੀ ਦੀ ਹਾਲਤ ਬਹੁਤ ਤਰਸਯੋਗ ਸੀ। ਹਿੰਦੂ ਅਤੇ ਮੁਸਲਿਮ ਦੋਵੇਂ ਧਰਮਾਂ ਵਿਚ ਇਸਤਰੀ ਤੇ ਬਹੁਤ ਫ਼ਤਵੇ ਲਾਏ ਗਏ ਸਨ। 'ਰਾਮ ਚਰਿਤ ਮਾਨਸ' ਦਾ ਲੇਖਕ ਤੁਲਸੀ ਦਾਸ ਨਾਰੀ ਨੂੰ ਚੋਰ, ਗੰਵਾਰ ਅਤੇ ਸ਼ੂਦਰ ਦੀ ਤਰ੍ਹਾਂ ਤਾੜਨ ਦੀ ਅਧਿਕਾਰੀ ਆਖਦਾ ਹੈ। ਉਥੇ ਰਵਿਦਾਸ ਆਪਣੀ ਬਾਣੀ ਵਿਚ ਨਾਰੀ ਨੂੰ ਇੱਜ਼ਤ ਮਾਣ ਦਿੰਦੇ ਹਨ ਅਤੇ ਔਰਤ ਨੂੰ 'ਪਤੀ ਇਕਾ' ਬਣਾ ਕੇ ਪ੍ਰਗਟ ਕਰਦੇ ਹਨ।[11]

ਉਸ ਸਮੇਂ ਇਸਤਰੀ ਘ੍ਰਿਣਾ ਦਾ ਪਾਤਰ ਬਣੀ ਹੋਈ ਸੀ। ਲੋਕਾਂ ਦੀ ਇਸਤਰੀ ਪ੍ਰਤੀ ਮਾਨਸਿਕਤਾ ਨੂੰ ਬਦਲਣ ਦਾ ਯਤਨ ਕੀਤਾ। ਭਗਤ ਬਾਣੀ ਨੇ ਆਤਮਾ ਪ੍ਰਮਾਤਮਾ ਦਾ ਪ੍ਰੇਮ ਸਬੰਧ ਸਥਾਪਤ ਕਰਨ ਲਈ ਪਤੀ ਪਤਨੀ ਦੇ ਸਬੰਧ ਦਾ ਬਿੰਬ ਵਰਤਿਆ ਹੈ। ਇਥੋਂ ਉਹਨਾਂ ਦੇ ਇਸਤਰੀ ਪ੍ਰਤੀ ਸਤਿਕਾਰ ਦਾ ਪਤਾ ਲਗਦਾ ਹੈ। ਭਗਤ ਜੀ ਨੇ ਨਾਰੀ ਨੂੰ ਪ੍ਰੇਰਣਾਦਾਇਕ ਕਿਹਾ ਹੈ। ਉਹਨਾਂ ਦੀ ਬਾਣੀ ਵਿਚ ਇਸਤਰੀ ਲਈ ਸ਼ਰਧਾ ਭਾਵ ਹੈ।

*ਸਹ ਕੀ ਸਾਰ ਸੁਹਾਗਨਿ ਜਾਨੈ ॥*

*ਤਜਿ ਅਭਿਮਾਨੁ ਸੁਖ ਰਲੀਆ ਮਾਨੈ ॥*

ਰਵਿਦਾਸ ਜੀ ਦੀ ਬਾਣੀ ਵਿਚਲਾ ਸੁਤੰਤਰਤਾ ਦਾ ਸੰਕਲਪ ਜ਼ਾਤ ਪੱਖੋਂ ਵੀ ਉਪਜਦਾ ਹੈ। ਉਹ ਲੋਕ ਜਿਨ੍ਹਾਂ ਨੂੰ ਜ਼ਾਤ-ਪਾਤ ਪੱਖੋਂ ਸਮਾਜ ਵਿਚ ਨੀਵੇਂ ਸਮਝਿਆ ਜਾਂਦਾ ਸੀ। ਉਹਨਾਂ ਨਾਲ ਹੁੰਦੇ ਗੁਲਾਮੀ ਵਾਲੇ ਰਵੱਈਏ ਦਾ ਵਿਰੋਧ ਕਰਕੇ ਉਹਨਾਂ ਨੂੰ ਸੁਤੰਤਰ ਵੇਖਣਾ ਚਾਹਿਆ ਹੈ। ਪਰੰਪਰਾਗਤ ਪ੍ਰਚਲਿਤ ਵਰਣ ਆਸ਼ਰਮ ਦੁਆਰਾ ਫੈਲੀਆਂ ਸੰਕੀਰਣ ਵਲਗਣਾਂ ਕਾਰਣ ਸਮਾਜ ਦੀ ਜਿਹੜੀ ਧਿਰ ਅਣ-ਮਨੁੱਖੀ ਰਵੱਈਏ ਦਾ ਸ਼ਿਕਾਰ ਸੀ। ਉਹਨਾਂ ਦੇ ਬੰਧਨਾਂ ਨੂੰ ਤੋੜ ਕੇ ਆਪ ਨੇ ਮਨੁੱਖਤਾ ਨੂੰ ਜਿਉਣ ਦਾ ਸੰਦੇਸ਼ ਦਿਤਾ। ਜਾਤ ਅਭਿਮਾਨੀਆਂ ਦਾ ਗਰੂਰ ਤੇ ਘੁਮੰਡ ਤੋੜਿਆ। ਜਾਤੀ ਯੁਕਤ ਸਮਾਜ ਵਿਚ ਰਵਿਦਾਸ ਜੀ ਨਿਮਨ ਜਾਤੀ ਦੇ ਹੋਣ ਦੇ ਬਾਵਜੂਦ ਵੀ ਪ੍ਰਭੂ ਭਗਤੀ ਵਿਚ ਲਿਵਲੀਨਤਾ ਦੁਆਰਾ ਸਤਿਕਾਰਯੋਗ ਰੁਤਬਾ ਪ੍ਰਾਪਤ ਕਰ ਚੁੱਕੇ ਸਨ। ਉਹਨਾਂ ਆਪਣੀ ਰੂਹਾਨੀ ਅਨਭੂਤੀ ਦੀ ਅਭਿਵਿਅਕਤੀ ਸਦਕਾ ਇਹ ਸਾਬਤ ਕਰ ਦਿੱਤਾ ਕਿ ਰੱਬ ਦੇ ਘਰ ਕੋਈ ਮਨੁੱਖ ਜ਼ਾਤ ਕਰਕੇ ਉੱਚਾ ਜਾਂ ਨੀਵਾਂ ਨਹੀਂ। ਰੱਬ ਦੇ ਘਰ

ਵਿਚ ਆਚਾਰ-ਵਿਹਾਰ ਅਤੇ ਸਾਧਨਾਂ ਦਾ ਹੀ ਮੁੱਲ ਹੈ। 'ਬ੍ਰਾਹਮਣ ਉਹ ਜੋ ਬ੍ਰਹਮ ਕੋ ਜਾਣੇ' ਅਨੁਸਾਰ ਉਹਨਾਂ ਨਿਮਨ ਸਮਝੀ ਜਾਂਦੀ ਜਾਤੀ ਵਿਚ ਹੀ ਰੂਹਾਨੀ ਬੁਲੰਦੀ ਪ੍ਰਾਪਤ ਕੀਤੀ। ਜ਼ਾਤ ਪੱਖੋਂ ਨਫ਼ਰਤ ਕਰਨ ਵਾਲੇ ਬ੍ਰਾਹਮਣ ਵੀ ਭਗਤ ਰਵਿਦਾਸ ਨੂੰ ਵੰਦਨਾ ਕਰਨ ਲੱਗੇ।

*ਆਚਾਰ ਸਹਿਤ ਬਿਪ੍ਰ ਕਰਹਿ ਡੰਡਉਤਿ।।*
*ਤਿਨ ਤਨੈ ਰਵਿਦਾਸ ਦਾਸਾਨ ਦਾਸਾ।।੩।।੨।।"*

'ਪ੍ਰਭੂ ਗਰੀਬ ਨਿਵਾਜ ਹੈ' ਆਪਣੀ ਬਾਣੀ ਵਿਚ ਭਗਤ ਜੀ ਨੇ ਇਹ ਹੀ ਸਾਬਤ ਕੀਤਾ ਹੈ ਕਿ ਉਹ ਦੀਨ ਦੁਖੀਆਂ ਉਪਰ ਮਿਹਰਬਾਨ ਹੋਵੇ ਤਾਂ ਉਹਨਾਂ ਨੂੰ ਇਲਾਹੀ ਬਾਦਸ਼ਾਹਤ ਬਖਸ਼ ਦਿੰਦਾ ਹੈ।

*ਐਸੀ ਲਾਲ ਤੁਝ ਬਿਨੁ ਕਉਨੁ ਕਰੈ।।*
*ਗਰੀਬ ਨਿਵਾਜੁ ਗੁਸਈਆ ਮੇਰਾ*
*ਮਾਥੈ ਛਤ੍ਰੁ ਧਰੈ।।੧।।"*

ਉਹਨਾਂ ਨਿਮਨ ਸ਼੍ਰੇਣੀ ਨਾਲ ਹੁੰਦੇ ਅਮਾਨਵੀ ਵਰਤਾਰੇ ਨੂੰ ਇਸ ਸ਼ਿੱਦਤ ਨਾਲ ਮਹਿਸੂਸ ਕੀਤਾ ਅਤੇ ਅਜਿਹੀ ਜ਼ੋਰਦਾਰ ਸੁਰ ਵਿਚ ਵਿਰੋਧ ਕੀਤਾ ਕਿ ਉਹਨਾਂ ਦੀ ਵਿਚਾਰਧਾਰਾ ਨੂੰ ਇਨਕਲਾਬੀ ਅਤੇ ਸੁਤੰਤਰ ਮੰਨਣ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ।

ਭਗਤ ਰਵਿਦਾਸ ਜੀ ਦੀ ਬਾਣੀ ਨੇ ਨਿਮਨ ਵਰਗ ਨੂੰ ਇਕ ਹੋਰ ਜਿਹੜੇ ਪੱਖ ਤੋਂ ਸੁਤੰਤਰ ਕਰਨ ਦਾ ਯਤਨ ਕੀਤਾ ਉਹ ਸੀ ਵਿੱਦਿਆ ਅਤੇ ਗਿਆਨ ਪ੍ਰਾਪਤੀ ਦਾ ਹੱਕ। ਨਿਮਨ ਵਰਗ ਦੇ ਛੂਆ-ਛਾਤ ਦੇ ਸੰਕੁਚਿਤ ਘੇਰੇ ਵਿਚ ਜਕੜੇ ਹੋਣ ਦੇ ਨਤੀਜੇ ਵਜੋਂ ਖੜੋਤ ਅਤੇ ਜੜ੍ਹਤਾ ਦੀ ਸਥਿਤੀ ਪੈਦਾ ਹੋ ਚੁੱਕੀ ਸੀ। ਵਿੱਦਿਆ ਅਤੇ ਗਿਆਨ ਹਾਸਲ ਕਰਨ ਦਾ ਹੱਕ ਕੇਵਲ ਉਚ ਸ਼੍ਰੇਣੀ ਨੂੰ ਹੀ ਸੀ। ਅਛੂਤ ਸਮਝਿਆ ਜਾਣ ਵਾਲਾ ਮਨੁੱਖ ਜੇਕਰ ਗ਼ਲਤੀ ਨਾਲ ਕਦੀ ਸ਼ਲੋਕ ਸੁਣਦਾ ਜਾਂ ਬੋਲਦਾ ਫੜਿਆ ਜਾਂਦਾ ਤਾਂ ਇਹ ਘੋਰ ਅਪਰਾਧ ਸਮਝਿਆ ਜਾਂਦਾ ਸੀ। ਦੰਡ ਵਜੋਂ ਉਸ ਦੇ ਕੰਨਾਂ ਵਿਚ ਸਿੱਕਾ ਘੋਲ ਕੇ ਪਾ ਦਿੱਤਾ ਜਾਂਦਾ। ਉਸ ਦੀ ਜੀਭ ਕੱਟ ਦਿੱਤੀ ਜਾਂਦੀ ਸੀ। ਅਜਿਹੀ ਸਥਿਤੀ ਵਿਚ ਨਿਮਨ ਸ਼੍ਰੇਣੀ ਪਰਮਾਰਥ ਦਾ ਸੁਪਨਾ ਵੀ ਨਹੀਂ ਲੈ ਸਕਦੀ ਸੀ। ਆਪ ਨੇ ਨਿਮਨ ਸ਼੍ਰੇਣੀ ਨੂੰ ਵਿੱਦਿਆ ਗ੍ਰਹਿਣ ਕਰਨ ਲਈ ਪ੍ਰੇਰਿਆ।

ਉਹਨਾਂ ਨੇ ਜਨ ਸਧਾਰਣ ਨੂੰ ਸੁਤੰਤਰ ਜਿਊਣ ਦੀ ਪ੍ਰੇਰਨਾ ਇਸ ਸਹਿਜਤਾ ਨਾਲ ਦਿੱਤੀ ਕਿ ਸਮਾਜ ਦੇ ਦੋਹਾਂ ਵਰਗਾਂ ਵਿਚ ਕਿਸੇ ਤਰ੍ਹਾਂ ਦੀ ਕੋਈ ਭਿਆਨਕ ਵਿਸਫੋਟਕ ਸਥਿਤੀ ਪੈਦਾ ਨਾ ਹੋ ਸਕੀ। ਨਹੀਂ ਤਾਂ ਬਹੁਤੀ ਵਾਰੀ ਕਿਸੇ ਕ੍ਰਾਂਤੀ ਸਮੇਂ ਲੋਕ-ਨਾਇਕ ਜਿਨ੍ਹਾਂ ਲੋਕਾਂ ਲਈ ਜੂਝ ਰਿਹਾ ਹੁੰਦਾ ਹੈ ਉਹਨਾਂ ਦੀ ਹੀ ਨਾਕਾਰਾਤਮਕ ਸੋਚ ਦਾ ਸ਼ਿਕਾਰ ਹੋ ਜਾਂਦਾ ਹੈ ਕਿਉਂ ਬਹੁਤੀ ਵਾਰੀ ਜਨ-ਸਧਾਰਨ ਕੇਵਲ ਸਥਾਪਿਤ ਧਿਰ ਤੋਂ ਹੀ ਪ੍ਰਭਾਵਿਤ ਹੁੰਦਾ ਹੈ। ਉਹ ਪਰੰਪਰਾਗਤ ਸਰੋਕਾਰਾਂ ਨਾਲ (ਭਾਵੇਂ ਕਿ ਉਹ ਸ਼ੋਸ਼ਣਕਾਰੀ ਹੀ ਕਿਉਂ ਨਾ ਹੋਣ) ਮਾਨਸਿਕ ਤੌਰ ਤੇ ਇਸ ਕਦਰ ਜੁੜੇ ਹੁੰਦੇ ਹਨ ਕਿ ਅਚਨਚੇਤ ਆਈ ਤਬਦੀਲੀ ਉਹਨਾਂ ਨੂੰ ਝਿੜਕਾ ਦਿੰਦੀ ਹੈ। ਇਸ ਝਿੜਕਣ ਕ੍ਰਾਂਤੀ ਲਿਆਉਣ ਵਾਲੇ ਦੇ ਸੰਕਲਪਾਂ ਦੇ ਅਨੁਕੂਲ ਹੋਣ ਦੀ ਥਾਂ ਪ੍ਰਤੀਕੂਲ ਸਥਿਤੀਆਂ ਵੀ ਪੈਦਾ ਕਰ ਸਕਦੀ ਹੈ। ਭਗਤ ਰਵਿਦਾਸ ਦੀ ਬਾਣੀ ਦੀ ਇਹ ਖ਼ੂਬੀ ਹੈ ਕਿ ਇਸ ਵਿਚਲਾ ਸੁਤੰਤਰਤਾ ਦਾ ਸੰਕਲਪ ਅਜਿਹਾ ਕੋਈ ਖਲਜਗਣ ਪੈਦਾ ਨਹੀਂ ਕਰਦਾ ਸਗੋਂ ਸਹਿਵਨ ਹੀ ਅਸਰ ਅੰਦਾਜ਼ ਹੁੰਦਾ ਹੈ।

ਭਗਤ ਜੀ ਜਨ ਕਲਿਆਣ ਲਈ ਇਨਕਲਾਬੀ ਸੋਚ ਰੱਖਣ ਵਾਲੇ ਅਜਿਹੇ ਰਹਿਨੁਮਾ ਸਨ। ਜਿਨ੍ਹਾਂ ਸਮਕਾਲੀ ਸਥਿਤੀਆਂ ਨਾਲ ਸਮਝੌਤਾ ਨਹੀਂ ਕੀਤਾ ਸਗੋਂ ਮਾਨਵ ਵਿਰੋਧੀ ਸ਼ਕਤੀਆਂ ਦਾ ਵਿਰੋਧ ਕਰਦਿਆਂ ਹੋਇਆਂ ਸਮਾਜਵਾਦੀ ਸੁਤੰਤਰਤਾ ਦਾ ਸੰਕਲਪ ਪੇਸ਼ ਕੀਤਾ ਹੈ। ਉਹ ਅਜਿਹੇ ਸੰਤ ਹੋਏ ਹਨ ਜਿਨ੍ਹਾਂ ਨਾਮ ਸਿਮਰਨ ਵੱਲ ਵਿਲੀਨ ਹੋਣ ਦੇ ਨਾਲ ਨਾਲ ਤਤਕਾਲੀਨ ਸਮਾਜ ਤੇ ਵੀ ਗਹਿਰੀ ਝਾਤ ਪਾਈ। ਪਾਰਲੌਕਿਕਤਾ ਦਾ ਸੰਦੇਸ਼ ਉਹਨਾਂ ਲੌਕਿਕ ਧਰਾਤਲ ਤੇ ਦਿੱਤਾ ਤਾਂ ਕਿ ਉਹਨਾਂ ਦੀ ਰੂਹਾਨੀ ਅਨੁਭੂਤੀ ਜਨ ਸਧਾਰਨ ਲਈ ਕਾਰ ਆਮਦ ਹੋਵੇ।

ਬਿਨਾਂ ਕਿਸੇ ਵਿਦਿਅਕ ਡਿਗਰੀ ਦੇ ਉਹਨਾਂ ਦੀ ਬਾਣੀ ਵਿਚ ਬਹੁਤ ਗਿਆਨ ਅਤੇ ਭਾਸ਼ਾਈ ਅਮੀਰੀ ਹੈ। ਉਹਨਾਂ ਨੂੰ ਸਾਰੀਆਂ ਭਾਰਤੀ ਧਾਰਾਵਾਂ, ਸਾਧਨਾਵਾਂ, ਸਮਕਾਲੀ, ਪਰੰਪਰਾਵਾਂ ਤੇ

ਦਾਰਸ਼ਨਿਕ ਸਿਧਾਂਤਾਂ ਦੀ ਪੂਰੀ ਸੂਝ ਸੀ। ਇਹ ਗਿਆਨ ਭਾਵੇਂ ਉਹਨਾਂ ਨੂੰ ਸਾਧ ਸੰਗਤ, ਵਿਅਕਤੀਗਤ ਅਨੁਭਵ ਅਤੇ ਅਧਿਆਤਮਕ ਸ਼ਕਤੀ ਕਾਰਨ ਹਾਸਲ ਸੀ ਪਰ ਫਿਰ ਵੀ ਉਹਨਾਂ ਨੂੰ ਸੁਤੰਤਰ ਰਾਸ਼ਟਰ ਦਾ ਸੁਪਨਾ ਲੈਣ ਵਾਲੇ ਇਕ ਨਿਪੁੰਨ ਅਰਥ ਸ਼ਾਸਤਰੀ, ਸਮਾਜ ਸ਼ਾਸਤਰੀ ਅਤੇ ਰਾਜਨੀਤੀ ਸ਼ਾਸਤਰੀ ਕਿਹਾ ਜਾ ਸਕਦਾ ਹੈ।

### ਹਵਾਲੇ ਤੇ ਟਿੱਪਣੀਆਂ

1. *New standard Encyclopedia vol. five page 339.*
2. *Political theory Ideas and Institutions, Amol Ray Mohit Bhattacharya, Page 210.*
3. *International Encyclopedia of the social sciences, David L. Sills Edition, vol. 5. page 554.*
4. *Mahender Kumar Thappa, Political theory, Page 96.*
5. ਪ੍ਰੋ. ਸਾਹਿਬ ਸਿੰਘ ਪੰਨਾ, 60, 61
6. *Encyclopedia Americana, Page 768.*
7. ਪ੍ਰੋ. ਸਾਹਿਬ ਸਿੰਘ ਪੰਨਾ, 90
8. ਉਹੀ, ਪੰਨਾ 111
9. ਉਹੀ, ਪੰਨਾ 103
10. ਉਹੀ, ਪੰਨਾ 57
11. ਬਲਦੇਵ ਸਿੰਘ 'ਬੱਦਨ', ਪੰਨਾ 270
12. ਪ੍ਰੋ. ਸਾਹਿਬ ਸਿੰਘ ਪੰਨਾ, 119
13. ਉਹੀ, ਪੰਨਾ 158
14. ਉਹੀ, ਪੰਨਾ 138

### ਪੁਸਤਕ-ਸੂਚੀ

ਪੰਜਾਬੀ

1. ਪ੍ਰੋ. ਸਾਹਿਬ ਸਿੰਘ, ਭਗਤ-ਬਾਣੀ ਸਟੀਕ (ਹਿੱਸਾ ਦੂਜਾ), ਸਿੰਘ ਬ੍ਰਦਰਜ਼, ਮਾਈ ਸੇਵਾ, ਅੰਮ੍ਰਿਤਸਰ, ਮਾਰਚ-1983
2. 'ਬੱਦਨ' ਬਲਦੇਵ ਸਿੰਘ (ਡਾ.) ਭਗਤ ਰਵਿਦਾਸ ਬਾਣੀ ਤੇ ਵਿਚਾਰਧਾਰਾ, ਦੀਪਕ ਪਬਲਿਸ਼ਰਜ਼, ਮਾਈ ਹੀਰਾਂ ਗੇਟ, ਜਲੰਧਰ-2000

ਅੰਗਰੇਜ਼ੀ

1. *Bhattacharya, Mohit Amol Ray, Political theory Ideas and Institutions, The world Press Private Limited, Kolkata, 2003.*
2. *Mahender Kumar Thappa, Political theory, Maanglik Printers, Focal Point Ext. Jalandhar, 2005.*
1. *Encyclopedia Americana Printed and Manufactured in the U.S.A.*
2. *International Encyclopedia of social Sciences, David L.Sills Edition, Vol. 5, The Macmillon Company & the free press.*
3. *New standard encyclopedia, vol. 5, standard educational corporation, chicago.*

-0-

# ਭਗਤ ਰਵਿਦਾਸ

- *ਸਿਮਰਜੀਤ ਬਰਾੜ ਸਿੰਮੀ*

ਭਗਤ ਰਵਿਦਾਸ ਜੀ ਉਹਨਾਂ ਮਹਾਨ ਭਗਤ ਕਵੀਆਂ ਵਿਚੋਂ ਇਕ ਹਨ ਜਿੰਨਾਂ ਦੀ ਰਚਨਾ ਜਾਂ ਬਾਣੀ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੋਣ ਦਾ ਸੁਭਾਗ ਪ੍ਰਾਪਤ ਹੋਇਆ। ਆਪ ਜੀ ਦੀ ਭਗਤੀ ਅਤੇ ਰਚਿਤ ਬਾਣੀ ਸਦਕਾ ਆਪ ਨੂੰ ਭਗਤ ਦਾ ਦਰਜਾ ਦਿੱਤਾ ਗਿਆ ਹੈ ਅਤੇ ਆਪ ਦੇ ਨਾਂ ਅੱਗੇ ਸ਼ਰਧਾ ਅਤੇ ਸਤਿਕਾਰ ਨਾਲ ਭਗਤ ਲਾਇਆ ਜਾਂਦਾ ਹੈ। ਭਗਤ ਰਵਿਦਾਸ ਜੀ ਦਾ ਜਨਮ ਚੁਮਾਰ ਜਾਤੀ ਵਿਚ ਹੋਇਆ। ਆਪ ਬਨਾਰਸ (ਕਾਸ਼ੀ) ਦੇ ਨੇੜੇ-ਤੇੜੇ ਰਹਿਣ ਵਾਲੇ ਸਨ। ਆਪ ਦਾ ਜਨਮ 1378 ਈ. ਵਿਚ ਹੋਇਆ ਮੰਨਿਆ ਜਾਂਦਾ ਹੈ ਪਰ ਇਸ ਨੂੰ ਪੂਰੀ ਤਰ੍ਹਾਂ ਪ੍ਰਮਾਣਿਕ ਨਹੀਂ ਕਿਹਾ ਜਾ ਸਕਦਾ। ਭਗਤ ਰਵਿਦਾਸ ਦੇ ਬਜ਼ੁਰਗ ਮਰੇ ਹੋਏ ਪਸ਼ੂ ਢੋਂਦੇ ਸਨ ਅਤੇ ਉਹਨਾਂ ਦੇ ਚਮੜੇ ਨੂੰ ਕੱਟਣ-ਵੱਢਣ ਦਾ ਕੰਮ ਕਰਦੇ ਸ਼ਨ। ਇਸ ਦਾ ਵੇਰਵਾ ਰਵਿਦਾਸ ਜੀ ਦੀ ਆਪਣੀ ਬਾਣੀ ਤੋਂ ਹੀ ਮਿਲਦਾ ਹੈ। ਰਵਿਦਾਸ ਜੀ ਲਿਖਦੇ ਹਨ :

1. *ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*
   *ਨਿਤਹਿ ਬਾਨਾਰਸੀ ਆਸ ਪਾਸਾ।।*
2. *ਜਾ ਕੇ ਕੁਟੰਬ ਕੇ ਢੇਢ ਸਭ ਢੋਰ ਢੋਵੰਤ ਫਿਰਹਿ*
   *ਅਜਹੁ ਬਨਾਰਸੀ ਆਸ ਪਾਸਾ।।*

ਜਿਸ ਸਮੇਂ ਭਗਤ ਰਵਿਦਾਸ ਦਾ ਜਨਮ ਸੀਰ ਗੋਵਰਧਨਪੁਰ (ਕਾਸ਼ੀ) ਵਿਖੇ ਹੋਇਆ ਉਸ ਸਮੇਂ ਸਾਡਾ ਭਾਰਤੀ ਸਮਾਜ ਜਾਤਾਂ-ਪਾਤਾਂ ਵਿਚ ਵੰਡਿਆ ਹੋਇਆ ਸੀ। ਸ਼ੂਦਰ ਲੋਕਾਂ ਦੀ ਜ਼ਿੰਦਗੀ ਪਸ਼ੂਆਂ ਸਮਾਨ ਸੀ। ਉਚ ਵਰਗ ਨਾਲ ਸਬੰਧਤ ਲੋਕਾਂ ਛੋਟੀਆਂ ਜਾਤਾਂ ਦੇ ਲੋਕਾਂ ਨਾਲ ਬਹੁਤ ਹੀ ਵਿਤਕਰੇ ਭਰਿਆ ਸਲੂਕ ਕੀਤਾ ਜਾਂਦਾ ਸੀ। ਹਰ ਥਾਂ ਤੇ ਭੇਦ-ਭਾਵ ਕੀਤਾ ਜਾਂਦਾ ਸੀ। ਸ਼ੂਦਰ ਜਾਤੀ ਨਾਲ ਸਬੰਧਤ ਲੋਕ ਪ੍ਰਭੂ ਦਾ ਨਾਂ ਨਹੀਂ ਲੈ ਸਕਦੇ ਸਨ। ਜੋ ਵੀ ਇਹ ਗਲਤੀ ਕਰਦਾ ਸੀ ਉਸ ਦੀ ਜੀਭ ਕੱਟ ਦਿੱਤੀ ਜਾਂਦੀ ਸੀ। ਸ਼ੂਦਰ ਪ੍ਰਭੂ ਦਾ ਨਾਂ ਵੀ ਨਹੀਂ ਸੁਣ ਸਕਦਾ ਸੀ, ਜੇ ਕੋਈ ਅਜਿਹਾ ਕਰਦਾ ਸੀ ਤਾਂ ਉਸ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ। ਇਹੋ ਜਿਹੀਆਂ ਸਮਾਜਕ ਨਾ-ਬਰਾਬਰੀਆਂ ਨੂੰ ਦੂਰ ਕਰਨ ਦੇ ਲਈ ਰਵਿਦਾਸ ਜੀ ਨੇ ਨਵਾਂ ਕ੍ਰਾਂਤੀਕਾਰੀ, ਤਰਕਵਾਦੀ, ਸਮਾਜਵਾਦੀ ਤੇ ਵਿਸ਼ਵ ਵਿਆਪੀ ਵਿਗਿਆਨਕ ਅੰਦੋਲਨ ਨਿਧੜਕ ਹੋ ਕੇ ਆਰੰਭ ਕੀਤਾ। ਰਵਿਦਾਸ ਜੀ ਨੇ ਰੱਬ ਦੀ ਭਗਤੀ ਵਿਚ ਲੀਨ ਹੋ ਕੇ ਦੱਸਿਆ ਕਿ ਪ੍ਰਮਾਤਮਾ, ਪਾਰਬ੍ਰਹਮ ਇੱਕ ਹੀ ਹੈ ਜਿਸ ਵਿਚ ਇਹ ਸਾਰੀ ਕਾਇਨਾਤ ਰਚੀ ਹੈ। ਜਾਤ-ਪਾਤ ਦੇ ਵਿਤਕਰੇ ਨੂੰ ਨਕਾਰਦਿਆਂ ਪ੍ਰਮਾਤਮਾ ਦੀ ਇਕ ਹੋਂਦ ਬਾਰੇ ਕਿਹਾ ਹੈ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਲਿਖਿਆ ਹੈ :

*ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋਗਵੈ ਸੋਈ।।*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ।।*

ਰਵਿਦਾਸਜੀ ਕਹਿੰਦੇ ਹਨ ਕਿ ਪ੍ਰਮਾਤਮਾ ਸਾਰੀ ਸ੍ਰਿਸ਼ਟੀ ਵਿਚ ਅਨੇਕਾਂ ਰੂਪ ਧਾਰ ਕੇ ਕਣ-ਕਣ ਵਿਚ ਵਸਿਆ ਹੋਇਆ ਹੈ ਅਤੇ ਉਹ ਹੀ ਹਰੇਕ ਜੀਵ ਵਿਚ ਪਦਾਰਥ ਅਤੇ ਆਤਮਕ ਆਨੰਦ ਭੋਗ ਰਿਹਾ ਹੈ। ਉਹ ਹੱਥ ਤੋਂ ਵੀ ਨੇੜੇ ਹੈ। ਜਿਵੇਂ ਉਸ ਦੀ ਮਰਜ਼ੀ ਹੁੰਦੀ ਹੈ, ਉਸੇ ਤਰ੍ਹਾਂ ਹੀ ਹੁੰਦਾ ਹੈ। ਭਗਤ ਰਵਿਦਾਸ ਜੀ ਆਪਣੀ ਬਾਣੀ ਵਿਚ ਲਿਖਦੇ ਹਨ ਕਿ

*ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ।।*

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਜੀ ਦੇ 41 ਸ਼ਬਦ ਇਸੇ ਤੁਕ ਦੀ ਤਰਜਮਾਨੀ ਕਰਦੇ ਹਨ ਕਿ ਪ੍ਰਭੂ ਪ੍ਰਮਾਤਮਾ ਸਭ ਵਿਚ ਹੈ ਇਸ ਲਈ ਹਰ ਛੋਟਾ-ਵੱਡਾ ਉਸਨੂੰ ਪਾ ਸਕਦਾ ਹੈ। ਇਹ ਉਪਰ ਦਿੱਤਾ ਸ਼ਬਦ ਰਾਗ ਸੋਰਠਿ ਵਿਚ ਹੈ। ਇਸ ਵਿਚ ਭਗਤ ਜੀ ਕਹਿੰਦੇ ਹਨ ਕਿ ਜਦੋਂ ਤੱਕ ਮੈਂ ਹਾਂ (ਹਮ ਹੋਤੇ) ਉਦੋਂ ਤੱਕ ਰੱਬ ਦੀ ਸਾਨੂੰ ਸਮਝ ਨਹੀਂ। ਸਾਡੇ ਕੋਲ ਸਰੀਰ ਤੇ ਆਤਮਾ ਤੋਂ ਇਲਾਵਾ ਮਨ ਵੀ ਹੈ। ਰਵਿਦਾਸ ਜੀ ਕਹਿੰਦੇ ਹਨ ਕਿ ਜਿੰਨਾ ਚਿਰ ਮੇਰੇ ਕੋਲ ਮਨ ਹੈ ਜਾਂ ਮੈਂ ਮਨ ਕਰਕੇ ਆਪਣੇ ਆਪਨੂੰ ਪ੍ਰਮਾਤਮਾ ਤੋਂ ਅਲੱਗ ਸਮਝਦਾ ਹਾਂ, ਉਦੋਂ ਤੱਕ ਮੈਨੂੰ ਉਸ ਸੱਚੇ ਪ੍ਰਮਾਤਮਾ ਦੇ ਦਰਸ਼ਨ ਨਹੀਂ ਹੋ ਸਕਦੇ। ਇਸ ਲਈ 'ਹਮ ਹੋਤੇ' ਦਾ ਅਰਥ ਇਹ ਹੋਵੇਗਾ ਜਦੋਂ ਤੱਕ ਮੈਂ ਮਨ ਕਰਕੇ

ਪੰਜਾਬੀ ਲੈਕਚਰਾਰ, ਦਸਮੇਸ਼ ਗਰਲਜ਼ ਕਾਲਜ ਆਫ ਐਜੂਕੇਸ਼ਨ, ਬਾਦਲ (ਮੁਕਤਸਰ)

ਆਪਣੇ ਆਪ ਨੂੰ ਅਲੱਗ ਸਮਝਦਾ ਰਹਾਂਗਾ, ਪ੍ਰਮਾਤਮਾ ਮੇਰੇ ਨਾਲੋਂ ਅਲੱਗ ਖੜਿਆ ਰਹੇਗਾ। ਸਚਾਈ ਤਾਂ ਇਹ ਹੈ ਕਿ ਨਾ ਮੈਂ ਪ੍ਰਮਾਤਮਾ ਤੋਂ ਅਲੱਗ ਹਾਂ ਤੇ ਨਾ ਹੀ ਹੋ ਸਕਦਾ ਹਾਂ ਕਿਉਂਕਿ ਉਹ ਤਾਂ ਮੇਰੇ ਅੰਦਰ ਹੀ ਹੈ ਪਰ ਅਸੀਂ ਉਸਨੂੰ ਅਲੱਗ ਸਮਝਣ ਦਾ ਭਰਮ ਪਾਲਿਆ ਹੋਇਆ ਹੈ। ਇਸ ਭਰਮ ਕਰੋ ਕੇ ਅਸੀਂ ਸਮਝਦੇ ਹਾਂ ਕਿ ਪ੍ਰਮਾਤਮਾ ਅਲੱਗ ਹੈ ਤੇ ਅਸੀਂ ਅਲੱਗ। ਸਾਡਾ ਇਹ ਮੰਨਣਾ ਗਲਤ ਹੈ ਕਿ ਕਿਉਂਕਿ 'ਜੈਸਾ ਮਾਨੀਐ ਹੋਇ ਨ ਤੈਸਾ।' ਇਸ ਭਰਮ ਨੂੰ ਚਾਰ ਦ੍ਰਿਸ਼ਟਾਂਤ ਦੇ ਕੇ ਰਵਿਦਾਸ ਜੀ ਸਾਨੂੰ ਸਮਝਾਉਂਦੇ ਹਨ ਲਹਿਰ ਤੇ ਸਾਗਰ, ਰਾਜਾ ਤੇ ਸਪਨਾ, ਰੱਸੀ ਤੇ ਸੱਪ, ਜ਼ੇਵਰ ਤੇ ਸੋਨਾ।

ਗੁਰੂ ਰਵਿਦਾਸ ਜੀ ਦੀ ਬਾਣੀ ਇਹ ਸਪਸ਼ਟ ਕਰਦੀ ਹੈ ਕਿ ਦੁਨੀਆ ਦੇ ਪੈਦਾ ਹੋਣ ਤੋਂ ਪਹਿਲਾਂ ਵੀ ਉਹ ਪ੍ਰਮਾਤਮਾ ਹੀ ਸੀ, ਹੁਣ ਵੀ ਉਹ ਪ੍ਰਮਾਤਮਾ ਹੀ ਹੈ ਅਤੇ ਇਸ ਦੁਨੀਆ ਦੇ ਖਤਮ ਹੋਣ ਤੋਂ ਬਾਅਦ ਵੀ ਉਹ ਹੀ ਰਹੇਗਾ। ਉਸਨੂੰ ਨਾ ਤਾਂ ਕਿਸੇ ਨੇ ਪੈਦਾ ਕੀਤਾ ਹੈ ਅਤੇ ਨਾ ਹੀ ਉਸ ਨੂੰ ਕੋਈ ਮਾਰ ਸਕਦਾ ਹੈ ਜਾਂ ਨਾ ਹੀ ਉਸਨੇ ਮਰਨਾ ਹੈ। ਉਹ ਜਨਮ-ਮਰਨ ਦੇ ਚੱਕਰਾਂ ਤੋਂ ਆਜ਼ਾਦ ਹੈ। ਉਸ ਨੇ ਹੀ ਇਹ ਸਾਰੀ ਦੁਨੀਆ ਸਿਰਜੀ ਹੈ ਤੇ ਉਹ ਪ੍ਰਮਾਤਮਾ ਇਸ ਦੇ ਕਣ-ਕਣ ਵਿਚ ਬਿਰਾਜਮਾਨ ਹੈ। ਇਸ ਲਈ ਸਾਰੀ ਸ੍ਰਿਸ਼ਟੀ ਦੇ ਲੋਕ ਬਰਾਬਰ ਹਨ। ਕੋਈ ਵੀ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਨਹੀਂ ਹੈ। ਕੋਈ ਰੰਗ ਨਸਲ ਦਾ ਭੇਦ ਨਹੀਂ ਹੈ, ਕੋਈ ਉਚਾ ਨੀਵਾਂ ਨਹੀਂ ਹੈ। ਸਾਰਾ ਸੰਸਾਰ ਇੱਕ ਹੈ। ਉਸ ਪ੍ਰਮਾਤਮਾ ਨੇ ਸਿਰਜਣਾ ਕਰਦੇ ਸਮੇਂ ਕੋਈ ਭੇਦ-ਭਾਵ ਨਹੀਂ ਕੀਤਾ ਅਤੇ ਨਾ ਹੀ ਕਿਸੇ ਜਾਤ-ਪਾਤ ਦੀ ਵੰਡੀ ਪਾਈ ਹੈ। ਜਦ ਇਸ ਸਾਰੇ ਸੰਸਾਰ ਦਾ ਸਿਰਜਣਹਾਰ ਇਕ ਹੈ ਤਾਂ ਫਿਰ ਇਹ ਵਰਣ, ਰੰਗ, ਨਸਲ, ਅਮੀਰ, ਗਰੀਬ, ਉੱਚਾ-ਨੀਵਾਂ, ਛੂਤ-ਛਾਤ, ਦੇਸ-ਪ੍ਰਦੇਸ ਦੀਆਂ ਹੱਦਾਂ ਆਦਿ ਸਭ ਬੇਅਰਥ ਹਨ, ਇਹ ਇਨਸਾਨ ਨੂੰ ਇਨਸਾਨ ਨਾਲ ਨਫ਼ਰਤ ਕਰਨਾ ਸਿਖਾਉਂਦੇ ਹਨ। ਇਹ ਮਨੁੱਖ ਨੂੰ ਇਨਸਾਨ ਜਾਂ ਮਾਨਵਵਾਦੀ ਮਨੁੱਖ ਬਣਨ ਤੋਂ ਰੋਕਦੇ ਹਨ। ਭਗਤ ਰਵਿਦਾਸ ਜੀ ਇਸ ਬਾਰੇ ਆਪਣੀ ਬਾਣੀ ਵਿਚ ਇਸ ਤਰ੍ਹਾਂ ਕਹਿੰਦੇ ਹਨ :

*ਰਾਗੁ ਗਉੜੀ ਰਵਿਦਾਸ ਜੀ ਕੇ ਪਦੇ ਗਉੜੀ ਗੁਆਰੇਰੀ*
*ਬੇਗਮਪੁਰਾ ਸਹਰ ਕੋ ਨਾਉ ।।*
*ਦੂਖ ਅੰਦੋਹੁ ਨਹੀ ਤਿਹਿ ਠਾਉ ।।*
*ਨਾਂ ਤਸਵੀਸੁ ਖਿਰਾਜੁ ਨ ਮਾਲੁ ।।*
*ਖਉਫੁ ਨ ਖਤਾ ਨਾ ਤਰਸੁ ਜਵਾਲੁ ।।੧।।*
*ਅਬ ਮੋਹਿ ਖੂਬ ਵਤਨ ਗਹ ਪਾਈ ।।*
*ਊਹਾਂ ਖੈਰਿ ਸਦਾ ਮੇਰੇ ਭਾਈ ।।੧।। ਰਹਾਉ ।।*
*ਕਾਇਮੁ ਦਾਇਮੁ ਸਦਾ ਪਾਤਸਾਹੀ ।।*
*ਦੋਮ ਨ ਸੇਮ ਏਕ ਸੋ ਆਹੀ ।।*
*ਆਬਾਦਾਨੁ ਸਦਾ ਮਸਹੂਰ ।।*
*ਊਹਾਂ ਗਨੀ ਬਸਹਿ ਮਾਮੂਰ ।।੨।।*
*ਤਿਉ ਤਿਉ ਸੈਲ ਕਰਹਿ ਜਿਉ ਭਾਵੈ ।।*
*ਮਹਰਮ ਮਹਲ ਨ ਕੋ ਅਟਕਾਵੈ ।।*
*ਕਹਿ ਰਵਿਦਾਸ ਖਲਾਸ ਚਮਾਰਾ ।।*
*ਜੋ ਹਮ ਸਹਰੀ ਸੁ ਮੀਤੁ ਹਮਾਰਾ ।।੩।।੨।।*

*(ਗੁਰੂ ਗ੍ਰੰਥ ਸਾਹਿਬ, ਪੰਨਾ - 345)*

ਭਗਤ ਰਵਿਦਾਸ ਜੀ ਨੇ ਕਿਹਾ ਹੈ ਕਿ ਸਾਨੂੰ ਆਪਣੇ ਨਿਜ ਸਰੂਪ ਨੂੰ ਪਛਾਨਣ ਲਈ ਸਿਰਫ ਸਹਜ ਹੋਣ ਦੀ ਲੋੜ ਹੈ ਕਿਉਂਕਿ ਸਹਜੇ ਹੋਇ ਸੁ ਹੋਈ। ਪਰ ਸਾਡੇ ਸੁਭਾਉ ਵਿਚ ਸਹਜਤਾ ਨਹੀਂ ਹੈ। ਅਸੀਂ ਅੰਦਰੋਂ ਹੋਰ ਹਾਂ ਤੇ ਬਾਹਰੋਂ ਹੋਰ ਹਾਂ। ਅਸੀਂ ਸੋਚਦੇ ਕੁਝ ਹਾਂ ਤੇ ਕਹਿੰਦੇ ਕੁਝ ਹੋ, ਅਸੀਂ ਕਹਿੰਦੇ ਕੁਝ ਹਾਂ ਤੇ ਕਰਦੇ ਕੁਝ ਹਾਂ। ਸਾਡੀ ਕਰਨੀ ਤੇ ਕਥਨੀ ਵਿਚ ਸੁਹਜਤਾ ਨਹੀਂ। ਅਸੀਂ ਬਾਹਰੋਂ ਚਿੱਟੇ ਹਾਂ ਪਰ ਅੰਦਰੋਂ ਕਾਲੇ ਹਾਂ। ਇਸ ਲਈ ਪ੍ਰਮਾਤਮਾ ਦੀ ਪ੍ਰਾਪਤੀ ਦਾ ਰਾਹ ਅਗਿਆਨ ਤੋਂ ਜਾਗਣਾ ਹੈ, ਭਰਮ ਦਾ ਨਾਸ਼ ਕਰਨਾ ਹੈ ਅਤੇ ਇਸ ਲਈ ਸਹਜਤਾ ਦੀ ਲੋੜ ਹੈ, ਅੰਦਰੋਂ ਬਾਹਰੋਂ ਇਕ ਹੋਣ ਦੀ ਲੋੜ ਹੈ। ਰੱਬ ਸਾਡੇ ਨਾਲੋਂ ਅਲੱਗ ਨਹੀਂ ਹੈ। ਸਾਡੀ ਤੇ ਪ੍ਰਮਾਤਮਾ ਦੀ ਕੋਈ ਦੂਰੀ ਨਹੀਂ ਹੈ ਪਰ ਅਗਿਆਨ ਕਾਰਨ ਮਨੁੱਖ ਨੇ ਮਨੁੱਖਾਂ ਵਿਚ ਵਿਤਕਰਾ ਕਰਨਾ ਸਿੱਖਿਆ ਹੈ। ਪ੍ਰਮਾਤਮਾ ਨੇ ਇਸ ਸੰਸਾਰ ਦੀ ਸਿਰਜਨਾ ਕਰਨ ਸਮੇਂ ਕੋਈ ਵਿਤਕਰਾ ਨਹੀਂ ਕੀਤਾ। ਭਗਤ ਰਵਿਦਾਸ ਜੀ ਨੇ ਇਸ ਦੁਨੀਆ ਨੂੰ ਬਿਨਾਂ ਕਿਸੇ ਭੇਦ-ਭਾਵ ਦੇ, ਵਿਤਕਰੇ ਦੇ ਸੋਚ ਦੇ ਰਸਤੇ ਤੇ ਚੱਲਣ ਦਾ ਸੰਦੇਸ਼ ਦਿੱਤਾ। ਆਪ ਜੀ ਦੀ ਸਮੁੱਚੀ ਰਚਨਾ ਦਾ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੋਣਾ ਇਸ ਦੀ ਮਹਾਨਤਾ ਦਾ ਸਬੂਤ ਹੈ। ਉਹਨਾਂ ਦੀ ਇਸ ਮਹਾਨ ਦੇਣ ਨੂੰ ਰਹਿੰਦੀ ਦੁਨੀਆ ਤੱਕ ਭੁਲਾਇਆ ਨਹੀਂ ਜਾ ਸਕਦਾ।

-0-

# ਰਵਿਦਾਸ ਬਾਣੀ ਵਿਚ ਭਗਤੀ ਦਾ ਸੰਕਲਪ

*- ਡਾ. ਪਰਮਪ੍ਰੀਤ ਕੌਰ ਮਾਨ*

ਭਾਰਤੀ ਰਹੱਸਵਾਦੀ ਕਾਵਿ-ਧਾਰਾ ਵਿਚ ਭਗਤੀ ਦੀ ਪਰੰਪਰਾ ਦਾ ਮਹੱਤਵਪੂਰਨ ਸਥਾਨ ਹੈ। ਭਾਰਤੀ ਸਭਿਅਤਾ ਦੇ ਵਿਕਾਸ ਦੇ ਸਮਾਨੰਤਰ ਚਲਦੀ ਆ ਰਹੀ ਇਸ ਭਗਤੀ ਲਹਿਰ ਨਾਲ ਇਕ ਇਤਿਹਾਸਕ ਮਹੱਤਤਾ ਦਾ ਪਤਾ ਚੱਲਦਾ ਹੈ। ਇਸ ਲਹਿਰ ਦੇ ਪ੍ਰਵਰਤਕ ਜਨ-ਸਧਾਰਨ ਵਿਚੋਂ ਸਨ ਅਤੇ ਇਨ੍ਹਾਂ ਦੀ ਭਗਤੀ ਲੋਕ ਹਿਰਦਿਆਂ ਦੇ ਅਨੁਕੂਲ ਸੀ। ਇਸ ਲਹਿਰ ਨਾਲ ਭਗਤੀ ਦਾ ਮਹੱਤਵ ਕੇਵਲ ਨਿਜੀ ਉਚਤਾ ਲਈ ਨਾ ਰਿਹਾ ਸਗੋਂ ਭਗਤੀ ਦਾ ਮੰਤਵ ਸਮੂਹ ਕਲਿਆਣ ਵਿਚ ਪ੍ਰਵਰਤਿਤ ਹੋ ਗਿਆ। ਇਸ ਜਨਤਕ ਲਹਿਰ ਵਿਚ ਭਗਤ ਰਵਿਦਾਸ ਜੀ ਦੀ ਭਗਤੀ ਵਿਸ਼ੇਸ਼ ਮਹੱਤਵ ਰੱਖਦੀ ਹੈ।

ਭਗਤ ਰਵਿਦਾਸ ਸ਼੍ਰੋਮਣੀ ਸੰਤ, ਵਿਦਵਾਨ, ਵਿਚਾਰਕ ਅਤੇ ਯੁਗ-ਪੁਰਸ਼ ਹੋਏ ਹਨ। ਭਗਤ ਕਬੀਰ, ਗੁਰੂ ਰਾਮਦਾਸ ਜੀ ਅਤੇ ਗੁਰੂ ਅਰਜਨ ਦੇਵ ਜੀ ਨੇ ਭਗਤ ਰਵੀਦਾਸ ਦੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਉਸਦੀ ਉਸਤਤ ਕੀਤੀ ਹੈ। ਕਬੀਰ ਨੇ ਆਪ ਨੂੰ "ਸਾਧਨ ਮੇਂ ਰਵਿਦਾਸ ਸੰਤ" ਕਹਿ ਕੇ ਸਨਮਾਨਿਆ ਹੈ। ਗੁਰੂ ਅਰਜਨ ਦੇਵ ਜੀ ਆਪ ਦੀ ਨਾਮ ਭਗਤੀ ਦੀ ਮਹਿਮਾ ਆਪਣੀ ਬਾਣੀ ਵਿਚ ਹੇਠ ਲਿਖੇ ਅਨੁਸਾਰ ਕਰਦੇ ਹਨ:

*ਰਵਿਦਾਸ ਚਮਾਰ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ ॥*
*ਪਤਿਤ ਜਾਤਿ ਉਤਮੁ ਭਇਆ*
*ਚਾਰ ਵਰਨ ਪਏ ਪਗਿ ਆਇ ॥*

ਭਗਤ ਰਵਿਦਾਸ ਜੀ ਦੀ ਭਗਤੀ ਆਪਣੇ ਆਪ ਵਿਚ ਇਕ ਅਦੁੱਤੀ ਮਿਸਾਲ ਹੈ। ਭਗਤ ਰਵਿਦਾਸ ਜੀ ਦੀ ਬਾਣੀ ਸਾਖੀ ਭਰਦੀ ਹੈ ਕਿ ਉਨ੍ਹਾਂ ਨੇ ਸਮੁੱਚੇ ਭਗਤੀ-ਸਾਹਿਤ ਦੀਆਂ ਪਰਤਾਂ ਨੂੰ ਵਾਚਿਆ, ਘੋਖਿਆ ਅਤੇ ਫਿਰ ਕਰਮ ਦਾ ਅਮਲੀ ਪਹਿਨਾ ਕੇ ਆਪਣੀ ਵਿਚਾਰਧਾਰਾ ਦਾ ਨਿਰੂਪਣ ਕੀਤਾ। ਉਨ੍ਹਾਂ ਦੀ ਬਾਣੀ ਵਿਚੋਂ ਭਗਤੀ ਦਾ ਸਰੂਪ ਵਾਚਣ ਤੋਂ ਪਹਿਲਾਂ ਭਗਤੀ ਦੇ ਸੰਕਲਪ ਨੂੰ ਸਮਝਣਾ ਜ਼ਰੂਰੀ ਹੈ। ਭਗਤੀ ਸ਼ਬਦ ਸੰਸਕ੍ਰਿਤ ਦੇ ਭਜ ਧਾਤੂ ਤੋਂ ਬਣਿਆ ਹੈ, ਜਿਸ ਤੋਂ ਭਾਵ ਹੈ ਭਜਣਾ ਜਾਂ ਪ੍ਰੇਮ ਤਮਭਾਵ ਨਾਲ ਪ੍ਰਭੂ ਦੀ ਸੇਵਾ ਕਰਨਾ ਵੱਖ-ਵੱਖ ਵਿਦਵਾਨਾਂ ਨੇ ਇਸ ਦੇ ਵੱਖ-ਵੱਖ ਅਰਥ ਦਿੱਤੇ ਹਨ। ਵਿਆਸ ਦੇ ਮੱਤ ਅਨੁਸਾਰ ਪੂਜਾ ਆਦਿ ਵਿਚ ਅਤਿ ਅਧਿਕ ਭਾਗਵਤ ਪ੍ਰੇਮ ਨੂੰ ਹੀ ਭਗਤੀ ਮੰਨਦੇ ਹਨ। ਆਚਾਰੀਆ ਸ਼ਾਂਡਿਲਯ ਦੇ ਨਾਂ ਨਾਲ ਜੋ ਭਗਤੀ ਸੂਤਰ ਉਪਲਬਧ ਹਨ, ਉਸ ਵਿਚ ਈਸ਼ਵਰ ਵਿਚ ਕੀਤੀ ਗਈ ਪ੍ਰੇਮ ਅਨੁਰਕਤੀ ਨੂੰ ਭਗਤੀ ਕਿਹਾ ਗਿਆ ਹੈ। ਸੁਆਮੀ ਵਿਵੇਕਾਨੰਦ ਅਨੁਸਾਰ ਭਗਤੀ ਪਰਮਾਤਮਾ ਦੀ ਇਕ ਅਸਲੀ ਅਤੇ ਸੱਚੀ ਖੋਜ ਹੈ ਜਿਸਦਾ ਆਦਿ, ਮੱਧ ਅਤੇ ਅੰਤ ਪ੍ਰੇਮ ਵਿਚ ਹੀ ਹੁੰਦਾ ਹੈ। ਭਗਤ ਰਵਿਦਾਸ ਨੇ ਭਾਗਤੀ ਦਾ ਮੂਲ ਵੇਦਾਂ ਨੂੰ ਮੰਨਿਆ ਹੈ। ਉਹ ਲਿਖਦੇ ਹਨ ਕਿ ਵੇਦਾਂ ਤੋਂ ਉਪਨਿਸ਼ਦ, ਉਪਨਿਸ਼ਦਾਂ ਤੋਂ ਪੁਰਾਣ, ਪੁਰਾਣਾਂ ਤੋਂ ਭਾਗਵਤ ਅਤੇ ਭਾਗਵਤ ਤੋਂ ਭਗਤੀ ਦੀ ਉਪਜ ਹੋਈ। ਇਸ ਤਰ੍ਹਾਂ ਭਗਤੀ ਦੇ ਅਚਾਰੀਆਂ ਨੇ ਭਗਤੀ ਦਾ ਆਧਾਰ ਮੰਨਿਆ ਹੈ। ਭਗਤ ਰਵਿਦਾਸ ਅਨੁਸਾਰ ਭਗਤੀ ਪ੍ਰਭੂ ਪ੍ਰਤੀ ਪ੍ਰੇਮ ਬੰਧਨ ਹੈ। ਭਗਤੀ ਅਜਿਹਾ ਸੂਖਮ ਸੂਤਰ ਹੈ ਜੋ ਭਗਤ ਦੇ ਹਿਰਦੇ ਨੂੰ ਈਸ਼ਵਰ ਦੇ ਚਰਨ-ਕਮਲਾਂ ਨਾਲ ਬੰਨ੍ਹ ਦਿੰਦਾ ਹੈ। ਇਹ ਬੰਧਨ ਮਨੁੱਖ ਨੂੰ ਸੰਸਾਰਕ ਮੋਹ-ਮਾਇਆ ਤੋਂ ਮੁਕਤ ਕਰਕੇ ਦੂਜੇ ਪਾਸੇ ਪ੍ਰਭੂ ਨੂੰ ਪ੍ਰੀਤ-ਡੋਰੀ ਨਾਲ ਬੰਨ੍ਹ ਲੈਂਦਾ ਹੈ। ਉਹ ਲਿਖਦੇ ਹਨ:

*ਜਉ ਹਮ ਬਾਂਧੇ ਮੋਹ ਫਾਸ ਹਮ*
*ਪ੍ਰੇਮ ਬਧਨਿ ਤੁਮ ਬਾਧੇ ॥*
*ਅਪਨੇ ਛੂਟਨ ਕੋ ਜਤਨ ਕਰਹੁ*
*ਹਮ ਛੂਟੇ ਤੁਮ ਆਰਾਧੇ ॥*

ਭਗਤ ਰਵੀਦਾਸ ਨੇ ਭਗਤੀ ਮਾਰਗ ਨੂੰ ਸਰਵ-ਉਚ ਦਰਜਾ ਦਿਤਾ ਹੈ। ਉਨ੍ਹਾਂ ਅਨੁਸਾਰ ਭਗਤੀ ਸੱਚ ਦੀ ਪਹਿਚਾਣ ਹੈ। ਇਸ ਤੋਂ ਬਿਨਾਂ ਨਹੌਣਾ, ਗਾਉਣਾ, ਜਪ,ਤਪ, ਦਾਨ, ਸੇਵਾ, ਪੂਜਾ ਫੋਕਟ ਕਰਮ, ਜੰਗਲਾਂ ਵਿਚ ਜਾਣਾ, ਭਰਮ-ਵਸ ਕਰਮ ਕਰਨਾ, ਤਨ ਦੀ ਸ਼ੁੱਧੀ ਲਈ ਮੁਦਰਾਵਾਂ ਆਦਿ ਭਰਮ ਹਨ। ਉਨ੍ਹਾਂ ਨੇ "ਹਰਿ ਜਨ ਹਰਿ ਬਿਨ ਔਰ ਨਾ ਜਾਨੈ" ਅਤੇ ਨਿਸ ਦਿਨ ਨਿਜ ਅਨੁਰਾਗੀ ਰਹਿਣ ਨੂੰ ਭਗਤੀ ਕਿਹਾ। ਭਗਤ ਜੀ ਅਨੁਸਾਰ ਆਪਣੇ ਆਪੇ ਵਿਚੋਂ ਮੈਂ ਦੀ ਭਾਵਨਾ ਗੁਆ ਕੇ ਨਿਸ਼ਕਾਮ ਭਾਵ ਨਾਲ ਪ੍ਰਭੂ ਦੇ ਚਰਨਾਂ ਵਿਚ ਆਤਮ-ਸਮਰਪਣ ਕਰਨਾ ਹੀ ਭਗਤੀ ਹੈ। ਭਗਤ ਰਵੀਦਾਸ ਨੇ

40, ਗੁਰੂ ਰਾਮਦਾਸ ਐਵੇਨਿਊ, ਏਅਰਪੋਰਟ ਰੋਡ, ਅੰਮ੍ਰਿਤਸਰ

ਭਗਤੀ ਦੀ ਕੋਈ ਪ੍ਰਕਾਰ ਵੰਡ ਨਹੀਂ ਕੀਤੀ ਪਰੰਤੂ ਉਨ੍ਹਾਂ ਦੀ ਬਾਣੀ ਵਿਚੋਂ ਨਵਧਾ ਭਗਤੀ ਅਤੇ ਨਾਰਦ ਭਗਤੀ ਦਾ ਜਿਕਰ ਮਿਲਦਾ ਹੈ। ਨਵਧਾ ਭਗਤੀ ਦਾ ਆਰੰਭ ਸ੍ਰਵਣ ਤੋਂ ਹੁੰਦਾ ਹੈ। ਸਧਾਰਨ ਨਜ਼ਰ ਤੋਂ ਇਹ ਸਥੂਲ ਭਗਤੀ ਲੱਗਦੀ ਹੈ ਪਰੰਤੂ ਸੁਣ ਕੇ ਮੰਨਣ ਅਤੇ ਅਭਿਆਸ ਕਰਨ ਵੀ ਇਸ ਦੇ ਅੰਤਰਗਤ ਆਉਂਦਾ ਹੈ। ਪ੍ਰਭੂ ਦੇ ਨਾਮ, ਰੂਪ, ਗੁਣ, ਪ੍ਰਭਾਵ, ਲੀਲਾ, ਤੱਤ, ਅਤੇ ਰਹੱਸਮਈ ਅੰਮ੍ਰਿਤਮਈ ਬਾਣੀ ਦਾ ਸ਼ਰਧਾਪੂਰਵਕ ਸੁਣਨਾ ਅਤੇ ਸ੍ਰਵਣ ਕਰਨ ਤੋਂ ਬਾਅਤ ਪ੍ਰਭੂ-ਪ੍ਰੇਮ ਵਿਚ ਮੁਗਧ ਹੋ ਜਾਣਾ ਸ੍ਰਣ ਭਗਤੀ ਹੈ : ਭਗਤ ਰਵਿਦਾਸ ਲਿਖਦੇ ਹਨ:

*ਸ੍ਰਵਣ ਬਾਨੀ ਸੁਜਸੁ ਪੂਰਿ ਰਾਖਓ ॥*

ਉਨ੍ਹਾਂ ਅਨੁਸਾਰ ਅਜਿਹੀ ਭਗਤੀ ਲਈ ਭਾਓ ਅਤੇ ਸ਼ਰਧਾ ਜ਼ਰੂਰੀ ਹੈ :

*ਪੜੀਐ ਗੁਨੀਐ ਨਾਮੁ ਸਭੁ ਸੁਨੀਐ ।*
*ਅਨਭਉ ਭਾਓ ਨਾ ਦਰਸੈ ॥*

ਕੀਰਤਨ ਦਾ ਭਗਤੀ ਵਿਚ ਬਹੁਤ ਮਹੱਤਵ ਹੈ। ਰਾਗ ਵਿਚ ਕੀਤੀ ਪ੍ਰਭੂ ਦੀ ਉਸਤਤੀ ਮਨ ਨੂੰ ਵਿਸਮਾਦ ਅਵਸਥਾ ਵਿਚ ਲੈ ਜਾਂਦੀ ਹੈ। ਪ੍ਰਭੂ ਦੇ ਨਾਮ, ਰੂਪ,ਗੁਣ ,ਰਹੱਸ ਦਾ ਸ਼ਰਧਾ ਅਤੇ ਪ੍ਰੇਮ ਪੂਰਵਕ ਉਚਾਰਣ ਕਰਦੇ ਕਰਦੇ ਸਰੀਰ ਵਿਚ ਰੋਮਾਂਸ, ਗਲੇ ਦਾ ਭਰ ਆਉਣਾ, ਹੰਝੂਆਂ ਦੀ ਝੜੀ ਲਗਣਾ ਅਤੇ ਹਿਰਦੇ ਦੀ ਪ੍ਰਫੁਲਤਾ ਆਦਿ ਦਾ ਹੋਣਾ ਕੀਰਤਨ ਭਗਤੀ ਦਾ ਸਰੂਪ ਹੈ। ਬਾਣੀ ਦੇ ਵਿਖਿਆਨ ਦੁਆਰਾ ਭਗਤਾਂ ਸਾਹਮਣੇ ਪ੍ਰਭੂ ਦੇ ਪ੍ਰੇਮ-ਅਭਾਵ ਦਾ ਕਥਨ ਕਰਨਾ, ਸਾਧ ਸੰਗਤ ਵਿਚ ਸੰਗੀਤ-ਸਹਿਤ ਬਾਣੀ ਦਾ ਕੀਰਤਨ ਕਰਨਾ ਆਦਿ ਇਸ ਭਗਤੀ ਨੂੰ ਪ੍ਰਾਪਤ ਕਰਨ ਦੇ ਸਾਧਨ ਹਨ। ਰਵਿਦਾਸ ਜੀ ਭਗਤੀ ਪ੍ਰਾਪਤ ਕਰਨ ਲਈ ਪ੍ਰਭੂ ਦੇ ਗੁਣ ਗਾਉਂਦੇ ਹਨ ਕਿਉਂਕਿ ਇਸ ਨਾਲ ਜਮ ਦੀ ਫਾਹੀ ਕੱਟੀ ਜਾਂਦੀ ਹੈ:

*ਤੁਮਰੇ ਭਜਨ ਕਟਹਿ ਜਮ ਫਾਸਾ ॥*
*ਭਗਤਿ ਹੇਤ ਗਾਵੈ ਰਵਿਦਾਸਾ ॥*

ਸਿਮਰਨ ਭਗਤੀ ਸੂਖਮ ਭਗਤੀ ਹੈ। ਇਸ ਦਾ ਸੰਬੰਧ ਅੰਤਰਿਕ ਜਗਤ ਨਾਲ ਹੈ। ਪ੍ਰਭੂ ਦੀ ਬਾਣੀ ਦਾ ਸ਼ਰਧਾ ਪੂਰਵਕ ਸੁਣਨ ਅਤੇ ਪਠਨ ਕਰਕੇ ਉਸਦਾ ਮਨਨ ਕਰਨਾ ਅਤੇ ਉਸ ਦਾ ਜਪ ਕਰਦਿਆਂ ਉਸਦੇ ਸਰੂਪ ਵਿਚ ਵਿਲੀਨ ਹੋ ਜਾਣਾ ਸਿਮਰਨ ਭਗਤੀ ਦਾ ਸਰੂਪ ਹੈ। ਭਗਤ ਰਵਿਦਾਸ ਜੀ ਚਿਤ ਸਿਮਰਨ ਦੀ ਰੀਝ ਪ੍ਰਗਟ ਕਰਦੇ ਲਿਖਦੇ ਹਨ :

*ਚਿਤ ਸਿਮਰਨੁ ਕਰਉ ਨੈਨ ਅਵਿਲੋਕਨੋ*

ਜਾਂ

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ ॥*

ਭਗਤ ਰਵਿਦਾਸ ਜੀ ਅਨੁਸਾਰ ਨਾਮ ਸੰਸਾਰ ਭਵਸਾਗਰ ਨੂੰ ਪਾਰ ਕਰਨ ਦਾ ਇਕੋ ਇਕ ਅਦੁੱਤੀ ਸਾਧਨ ਹੈ। ਇਹ ਚਿੰਤਾਮਣੀ ਸਭ ਸੁੱਖਾਂ ਤੇ ਨਿਧੀਆਂ ਦਾ ਸਾਰ ਹੈ। ਉਹ ਲਿਖਦੇ ਹਨ:

*ਸਤਿਜੁਗਿ ਸਤੁ ਤ੍ਰੇਤਾ ਜਗੀ ਦੁਆਪਰਿ ਪੂਜਾਚਾਰ ॥*
*ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥*

ਜਾਂ

*ਕਹਿ ਰਵਿਦਾਸ ਸਭੈ ਜਗ ਲੂਟਿਆ ॥*
*ਹਮ ਤਉ ਏਕ ਰਾਮ ਕਹਿ ਛੂਟਿਆ ॥*

ਭਗਤ ਰਵਿਦਾਸ ਜੀ ਪਾਦਸੇਵਨ ਭਗਤੀ ਦਾ ਵੀ ਆਪਣੀ ਬਾਣੀ ਵਿਚ ਜਿਕਰ ਕਰਦੇ ਹਨ। ਇਸ ਭਗਤੀ ਦੇ ਸੂਖਮ ਤੇ ਸਥੂਲ ਦੋ ਰੂਪ ਹਨ। ਪਾਦਸੇਵਨ ਭਗਤੀ ਨਿਰਗੁਣ ਬ੍ਰਹਮ ਦੀ ਮਾਨਸ ਮੂਰਤੀ ਵਿਚ ਸੁਰਤਿ ਜੋੜਨ ਦਾ ਨਾਮ ਹੈ। ਉਨ੍ਹਾਂ ਅਨੁਸਾਰ :

*ਬਾਪੁਰੋ ਸਤਿ ਰੈਦਾਸ ਕਹੈ ਰੇ,*
*ਗਿਆਨ ਬਿਚਾਰਿ ਚਰਨ ਚਿਤ ਲਾਵੈ,*
*ਹਰਿ ਕੇ ਸਰਨਿ ਰਹੋ ਰੇ ॥*

ਭਗਤ ਰਵਿਦਾਸ ਜੀ ਬ੍ਰਹਮ ਦੇ ਨਿਰਗੁਣ -ਸਰਗੁਣ ਸਰੂਪ ਤੋਂ ਉਪਰ ਪਹੁੰਚ ਚੁੱਕੇ ਸਨ। ਇਸ ਲਈ ਅਰਚਨਾ-ਭਗਤੀ ਦਾ ਸੂਖਮ ਤੋਂ ਸੂਖਮ ਰੂਪ ਉਨ੍ਹਾਂ ਦੀ ਭਗਤੀ ਵਿਚ ਪਾਇਆ ਜਾਂਦਾ ਹੈ। ਰਵਿਦਾਸ ਪੂਜਾ-ਅਰਚਨਾ ਨੂੰ ਸਪੱਸ਼ਟ ਕਰਦੇ ਲਿਖਦੇ ਹਨ :

*ਪੂਜਾ ਅਰਚਾ ਆਹਿ ਨ ਤੋਰੀ ॥*
*ਕਹਿ ਰਵਿਦਾਸ ਕਵਨ ਗਤਿ ਮੋਰੀ ॥*

ਪਰਮਾਤਮਾ ਦੇ ਵਰਣਿਤ ਸਰੂਪ, ਨਾਮ, ਮੂਰਤੀ ਚਿਤਰ ਨੂੰ ਸ਼ਰਧਾ ਸਹਿਤ ਪ੍ਰਣਾਮ ਕਰਦੇ ਹੋਏ ਪ੍ਰਭੂ-ਪ੍ਰੇਮ ਵਿਚ ਮੁਗਧ ਹੋਣਾ ਬੰਦਨਾ ਭਗਤੀ ਹੈ। ਭਗਤ ਰਵਿਦਾਸ ਆਪਣੇ ਗੁਰੂ ਨੂੰ ਚਰਨ ਬੰਦਨਾ ਕਰਦੇ ਹਨ। ਜਿਵੇ:

*ਆਜ ਦਿਵਸ ਲੇਉਂ ਬਲਿਹਾਰਾ,*
*ਮੇਰੇ ਗ੍ਰਿਹ ਆਯਾ ਰਾਜਾ ਰਾਮ ਜੀ ਕਾ ਪਯਾਰਾ ॥*

..............................

*ਕਰੋ ਡੰਡੋਤ ਅਰੁ ਚਰਨ ਪਖਾਰੋ,*
*ਤਨ ਮਨ ਧਨ ਸੰਤਨ ਪਰ ਵਾਰੋ ।*

ਪ੍ਰਭੂ- ਪ੍ਰਾਪਤੀ ਲਈ ਨਿਮਰਤਾ ਅਤੇ ਦਾਸ ਭਗਤੀ ਕਰਨਾ ਆਵੱਸ਼ਕ ਹੈ। ਭਗਤ ਰਵਿਦਾਸ ਜੀ ਦੀ ਇਹ ਵਿਲੱਖਣਤਾ ਹੈ ਕਿ ਉਹ ਨਿਮਰਤਾ ਭਾਵ ਇਕ ਪਲ ਲਈ ਵੀ ਨਹੀਂ ਛੱਡਦੇ। ਉਨ੍ਹਾਂ ਨੇ ਥਾਂ-ਥਾਂ ਜਨ, ਦਾਸਨ -ਦਾਸਾ ਆਦਿ ਸ਼ਬਦਾਂ ਦਾ ਪ੍ਰਯੋਗ ਕਰਕੇ ਆਪਣੇ ਦਾਸ ਭਾਵ ਨੂੰ ਪ੍ਰਗਟ ਕੀਤਾ ਹੈ। ਉਹ ਸਪੱਸ਼ਟ ਲਿਖਦੇ ਹਨ;

*ਰਾਮ ਜਨ ਹੋਊਂ ਨਾ ਭਗਤ ਕਹਾਊਂ,*
*ਸੇਵਾ ਕਰੂੰ ਨਾ ਦਾਸਾ।*

ਜਾਂ

*ਕਹਿ ਰਵਿਦਾਸ ਉਦਾਸ ਦਾਸ ਮਤਿ*
*ਜਨਮ ਮਰਨ ਭੈ ਭਾਗੀ ॥*

ਪਰਮਾਤਮਾ ਪ੍ਰਤੀ ਸਖਾ ਜਾਂ ਮਿੱਤਰਤਾ ਦੀ ਭਵਾਨਾ ਨਾਲ ਕੀਤੀ ਭਗਤੀ ਸਖਾ ਭਗਤੀ ਹੈ। ਸਖਾ ਭਗਤੀ ਅਸਲ ਵਿਚ ਸਾਧਕ ਦੀ ਉਚਤਮ ਅਵਸਥਾ ਦੀ ਸੂਚਕ ਹੈ। ਇਸ ਭਗਤੀ ਰਾਹੀਂ ਸਾਧਕ ਸਮਾਨਤਾ ਹਾਸਲ ਕਰ ਲੈਂਦਾ ਹੈ। ਉਸ ਵਿਚੋਂ ਡਰ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ ਅਤੇ ਭਾਉ ਪਿਆਰ ਦੀ ਭਾਵਨਾ ਜਨਮ ਲੈਂਦੀ ਹੈ। ਭਗਤ ਰਵਿਦਾਸ ਨੇ ਪ੍ਰਭੂ ਨੂੰ ਆਪਣੀ ਪ੍ਰੇਮ ਡੋਰੀ ਵਿਚ ਬੰਨ੍ਹ ਲਿਆ ਹੈ। ਉਹ ਲਿਖਦੇ ਹਨ:

*ਜਉ ਹਮ ਬਾਂਧੇ ਮੋਹ ਫਾਸ*
*ਹਮ ਪ੍ਰੇਮ ਬਧਨਿ ਤੁਮ ਬਾਧੇ ॥*
*ਆਪਨੇ ਛੂਟਨ ਕੋ ਜਤਨੁ ਕਰਹੁ*
*ਹਮ ਛੂਟੇ ਤੁਮ ਅਰਾਧੇ ॥*

ਪ੍ਰਭੂ ਦੀ ਸ਼ਰਨ ਵਿਚ ਜਾ ਕੇ ਆਪਣੇ ਆਪ ਨੂੰ ਸੰਪੂਰਨ ਤੌਰ ਤੇ ਉਸ ਪਰਮਤੱਤ ਪ੍ਰਤੀ ਸਮਰਪਣ ਕਰ ਦੇਣਾ; ਆਤਮ ਨਿਵੇਦਨ ਭਗਤੀ ਹੈ। ਭਗਤੀ ਦੀ ਇਸ ਭਾਵਨਾ ਨੂੰ ਭਗਤ ਰਵਿਦਾਸ ਇਸ ਤਰ੍ਹਾਂ ਫਰਮਾਉਂਦੇ ਹਨ:

*ਕਹਿ ਰਵਿਦਾਸ ਸਰਨਿ ਪ੍ਰਭ ਤੇਰੀ ॥*
*ਜਿਉ ਜਾਨਉ ਤਿਉ ਕਰੁ ਗਤਿ ਮੇਰੀ ॥*

ਭਗਤ ਰਵਿਦਾਸ ਬਾਣੀ ਪ੍ਰੇਮਾ ਭਗਤੀ ਤੇ ਆਧਾਰਿਤ ਹੈ। ਉਨ੍ਹਾਂ ਅਨੁਸਾਰ ਭਗਤੀ ਪ੍ਰੇਮ-ਬੰਧਨ ਹੈ ਜੋ ਇਕ ਪਾਸੇ ਤਾਂ ਸਾਧਕ ਨੂੰ ਮੋਹ ਮਾਇਆ ਤੋਂ ਮੁਕਤ ਕਰਦਾ ਹੈ ਦੂਜੇ ਪਾਸੇ ਪ੍ਰਭੂ ਨੂੰ ਪ੍ਰੀਤ ਡੋਰੀ ਵਿਚ ਬੰਨਦਾ ਹੈ। ਪ੍ਰਭੂ-ਪ੍ਰੀਤਮ ਦਾ ਪ੍ਰੇਮ ਹੀ ਸਾਧਕ ਨੂੰ ਉਸਦਾ ਅਨਨ ਸੇਵਕ ਬਣਾਉਂਦਾਹੈ। ਉਹ ਲਿਖਦੇ ਹਨ:

*ਹਰਿਜਨ ਹਰਿ ਬਿਨੁ ਔਰ ਨਾ ਜਾਨੈ,*
*ਤਜੈ ਅਨੁ ਸਭ ਤਿਆਗੀ ॥*
*ਕਹੈ ਰਵਿਦਾਸ ਸੋਈ ਜਨ ਨਿਰਮਲ,*
*ਨਿਸ ਦਿਨ ਨਿਜੁ ਅਨੁਰਾਗੀ ॥*

ਕਾਂਤਾ ਭਗਤੀ ਦੇ ਅੰਤਰਗਤ ਭਗਤ ਰਵੀਦਾਸ ਜੀ ਨੇ ਦੋ ਤਰ੍ਹਾਂ ਦੀਆਂ ਜੀਵਾਤਮਾ ਰੂਪੀ ਇਸਤਰੀਆਂ ਦਾ ਵਰਨਨ ਕੀਤਾ ਹੈ- ਸੁਹਾਗਣਾ ਜਿਨ੍ਹਾਂ ਨੇ ਆਪਣੇ ਆਪ ਨੂੰ ਪ੍ਰਭੂ-ਪ੍ਰੀਤਮ ਦੇ ਪੱਕੇ ਮਜੀਠ ਰੰਗ ਵਿਚ ਰੰਗ ਲਿਆ ਹੈ। ਦੂਜੀਆਂ ਦੁਹਾਗਣਾਂ ਜਿਨ੍ਹਾਂ ਨੇ ਪ੍ਰਭੂ-ਪ੍ਰੀਤਮ ਨੂੰ ਭੁਲਾ ਕੇ ਕਸੁੰਭੜੇ ਵਰਗੀ ਕਚਰੰਗ ਨਾਲ ਪ੍ਰੀਤ ਪਾ ਲਈ ਹੈ। ਜਿਵੇ:

*ਸਹ ਕੀ ਸਾਰ ਸੁਹਾਗਨਿ ਜਾਨੈ ॥*
*ਤਜਿ ਅਭਿਮਾਨ ਸੁਖ ਰਲੀਆ ਮਾਨੈ ॥*

............ ............

............ ............

*ਦੁਖੀ ਦੁਹਾਗਨਿ ਦੁਇ ਪਖ ਹੀਨੀ ॥*
*ਜਿਨਿ ਨਾਹ ਨਿਰੰਤਰ ਭਗਤਿ ਨ ਕੀਨੀ ॥*

ਰਵਿਦਾਸ ਬਾਣੀ ਵਿਚ ਪੰਚ ਵਿਕਾਰ ਕਾਮ, ਕ੍ਰੋਧ, ਲੋਭ ਮੋਹ, ਹੰਕਾਰ ਦਾ ਜਿਕਰ ਵੀ ਆਉਂਦਾ ਹੈ ਜੋ ਭਗਤੀ ਮਾਰਗ ਵਿਚ ਵਿਘਨ ਪਾਉਂਦੇ ਹਨ। ਇਨ੍ਹਾਂ ਤੋਂ ਛੁਟਕਾਰਾ ਕੇਵਲ ਹਰੀ ਚਰਨਾਂ ਜਾਂ ਗੁਰੂ ਦੀ ਸ਼ਰਨ ਵਿਚ ਜਾਣ ਨਾਲ ਹੀ ਹੁੰਦਾ ਹੈ :

*ਕਾਮ ਕ੍ਰੋਧ ਹੰਕਾਰ ਨਿਵਾਰਉ,*
*ਤਿਸਨਾ ਤਯਾਗਹੁ ਸੰਤ ਜਨਾ ॥*
*ਕਹਿ ਰਵਿਦਾਸ ਭਈ ਸੀਤਲ ਕਾਯਾ,*
*ਜਥੋਂ ਹੀ ਲਾਗੋ ਗੁਰ ਚਰਨਾ ॥*

ਉਪਰੋਕਤ ਚਰਚਾ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਰਵਿਦਾਸ ਨੇ ਆਪਦੀ ਬਾਣੀ ਵਿਚ ਭਗਤੀ ਮਾਰਗ ਨੂੰ ਸਭ ਤੋਂ ਸ੍ਰੇਸ਼ਟ ਕਰਾਰ ਦਿੱਤਾ ਹੈ। ਉਨ੍ਹਾਂ ਦੀ ਬਾਣੀ ਵਿਚ ਗਿਆਨ ਕਰਮਯੋਗ ਅਤੇ ਭਗਤੀ ਮਾਰਗ ਹੈ। ਉਨ੍ਹਾਂ ਦੀ ਬਾਣੀ ਵਿਚ ਗਿਆਨ ਕਰਮਯੋਗ ਅਤੇ ਭਗਤੀ ਮਾਰਗ ਦੇ ਦਰਸ਼ਨ ਹੁੰਦੇ ਹਨ। ਉਨ੍ਹਾਂ ਦੀ ਭਗਤੀ ਵਿਚ ਪਰੰਪਰਾਗਤ ਭਗਤੀ ਸਾਹਿਤ ਦੇ ਨਾਲ ਮੱਧਕਾਲੀਨ ਭਗਤੀ ਸਾਹਿਤ ਵੀ ਜੁੜ ਗਿਆ ਹੈ। ਇਸ ਲਈ ਉਨ੍ਹਾਂ ਦੀ ਭਗਤੀ ਅੱਜ ਦੇ ਸਮੇਂ ਵਿਚ ਵੀ ਉਨੀ ਹੀ ਸਾਰਥਕ ਹੈ।

-0-

# ਗੁਰੂ ਰਵਿਦਾਸ ਜੀ ਦੀ ਬਾਣੀ ਦਾ ਦਾਰਸ਼ਨਿਕ ਅਧਿਐਨ

*- ਸਤਿੰਦਰ ਕੌਰ*

ਭਗਤ ਰਵਿਦਾਸ ਜੀ ਮੱਧਯੁਗੀ ਸਾਧਕਾਂ ਅਤੇ ਭਗਤੀ ਲਹਿਰ ਦੇ ਪ੍ਰਮੁੱਖ ਸੰਤਾਂ ਵਿਚੋਂ ਮੁੱਖ ਭਗਤ ਕਵੀ ਹਨ। ਰਵਿਦਾਸ ਜੀ ਦਾ ਸਬੰਧ ਹਿੰਦੂ ਧਰਮ ਨਾਲ ਸੀ। ਉਹਨਾਂ ਉਸ ਸਮੇਂ ਦੇ ਪ੍ਰਚੱਲਿਤ ਕਰਮ ਕਾਂਡਾਂ, ਪੂਜਾ ਵਿਧੀਆਂ ਅਤੇ ਅਵਤਾਰ ਪੁਰਸ਼ਾਂ ਦਾ ਚਿਤਰਣ ਅਵੱਸ਼ ਆਪਣੀ ਬਾਣੀ ਵਿਚ ਕੀਤਾ ਹੈ, ਪਰ ਇਨ੍ਹਾਂ ਦੇ ਰੂਪ-ਰੂਪਾਂ ਨੂੰ ਕੋਈ ਮਹੱਤਤਾ ਨਹੀਂ ਦਿੱਤੀ। ਰਵਿਦਾਸ ਜੀ ਨੇ ਸਾਧਾਰਨ ਮਨੁੱਖ ਨੂੰ ਆਪਣੀ ਬਾਣੀ ਰਾਹੀਂ ਨੈਤਿਕ ਗੁਣ ਧਾਰਨ ਕਰਕੇ ਪ੍ਰਭੂ ਮਿਲਾਪ ਦਾ ਰਸਤਾ ਦਿਖਾਇਆ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਦਾ ਦਾਰਸ਼ਨਿਕ ਦ੍ਰਿਸ਼ਟੀ ਤੋਂ ਅਧਿਐਨ ਕਰਨ ਤੋਂ ਪਹਿਲਾਂ ਦਾਰਸ਼ਨਿਕ ਸ਼ਬਦ ਦੇ ਅਰਥ ਬਾਰੇ ਜਾਣਨਾ ਜਰੂਰੀ ਹੈ। ਵੱਖ-ਵੱਖ ਵਿਦਵਾਨਾਂ ਨੇ ਆਪਣੇ ਆਪਣੇ ਢੰਗ ਅਨੁਸਾਰ ਇਸ ਸ਼ਬਦ ਦੇ ਅਰਥ ਦੱਸੇ ਹਨ। ਅਸਲ ਵਿਚ ਆਦਿ ਕਾਲ ਤੋਂ ਹੀ ਮਨੁੱਖ ਦੇ ਮਨ ਵਿਚ ਜਗਤ, ਜਗਤ ਦੀ ਉੱਤਪਤੀ, ਜਗਤ ਦੇ ਨਿਰਮਾਣ, ਮਨੁੱਖ ਦੀ ਹੋਂਦ, ਮਨੁੱਖ ਕੀ ਹੈ? ਮਨੁੱਖੀ ਜੀਵਨ ਦੇ ਉਦੇਸ਼ ਬਾਰੇ ਪ੍ਰਸ਼ਨ ਪੈਦਾ ਹੁੰਦੇ ਰਹੇ ਹਨ। ਇਹ ਸਾਰੇ ਪ੍ਰਸ਼ਨ ਦਾਰਸ਼ਨਿਕ ਹਨ। ਭਾਰਤ ਧਰਮ ਪ੍ਰਧਾਨ ਦੇਸ਼ ਹੋਣ ਕਾਰਨ ਦਰਸ਼ਨ ਦੀ ਉੱਤਪਤੀ ਨਾਲ ਇਸਦਾ ਸਬੰਧ ਨੇੜਲਾ ਅਤੇ ਡੂੰਘਾ ਹੈ। ਪਰਮਾਤਮਾ ਦੀ ਪੂਜਾ ਮੁੱਢ ਤੋਂ ਹੀ ਕਿਸੇ ਨਾ ਕਿਸੇ ਰੂਪ ਵਿਚ ਚਲੀ ਆ ਰਹੀ ਹੈ। ਧਰਮ ਅਤੇ ਭਗਤੀ ਦਾ ਗੂੜ੍ਹਾ ਸਬੰਧ ਹੈ। ਮਨੁੱਖ ਭਗਤੀ ਲਈ ਕਿਸੇ ਨਾ ਕਿਸੇ ਰੂਪ ਵਿਚ ਪਰਮਾਤਮਾ ਦੀ ਕਲਪਨਾਂ ਕਰਦਾ ਰਿਹਾ ਹੈ। ਇਸੇ ਕਲਪਨਾਂ ਅਧੀਨ ਆਦਿ ਕਾਲ ਤੋਂ ਹੀ ਬ੍ਰਹਮ, ਜੀਵ ਤੇ ਜਗਤ ਦਾ ਆਪਸੀ ਸਬੰਧ ਅਤੇ ਇਸ ਦੀ ਹੋਂਦ ਅਤੇ ਅਣਹੋਂਦ ਦੀ ਸਮੱਸਿਆ ਜਾਰੀ ਹੈ।

ਭਗਤ ਰਵੀਦਾਸ ਦੀ ਬਾਣੀ ਵਿਚੋਂ ਜਿਹੜੇ ਦਾਰਸ਼ਨਿਕ ਸਿਧਾਂਤਾਂ ਦਾ ਉਲੇਖ ਹੈ, ਉਹਨਾਂ ਵਿਚ ਬ੍ਰਹਮ, ਜਗਤ, ਮਾਇਆ, ਜੀਵ ਆਤਮਾ ਪ੍ਰਮੁੱਖ ਹਨ। ਭਗਤ ਰਵਿਦਾਸ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 40 ਸ਼ਬਦ ਦਰਜ ਹਨ, ਜੋ 16 ਰਾਗਾਂ ਵਿਚ ਰਚੇ ਗਏ ਹਨ। ਰਵਿਦਾਸ ਬਾਣੀ ਵਿਚ ਦਰਸ਼ਨ ਖੇਤਰ ਨਾਲ ਸਰਵ ਪਰਵਾਨਿਤ ਦਾਰਸ਼ਨਿਕ ਤੱਤਾਂ ਦਾ ਨਿਰੂਪਣ ਇਸ ਪ੍ਰਕਾਰ ਹੋਇਆ ਹੈ।

### ਬ੍ਰਹਮ

ਬ੍ਰਹਮ ਦੇ ਸੰਕਲਪ ਨੂੰ ਉਭਾਰਨ ਲਈ ਭਾਰਤੀ ਚਿੰਤਨ ਪਰੰਪਰਾ ਵਿਚ ਪਾਰਬ੍ਰਹਮ ਦੇ ਦੋ ਸਰੂਪ ਮੰਨੇ ਗਏ ਹਨ। 'ਨਿਰਗੁਣ' ਅਤੇ 'ਸਰਗੁਣ'। 'ਨਿਰਗੁਣ' ਤੋਂ ਭਾਵ ਹੈ ਜੋ ਮਾਇਆ ਦੇ ਰਜੋ, ਤਮੋ, ਸਤੋ ਗੁਣ ਤੋਂ ਰਹਿਤ ਹੋਵੇ, ਭਾਵ ਜਿਸਦੇ ਗੁਣਾਂ ਦੀ ਕੋਈ ਸੀਮਾ ਨਹੀਂ। ਸਰਗੁਣ ਤੋਂ ਭਾਵ ਹੈ ਮਾਇਆ ਦੇ ਤਿੰਨ ਗੁਣ - ਰਜੋ, ਤਮੋ, ਸਤੋ ਸਹਿਤ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ "ਬ੍ਰਹਮ ਸੰਗਯਾ-ਸਭ ਤੋ ਵਧਿਆ ਹੋਇਆ, ਕਰਤਾਰ, ਜਗਤ-ਨਾਥ, ਵਾਹਗੁਰੂ"[1]

ਗੁਰੂ ਰਵਿਦਾਸ ਜੀ ਬ੍ਰਹਮ ਦੀ ਉਸਤਤ ਕਰਦੇ ਹੋਏ ਉਸਦੇ ਨਿਰਗੁਣ, ਸਰਗੁਣ, ਕ੍ਰਿਪਾਲੂ, ਦਿਆਲੂ ਅਤੇ ਕਰੁਣਾਮਈ ਰੂਪ ਨੂੰ ਪੇਸ਼ ਕਰਦੇ ਹਨ। ਉਹਨਾਂ ਅਨੁਸਾਰ ਬ੍ਰਹਮ ਘਟਿ ਘਟਿ ਵਿਚ ਅਨੇਕ ਰੂਪਾਂ ਵਿਚ ਵੱਸਦਾ ਹੈ। ਉਸਦੀ ਏਕਤਾ ਵਿਚ ਅਨੇਕਤਾ ਹੈ ਅਤੇ ਅਨੇਕਤਾ ਵਿਚ ਹਾਜ਼ਰ ਹਜ਼ੂਰ ਹੈ। ਉਸਦਾ ਕੋਈ ਸਾਨੀ ਨਹੀ ਹੈ :

*ਸਭ ਮੈ ਹਰਿ ਹੈ, ਹਰਿ ਮੈ ਸਭਿ ਹੈ,*
*ਹਰਿ ਅਪਨੋ ਜਨਿ ਜਾਨਾ।*
*ਆਪਹਿ ਆਪਿ ਸਾਖੀ ਨਹਿ ਦੂਸਰ,*
*ਜਾਨਨਹਾਰ ਸਜਾਨਾ।*

ਖੋਜ ਵਿਦਿਆਰਥੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਗੁਰੂ ਰਵਿਦਾਸ ਜੀ ਨੇ ਬ੍ਰਹਮ ਨੂੰ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਵਿੱਚ ਪ੍ਰਗਟਾਇਆ ਹੈ। ਭਗਤ ਜਿਸ ਰੂਪ ਵਿੱਚ ਬ੍ਰਹਮ ਨੂੰ ਯਾਦ ਕਰਦਾ ਹੈ। ਉਹ ਉਸੇ ਰੂਪ ਵਿੱਚ ਵਿਦਮਾਨ ਹੈ। ਬ੍ਰਹਮ - ਗਿਆਨ ਬਾਰੇ ਡਾ. ਰਤਨ ਸਿੰਘ ਜੱਗੀ ਲਿਖਦੇ ਹਨ: "ਬ੍ਰਹਮ-ਗਿਆਨ ਦੀ ਪ੍ਰਾਪਤੀ ਤੋ ਬਾਅਦ ਸਾਧਕ ਦੇ ਅੰਦਰਲੇ ਨੇਤਰ ਖੁੱਲ੍ਹ ਜਾਂਦੇ ਹਨ। ਫਿਰ ਉਸਨੂੰ ਨਾਮ ਰੂਪਾਤਮਕ ਜਗਤ ਦੀਆਂ ਵਿਥਾਂ ਵਿਅਰਥ ਦਿਸਦੀਆਂ ਹਨ। ਉਸਦੇ ਮਨ ਵਿੱਚ ਸਮਦਰਸ਼ੀ ਬਿਰਤੀ ਦਾ ਵਿਕਾਸ ਹੋ ਜਾਂਦਾ ਹੈ।[2]

ਗੁਰੂਰਵਿਦਾਸ ਜੀ ਨੇ 'ਪ੍ਰਚੱਲਿਤ ਬ੍ਰਹਮ ਦੇ ਸਰੂਪਾਂ ਵਿਚੋਂ' ਬਾਹਰੀ ਕਰਮ ਕਾਂਡਾਂ ਅਤੇ ਮੂਰਤੀ ਪੂਜਾ ਦਾ ਖੰਡਨ ਕਰਕੇ ਉਸ ਵਿੱਚੋ ਹੀ ਨਿਰਗੁਣ ਦੀ ਪ੍ਰਾਪਤੀ ਕੀਤੀ। ਉਹਨਾਂ ਅਨੁਸਾਰ ਬ੍ਰਹਮ ਆਕਾਰ ਰੇਖਾ ਤੋਂ ਵੱਖਰਾ,ਅਜਰ, ਅਮਰ, ਅਡੋਲ ਹੈ:-

*ਅਜਰ, ਅਮਰ, ਅਡੋਲ, ਅਭੇਖ,*
*ਨਿਰਗੁਣ ਰਹਿਤ ਰੂਪ ਨਹਿੰ ਰੇਖਾ॥*

ਬ੍ਰਹਮ ਦੇ ਵਿਰਾਟ ਸਰੂਪ ਦਾ ਵਰਣਨ ਕਰਦੇ ਹੋਏ ਭਗਤ ਰਵਿਦਾਸ ਕਹਿੰਦੇ ਹਨ ਕਿ ਉਸ ਦਾ ਸੀਸ ਅਕਾਸ਼ ਵਿਚ ਅਤੇ ਰਚਨਹਾਰ ਬਿੰਦੂ ਪਤਾਲ ਵਿਚ ਹਨ। ਉਸ ਦਾ ਰੂਪ ਵਿਕਟ ਹੈ ਰਵਿਦਾਸ ਬਾਣੀ ਅਨੁਸਾਰ ਬ੍ਰਹਮ ਅਨਿਵਰਨੀਯ, ਅਕਥਨੀਜ, ਵਰਣਨ ਤੋਂ ਪਰੇ ਹੈ ਜੋ ਉਪਮਾ ਰਤੀ, ਅਦਤੀ ਵਿਲੱਖਣ ਅਤੇ ਆਪਣੇ ਵਰਗਾ ਖੁਦ ਆਪ ਹੀ ਹੈ।

*ਕਹਿ ਰਵਿਦਾਸ ਅਕਥ ਕਥਾ*
*ਬਹੁ ਕਾਇ ਕਰੀਜੈ।।*
*ਜੈਸਾ ਤੂ ਤੈਸਾ ਤੁਹੀ*
*ਕਿਆ ਉਪਮਾ ਦੀਜੈ।।*

*(ਆਦਿ ਗ੍ਰੰਥ ਪੰਨਾ-858)*

ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਕੋ ਹੀ ਬ੍ਰਹਮ ਦਾ ਨਿਰੂਪਣ ਕੀਤਾ ਹੈ। ਇਕੋ ਬ੍ਰਹਮ ਦਾ ਭਾਵ ਹੈ ਕਿ ਪਰਮਾਤਮਾ ਇਕ ਇਕਾਈ ਹੈ। ਇਕ ਬ੍ਰਹਮ ਹੀ ਘਟ ਘਟ ਅਤੇ ਹਰ ਜੀਵ ਵਿਚ ਸਮਾਇਆ ਹੋਇਆ ਹੈ। ਉਹ ਸਰਵ ਵਿਆਪੀ ਹੈ, ਪ੍ਰਕਿਰਤੀ ਦੇ ਵੱਖ-ਵੱਖ ਰੂਪਾਂ ਵਿਚ ਦ੍ਰਿਸ਼ਟੀਗੋਚਰ ਹੈ। ਗੁਰੂ ਰਵਿਦਾਸ ਅਨੁਸਾਰ ਬ੍ਰਹਮਾ ਸਦਾ ਰਹਿਣ ਵਾਲਾ ਹੈ :

*ਸਰਬੇ ਏਕੁ ਅਨੇਕੈ ਸੁਆਮੀ*
*ਸਭ ਘਟ ਭੁੋਗਵੈ ਸੋਈ।।(658)*
*ਬਿਆਸ ਬਿਚਾਰਿ ਕਹਿਓ ਪਰਮਾਰਥੁ*
*ਰਾਮਨਾਮ ਸਰਿ ਨਾਹੀ।।*

*(ਆਦਿ ਗ੍ਰੰਥ, ਪੰਨਾ 658)*

ਭਗਤ ਰਵਿਦਾਸ ਅਨੁਸਾਰ ਬ੍ਰਹਮ ਦਾ ਨਾਮ ਹੀ ਦੀਵਾ ਤੇ ਵੱਟੀ ਹੈ। ਪ੍ਰਕਾਸ਼ ਰੂਪੀ ਨਾਮ ਹੀ ਦੀਵੇ ਵਿਚ ਪਾਇਆ ਹੋਇਆ ਤੇਲ ਹੈ। ਨਾਮ ਰੂਪੀ ਜੋਤਿ ਹੀ ਸਾਰੇ ਸੰਸਾਰ ਨੂੰ ਪ੍ਰਕਾਸ਼ਵਾਨ ਕਰ ਰਹੀ ਹੈ। ਉਹ ਪ੍ਰਮਾਤਮਾ ਸਰਵ-ਸ੍ਰੇਸ਼ਟ ਸਭ ਤੋਂ ਉੱਤਮ ਅਤੇ ਆਪਣੇ ਵਰਗਾ ਖੁਦ ਆਪ ਅਤੇ ਉਪਮਾਂ ਤੋਂ ਰਹਿਤ ਹੈ :

*ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ*
*ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ॥*
*ਨਾਮ ਤੇਰੇ ਕੀ ਜੋਤਿ ਲਗਾਈ*
*ਭਇਓ ਉਜਿਆਰੋ ਭਵਨ ਸਗਲਾਰੇ॥*

*(ਆਦਿ ਗ੍ਰੰਥ ਪੰਨਾ 694)*

*ਕਹਿ ਰਵਿਦਾਸ ਅਕਥ ਕਥਾ*
*ਬਹੁ ਕਾਇ ਕਰੀਜੈ॥*
*ਜੈਸਾ ਤੂ ਤੈਸਾ ਤੁਹੀ*
*ਕਿਆ ਉਪਮਾ ਦੀਜੈ॥*

*(ਆਦਿ ਗ੍ਰੰਥ ਪੰਨਾ 858)*

ਰਵਿਦਾਸ ਜੀ ਦਾ ਬ੍ਰਹਮ ਸਗੁਣ ਸਰੂਪ, ਸਗੁਣੀ ਭਗਤਾਂ ਦੇ ਅਵਤਾਰ ਸਰੂਪ ਵਰਗਾ ਨਹੀਂ ਸਗੋਂ ਸਗੁਣ ਤਾਂ ਨਿਰਗੁਣ ਤੋਂ ਹੀ ਉਤਪੰਨ ਹੋਇਆ ਹੈ। ਉਹਨਾਂ ਦਾ ਬ੍ਰਹਮ ਭਾਵਨਾ ਮੂਲਕ, ਮਾਤਾ ਪਿਤਾ ਦੇ ਰੂਪ ਵਿਚ, ਮਿੱਤਰ ਰੂਪ ਵਿਚ ਸੁਆਮੀ ਸਰੂਪ ਵਿਚ ਭਗਤ, ਦੰਪਤੀ, ਕਰਤਾ, ਰਾਜਾ ਗਿਆਨੀ ਆਦਿ ਰੂਪਾਂ

ਵਿਚ ਪੇਸ਼ ਹੋਇਆ ਹੈ।

ਇਸ ਪ੍ਰਕਾਰ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਬ੍ਰਹਮ ਨੂੰ ਨਿਰਗੁਣ, ਸਰਗੁਣ, ਸਰਗੁਣ -ਨਿਰਗੁਣ ਰੂਪ ਵਿਚ ਚਿਤਰਿਆ ਹੈ। ਉਹਨਾਂ ਬ੍ਰਹਮ ਦੇ ਅਨੇਕਾਂ ਰੂਪਾਂ ਵਿਚ ਏਕਤਾ ਲੁਕੀ ਹੋਈ ਦਿਖਾਈ ਹੈ।

ਜੀਵ-ਆਤਮਾ

ਭਾਰਤੀ ਦਰਸ਼ਨ ਵਿਚ ਆਤਮਾ ਨੂੰ ਪਰਮਾਤਮਾ ਦਾ ਅੰਸ਼ ਹੀ ਮੰਨਿਆ ਗਿਆ ਹੈ। ਜੀਵ ਦਾ ਅਸਲ ਉਸਦੀ ਆਤਮਾ ਪਰਮਾਤਮਾ ਦਾ ਅੰਸ਼ ਹੈ। ਆਤਮਾ ਬਾਰੇ ਡਾ. ਰਤਨ ਸਿੰਘ ਜੱਗੀ ਲਿਖਦੇ ਹਨ : "ਉਪਨਿਸ਼ਦਾ ਵਿਚ ਪਰਮਾਤਮਾ ਅਤੇ ਆਤਮਾ ਨੂੰ ਇਕ ਰੂਪ ਮੰਨਿਆ ਗਿਆ ਹੈ। ਆਤਮਾ ਨਿੱਤ ਹੈ, ਨਾ ਕਦੀ [illegible] ਹੈ, ਨਾ [illegible] ਤੋਂ [illegible] ਰੂਪ ਹੈ।"

[illegible] ਵਿਕਾਰਾਂ ਵਿਚ ਫੱਸ ਕੇ ਮਨੁੱਖ ਅਗਿਆਨ ਅਤੇ ਦੁੱਖੀ ਰਹਿੰਦਾ ਹੈ। ਆਤਮਾ ਅਤੇ ਪਰਮਾਤਮਾ ਦੇ ਅੰਤਰ ਬਾਰੇ ਗੱਲ ਕਰਦਿਆਂ ਰਵਿਦਾਸ ਜੀ ਕਹਿੰਦੇ ਹਨ ਕਿ ਜਿਨਾਂ ਸੋਨੇ ਤੇ ਸੋਨੇ ਤੋਂ ਬਣੇ ਗਹਿਣਿਆਂ, ਪਾਣੀ ਅਤੇ ਪਾਣੀ ਵਿਚੋਂ ਉਠੀਆਂ ਤਰੰਗਾਂ ਵਿਚ ਹੁੰਦਾ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*

*ਕਨਕ ਕਟਿਕ ਜਲ ਤਰੰਗ ਜੈਸਾ ।।*

*(ਆਦਿ ਗ੍ਰੰਥ, ਪੰਨਾ 93)*

ਕਰਮ-ਕਾਂਡਾਂ ਵਿਚ ਫਸ ਕੇ ਅਗਿਆਨਤਾ ਅਤੇ ਅਵਿੱਦਿਆਂ ਦੇ ਭਰਮ ਵਿਚ ਪੈ ਕੇ ਜੀਵ ਆਤਮਾ ਆਪਣੇ ਆਪ ਨੂੰ ਬ੍ਰਹਮ ਤੋਂ ਵੱਖ ਸਮਝਣ ਲੱਗ ਪੈਂਦੀ ਹੈ। ਭਗਤ ਰਵਿਦਾਸ ਜੀ ਦਾ ਕ੍ਰਾਂਤੀਕਾਰੀ ਵਿਅਕਤੀਤਵ ਉਹਨਾਂ ਦੀ ਬਾਣੀ ਵਿਚੋਂ ਝਲਕਦਾ ਹੈ, ਉਹਨਾਂ ਕਰਮ ਕਾਂਡਾਂ ਅਤੇ ਵਹਿਮਾਂ ਭਰਮਾਂ ਦਾ ਡਟ ਕੇ ਵਿਰੋਧ ਕੀਤਾ ਹੈ। ਡਾ. ਜਸਬੀਰ ਸਿੰਘ ਅਨੁਸਾਰ :

"ਮੱਧਕਾਲੀਨ ਭਾਰਤ ਵਿਚ ਸੰਤਾਂ, ਭਗਤਾਂ ਅਤੇ ਗੁਰੂ ਵਿਅਕਤੀਆਂ ਨੇ ਜਾਤੀ ਪ੍ਰਥਾ ਹੇਠੋਂ ਪੀੜਤ ਵਰਗਾਂ ਦੇ ਪੱਖ ਵਿਚ ਅਵਾਜ਼ ਬੁਲੰਦ ਕੀਤੀ। ਇਹਨਾਂ ਧਰਮ ਪ੍ਰਵਰਤਕਾਂ ਦੇ ਕ੍ਰਾਂਤੀਕਾਰੀ ਪ੍ਰਵਰਨ ਦੀ ਪ੍ਰਤੀਨਿਧ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੇ ਰੂਪ ਵਿਚ ਪ੍ਰਾਪਤ ਹੈ। ਇਹਨਾਂ ਧਰਮ-ਪ੍ਰਵਰਤਕਾਂ ਵਿਚ ਭਗਤ ਕਬੀਰ, ਨਾਮਦੇਵ, ਰਵਿਦਾਸ ਵਰਗੇ ਅਜਿਹੇ ਬਾਣੀਕਾਰ ਵੀ ਹਨ ਜੋ ਖੁਦ ਦਲਿਤ ਜਾਤੀਆਂ ਵਿਚੋਂ ਹਨ।"[4]

ਭਗਤ ਰਵਿਦਾਸ ਆਪਣੀ ਕ੍ਰਾਂਤੀਕਾਰੀ ਬਿਰਤੀ ਅਧੀਨ ਲਿਖਦੇ ਹਨ ਕਿ ਜੀਵ ਆਤਮਾ ਨੂੰ ਸੱਚ ਝੂਠ ਅਤੇ ਚੰਗੇ ਮਾੜੇ ਦੀ ਪਰਖ ਕਰਨ ਵਾਲੀ ਬੁੱਧੀ ਪਾ ਸਕਦਾ ਹੈ, ਜੇਕਰ ਉਹ ਕਰਮ ਕਾਂਡਾ ਨੂੰ ਤਿਆਗ ਪਰਮਾਤਮਾ ਦੇ ਦੱਸੇ ਨੈਤਿਕ ਨਿਯਮਾਂ ਨੂੰ ਧਾਰਨ ਕਰ ਲੈਂਦਾ ਹੈ। ਜੀਵ ਆਤਮਾ ਚੰਗੇ ਮਾੜੇ ਕਰਮਾਂ ਕਾਰਨ ਵਾਰ ਵਾਰ ਜਨਮ ਮਰਨ ਦੇ ਚੱਕਰ ਵਿਚ ਪਈ ਰਹਿੰਦੀ ਹੈ। ਰਵਿਦਾਸ ਜੀ ਨੇ ਮਨੁੱਖੀ ਸਰੀਰ ਦੇ ਪਿੰਜਰ ਵਿਚ ਜੀਵ ਆਤਮਾ ਪੰਛੀ ਰੂਪ ਵਿਚ ਨਿਵਾਸ ਕਰਦੀ ਹੈ। ਰਵਿਦਾਸ ਜੀ ਨੇ ਮਨੁੱਖੀ ਸਰੀਰ ਦੀ ਤੁਲਨਾ ਮਿੱਟੀ ਦੇ ਪੁਤਲੇ ਨਾਲ ਕੀਤੀ ਹੈ। ਜੋ ਘਾਹ ਵਾਂਗ ਹੀ ਸੜ ਕੇ ਮਿੱਟੀ ਵਿਚ ਮਿਲ ਜਾਵੇਗੀ। ਜਿਵੇਂ :

*ਜਾ ਤੇ ਆਵਾਗਵਨੁ ਬਿਲਾਇ ।।*

*(ਆਦਿ ਗ੍ਰੰਥ, ਪੰਨਾ 346)*

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ।।*

*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ।।*

*(ਆਦਿ ਗ੍ਰੰਥ, ਪੰਨਾ 487)*

ਇਸ ਪ੍ਰਕਾਰ ਰਵਿਦਾਸ ਜੀ ਜੀਵ ਆਤਮਾ ਤੇ ਪਰਮਾਤਮਾ ਦੀ ਏਕਤਾ ਨੂੰ ਦਰਸਾਉਂਦੇ ਹੋਏ ਦੱਸਦੇ ਹਨ ਕਿ ਜਿਸ ਤਰ੍ਹਾਂ ਜਲ ਵਿਚੋਂ ਉਠੀ ਤਰੰਗ ਜਲ ਵਿਚ ਹੀ ਸਮਾਉਂਦੀ ਹੈ, ਅਰਥਾਤ ਉਸ ਦਾ ਹੀ ਅੰਸ਼ ਹੈ, ਉਸਦਾ ਹੀ ਰੂਪ ਹੈ, ਇਸੇ ਤਰ੍ਹਾਂ ਜੀਵ ਆਤਮਾ ਪਰਮਾਤਮਾ ਦਾ ਹੀ ਰੂਪ ਹੈ।

ਜਗਤ

ਗੁਰੂ ਰਵਿਦਾਸ ਬਾਣੀ ਵਿਚ ਜਗਤ ਰਚਨਾ ਬਾਰੇ ਆਪਣੇ ਵਿਚਾਰ ਪੇਸ਼ ਕਰਦੇ ਹੋਏ, ਇਸਨੂੰ ਬ੍ਰਹਮ ਦੀ ਹੀ ਸਿਰਜਨਾ ਮੰਨਦੇ

ਹਨ। ਜਗਤ ਜੋ ਛਿੰਨ ਭੰਗਰ ਹੈ ਕੋਈ ਵੀ ਵਸਤੂ ਅਤੇ ਜੀਵ ਚਿਰ ਸਥਾਈ ਨਹੀਂ ਹੈ। ਹਰ ਵਸਤੂ ਕਾਲ ਦੇ ਬੰਧਨ ਵਿਚ ਬੱਝੀ ਹੋਈ ਹੈ। ਗੁਰੂ ਰਵਿਦਾਸ ਜਗਤ ਨੂੰ ਕੇਵਲ ਮਨੁੱਖ ਲਈ ਕਰਮ ਭੂਮੀ ਮੰਨਦੇ ਹਨ। ਜਿਥੇ ਮਨੁੱਖ ਚੰਗੇ ਮਾੜੇ ਕਰਮ ਕਰਦਾ ਹੈ, ਇਹਨਾਂ ਕਰਮਾਂ ਸਦਕਾ ਪਰਮਾਤਮਾਂ ਨਾਲ ਇਕਮਿਕ ਹੋ ਸਕਦਾ ਹੈ :

*ਸਗਲ ਭਵਨ ਕੇ ਨਾਇਕਾ*
*ਇਕੁ ਛਿਨੁ ਦਰਸੁ ਦਿਖਾਇ ਜੀ ।।*
*(ਆਦਿ ਗ੍ਰੰਥ, ਪੰਨਾ 346)*

*ਕਹੁ ਰਵਿਦਾਸ ਭਇਓ ਜਬ ਲੇਖੋ ।।*
*ਜੋਈ ਜੋਈ ਕੀਨੋ ਸੋਈ ਸੋਈ ਦੇਖਿਓ ।।*
*(ਆਦਿ ਗ੍ਰੰਥ, ਪੰਨਾ 1293)*

ਮਨੁੱਖ ਮਹਿਲ ਮਾੜੀਆਂ ਬਣਾਉਣ ਲਈ ਕਈ ਪ੍ਰਕਾਰ ਦੇ ਪਾਪ ਕਰਦਾ ਹੈ ਪਰ ਇਹ ਸਭ ਵਸਤਾਂ ਇਸ ਜਗਤ ਵਿਚ ਹੀ ਰਹਿ ਜਾਣੀਆਂ ਹਨ। ਮਨੁੱਖ ਦੀ ਉਮਰ ਨਿਸ਼ਚਿਤ ਹੈ। ਇਹਨਾਂ ਵਸਤਾਂ ਵਿਚ ਖਚਤ ਮਨੁੱਖ ਆਪਣੇ ਪਰਮਾਤਮਾ ਨੂੰ ਭੁੱਲ ਬੈਠਦਾ ਹੈ, ਅਤੇ ਅੰਤਲੇ ਸਮੇਂ ਉਸਦੀ ਪਤਨੀ ਵੀ ਉਸਦਾ ਸਾਥ ਛੱਡ ਦਿੰਦੀ ਹੈ। ਮਨੁੱਖ ਨੂੰ ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਰੂਪੀ ਜਾਲ ਨੂੰ ਜਦ ਤੋੜਨ ਦੀ ਸਮਝ ਆ ਗਈ ਤਾਂ ਇਹ ਜਗਤ ਅਤੇ ਉਸਦਾ ਸਿਰਜਣਹਾਰ ਵੀ ਸੱਚਾ ਲੱਗਣ ਲੱਗ ਪੈਂਦਾ ਹੈ। ਜਗਤ ਦੀਆਂ ਵਸਤਾਂ ਜੋ ਨਾਸ਼ਮਾਨ ਹਨ, ਉਹ ਮਨੁੱਖ ਨੂੰ ਪਰਮਾਤਮਾ ਤੋਂ ਦੂਰ ਰੱਖਦੀਆਂ ਹਨ।

*ਇਨ ਪੰਚਨ ਮੇਰੋ ਮਨੁ ਜੁ ਬਿਗਾਰਿਓ ।।*
*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ ।।*
*(ਆਦਿ ਗ੍ਰੰਥ, ਪੰਨਾ 710)*

ਰਵਿਦਾਸ ਜੀ ਅਨੁਸਾਰ ਜਗਤ ਇਕ ਖੇਡ ਹੈ, ਪਰ ਮੇਰੀ ਪ੍ਰੀਤ ਤਾਂ ਇਸ ਖੇਡ ਦੇ ਸੰਚਾਲਕ ਪ੍ਰਭੂ ਨਾਲ ਹੈ, ਜੋ ਸਦੀਵੀ ਆਨੰਦ ਦੇਣ ਵਾਲਾ ਅਤੇ ਸੁੱਖਾਂ ਦਾ ਸੋਮਾ ਹੈ।

*ਕਹਿ ਰਵਿਦਾਸ ਬਾਜੀ ਜਗੁ ਭਾਈ ।।*
*ਬਾਜੀਗਰ ਸਉ ਮੁੋਹਿ ਪ੍ਰੀਤਿ ਬਨਿ ਆਈ ।।*
*(ਆਦਿ ਗ੍ਰੰਥ, ਪੰਨਾ 487)*

ਇਸ ਪ੍ਰਕਾਰ ਰਵਿਦਾਸ ਜੀ ਨੇ ਜਗਤ ਬਾਰੇ ਵੱਖ ਵੱਖ ਢੰਗਾਂ ਨਾਲ ਆਪਣੇ ਵਿਚਾਰ ਦਿੱਤੇ ਹਨ। ਉਹਨਾਂ ਅਨੁਸਾਰ ਇਹ ਸੰਸਾਰ ਵਿਨਾਸ਼ਮੂਲਕ ਹੈ। ਜਿਸ ਨੇ ਇਕ ਦਿਨ ਬਿਨਸ ਜਾਣਾ ਹੈ। ਸੱਚ ਜਾਂ ਚਿਰਸਥਾਈ ਕੇਵਲ ਪ੍ਰਭੂ ਦੀ ਜੋਤ ਹੈ।

ਮਾਇਆ

ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਮਾਇਆ ਨੂੰ ਬ੍ਰਹਮ ਦੀ ਰਚਨਾ ਕਿਹਾ ਹੈ। ਮਾਇਆ ਮਨੁੱਖ ਅਤੇ ਪਰਮਾਤਮਾ ਦੇ ਮੇਲ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਮਾਇਆ ਦੀ ਪ੍ਰਾਪਤੀ ਲਈ ਮਨੁੱਖ ਕਈ ਤਰ੍ਹਾਂ ਦੇ ਪਾਪ ਕਰਦਾ ਹੈ, ਵਿਕਾਰਾਂ ਵਿਚ ਗ੍ਰਸਤ ਰਹਿੰਦਾ ਹੈ। ਜੀਵ ਜੋ ਪ੍ਰਭੂ ਦਾ ਅੰਸ਼ ਹੈ, ਉਹ ਮਾਇਆ ਦੇ ਜਾਲ ਵਿਚ ਫੱਸ ਕੇ ਪਰਮਾਤਮਾ ਤੋਂ ਵੱਖ ਰਹਿੰਦਾ ਹੈ। ਡਾ. ਰਤਨ ਸਿੰਘ ਜੱਗੀ ਅਨੁਸਾਰ - "ਮਾਇਆ ਭਾਰਤੀ ਦਰਸ਼ਨ ਵਿਚ ਆਪਣਾ ਇਕ ਵਿਸ਼ੇਸ਼ ਸਥਾਨ ਰੱਖਦੀ ਹੈ। ਇਹ ਬੜੇ ਵਿਰੋਧਾਤਮਕ ਗੁਣਾਂ ਵਾਲੀ ਸ਼ਕਤੀ ਹੈ। ਇਹ ਅਜਿਹੀ ਵੇਲ ਵਾਂਗ ਹੈ, ਜਿਸਨੂੰ ਜਿਤਨਾ ਅਧਿਕ ਕੱਟ ਕੱਟ ਕੇ ਖਾਉਗੇ ਉਤਨੀ ਹੀ ਅਧਿਕ ਫੈਲੇਗੀ ਅਤੇ ਜੇ ਇਸਨੂੰ ਪਰਮਾਤਮਾਂ ਦੇ ਧਿਆਨ ਰੂਪੀ ਜਲ ਨਾਲ ਸਿੰਜੋਗੇ ਤਾਂ ਆਪਣੇ ਆਪ ਕੁਮਲਾ ਜਾਏਗੀ।"[5]

ਰਵਿਦਾਸ ਜੀ ਦੀ ਬਾਣੀ ਅਨੁਸਾਰ ਮਾਇਆ ਜਾਲ ਦੇ ਭਰਮ ਵਿਚ ਫੱਸ ਕੇ ਮਨੁੱਖ ਜੋ ਕੁਝ ਦੇਖਦਾ ਹੈ, ਉਹ ਸਭ ਝੂਠ ਹੈ। ਜੀਵ ਪ੍ਰਭੂ ਦਾ ਅੰਸ਼ ਤਾਂ ਹੈ, ਪਰ ਉਸਦੀ ਸਥਿਤੀ ਨਿਰਗੁਣੀ ਹੀ ਰਹਿੰਦੀ ਹੈ। ਮਨੁੱਖ ਦੀ ਕਰੁਣਾਮਈ ਦੁਰਦਸ਼ਾ ਦਾ ਵਰਣ ਰਵਿਦਾਸ ਜੀ ਇੰਝ ਕਰਦੇ ਹਨ।

*ਮਾਧਵੇ ਕਿਆ ਕਹੀਐ ਭ੍ਰਮੁ ਐਸਾ ।।*
*ਜੈਸਾ ਮਾਨੀਐ ਹੋਇ ਨ ਤੈਸਾਗਰਹਾਉ ।।*
*(ਆਦਿ ਗ੍ਰੰਥ ਪੰਨਾ 657)*

ਮਨੁੱਖ ਅਤੇ ਪ੍ਰਭੂ ਮਿਲਾਪ ਵਿਚ ਸਭ ਤੋਂ ਵੱਡੀ ਰੁਕਾਵਟ ਮਾਇਆ ਹੈ। ਹਉਮੈ ਨੂੰ ਵੀ ਮਾਇਆ ਦਾ ਇਕ ਰੂਪ ਮੰਨਿਆ ਗਿਆ ਹੈ। ਹੰਕਾਰੀ ਮਨੁੱਖ ਆਪਣੇ ਆਪ ਨੂੰ ਸੰਸਾਰ ਵਿਚ ਬਾਕੀ ਮਨੁੱਖਾਂ ਨਾਲੋਂ ਸਰਵਉੱਚ ਅਤੇ ਸ੍ਰੇਸ਼ਟ ਸਮਝਦਾ ਹੈ। ਜਦੋਂ ਕਿ ਬਾਕੀ ਜੀਵ ਉਸਨੂੰ ਹੀਣੇ ਮਹਿਸੂਸ ਹੁੰਦੇ ਹਨ। ਹਉਮੈ ਕਾਰਨ ਮਨੁੱਖ ਅਤੇ ਪਰਮਾਤਮਾ ਵਿੱਚ ਦੂਰੀ ਵੱਧਦੀ ਜਾਂਦੀ ਹੈ। ਪ੍ਰਭੂ ਨੂੰ ਉਹੀ ਵਿਅਕਤੀ ਪਾ ਸਕਦਾ ਹੈ, ਜਿਸਦੇ ਮਨ ਵਿੱਚ ਹਉਮੈ ਦੀ ਭਾਵਨਾ ਨਾ ਹੋਵੇ।

*ਹਮ ਬਡ ਕਬਿ ਕੁਲੀਨ ਹਮ ਪੰਡਿਤ*
*ਹਮ ਜੋਗੀ ਸੰਨਿਆਸੀ ॥*
*ਗਿਆਨੀ ਗੁਨੀ ਸੂਰ ਹਮ ਦਾਤੇ*
*ਇਹ ਬੁਧਿ ਕਬਹਿ ਨ ਨਾਸੀ ॥*

*(ਆਦਿ ਗ੍ਰੰਥ, ਪੰਨਾ 657)*

*ਜਬ ਹਮ ਹੋਤੇ ਤਬ ਤੂ ਨਾਹੀ*
*ਅਬ ਤੂਹੀ ਮੈ ਨਾਹੀ ॥*

*(ਆਦਿ ਗ੍ਰੰਥ, ਪੰਨਾ 657)*

ਮਾਇਆ ਦੇ ਪ੍ਰਭਾਵ ਅਧੀਨ ਜੀਵ ਦੀ ਬੁੱਧੀ ਮਲੀਨ ਹੋ ਜਾਂਦੀ ਹੈ। ਉਹ ਪ੍ਰਭੂ ਦੇ ਸਰੂਪ ਨੂੰ ਸਮਝਣ ਤੋਂ ਅਸਮੱਰਥ ਹੋ ਜਾਂਦਾ ਹੈ। ਉਹ ਮਾਇਆ ਵੱਸ ਭ੍ਰਮ, ਭੁਲੇਖਿਆਂ, ਮਾਇਆ, ਕਪਟ ਵਿੱਚ ਫਸਿਆ ਰਹਿੰਦਾ ਹੈ। ਮਾਇਆ ਦੇ ਅਰਥ ਭਾਈ ਕਾਨ੍ਹ ਸਿੰਘ ਨਾਭਾ ਇੰਝ ਕਰਦੇ ਹਨ।

*"ਮਾਯਾ, ਕਪਟ, ਛਲ, ਦੰਭ,*
*ਭੁਲੇਖਾ, ਭ੍ਰਮ, ਅਵਿਦਿਯਾ"[6]*

ਉਪਰੋਕਤ ਵਿਚਾਰ ਚਰਚਾ ਦੇ ਫਲਸਰੂਪ ਕਿਹਾ ਜਾ ਸਕਦਾ ਹੈ ਕਿ ਰਵਿਦਾਸ ਬਾਣੀ ਅਨੁਸਾਰ ਮਾਇਆ ਜੀਵ ਅਤੇ ਪਰਮਾਤਮਾ ਦੇ ਮਿਲਾਪ ਵਿਚ ਸਭ ਤੋਂ ਵੱਡੀ ਰੁਕਾਵਟ ਹੈ। ਮਾਇਆ ਨੂੰ ਰਵਿਦਾਸ ਜੀ ਅਜਿਹੀ ਸ਼ਕਤੀ ਮੰਨਦੇ ਹਨ, ਜੋ ਇਨਸਾਨ ਨੂੰ ਕਈ ਪ੍ਰਕਾਰ ਦੇ ਭਰਮਾਂ-ਭੁਲੇਖਿਆਂ ਵਿਚ ਉਲਝਾ ਕੇ ਵਿਕਾਰਾਂ ਵੱਲ ਪ੍ਰੇਰਦੀ ਹੈ। ਜਿਨ੍ਹਾਂ ਅਧੀਨ ਮਨੁੱਖ ਦੇ ਮਨ ਵਿਚ ਹਉਮੈ ਦੇ ਭਾਵ ਪੈਦਾ ਹੁੰਦੇ ਹਨ, ਜੋ ਉਸਨੂੰ ਪਰਮਾਤਮਾ ਤੋਂ ਦੂਰ ਕਰਦੇ ਹਨ"।

ਇਸ ਪ੍ਰਕਾਰ ਦਾਰਸ਼ਨਿਕ ਦ੍ਰਿਸ਼ਟੀ ਤੋਂ ਰਵਿਦਾਸ ਬਾਣੀ ਦਾ ਮੁੱਖ ਮਨੋਰਥ ਜੀਵ ਨਾਲ ਪ੍ਰਭੂ ਦੀ ਅਭੇਦਤਾ ਬਾਰੇ ਜਾਣਕਾਰੀ ਦੇਣਾ ਹੈ, ਤਾਂ ਜੋ ਉਸਦੇ ਮਨ ਵਿਚ ਜੋ ਸਵਾਲ ਉਪਜਦੇ ਹਨ, ਉਹਨਾਂ ਦਾ ਜਵਾਬ ਅਤੇ ਗਿਆਨ ਉਹ ਸਹਿਜੇ ਪ੍ਰਾਪਤ ਕਰ ਸਕੇ। ਦਾਰਸ਼ਨਿਕ ਪੱਖੋਂ ਰਵਿਦਾਸ ਜੀ ਦੀ ਬਾਣੀ ਮਨੁੱਖੀ ਮਨ ਦੇ ਹਰ ਸਵਾਲ ਨੂੰ ਹੱਲ ਕਰਦੀ ਹੋਈ ਉਸਨੂੰ ਚੰਗੇ ਕਾਰਜ ਕਰਨ ਲਈ ਪ੍ਰੇਰਦੀ ਹੈ।

### ਹਵਾਲੇ ਅਤੇ ਟਿੱਪਣੀਆਂ


1. *ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ ਮਹਾਨ ਕੋਸ਼, ਪੰਨਾ 671*
2. *ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, (ਭਾਗ ਦੂਜਾ), ਪੰਨਾ 1303*
3. *ਉਹੀ, ਪੰਨਾ 91*
4. *ਡਾ. ਜਗਬੀਰ ਸਿੰਘ, 'ਸਮਦਰਸੀ' (ਦਲਿਤ ਚੇਤਨਾ-ਵਿਸ਼ੇਸ਼ ਅੰਕ) ਫ਼ਰਵਰੀ ਮਾਰਚ 2003 ਪੰਨਾ 46*
5. *ਡਾ. ਰਤਨ ਸਿੰਘ ਜੱਗੀ, ਸਿੱਖ ਪੰਥ ਵਿਸ਼ਵਕੋਸ਼, ਪੰਨਾ 1411*
6. *ਭਾਈ ਕਾਨ੍ਹ ਸਿੰਘ ਨਾਭਾ, ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਪੰਨਾ 718*


-0-

# ਭਗਤ ਰਵਿਦਾਸ ਦੀ ਬਾਣੀ ਦਾ ਧਾਰਮਿਕ ਪੱਖ : ਮਾਨਵੀ ਸਰੋਕਾਰਾਂ ਦੇ ਸੰਦਰਭ ਵਿਚ

- ਤਜਿੰਦਰ ਪਾਲ ਕੌਰ

ਮੱਧਕਾਲੀਨ ਭਾਰਤ ਦੇ ਭਗਤੀ ਅੰਦਲੋਨ ਦੀ ਪ੍ਰਤੱਖ ਵਿਸ਼ੇਸ਼ਤਾ, ਦਲਿਤ ਸ਼੍ਰੇਣੀਆਂ ਦੀ ਚੇਤਨਾ ਵਿਚੋਂ ਪੈਦਾ ਹੋਇਆ, ਸਿਹਤਮੰਦ ਧਾਰਮਿਕ ਤੇ ਸਾਂਸਕ੍ਰਿਤਕ ਭਰੋਸੇ ਦਾ ਉਹ ਉਭਾਰ ਸੀ ਜਿਸ ਦੇ ਫਲਸਰੂਪ ਇਹ ਵਰਗ ਅੱਜ ਮਾਨਵ ਸਮਾਜ ਦੇ ਹਰ ਖੇਤਰ ਵਿਚ ਮਾਨ-ਸਨਮਾਨ ਨਾਲ ਸਿਰ ਉੱਚਾ ਕਰਕੇ ਵਿਚਰ ਰਿਹਾ ਹੈ। ਇਸ ਸੰਦਰਭ ਵਿਚ ਜਿਹੜੀਆਂ ਕਰਤਾਰੀ ਸ਼ਖ਼ਸੀਅਤਾਂ ਨੇ ਇਸ ਅੰਦੋਲਨ ਵਿਚ ਇਤਿਹਾਸਕ ਯੋਗਦਾਨ ਪਾਇਆ ਉਨ੍ਹਾਂ ਵਿਚੋਂ ਰਵਿਦਾਸ ਜੀ ਦੀ ਨਿਭਾਈ ਭੂਮਿਕਾ ਜ਼ਿਕਰਯੋਗ ਅਤੇ ਫ਼ਖ਼ਰਯੋਗ ਆਖੀ ਜਾ ਸਕਦੀ ਹੈ। ਦਰਅਸਲ ਰਵਿਦਾਸ ਯੁਗ ਦੀ ਧਰਮ-ਸੰਸਥਾ ਅਤੇ ਰਾਜ-ਸੰਸਥਾ ਦੇ ਵਿਧੀ-ਵਿਧਾਨ ਦਾ ਤਾਣਾ ਪੇਟਾ, ਕੁਝ ਇਸ ਕਿਸਮ ਦਾ ਬਣਿਆ ਹੋਇਆ ਸੀ ਜਿਸ ਦੇ ਅੰਤਰਗਤ, ਦਲਿਤ-ਸ਼੍ਰੇਣੀਆਂ ਆਪਣੇ ਆਤਮ-ਸੰਸਕਾਰ ਪ੍ਰਗਟਾਉਣ ਦਾ ਹੌਸਲਾ ਕਰ ਸਕਣ ਬਾਰੇ ਸੋਚ ਵੀ ਨਹੀਂ ਸਨ ਸਕਦੀਆਂ ਪਰ ਰਵਿਦਾਸ ਜੀ ਨੇ ਇਸ ਵਿਧੀ-ਵਿਧਾਨ ਦੀਆਂ ਜ਼ੰਜੀਰਾਂ ਤੋੜ ਕੇ ਪੱਛੜੀਆਂ ਤੇ ਲਤਾੜੀਆਂ ਨੀਵੀਆਂ ਜਾਤਾਂ ਨੂੰ ਆਪਣੇ ਨਿੱਜਤਵ ਨੂੰ ਅਭਿਵਿਅਕਤ ਕਰਨ ਦਾ ਅਜਿਹਾ ਅਵਸਰ ਪ੍ਰਦਾਨ ਕੀਤਾ ਕਿ ਮਾਣਮੱਤੇ ਪ੍ਰਧਾਨ ਪੰਡਤ ਵੀ ਝੁਕਣ ਲਈ ਬੇਵੱਸ ਹੋ ਗਏ।

ਨਿਰਸੰਦੇਹ ਰਵਿਦਾਸ ਜੀ ਪੰਜਾਬੀ ਸਭਿਆਚਾਰ ਤੋਂ ਦੂਰ ਦੁਰਾਡੇ ਬਨਾਰਸ ਦੇ ਵਸਨੀਕ ਸਨ ਪਰ ਇਨ੍ਹਾਂ ਨੂੰ ਹਿੱਕੋਂ ਛਾਤੀ ਨਾਲ ਲਾਇਆ ਪੰਜਾਬ ਵਾਸੀਆਂ ਨੇ। ਆਪ ਜੀ ਦੀ ਲੋਕਪ੍ਰਿਯਤਾ ਤੇ ਮਹਾਨਤਾ ਉਸ ਸਮੇਂ ਚਹੁੰ ਕੁੰਟੀ ਫੈਲੀ ਜਦੋਂ ਸਿੱਖਾਂ ਦੇ ਪੰਜਵੇਂ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੇ ਰਚੇ 40 ਸ਼ਬਦਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਦੇ ਸਮੇਂ ਸ਼ਾਮਿਲ ਕਰਦਿਆਂ ਉਨ੍ਹਾਂ ਨੂੰ ਪ੍ਰਮਾਣਿਕ ਰੂਪ ਪ੍ਰਦਾਨ ਕਰ ਦਿੱਤਾ। ਬੇਸ਼ੱਕ ਅੱਜ ਆਪ ਜੀ ਦੀ ਬਹੁਤ ਸਾਰੀ ਹੋਰ ਵੀ ਰਚਨਾ ਪ੍ਰਕਾਸ਼ ਵਿਚ ਆ ਚੁੱਕੀ ਹੈ ਪਰ ਧਾਰਮਿਕ-ਜਗਤ ਵਿਚ ਪ੍ਰਮਾਣਿਕਤਾ ਹਾਲੇ ਤੱਕ ਉਨ੍ਹਾਂ 40 ਸ਼ਬਦਾਂ ਨੂੰ ਹੀ ਦਿੱਤੀ ਜਾਂਦੀ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਹੈ।[1]

ਇਹ ਵੱਖਰੀ ਗੱਲ ਹੈ ਕਿ ਇਸ ਅਲਾਹੀ ਬਾਣੀ ਨੂੰ ਸਮਝਣ ਤੇ ਸਮਝਾਉਣ ਵਾਲੇ ਮਾਨਵ-ਵਿਭਿੰਨ ਹਨ, ਜੁਗਤਾਂ-ਵਿਭਿੰਨ ਹਨ, ਉਦੇਸ਼-ਵਿਭਿੰਨ ਅਤੇ ਨੀਅਤਾਂ ਵੀ ਵਿਭਿੰਨ ਹਨ। ਪਰ ਇਸ ਵਿਭਿੰਨਤਾ ਦੇ ਬਾਵਜੂਦ ਇਹ ਸੱਚ ਕਿੰਤੂ-ਮੁਕਤ ਹੈ ਕਿ ਇਸ ਬਾਣੀ ਦੇ ਸਰੋਕਾਰ ਮਾਨਵ ਸਰੀਰ, ਮਾਨਵ ਦੁੱਖ ਦਰਦ, ਮਾਨਵ-ਸਮਾਜ ਅਤੇ ਮਾਨਵ-ਭਾਸ਼ਾ ਨਾਲ ਜੁੜੇ ਹੋਣ ਕਾਰਨ, ਮਾਨਵ ਸਮਾਜ ਦੀ ਹਰ ਸਭਿਅਤਾ ਦਾ ਮਾਰਗ ਦਰਸ਼ਨ ਕਰਨ ਲਈ ਪੂਰੀ ਤਰ੍ਹਾਂ ਸਮਰੱਥ ਅਤੇ ਸਾਰਥਿਕ ਸਿੱਧ ਹੁੰਦੇ ਹਨ।

ਧਰਮ ਅਤੇ ਦਰਸ਼ਨ ਸਾਡੇ ਭਾਰਤੀ ਸਮਾਜ ਦੀ ਹਮੇਸ਼ਾ ਤੋਂ ਹੀ ਰੀੜ ਦੀ ਹੱਡੀ ਰਹੇ ਹਨ। ਧਰਮ ਭਾਵ ਵਿਚ ਪ੍ਰੇਮ ਅਤੇ ਸ਼ਰਧਾ ਦਾ ਦੂਜਾ ਨਾਂ 'ਭਗਤੀ' ਹੈ। ਰਵਿਦਾਸ ਪ੍ਰਾਚੀਨ ਭਗਤੀ ਅੰਦੋਲਨ ਵਿੱਚੋਂ ਭਾਵੇਂ ਸਵਾਮੀ ਆਨੰਦ ਦੇ ਸ਼ਿਸ਼ ਸਨ, ਪਰੰਤੂ ਇਨ੍ਹਾਂ ਨੇ ਆਪਣੀ ਮੌਲਿਕਤਾ, ਪ੍ਰੇਮ-ਭਗਤੀ ਅਤੇ ਵਿਸ਼ੇਸ਼ ਕਿਸਮ ਦੀ ਸਮਾਜਕ-ਸਭਿਆਚਾਰਕ ਤੇ ਰਾਜਨੀਤਕ ਪਰਸਥਿਤੀ ਅਨੁਸਾਰ ਆਪਣੇ 'ਭਗਤੀ ਮਾਰਗ' ਨੂੰ ਸਹਿਜ ਪ੍ਰੇਮਾ-ਭਗਤੀ ਦੇ ਰੂਪ ਵਿਚ ਪ੍ਰਚਾਰਿਤ ਕੀਤਾ। ਜਿਹੜਾ ਰਚਨਾ-ਸਿਧਾਂਤ, ਸਮਾਜ ਦੇ ਵਿਕਾਸ ਕਾਰਜ ਲਈ ਅਮਲ ਵਿਚ ਆ ਹੀ ਨਾ ਸਕਦਾ ਹੋਵੇ ਉਹ ਸਿਧਾਂਤ ਹੁੰਦਾ ਹੀ ਨਹੀਂ ਉਹ ਤਾਂ ਕੇਵਲ ਭੇਖ ਅਤੇ ਦਿਖਾਵਾ ਹੀ ਹੁੰਦਾ ਹੈ। ਇਸ ਪ੍ਰਸੰਗ ਵਿਚ ਇਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਜਦੋਂ ਕਥਨੀ ਅਤੇ ਕਰਨੀ ਵਿਚ ਫ਼ਰਕ ਆ ਜਾਵੇ ਤਾਂ ਮਾਨਵ-ਸੋਚ,

ਸੀਨੀਅਰ ਖੋਜ ਵਿਦਿਆਰਥਣ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਆਪਹੁਦਰੀ ਬਣ ਕੇ ਸੁਆਰਥ ਪ੍ਰਧਾਨ ਹੋ ਜਾਂਦੀ ਹੈ। ਅਜਿਹੀ ਸੋਚ ਦੇ ਧਾਰਨੀ ਮਾਨਵ ਵਿਚੋਂ ਸੱਚ, ਨੇਕੀ, ਸੇਵਾ, ਪਰਉਪਕਾਰ ਦੀ ਭਾਵਨਾ ਦੱਬ ਜਾਂਦੀ ਹੈ ਬਲਕਿ ਕਈ ਵਾਰ ਤਾਂ ਮਰ ਮਿੱਟ ਹੀ ਜਾਂਦੀ ਹੈ ਅਤੇ ਉਸ ਵਿਚ ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਦੀ ਭਾਵਨਾ ਪ੍ਰਚੰਡ ਹੋ ਜਾਂਦੀ ਹੈ। ਏਸੇ ਲਈ ਰਵਿਦਾਸ ਜੀ ਫੁਰਮਾਉਂਦੇ ਹਨ ਕਿ :

*ਇਨ ਪੰਚਨ ਮੇਰੋ ਮਨ ਜੁ ਬਿਗਾਰਿਓ॥*

*ਪਲੁ ਪਲੁ ਹਰਿ ਜੀ ਤੇ ਅੰਤਰੁ ਪਾਰਿਓ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 710)*

ਭਗਤ ਰਵਿਦਾਸ ਜੀ ਦੇ ਤਤਕਾਲੀ ਸਮਾਜ ਵਿਚੋਂ ਗੁ੍ਰ ਨਸਟਡ ਵਾਲੀ ਬ੍ਰਹਿਮੰਡੀ-ਚੇਤਨਾ ਦੀ ਥਾਂ ਸੰਕੀਰਨਤਾ ਅਤੇ ਨਿੱਜ-ਸੁਆਰਥ ਦੀ ਰੁਚੀ ਉਸ ਯੁੱਗ ਦਾ ਪ੍ਰਾਪਤ ਤੱਤ ਸੀ ਜੋ ਅੱਜ ਵੀ ਪੂਰੇ ਜੋਬਨ 'ਤੇ ਹੈ। ਮਾਨਵ-ਜੀਵਨ ਵਿਚ ਧਾਰਮਿਕ, ਰਾਜਨੀਤਿਕ, ਆਰਥਿਕ ਅਤੇ ਸਮਾਜਕ ਪੱਧਰ ਤੇ ਇਤਨਾ ਵਧੇਰੇ ਅੰਤਰ-ਪਾੜ ਸਥਾਪਤ ਹੋ ਚੁੱਕਾ ਸੀ ਕਿ ਹਰ ਪਾਸੇ ਵੈਰ, ਵਿਰੋਧ, ਨਫ਼ਰਤ, ਜਾਤ-ਪਾਤ ਤੇ ਛੁਆ-ਛੂਤ ਦੇ ਕਾਲੇ ਬੱਦਲ ਮੰਡਲਾ ਰਹੇ ਸਨ। ਜਨ-ਸਾਧਾਰਨ ਦੀ ਇਸ ਤਰਸਯੋਗ ਹਾਲਾਤ ਦੀ ਗਵਾਹੀ ਰਵਿਦਾਸ ਬਾਣੀ ਵਿਚੋਂ ਵੀ ਪ੍ਰਾਪਤ ਹੁੰਦੀ ਹੈ

*ਦਾਰਿਦੁ ਦੇਖਿ ਸਭ ਕੋ ਹਸੈ*

*ਐਸੀ ਦਸਾ ਹਮਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 858)*

ਰਵਿਦਾਸ ਜੀ ਦੇ ਤਤਕਾਲੀਨ ਸਮਾਜ ਦੇ ਧਾਰਮਿਕ-ਸਮਾਜਕ ਖੇਤਰ ਦਾ ਅਧਿਐਨ ਕਰਨ ਤੋਂ ਪਹਿਲਾਂ ਸਾਨੂੰ ਮੱਧਕਾਲੀਨ ਭਾਰਤ ਵਿਚ ਹਿੰਦੂ ਸਾਮਰਾਜ ਦੇ ਪਤਨ ਸ਼ੁਰੂ ਹੋਣ ਸਮੇਂ ਤੇ ਤਰਦੀ ਤਰਦੀ ਨਜ਼ਰ ਮਾਰਨੀ ਤਰਕ ਸੰਗਤ ਜਾਪਦੀ ਹੈ। ਰਵਿਦਾਸ ਜੀ ਦਾ ਤਤਕਾਲੀਨ ਧਾਰਮਿਕ-ਸਮਾਜਕ ਖੇਤਰ ਜਾਤ-ਪਾਤ ਵਿਚ ਵੰਡਿਆ ਹੋਣ ਕਰਕੇ ਰਾਜਨੀਤਿਕ ਤੌਰ ਤੇ ਗੁਲਾਮ ਸੀ। ਇਕ ਪਾਸੇ ਜਨ-ਸਾਧਾਰਣ ਵਿਦੇਸ਼ੀ ਹਕੂਮਤ ਦੇ ਜੁਲੇ ਥੱਲੇ ਪੀਸਿਆ ਜਾ ਰਿਹਾ ਸੀ। ਮੱਧਯੁੱਗ ਵਿਚ ਮੁਸਲਮਾਨੀ ਰਾਜ ਦੀ ਸਥਾਪਤੀ ਨੇ ਹਿੰਦੂ ਸਮਾਜ ਦਾ ਸਵੈ-ਮਾਣ ਢਹਿ ਢੇਰੀ ਕਰ ਦਿੱਤਾ ਸੀ। ਉਨ੍ਹਾਂ ਦੇ ਮੰਦਰ ਢਾਹੇ ਜਾ ਰਹੇ ਸਨ, ਮੂਰਤੀਆਂ ਤੋੜੀਆਂ ਜਾ ਰਹੀਆਂ ਸਨ। ਹਿੰਦੂ ਜਨਤਾ ਬੇਵੱਸ ਤੇ ਟੁੱਟ ਚੁੱਕੀ ਸੀ। ਹਿੰਦੂ ਰਾਜਵਾੜਾਸ਼ਾਹੀ ਵੀ ਮੁਗਲਾਂ ਨੇ ਖਤਮ ਕਰ ਦਿਤੀ। ਅਜੇਹੀ ਦਿਲ-ਤੋੜਵੀਂ ਤੇ ਦਬਾਊ ਸਥਿਤੀ ਵਿਚ ਪਰਮਾਤਮਾ ਦੀ ਸ਼ਕਤੀ ਤੇ ਕਰੁਣਾ ਵੱਲ ਧਿਆਨ ਜਾਣਾ ਕੁਦਰਤੀ ਸੀ।[2] ਬਾਬੂ ਗੁਲਾਬ ਰਾਏ ਨੇ ਤਾਂ ਮਨੋਵਿਗਿਆਨਕ ਆਧਾਰ ਤੇ ਇਹ ਵੀ ਵਿਚਾਰ ਦਿਤਾ ਕਿ ਜਦੋਂ ਕੋਈ ਕੌਮ ਨਿਤਾਣੀ ਤੇ ਨਿਮਾਣੀ ਹੋ ਜਾਵੇ ਤਾਂ ਉਹ ਦੋ-ਪਾਸੜ ਹੋ ਜਾਂਦੀ ਹੈ ਜਾਂ ਉਹ ਲੋਕ ਪ੍ਰਭੂ ਪਿੱਛੇ ਭੱਜਣਗੇ ਜਾਂ ਆਪਣੇ ਗ਼ਮ ਦੂਰ ਕਰਨ ਲਈ ਸ਼ਰਾਬ ਤੇ ਇਸਤਰੀ ਮਗਰ ਖਹਿਤ ਹੋ ਜਾਣਗੇ। ਅਜੇ ਹੀ ਸਥਿਤੀ ਵਿਚ ਭਾਰਤੀ ਜਨਤਾ ਭਗਤੀ ਵੱਲ ਖਿੱਚੀ ਗਈ।

ਡੂੰਘਾ ਵੇਖਿਆ ਪਤਾ ਲੱਗਦਾ ਹੈ ਕਿ ਮੱਧਕਾਲੀ ਭਾਰਤ ਦੀ ਆਰਥਿਕ ਦਸ਼ਾ ਬਹੁਤ ਮਾੜੀ ਸੀ। ਆਮ ਲੋਕ ਰੋਜ਼ਾਨਾ ਦੀ ਜ਼ਿੰਦਗੀ ਬਤੀਤ ਕਰਨੋਂ ਵੀ ਔਖੇ ਸਨ ਜਦੋਂ ਕਿ ਬਾਦਸ਼ਾਹਾਂ ਤੇ ਅਮੀਰਾਂ ਦੇ ਐਸ਼ਵਰਜ ਤੇ ਸਭ ਧਨ ਦੌਲਤ ਖਰਚੀ ਜਾ ਰਹੀ ਸੀ। ਮੁਸਲਮਾਨਾਂ ਦੇ ਹਮਲਿਆਂ ਨੇ ਮੰਦਰਾਂ ਦੀ ਦੌਲਤ ਵੀ ਖੂਬ ਲੁੱਟੀ। ਆਰਥਿਕ ਪੱਖੋਂ ਲੋਕ ਟੁੱਟ ਚੁੱਕੇ ਸਨ।[3] ਲੋਕਾਂ ਦਾ ਆਚਾਰ ਅਤੇ ਨੈਤਿਕਤਾ ਤਾਂ ਹੀ ਉਚੀ ਹੋ ਸਕਦੀ ਹੈ ਜੇ ਲੋਕਾਂ ਦੀ ਆਰਥਿਕਤਾ ਉਚਿਤ ਹੋਵੇ। ਜੋ ਸਮਾਜ ਆਰਥਿਕ ਪੱਖੋਂ ਤਕੜਾ ਹੋਵੇਗਾ, ਉਤਨਾ ਹੀ ਕਲਾ, ਸਾਹਿਤ ਪੱਖੋਂ ਅਮੀਰ ਹੋਵੇਗਾ।

ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਬੜੀ ਡੂੰਘੀ ਸੀ। ਆਪ ਨੇ ਕਿਰਤ ਕਰਨ ਤੇ ਬਲ ਦਿੱਤਾ। ਕਿਰਤ ਦੇ ਨਾਲ-ਨਾਲ ਪਰਮਾਤਮਾ ਭਗਤੀ ਦੀ ਵੀ ਪ੍ਰੇਰਨਾ ਦਿੱਤੀ। ਭਗਤ ਜੀ ਨੇ ਸੇਵਾ ਭਾਵ ਤੇ ਨਿਮਰਤਾ ਗ੍ਰਹਿਣ ਕਰਨ ਦਾ ਸੰਦੇਸ਼ ਥਾਂ ਥਾਂ ਪਹੁੰਚਾਇਆ। ਸਮਾਜ-ਸੁਧਾਰ ਲਈ ਆਪਣਾ ਸਾਰਾ ਜੀਵਨ ਲਾ ਦਿੱਤਾ। ਗਿਆਨ

ਮਾਰਗੀ ਭਗਤਾਂ ਵਿਚ ਅਸੀਂ ਕਬੀਰ ਨੂੰ ਨੰਬਰ ਇਕ ਉੱਤੇ ਤੇ ਭਗਤ ਰਵਿਦਾਸ ਜੀ ਨੂੰ ਨੰਬਰ ਦੋ ਉੱਤੇ ਬਾਣੀ ਅਤੇ ਪ੍ਰਚਾਰ ਦੇ ਸੰਦਰਭ ਵਿਚ ਰੱਖਦੇ ਹਾਂ। ਵੈਸੇ ਕਬੀਰ, ਰਵਿਦਾਸ, ਤੇ ਹੋਰ ਭਗਤਾਂ ਵਿਚ ਅੰਤਰ ਨਹੀਂ। ਭਗਤ ਜੀ ਨੇ ਸਿੱਖ ਗੁਰੂਆਂ ਤੇ ਹੋਰ ਸੰਤਾਂ ਵਾਂਗ ਨਾਮ ਸਿਮਰਨ ਤੇ ਜ਼ੋਰ ਦਿੱਤਾ। ਨਾਮ ਜਪਣ ਦੀ ਸਿੱਖਿਆ ਦਿੱਤੀ, ਦੁਨੀਆ ਵਿਚ ਰਹਿੰਦਿਆਂ ਪਰਮਪਦ ਦੀ ਪ੍ਰਾਪਤੀ ਤੇ ਬਲ ਦਿੱਤਾ। ਉਨ੍ਹਾਂ ਹੱਥੀ ਕਿਰਤ ਨੂੰ ਮਹੱਤਤਾ ਦਿੱਤੀ ਅਤੇ ਆਪਣਾ ਕਿੱਤਾ ਕਦੀ ਕਿਸੇ ਤੋਂ ਛੁਪਾਇਆ ਨਾ। ਬ੍ਰਾਹਮਣਾਂ ਦੇ ਫੋਕੇ ਕਰਮਕਾਂਡਾਂ ਤੋਂ ਬਚਣ ਲਈ ਕਿਹਾ ਤੇ ਨਿਰੰਤਰ ਸਿਮਰਨ ਦੇ ਰਾਹ ਤੇ ਚੱਲਣ ਦੀ ਪ੍ਰੇਰਨਾ ਕੀਤੀ:

*ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ॥*
*ਹਰਿ ਸਿਮਰਤ ਜਨ ਗਏ ਨਿਸਤਰਿ ਤਰੇ॥*
*(ਰਾਗ ਆਸਾ, ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 93)*

ਭਗਤ ਰਵਿਦਾਸ ਭਗਤੀ ਲਹਿਰ ਦੇ ਉਨ੍ਹਾਂ ਮਹੱਤਵਪੂਰਨ ਕਵੀਆਂ ਵਿਚੋਂ ਇਕ ਸਨ, ਜਿਨ੍ਹਾਂ ਨੇ ਲਤਾੜੇ ਤੇ ਪਛੜੇ ਲੋਕਾਂ ਅੰਦਰ ਭਗਤੀ ਦੀ ਉੱਤਮਤਾ ਰਾਹੀਂ ਸਵੈਮਾਨ, ਸਵੈ-ਭਰੋਸਾ ਅਤੇ ਅਣਖ ਦਾ ਅਹਿਸਾਸ ਜਗਾਇਆ। ਉਨ੍ਹਾਂ ਨੇ ਭਗਤੀ ਸਿਧਾਂਤ ਦੁਆਰਾ ਇਹ ਗੱਲ ਸਪਸ਼ਟ ਕਰ ਦਿੱਤੀ ਕਿ ਜਿਹੜੇ ਉੱਚ ਜਾਤੀ ਦੇ ਲੋਕ ਸ਼ੂਦਰਾਂ ਦਾ ਪਰਛਾਵਾਂ ਟੱਪਣਾ ਵੀ ਪਸੰਦ ਨਹੀਂ ਸਨ ਕਰਦੇ, ਉਨ੍ਹਾਂ ਦੀ ਹੀਣਤਾ ਉਪਰ ਹਠ ਦਖਲ ਦੇਂਦੇ ਸਨ, ਉਹੀ ਲੋਕ ਹੁਣ ਨੀਵੀਂ ਜਾਤੀ ਦੇ ਭਗਤਾਂ ਦੇ ਚਰਨਾਂ ਉੱਤੇ ਝੁਕਦੇ ਹਨ। ਇਹ ਸਿਰਫ਼ ਭਗਤੀ ਦੀ ਕਰਾਮਾਤ ਸੀ। ਭਗਤੀ ਲਹਿਰ ਦੇ ਭਗਤਾਂ ਵਲੋਂ ਉਠਾਇਆ ਇਹ ਕਦਮ ਇਕ ਧਾਰਮਿਕ ਤੇ ਸਮਾਜਕ ਕ੍ਰਾਂਤੀ ਸੀ ਜਿਸ ਵਿਚ ਉੱਚੀ ਕਹੀ ਜਾਣ ਵਾਲੀ ਉੱਚ ਜਾਤੀ ਦਾ ਹਠ ਟੁੱਟ ਰਿਹਾ ਸੀ ਅਤੇ ਨੀਵੀਂ ਜਾਤੀ ਦੇ ਲੋਕਾਂ ਅੰਦਰ ਇਕ ਜਾਗਰਤੀ ਆ ਰਹੀ ਸੀ।

ਗੁਰੂ ਰਵਿਦਾਸ ਜੀ ਨੇ ਭਗਤੀ ਦੀ ਉੱਤਮਤਾ ਰਾਹੀਂ ਇਹ ਗੱਲ ਸਿੱਧ ਕਰਕੇ ਦਿਖਾਈ ਕਿ ਭਗਤ ਕਿਸੇ ਜਾਤ ਦਾ ਹੋਵੇ ਉਹ ਆਪਣੀ ਸਾਧਨਾ ਨਾਲ ਪ੍ਰਭੂ ਨਾਲ ਅਭੇਦਤਾ ਹਾਸਲ ਕਰ ਲੈਂਦਾ ਹੈ। ਪ੍ਰਭੂ ਆਪਣੇ ਭਗਤਾਂ ਨੂੰ ਪੂਰਾ ਮਾਣ, ਤਾਣ ਅਤੇ ਇੱਜ਼ਤ ਬਖ਼ਸ਼ਦਾ ਹੈ ਅਤੇ ਨੀਚਾਂ ਤੋਂ ਉੱਚ ਕਰ ਦਿੰਦਾ ਹੈ। ਉਹ ਗਰੀਬਾਂ ਨੂੰ ਨਿਵਾਜਣ ਵਾਲਾ ਹੈ ਜਿਵੇਂ:

*ਐਸੀ ਲਾਲ ਤੁਝ ਬਿਨ ਕਉਨ ਕਰੈ।।*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 1106)*

ਭਗਤ ਜੀ ਨੇ ਆਪਣੇ ਸਿਧਾਂਤ ਦੀ ਪੁਸ਼ਟੀ ਲਈ ਆਪਣੇ ਸਮਕਾਲੀ ਭਗਤਾਂ ਦੀਆਂ ਮਿਸਾਲਾਂ ਦਿੱਤੀਆਂ ਹਨ ਜਿਹੜੇ ਭਗਤੀ ਕਰਕੇ ਪਤਿਤਾਂ ਤੋਂ ਪਵਿੱਤਰ ਹੋ ਗਏ। ਗੁਰੂ ਰਵਿਦਾਸ ਜੀ ਅਨੁਸਾਰ ਭਗਤੀ ਕਿਸੇ ਦੀ ਵਿਅਕਤੀਗਤ ਸੰਪੱਤੀ ਨਹੀਂ ਹੈ, ਭਗਤੀ ਦੀ ਕੋਈ ਜਾਤ ਨਹੀਂ, ਕੋਈ ਦੇਸ਼ ਨਹੀਂ। ਭਗਤੀ ਤਾਂ ਪ੍ਰਭੂ ਨੇਮ ਦਾ ਨਾਂ ਜੋ ਕੁਰਬਾਨੀ ਮੰਗਦੀ ਹੈ, ਸ਼ਰਧਾ ਮੰਗਦੀ ਹੈ, ਪੂਰਨ ਸਮਰਪਣ ਦੀ ਭਾਵਨਾ ਮੰਗਦੀ ਹੈ। ਇਥੇ ਦੇਣਾ ਹੀ ਦੇਣਾ ਹੈ ਮੰਗਣਾ ਕੁਝ ਨਹੀਂ। ਅਕਾਲ ਪੁਰਖ ਆਪ ਹੀ ਰਹਿਮਤਾਂ ਦਾ ਮੀਂਹ ਵਰਸਾ ਦਿੰਦਾ ਹੈ। ਗਰੀਬ, ਪੱਛੜੀ ਅਤੇ ਮਧੋਲੀ ਹੋਈ ਜਾਤੀ ਦੇ ਜਿਨ੍ਹਾਂ ਭਗਤਾਂ ਨੂੰ ਮੰਦਰਾਂ ਵਿਚ ਜਾਣ ਦੀ ਮਨਾਹੀ ਸੀ, ਉਨ੍ਹਾਂ ਨੇ ਆਪਣੀ ਸੱਚੀ ਸੁੱਚੀ ਅਤੇ ਇਕਾਗਰ ਭਗਤੀ ਦੁਆਰਾ ਉੱਚ ਪਦਵੀ ਪ੍ਰਾਪਤ ਕੀਤੀ ਹੈ ਜਿਵੇਂ :

*ਨਾਮ ਦੇਵ ਕਬੀਰ ਤਿਲੋਚਨੁ*
*ਸਧਨਾ ਸੈਨੁ ਤਰੈ॥*
*ਕਹਿ ਰਵਿਦਾਸ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ॥*
*(ਰਾਗ ਮਾਰੂ, ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ-1106)*

ਭਗਤ ਰਵਿਦਾਸ ਜੀ ਦੀ ਬਾਣੀ ਭਗਤੀ ਸੰਪਰਦਾਵਾਂ ਤੋਂ ਸੁਤੰਤਰ ਹੈ। ਉਨ੍ਹਾਂ ਦੀ ਭਗਤੀ ਵੈਦਿਕ ਅਤੇ ਭਾਗਵਤ ਭਗਤੀ ਦਾ ਰਿਸ਼ਤਾ ਮੱਧ ਕਾਲੀਨ ਭਗਤੀ ਨਾਲ ਜੋੜਦੀ ਹੈ, ਤੋੜਦੀ ਨਹੀਂ। ਉਨ੍ਹਾਂ ਦੀ ਬਾਣੀ ਵਿਚ ਸਰਗੁਣ-ਨਿਰਗੁਣ ਵਿਚਾਰਧਾਰਾ ਦਾ ਸੰਗਮ ਅਸਲੀ ਅਰਥਾਂ ਵਿਚ ਮਿਲਦਾ ਹੈ। ਕਬੀਰ ਜੀ ਅਤੇ ਹੋਰ ਮੱਧਕਾਲੀਨ ਸੰਤਾਂ ਨੇ ਵੀ ਇਸ ਦਾ ਪ੍ਰਯੋਗ ਕੀਤਾ ਹੈ ਪਰੰਤੂ ਭਗਤ ਰਵਿਦਾਸ ਜੀ ਦੀ ਬਾਣੀ ਅਤੇ ਵਿਅਕਤੀਤਵ ਅਨੁਸਾਰ ਵਾਸਤਵਿਕ ਸਹਿਜ ਅਤੇ ਜਿਸ ਤਰ੍ਹਾਂ ਵੇਖਿਆ ਜੋ ਸਹਿਜ ਸ਼ਬਦ ਦਾ ਪ੍ਰਯੋਗ ਬਹੁਤ ਸਮਾਂ ਪਹਿਲਾਂ ਬੁੱਧ ਅਤੇ ਨਾਥਾਂ ਦੇ ਸਾਹਿਤ ਵਿਚ ਮਿਲਦਾ ਹੈ। ਗੁਰੂ ਰਵਿਦਾਸ ਜੀ ਦੀ ਪ੍ਰੇਮ ਭਗਤੀ ਦੀ ਆਪਣੀ ਵਿਲੱਖਣਤਾ ਹੈ। ਉਨ੍ਹਾਂ ਅਨੁਸਾਰ ਭਗਤੀ ਪ੍ਰੇਮ ਅਤੇ ਸਤਿਸੰਗ ਤੋਂ ਬਿਨਾ ਕੀਤੀ ਨਹੀਂ ਜਾਂਦੀ।

*ਨਾਮ ਤੇਰੋ ਆਰਤੀ ਮਜਨੁ ਮੁਰਾਰੇ॥*

*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ॥*

ਭਗਤ ਰਵਿਦਾਸ ਦੇ ਵਿਚਾਰਾਂ ਨੂੰ ਨਿਸ਼ਕਰਸ਼ ਰੂਪ ਵਿਚ ਸਮੇਟਦੇ ਹੋਏ ਅਸੀਂ ਕਹਿ ਸਕਦੇ ਹਾਂ ਕਿ ਭਗਤ ਰਵਿਦਾਸ ਜੀ ਨੇ ਆਪਣੇ ਪੂਰਵਵਰਤੀ, ਸਮਕਾਲੀ ਤੇ ਪਰਵਰਤੀ ਭਗਤਾਂ ਵਾਂਗ ਤਤਕਾਲੀਨ ਸਮਾਜ ਵਿਚ ਪ੍ਰਚਲਿਤ ਹੋ ਚੁੱਕੀਆਂ ਗਲਤ ਕਦਰਾਂ-ਕੀਮਤਾਂ ਦੇ ਵਿਰੁੱਧ ਆਵਾਜ਼ ਉਠਾਈ। ਉਨ੍ਹਾਂ ਦੀ ਬਾਣੀ ਵਿਚ ਸਮਕਾਲੀ ਸਮਾਜ ਦਾ ਡੂੰਘਾ ਚਿਤ੍ਰਣ ਮਿਲਦਾ ਹੈ। ਅਸੀਂ ਉਨ੍ਹਾਂ ਨੂੰ ਇਕ ਤਕੜੇ ਧਰਮ ਪ੍ਰਚਾਰਕ, ਸਮਾਜ ਸੁਧਾਰਕ ਤੇ ਰਾਹਨੁਮਾ ਦਾ ਦਰਜਾ ਦੇ ਸਕਦੇ ਹਾਂ। ਕੋਈ ਵੀ ਸੰਵੇਦਨਸ਼ੀਲ ਪੁਰਸ਼ ਆਪਣੇ ਸਮਾਜ ਦੀਆਂ ਕੁਰੀਤੀਆਂ ਤੋਂ ਅੱਖਾਂ ਨਹੀਂ ਮੀਟ ਸਕਦਾ। ਸੋ ਅਜਿਹਾ ਹੀ ਭਗਤ ਜੀ ਨੇ ਕੀਤਾ। ਭਗਤ ਰਵਿਦਾਸ ਜੀ ਨੇ ਆਪਣੀ ਜਾਤ ਦਾ ਜ਼ਿਕਰ ਕਰਕੇ ਜਾਤੀ ਕੱਟੜਤਾ ਦੀ ਪੁਸ਼ਟੀ ਨਹੀਂ ਕੀਤੀ ਸਗੋਂ ਨਿਖੇਧੀ ਕੀਤੀ ਹੈ। ਉਨ੍ਹਾਂ ਦਾ ਵਿਚਾਰ ਹੈ ਕਿ ਨਾਮ ਜਪਣ ਵਾਲੇ ਅਤੇ ਰੱਬ ਨੂੰ ਆਪਣੇ ਹਿਰਦੇ ਵਿਚ ਵਸਾ ਲੈਣ ਵਾਲੇ ਦੀ ਕੋਈ ਜਾਤ ਨਹੀਂ ਰਹਿ ਜਾਂਦੀ। ਉਨ੍ਹਾਂ ਵਾਸਤੇ ਸਭ ਲੋਕਾਈ ਬਰਾਬਰ ਹੈ। ਹਰੇਕ ਮਨੁੱਖ ਇਕ ਸੰਪੂਰਨ ਇਕਾਈ ਹੈ। ਭਗਤ ਜੀ ਅਖੌਤੀ ਸੰਸਕਾਰਾਂ ਤੋਂ ਦੂਰ ਰਹਿੰਦੇ ਸਨ। ਭਗਤ ਜੀ ਦੀ ਬਾਣੀ ਵਿਚ ਲੋਕ-ਜੀਵਨ ਦੇ ਸੰਕੇਤ ਵੀ ਮਿਲਦੇ ਹਨ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਕ ਆਦਰਸ਼ ਸਮਾਜ ਦੀ ਕਲਪਨਾ ਕੀਤੀ ਹੈ ਜਿਥੇ ਸਭ ਲੋਕ ਬਰਾਬਰ ਹੋਣ। ਉਨ੍ਹਾਂ ਦੀ ਇਹ ਕਲਪਨਾ ਇਕ ਆਦਰਸ਼ ਕਮਿਊਨਿਸਟ ਸਟੇਟ ਦਾ ਸੁਪਨਾ ਹੈ ਜਿਸ ਦਾ ਸਮਾਜ ਹਰ ਪ੍ਰਕਾਰ ਦੇ ਗ਼ਮਾਂ ਤੋਂ ਰਹਿਤ ਹੋਵੇਗਾ। ਇਹ ਭਗਤ ਜੀ ਦੀ ਉੱਚ ਸੋਚਣੀ ਅਤੇ ਪਵਿਤਰ ਜੀਵਨ ਦਾ ਪ੍ਰਤੱਖ ਪ੍ਰਤੀਕਰਮ ਹੈ।

## ਹਵਾਲੇ ਤੇ ਟਿੱਪਣੀਆਂ

1. *ਡਾ. ਜਸਬੀਰ ਸਿੰਘ ਸਾਬਰ, ਰਵਿਦਾਸ ਬਾਣੀ : ਬਹੁਪੱਖੀ ਅਧਿਐਨ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, 2005, ਦੋ ਸ਼ਬਦ।*
2. *ਆਚਾਰੀਆ ਰਾਮ ਚੰਦਰ ਸ਼ੁਕਲਾ, ਹਿੰਦੀ ਸਾਹਿਤਯ ਕਾ ਇਤਿਹਾਸ, ਪੰਨਾ 43*
3. *ਬੇਦੀ, ਕਾਲਾ ਸਿੰਘ, ਪੰਜਾਬੀ ਦੁਨੀਆ, 187*

-0-

ਮੇਰੀ ਜਾਤ ਕਮੀਨੀ ਪਾਤ ਕਮੀਨੀ

ਓਛਾ ਜਨਮ ਹਮਾਰਾ ।।

ਤੁਮ ਸਰਨਾਗਤਿ ਰਾਜਾ ਰਾਮਚੰਦ

ਕਹਿ ਰਵਿਦਾਸ ਚਮਾਰਾ ।।

**- ਗੁਰੂ ਰਵਿਦਾਸ ਜੀ**

# ਭਗਤ ਰਵਿਦਾਸ ਜੀ ਦੀ ਸਮਾਜਕ ਚੇਤਨਾ

- ਜਤਿੰਦਰ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ 36 ਬਾਣੀਕਾਰਾਂ ਵਿਚੋਂ ਭਗਤ ਰਵਿਦਾਸ ਜੀ ਦਾ ਵਿਸ਼ੇਸ਼ ਸਥਾਨ ਹੈ। ਉਹਨਾਂ ਦੀ ਰਚਨਾ ਦਾ ਪ੍ਰਮੁੱਖ ਸਰੋਤ ਗੁਰੂ ਗ੍ਰੰਥ ਸਾਹਿਬ ਵਿਚ ਦਰਜ 40 ਸ਼ਬਦਾਂ ਨੂੰ ਮੰਨਿਆ ਜਾਂਦਾ ਹੈ। ਭਗਤ ਰਵਿਦਾਸ ਜੀ ਦੀ ਰਚਿਤ ਬਾਣੀ ਅਧਿਆਤਮਕ, ਦਾਰਸ਼ਨਿਕ ਅਤੇ ਸਮਾਜਕ ਵਿਚਾਰਧਾਰਾ ਵਾਲੀ ਹੈ। ਉਹਨਾਂ ਨੇ ਸਮਾਜਕ ਮੁੱਲਾਂ ਅਤੇ ਆਦਰਸ਼ਾਂ ਦਾ ਵਰਣਨ ਬਹੁਤ ਮਾਤਰਾ ਵਿਚ ਕੀਤਾ ਹੈ। ਭਗਤ ਰਵਿਦਾਸ ਜੀ ਨੇ ਉਸ ਸਮੇਂ ਦੇ ਸਮਾਜ ਨੂੰ ਬੜੀ ਸੂਖਮ ਦ੍ਰਿਸ਼ਟੀ ਨਾਲ ਵੇਖਿਆ ਅਤੇ ਉਹਨਾਂ ਦੇ ਦੋਸ਼ਾਂ ਦੀ ਤਹਿ ਤਕ ਪਹੁੰਚੇ। ਉਹਨਾਂ ਦੀ ਬਾਣੀ ਸਮਾਜਕ ਦ੍ਰਿਸ਼ਟੀਕੋਣ ਤੋਂ ਮਨੁੱਖੀ ਜੀਵਨ ਦੇ ਹਰੇਕ ਪੱਖ ਦਾ ਕਲਿਆਣਕਾਰੀ ਢੰਗ ਨਾਲ ਮਾਰਗ ਦਰਸ਼ਨ ਕਰਦੀ ਹੈ। ਉਹਨਾਂ ਨੇ ਆਪਣੀ ਬਾਣੀ ਰਾਹੀਂ ਭਾਰਤੀ ਸਮਾਜ ਦੀਆਂ ਕੁਰੀਤੀਆਂ ਨੂੰ ਦਰਸਾਉਂਦੇ ਹੋਏ ਆਦਰਸ਼ਕ ਸਮਾਜ ਉਸਾਰਨ ਦਾ ਸੰਕਲਪ ਪੇਸ਼ ਕੀਤਾ। ਭਗਤ ਰਵਿਦਾਸ ਦੇ ਜੀਵਨ ਕਾਲ ਦੌਰਾਨ ਸਮਾਜ ਦੋ ਭਾਗਾਂ ਵਿਚ ਵੰਡਿਆ ਹੋਇਆ ਸੀ ਹਿੰਦੂ ਸਮਾਜ ਅਤੇ ਮੁਸਲਮਾਨ ਸਮਾਜ। ਇਹ ਸਮਾਜ ਆਪਣੇ ਤੰਗ ਧਾਰਮਿਕ ਵਿਸ਼ਵਾਸਾਂ ਦੇ ਕਾਰਨ ਇਕ ਦੂਸਰੇ ਤੋਂ ਨਫ਼ਰਤ ਕਰਦੇ ਸਨ। ਇਹਨਾਂ ਦੋਨਾਂ ਵਿਚ ਆਪਸੀ ਵਿਰੋਧ ਪਾਇਆ ਜਾਂਦਾ ਸੀ। ਜਿਸ ਕਾਰਨ ਹਿੰਦੂ ਸਮਾਜ ਅਤੇ ਮੁਸਲਮਾਨ ਸਮਾਜ ਵਿਚ ਬਹੁਤ ਗਿਰਾਵਟ ਆ ਚੁੱਕੀ ਸੀ। ਝੂਠ, ਫਰੇਬ, ਭ੍ਰਿਸ਼ਟਾਚਾਰ, ਵਿਭਚਾਰ ਆਦਿ ਦਾ ਹਰ ਥਾਂ ਬੋਲਬਾਲਾ ਸੀ ਅਤੇ ਮਨੁੱਖਤਾ ਦਾ ਘਾਣ ਹੋ ਰਿਹਾ ਸੀ। ਕਰਮਕਾਂਡਾਂ, ਪਾਖੰਡਾਂ, ਕਰਾਮਾਤਾਂ, ਜਾਦੂ ਟੂਣਿਆਂ, ਵਹਿਮਾਂ ਭਰਮਾਂ ਅਤੇ ਜਾਤੀ ਵਖਰੇਵਿਆਂ ਨੇ ਸਮਾਜ ਦੇ ਤਾਣ-ਬਾਣੇ ਨੂੰ ਉਲਝਾ ਕੇ ਰੱਖਿਆ ਹੋਇਆ ਸੀ। ਉਸ ਸਮੇਂ ਹਿੰਦੂ ਧਰਮ ਦੀ ਉੱਚ ਸ਼੍ਰੇਣੀ ਵਿਚ ਬ੍ਰਾਹਮਣਵਾਦ ਦਾ ਬੋਲਬਾਲਾ ਸੀ। ਉਹਨਾਂ ਨੇ ਪਰਮਾਤਮਾ ਦੀ ਸਾਧਨਾ ਅਤੇ ਪੂਜਾ-ਪਾਠ ਨੂੰ ਪਾਖੰਡਪੁਣੇ ਤਕ ਸੀਮਿਤ ਕਰ ਦਿੱਤਾ ਸੀ। ਭਗਤ ਰਵਿਦਾਸ ਜੀ ਨੇ ਆਪਣੇ ਪੂਰਵਵਰਤੀ ਭਗਤਾਂ ਵਾਂਗ ਤਤਕਾਲੀਨ ਸਮਾਜ ਵਿਚਲੀਆਂ ਕੁਰੀਤੀਆਂ ਅਤੇ ਫੋਕੇ ਕਰਮਕਾਂਡਾਂ ਵਿਰੁੱਧ ਆਵਾਜ਼ ਉਠਾਈ।

*ਦੂਧੁ ਤ ਬਛਰੈ ਥਨਹੁ ਬਿਟਾਰਿਓ ।।*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ।।੧।।*
*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ ।।*
*ਅਵਰੁ ਨ ਫੂਲੁ ਅਨੂਪੁ ਨ ਪਾਵਉ ।।੧।। ਰਹਾਉ ।।*
*ਮੈਲਾਗਰ ਬੇਰ੍ਹੇ ਹੈ ਭੁਇਅੰਗਾ ।।*
*ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ ।।੨।।*
*ਧੂਪ ਦੀਪ ਨਈਬੇਦਹਿ ਬਾਸਾ ।।*
*ਕੈਸੇ ਪੂਜ ਕਰਹਿ ਤੇਰੀ ਦਾਸਾ ।।੩।।*
*ਤਨੁ ਮਨੁ ਅਰਪਉ ਪੂਜ ਚਰਾਵਉ ।।*
*ਗੁਰ ਪਰਸਾਦਿ ਨਿਰੰਜਨੁ ਪਾਵਉ ।।੪।।*
*ਪੂਜਾ ਅਰਚਾ ਆਹਿ ਨ ਤੋਰੀ ।।*
*ਕਹਿ ਰਵਿਦਾਸ ਕਵਨ ਗਤਿ ਮੋਰੀ ।।੫।।*

*(ਆਦਿ ਗ੍ਰੰਥ, ਪੰਨਾ : 525)*

ਭਗਤ ਰਵਿਦਾਸ ਦੀ ਸਮੁੱਚੀ ਬਾਣੀ ਕ੍ਰਾਂਤੀਕਾਰੀ, ਵਿਦਰੋਹੀ ਅਤੇ ਸੁਧਾਰਵਾਦੀ ਤਿੰਨ ਆਸ਼ਿਆਂ ਨੂੰ ਲੈ ਕੇ ਚਲਦੀ ਹੈ। ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਚਾਰ ਵਰਣਾਂ ਅਤੇ ਬ੍ਰਹਮਣਵਾਦ ਨੂੰ ਭੰਡਿਆ ਅਤੇ ਨਾਲ ਹੀ ਜਾਤਪਾਤ ਅਤੇ ਰਸਮਾਂ ਰੀਤਾਂ ਦੀ ਨਿਖੇਧੀ ਕੀਤੀ। ਜਿਸ ਵਿਚ ਹਿੰਦੂ ਸਮਾਜ ਬੁਰੀ ਤਰ੍ਹਾਂ ਫਸਿਆ ਹੋਇਆ ਸੀ।

ਸੀਨੀਅਰ ਰਿਸਰਚ ਫੈਲੋ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਭਗਤ ਰਵਿਦਾਸ ਜੀ ਦੇ ਅਨੁਸਾਰ ਸਮਾਜ ਵਿਚ ਊਚ ਨੀਚ ਦਾ ਕੋਈ ਸਥਾਨ ਨਹੀਂ ਹੈ। ਵੱਖਰੇ-ਵੱਖਰੇ ਧਰਮਾਂ/ਵਰਗਾਂ ਦੇ ਲੋਕ ਇਕ ਸਮਾਨ ਹਨ। ਉਹਨਾਂ ਦੇ ਅਨੁਸਾਰ ਨਰੋਏ ਸਮਾਜ ਵਿਚ ਵੰਡੀਆਂ ਦੀ ਕੋਈ ਥਾਂ ਨਹੀਂ ਹੁੰਦੀ। ਮਨੁੱਖ ਜਾਤ-ਪਾਤ ਦੇ ਵਖਰੇਵੇਂ ਨਾਲ ਨਹੀਂ ਸਗੋਂ ਆਪਣੇ ਕਰਮਾਂ ਕਰਕੇ ਉੱਚਾ ਹੁੰਦਾ ਹੈ। ਉਹਨਾਂ ਨੇ ਜਾਤੀ ਵਿਧਾਨ ਨੂੰ ਖ਼ਤਮ ਕਰਨ ਦੀ ਕੋਈ ਕਸਰ ਨਾ ਛੱਡੀ ਅਤੇ ਜਾਤੀ ਸ੍ਰੇਣੀ ਦੇ ਵਿਰੋਧ ਬਾਰੇ ਉਹ ਲਿਖਦੇ ਹਨ :

*ਬ੍ਰਹਮਣ ਬੈਸ ਸੂਦ ਅਰੁ ਖ੍ਯ੍ਯਤ੍ਰੀ*

*ਡੋਮ ਚੰਡਾਰ ਮਲੇਛ ਮਨ ਸੋਇ ।।*

*ਹੋਇ ਪੁਨੀਤ ਭਗਵੰਤ ਭਜਨ ਤੇ*

*ਆਪੁ ਤਾਰਿ ਤਾਰੇ ਕੁਲ ਦੋਇ ।।੧।।*

*(ਆਦਿ ਗ੍ਰੰਥ, ਪੰਨਾ : 858)*

ਸਮਕਾਲੀ ਸਮਾਜ ਵਿਚ ਨੀਵੀਂ ਜਾਤੀ ਦੇ ਲੋਕਾਂ ਦੀ ਹਾਲਤ ਤਰਸਯੋਗ ਸੀ। ਬ੍ਰਾਹਮਣਵਾਦ ਨੇ ਸਮਾਜ ਦੇ ਬਾਕੀ ਲੋਕਾਂ ਨੂੰ ਉਚ ਪਦਵੀਆਂ ਤੋਂ ਵੰਚਿਤ ਰੱਖਿਆ ਸੀ ਜਿਸ ਦੇ ਫਲਸਰੂਪ ਨੀਵੀਂ ਜਾਤੀ ਦੇ ਲੋਕਾਂ ਨੂੰ ਪ੍ਰਭੂ ਸਿਮਰਨ ਤੋਂ ਵੀ ਵਾਂਝਿਆ ਕੀਤਾ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਰਾਹੀਂ ਆਮ ਲੋਕਾਂ ਤੱਕ ਸਰਬ ਸਾਂਝੀ ਭਾਈਵਾਲਤਾ ਦਾ ਸੰਦੇਸ਼ ਪਹੁੰਚਾਉਣਾ ਚਾਹਿਆ। ਉਹਨਾਂ ਨੇ ਬ੍ਰਾਹਮਣ ਤੇ ਸੂਦਰ ਵਿਚਲੇ ਭੇਦ ਭਾਵ ਨੂੰ ਮਿਟਾ ਕੇ ਰੱਖ ਦਿੱਤਾ ਅਤੇ ਭਗਤੀ ਉਪਾਸ਼ਨਾ ਕੇਵਲ ਬ੍ਰਾਹਮਣ ਵਰਗ ਦੀ ਹੀ ਨਿੱਜੀ ਜਾਇਦਾਦ ਨਹੀ ਸਗੋਂ ਸਮਾਜ ਵਿਚਲੇ ਸਭ ਲੋਕਾਂ ਲਈ ਸਮਾਨ ਹੈ।

ਭਗਤ ਰਵਿਦਾਸ ਨੇ ਸਮਾਜ ਵਿਚ ਰਹਿੰਦੇ ਹੋਏ ਹਰੇਕ ਮਨੁੱਖ ਲਈ ਕਰਮ/ਕਿਰਤ ਕਰਨ ਤੇ ਜ਼ੋਰ ਦਿੱਤਾ। ਉਹਨਾਂ ਦੇ ਅਨੁਸਾਰ ਜਿਸ ਸਮਾਜ ਵਿਚ ਕਰਮ/ਕਿਰਤ ਦੀ ਮਹਾਨਤਾ ਹੋਵੇਗੀ ਉਹ ਸਮਾਜ ਮਨੁੱਖ ਲਈ ਕਲਿਆਣਕਾਰੀ ਸਿੱਧ ਹੋਵੇਗਾ। ਆਪ ਉਹਨਾਂ ਸਾਰੀ ਉਮਰ ਚਮਾਰ ਦਾ ਕੰਮ ਕੀਤਾ। ਅਜੋਕੇ ਸਮੇਂ ਦੌਰਾਨ ਪੂੰਜੀਵਾਦੀ ਸਮਾਜ ਵਿਚਲੇ ਸੰਕਲਪ (Dignity of Labour) ਵਾਂਗ ਉਸ ਸਮੇਂ ਭਗਤ ਰਵਿਦਾਸ ਨੇ ਕਰਮ/ਕਿਰਤ ਦੀ ਪ੍ਰੇਰਨਾ ਦੇ ਕੇ ਮਨੁੱਖ ਦੇ ਅੰਦਰ ਗੌਰਵ/ਸਵੈ ਦਾ ਅਹਿਸਾਸ ਜਗਾਇਆ। ਭਗਤ ਰਵਿਦਾਸ ਕਰਮ ਨੂੰ ਧਰਮ ਵਜੋਂ ਮੰਨਦੇ ਹਨ।

ਭਗਤ ਰਵਿਦਾਸ ਜੀ ਦੇ ਸਮੇਂ ਛੋਟੀ ਸ੍ਰੇਣੀ ਦੇ ਲੋਕਾਂ ਵਾਂਗ ਇਸਤਰੀ ਨੂੰ ਹਾਸ਼ੀਏ ਤੋਂ ਬਾਹਰ ਰੱਖਿਆ ਜਾਂਦਾ ਸੀ ਜਿਸ ਕਾਰਨ ਔਰਤ ਦੀ ਸਥਿਤੀ ਕਾਫ਼ੀ ਨਾਜ਼ੁਕ ਸੀ। ਚਾਰ ਚੁਫੇਰੇ ਬ੍ਰਾਹਮਣਵਾਦ ਦਾ ਬੋਲਬਾਲਾ ਹੋਣ ਕਰਕੇ ਇਸਤਰੀ ਨੂੰ ਸਮਾਜਿਕ, ਧਾਰਮਿਕ, ਆਰਥਿਕ ਖੇਤਰਾਂ ਤੋਂ ਵਾਂਝਿਆ ਰੱਖਿਆ ਜਾਂਦਾ ਸੀ। ਸਮਾਜ ਵਿਚ ਉਸ ਦੀ ਸਥਿਤੀ ਹੇਠਲੇ ਦਰਜੇ ਦੀ ਹੋਣ ਕਰਕੇ ਉਸ ਨਾਲ ਦੁਰ-ਵਿਵਹਾਰ ਕੀਤਾ ਜਾਂਦਾ ਅਤੇ ਉਸ ਦੀ ਆਜ਼ਾਦੀ ਤੇ ਪਾਬੰਦੀਆਂ ਲੱਗੀਆਂ ਹੋਈਆਂ ਸਨ। ਭਗਤ ਰਵਿਦਾਸ ਜੀ ਦੀ ਬਾਣੀ ਵਿਚ ਇਸਤਰੀ ਦੀ ਨਾਜ਼ੁਕ ਹਾਲਤ ਦੇ ਵਿਰੁੱਧ ਆਵਾਜ਼ ਉਠਾਕੇ ਉਸ ਨੂੰ ਮਰਦ ਵਾਂਗ ਪੂਰਾ ਹੱਕ ਦਿੱਤਾ। ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਪ੍ਰਭੂ ਪਿਆਰ ਵਿਚ ਰੰਗੀ ਹੋਈ ਸੁਹਾਗਣ ਦਾ ਵੇਰਵਾ ਦਿੱਤਾ ਹੈ। ਉਹਨਾਂ ਨੇ ਆਪਣੇ ਆਪ ਨੂੰ ਪਰਮਾਤਮਾ ਦੀ ਜੀਵਾਤਮਾ ਰੂਪੀ ਇਸਤਰੀ ਦੇ ਰੂਪ ਵਿਚ ਵਿਅਕਤ ਕੀਤਾ ਹੈ। ਆਪ ਇਕ ਚੰਗੀ ਅਤੇ ਸੁਸ਼ੀਲ ਇਸਤਰੀ ਦੀ ਉਦਾਹਰਣ ਦਿੰਦੇ ਹੋਏ ਦੱਸਦੇ ਹਨ ਕਿ ਪਤੀ ਦਾ ਰੰਗ ਸਾਰ ਪਤਨੀ ਹੀ ਜਾਣ ਸਕਦੀ ਹੈ। ਭਗਤ ਰਵਿਦਾਸ ਨੇ ਪਤੀ ਦੇ ਰੂਪ ਵਿਚ ਪਰਮਾਤਮਾ ਦੀ ਕਲਪਨਾ ਕੀਤੀ ਹੈ ਪਰੰਤੂ ਇਸ ਵਿਚੋਂ ਉਹਨਾਂ ਦੇ ਇਸਤਰੀ ਪ੍ਰਤੀ ਸਤਿਕਾਰ ਦੀ ਭਾਵਨਾ ਦਾ ਪਤਾ ਚਲਦਾ ਹੈ। ਭਗਤ ਰਵਿਦਾਸ ਆਪਣੀ ਬਾਣੀ ਵਿਚ ਭਗਤੀ ਭਾਵਨਾ ਨੂੰ ਸੁਹਾਗਣ ਨਾਰੀ ਦੇ ਰੂਪਕ ਅਲੰਕਾਰ ਰਾਹੀਂ ਪ੍ਰਗਟਾਉਂਦੇ ਹਨ :

*ਸਹ ਕੀ ਸਾਰ ਸੁਹਾਗਨਿ ਜਾਨੈ ।।*

*ਤਜਿ ਅਭਿਮਾਨੁ ਸੁਖ ਰਲੀਆ ਮਾਨੈ ।।*

*ਤਨੁ ਮਨੁ ਦੇਇ ਨ ਅੰਤਰੁ ਰਾਖੈ । ।*

*ਅਵਰਾ ਦੇਖਿ ਨ ਸੁਨੇ ਅਭਾਖੈ । ।੧ । ।*

*(ਆਦਿ ਗ੍ਰੰਥ, ਪੰਨਾ 793)*

ਭਗਤ ਰਵਿਦਾਸ ਨੇ ਆਪਣੀ ਬਾਣੀ ਵਿਚ ਨਿਰਪੱਖਤਾ ਦਾ ਨਿਰੂਪਣ ਪੇਸ਼ ਕਰਦੇ ਹੋਏ ਇਕ ਖੁਸ਼ਹਾਲ ਸਮਾਜ ਦਾ ਸੰਕਲਪ ਪੇਸ਼ ਕੀਤਾ ਹੈ। ਭਗਤ ਰਵਿਦਾਸ ਜੀ ਜਿਸ ਸਮਾਜ ਦੇ ਨਿਰਮਾਣ ਦੀ ਕਾਮਨਾ ਕਰਦੇ ਹਨ, ਉਸ ਵਿਚ ਊਚ ਨੀਚ ਦੀ ਭਾਵਨਾ ਦਾ ਕੋਈ ਮਹੱਤਵ ਨਹੀਂ ਦਿੱਤਾ ਗਿਆ। ਵਿਭਿੰਨ ਧਰਮਾਂ ਦੇ ਵਿਭਿੰਨ ਵਰਗਾਂ ਨੂੰ ਇਕ ਸਮਾਨ ਮਹੱਤਵ ਦਿੱਤਾ ਗਿਆ। ਉਹਨਾਂ ਵਿਚ ਏਕਤਾ ਦੀ ਭਾਵਨਾ ਦਾ ਨਿਰਮਾਣ ਕੀਤਾ। ਉਹਨਾਂ ਨੇ ਲੋਕਾਂ ਵਿਚ ਨੈਤਿਕ ਗੁਣਾਂ ਦੀ ਪ੍ਰਤਿਸ਼ਠਾ ਕੀਤੀ ਅਤੇ ਸਮਾਜ ਨੂੰ ਸੁੰਦਰ ਬਣਾਉਣ ਦਾ ਪ੍ਰਯਤਨ ਕੀਤਾ। ਭਗਤ ਰਵਿਦਾਸ ਜੀ ਨੇ ਨਿਰਪਖ ਸਮਾਜ ਨੂੰ 'ਬੇਗਮਪੁਰਾ' ਦਾ ਨਾਂ ਦਿੱਤਾ ਹੈ ਜਿਹੜਾ ਦੋਸ਼/ਚਿੰਤਾ ਮੁਕਤ ਹੈ। ਉਥੋਂ ਦੇ ਰਹਿਣ ਵਾਲੇ ਲੋਕ ਦੁੱਖਾਂ ਅਤੇ ਚਿੰਤਾਵਾਂ ਤੋਂ ਰਹਿਤ ਹੋਣਗੇ। ਇਸ ਸਮਾਜ ਵਿਚ ਅਮੀਰ ਗ਼ਰੀਬ, ਉੱਚ ਨੀਚ, ਰੰਗ, ਨਸਲ, ਜਾਤ ਦਾ ਕੋਈ ਵਖਰੇਵਾਂ ਨਹੀਂ ਹੋਵੇਗਾ। ਬੇਗਮਪੁਰਾ ਸ਼ਹਿਰ ਰਾਹੀਂ ਭਗਤ ਰਵਿਦਾਸ ਜੀ ਨੇ ਅਜਿਹੇ ਸਮਾਜ ਦੇ ਨਿਰਮਾਣ ਦੀ ਕਲਪਨਾ ਕੀਤੀ ਹੈ ਜੋ ਪੂੰਜਵਾਦੀ/ਸਾਮੰਤਵਾਦੀ ਸਮਾਜ ਦੀਆਂ ਮਜਬੂਰੀਆਂ ਅਤੇ ਦੁਸ਼ਵਾਰੀਆਂ ਤੋਂ ਮੁਕਤ ਹੋਵੇ। ਭਗਤ ਰਵਿਦਾਸ ਜੀ ਨੇ ਅਜਿਹੇ ਆਦਰਸ਼ਕ ਸਮਾਜ ਨਿਰਮਾਣ ਦੀ ਗੱਲ ਕਰਦੇ ਹਨ ਜਿਸ ਵਿਚ ਕੋਈ ਗ਼ਮ, ਦੁੱਖ, ਚਿੰਤਾ,ਅਸਮਾਨਤਾ, ਡਰ, ਭੈ, ਊਚ-ਨੀਚ ਆਦਿ ਨਾ ਹੋਣ। ਉਹ ਲਿਖਦੇ ਹਨ :

*ਬੇਗਮਪੁਰਾ ਸਹਰ ਕੋ ਨਾਉ । ।*

*ਦੂਖੁ ਅੰਦੋਹੁ ਨਹੀ ਤਿਹਿ ਠਾਉ । ।*

*ਨ ਤਸਵੀਸ ਖਿਰਾਜੁ ਨ ਮਾਲੁ । ।*

*ਖਉਫੁ ਨ ਖਤਾ ਨ ਤਰਸੁ ਜਵਾਲੁ । ।੧ । ।*

*ਅਬ ਮੋਹਿ ਖੂਬ ਵਤਨ ਗਹ ਪਾਨੀ । ।*

*ਊਹਾਂ ਖੈਰਿ ਸਦਾ ਮੇਰੇ ਭਾਈ । ।੧ । । ਰਹਾਉ । ।*

*ਕਾਇਮੁ ਦਾਇਮੁ ਸਦਾ ਪਾਤਿਸਾਹੀ । ।*

*ਦੋਮ ਨ ਸੇਮ, ਏਕ ਸੋ ਆਹੀ । ।*

*ਆਬਾਦਾਨੁ ਸਦਾ ਮਸਹੂਰ । ।*

*ਊਹਾਂ ਗਨੀ ਬਸਹਿ ਮਾਮੂਰ । ।੧ । ।*

*ਤਿਉ ਤਿਉ ਸੈਲ ਕਰਹਿ, ਜਿਉ ਭਾਵੈ । ।*

*ਮਹਰਮ ਮਹਲ ਨ ਕੋ ਅਟਕਾਵੈ । ।*

*ਕਹਿ ਰਵਿਦਾਸ ਖਲਾਸ ਚਮਾਰਾ । ।*

*ਜੋ ਹਮ ਸਹਰੀ, ਸੋ ਮੀਤੁ ਹਮਾਰਾ । ।੩ । ।੨ । ।*

*(ਆਦਿ ਗ੍ਰੰਥ, ਪੰਨਾ : 345)*

ਉਪਰੋਕਤ ਸ਼ਬਦ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਭਗਤ ਰਵਿਦਾਸ ਜੀ ਨੇ ਸਮਾਜਕ ਜੀਵਨ ਵਿਚ ਸਮਾਨਤਾ ਅਤੇ ਸੁੰਤਰਤਾ ਨੂੰ ਸਭ ਤੋਂ ਮਹੱਤਵ ਦਿੰਦਾ ਹੈ। ਉਹਨਾਂ ਨੇ ਆਪਣੇ ਸਮਾਜ ਨੂੰ ਦੁੱਖ, ਚਿੰਤਾ, ਭੈ ਆਦਿ ਮੁਕਤ ਬਣਾਇਆ। ਉਹਨਾਂ ਦੁਆਰਾ ਨਿਰਮਤਿ ਸਮਾਜ ਵਿਚ ਹਮੇਸ਼ਾ ਸ਼ਾਂਤੀ, ਅਮਨ ਅਤੇ ਖ਼ੁਸ਼ਹਾਲੀ ਹੀ ਹੋਵੇਗੀ।

ਸੋ ਅੰਤ ਵਿਚ ਕਿਹਾ ਜਾ ਸਕਦਾ ਹੈ ਕਿ ਭਗਤ ਰਵਿਦਾਸ ਜੀ ਮੱਧਕਾਲੀ ਭਗਤੀ ਮਤ ਦੇ ਇਕ ਮਹਾਨ ਵਿਚਾਰਕ ਅਤੇ ਸਮਾਜ ਸੁਧਾਰਕ ਸਨ। ਉਹਨਾਂ ਨੇ ਪਰੰਪਰਾਵਾਦੀ ਕੱਟੜਪੰਥੀਆਂ ਦੀਆਂ ਸਮਾਜ ਵਿਰੋਧੀ ਕਾਰਵਾਈਆਂ ਅਤੇ ਰੀਤੀਆਂ ਦੀ ਸਖਤ ਨਿੰਦਾ ਕੀਤੀ ਅਤੇ ਸਮਾਜਕ ਸਥਿਤੀ ਨੂੰ ਸੁਧਾਰਨ ਦਾ ਉਪਰਾਲਾ ਕੀਤਾ। ਭਗਤ ਰਵਿਦਾਸਜੀ ਨੇ ਲੋਕਾਂ ਨੂੰ ਸਮਾਜ ਵਿਚ ਵਿਚਰਦਿਆਂ ਉਚੀਆਂ ਨੈਤਿਕ ਕਦਰਾਂ ਕੀਮਤਾਂ ਨੂੰ ਕਾਇਮ ਰੱਖਣ ਦਾ ਉਪਦੇਸ਼ ਦਿੱਤਾ ਤਾਂ ਜੋ ਇਕ ਆਦਰਸ਼ਕ ਸਮਾਜ ਦੀ ਸਿਰਜਣਾ ਹੋ ਸਕੇ।

-0-

# ਰਵੀਦਾਸ ਬਾਣੀ ਦੀ ਸਮਾਜ-ਸਭਿਆਚਾਰ ਸਾਰਥਕਤਾ

*- ਹਰਜਿੰਦਰ ਕੌਰ*

ਸਮਾਜ ਉਹਨਾਂ ਲੋਕਾਂ ਦਾ ਇਕੱਠ ਹੈ ਜੋ ਸਦੀਆਂ ਭਰ ਵਿਭਿੰਨ ਜਲਵਾਯੂ ਅਤੇ ਨਿਸ਼ਚਿਤ ਭੂਗੋਲਿਕ ਖੇਤਰ ਅੰਦਰ ਇਕੱਠੇ ਰਹਿੰਦੇ ਹਨ ਅਤੇ ਉਹਨਾਂ ਦੇ ਰਹਿਣ-ਸਹਿਣ ਖਾਣ-ਪੀਣ, ਰਸਮਾਂ-ਰਿਵਾਜਾਂ ਭਾਵ ਸਮੁੱਚੀ ਜੀਵਨ-ਜਾਚ ਵਿਚ ਏਕਤਾ ਆ ਜਾਂਦੀ ਹੈ। ਜਿਥੇ ਮਨੁੱਖੀ ਸਮਾਜ ਹੈ ਉੱਥੇ ਸਭਿਆਚਾਰ ਵੀ ਮੌਜੂਦ ਹੁੰਦਾ ਹੈ ਕਿਉਂ ਜੋ ਸਭਿਆਚਾਰ ਸਰਬ-ਵਿਆਪਕ ਵਰਤਾਰਾ ਹੈ। ਇਸ ਵਿੱਚ ਸਮੁੱਚੇ ਜੀਵਨ ਦੇ ਕਾਰ-ਵਿਹਾਰਾਂ ਨੂੰ ਸ਼ਾਮਿਲ ਕਰ ਲਿਆ ਜਾਂਦਾ ਹੈ। ਸਮਾਜ ਅਤੇ ਸਭਿਆਚਾਰ ਨੂੰ ਵੱਖ-ਵੱਖ ਵੇਖਣ ਨਾਲੋਂ ਇਸ ਨੂੰ ਇਕੱਠਿਆਂ ਅਧਿਐਨ ਦਾ ਆਧਾਰ ਬਣਾ ਕੇ ਸਮਾਜ-ਵਿਗਿਆਨੀਆਂ ਨੇ ਵਧੇਰੇ ਮਹੱਤਵਪੂਰਣ ਸਿੱਟੇ ਕੱਢੇ ਹਨ। ਸਹਿਤਕਾਰ ਦੀ ਸ਼ਖਸੀਅਤ ਸਮਾਜ ਵਿਚੋਂ ਉਸਰਨ ਕਾਰਨ ਵੇਲੇ ਦੇ ਸਾਹਿਤ ਵਿਚੋਂ ਉਸ ਸਮੇਂ ਦੇ ਸਮਾਜ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਸੰਸਾਰ ਦਾ ਕਲਾਸੀਕਲ ਅਤੇ ਆਧੁਨਿਕ ਸਾਹਿਤ ਇਸ ਤੱਥ ਦੀ ਨਿਸ਼ਾਨਦੇਹੀ ਕਰਦਾ ਹੈ ਕਿ ਇਤਿਹਾਸ ਵਿਚ ਸਿਰਫ਼ ਨਾਂ-ਥਾਂ ਦੇ ਵੇਰਵੇ ਹੀ ਸੱਚ ਹੁੰਦੇ ਹਨ ਪਰ ਸਾਹਿਤ ਵਿਚ ਨਾਂ-ਥਾਂ ਦੇ ਵੇਰਵੇ ਫਰਜ਼ੀ ਹੁੰਦੇ ਹਨ ਪਰ ਘਟਨਾਂਵਾਂ ਸੱਚ। ਸਮਾਜ-ਸਭਿਆਚਾਰ ਉਪਰ ਯੋਗ ਚਰਚਾ ਕਰਨ ਤੋਂ ਬਾਅਦ ਖੋਜ ਪੱਤਰ ਦੇ ਮੂਲ ਵਿਸ਼ੇ ਰਵਿਦਾਸ ਬਾਣੀ ਵਿਚਲੀ ਸਮਾਜ-ਸਭਿਆਚਾਰਕ ਸਾਰਥਕਤਾ ਵੱਲ ਪਰਤਦੇ ਹਾਂ।

ਗੁਰੂ ਰਵੀਦਾਸ ਜੀ ਭਾਰਤ ਦੀ ਸੰਤ ਪਰੰਪਰਾ ਦੇ ਸਿਰੋਮਣੀ ਮਹਾਂਪੁਰਖ ਸਨ। ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਰਵਿਦਾਸ ਜੀ ਦੇ 40 ਸ਼ਬਦ ਸੋਲਾਂ ਰਾਗਾਂ ਵਿਚ ਸੰਕਲਿਤ ਹਨ। ਇਹਨਾ ਸ਼ਬਦਾਂ ਤੋਂ ਬਿਨਾ ਰਚਨਾ ਦੇ ਨਾਮ ਨਾਲ ਸੰਬੰਧਿਤ ਹੋਰ ਵੀ ਬਹੁਤ ਸਾਰਾ ਸਾਹਿਤ ਉਪਲਬਧ ਹੈ ਪਰ ਇਸਦੀ ਪ੍ਰਮਾਣਿਕਤਾ ਸੰਬੰਧੀ ਪੂਰੇ ਵਿਸ਼ਵਾਸ ਨਾਲ ਕੁਝ ਕਹਿਣਾ ਕਠਿਨ ਹੈ। ਗੁਰੂ ਰਵਿਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਵੇਰਵਿਆਂ ਅਤੇ ਬਾਣੀ ਤੋਂ ਪਤਾ ਚਲਦਾ ਹੈ ਕਿ ਉਹ ਕਥਨੀ ਅਤੇ ਕਰਨੀ ਦੇ ਪੂਰੇ ਸਨ। ਨੀਵੀਂ ਜਾਤ ਨਾਲ ਸੰਬੰਧਿਤ ਹੁੰਦਿਆਂ ਹੋਇਆਂ ਵੀ ਉਹਨਾਂ ਨੇ ਉਚੇ ਆਦਰਸ਼ਾਂ ਦੀ ਸਥਾਪਨਾ ਕੀਤੀ ਅਤੇ ਇਸ ਸਮਾਜ ਨੂੰ ਸੇਵਾ, ਤਿਆਗ, ਭਾਈਚਾਰਾ ਅਤੇ ਮਨੁੱਖੀ ਏਕਤਾ ਦਾ ਸੰਦੇਸ਼ ਦਿੱਤਾ। ਜਿਸ ਨਾਲ ਮੱਧਕਾਲ ਦੀਆਂ ਸਥਾਪਤ ਕੀਮਤਾਂ ਵਿਚ ਹਿਲਜੁਲ ਹੋਈ। ਉਹਨਾਂ ਨੇ ਕਰਮਕਾਂਡੀ ਸਭਿਆਚਾਰ ਦੀ ਜਗ੍ਹਾਂ ਪ੍ਰੇਮਾ-ਭਗਤੀ ਸਭਿਆਚਾਰ ਉਪਰ ਜ਼ੋਰ ਦਿੱਤਾ:

*ਜਉ ਤੁਮ ਗਿਰਿਵਰ ਤਉ ਹਮ ਮੋਰਾ ॥*

*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥੧॥*

ਦੇਸ਼ ਦੇ ਇਤਿਹਾਸ ਵਿਚ ਇਕ ਸਮਾਂ ਅਜਿਹਾ ਵੀ ਆਇਆ ਜਦ ਚਾਰੇ ਪਾਸੇ ਅਸ਼ਾਂਤੀ ਸੀ, ਬਾਹਰੀ ਹਮਲੇ ਹੋ ਰਹੇ ਸਨ। ਭਾਸ਼ਾ ਧਰਮ, ਵਰਣ ਅਤੇ ਸੰਪਦ੍ਰਾਇ ਦੇ ਨਾਮ ਤੇ ਕਈ ਕਿਸਮ ਦੇ ਭੇਦ-ਭਾਵ ਪੈਦਾ ਹੋ ਰਹੇ ਸਨ, ਧਾਰਮਿਕ ਸਹਿਨਸ਼ੀਲਤਾ ਜਾਤ-ਪਾਤ ਦਾ ਭੇਦ ਅਤੇ ਧਾਰਮਿਕ ਕਰਮਕਾਂਡਾਂ ਦਾ ਬੋਲਬਾਲਾ ਸੀ। ਇਹੋ ਜਿਹੀ ਔਖੀ ਘੜੀ ਵਿਚ ਭਾਰਤ ਵਿਚ ਸੰਤ ਮਤ ਨੇ ਸਦਭਾਵਨਾ ਦਾ ਉਪਦੇਸ਼ ਦਿੱਤਾ। ਉਸ ਵੇਲੇ ਦੇ ਸਮਾਜ ਵਿਚ ਬ੍ਰਹਮਵਾਦ ਪ੍ਰਚਲਿਤ ਸੀ। ਜਿਸ ਕਾਰਨ ਆਮ ਲੋਕਾਂ ਦੇ ਜੀਵਨ ਵਿਚ ਧਾਰਮਿਕ ਆਡੰਬਰਾਂ ਜਾਂ ਬਾਹਰੀ ਪਾਖੰਡਾਂ ਦੀ ਬਹੁਤ ਸਾਰਥਕਤਾ ਸੀ। ਭਗਤ ਰਵੀਦਾਸ ਜੀ ਨੇ ਇਹਨਾ ਕਾਮਕਾਂਡਾਂ ਖਿਲਾਫ਼ ਆਪਣੀ ਆਵਾਜ਼ ਬੁਲੰਦ ਕੀਤੀ ਅਤੇ ਧਰਮ ਦੇ ਅਸਲੀ ਅਰਥਾਂ ਨੂੰ ਲੋਕਾਂ ਦੇ ਸਾਹਮਣੇ

ਪੰਜਾਬੀ ਲੈਕਚਰਾਰ, ਹੰਸ ਰਾਜ ਮਹਿਲਾ ਵਿਦਿਆਲਯ, ਜਲੰਧਰ

ਲਿਆਂਦਾ।

*ਦੂਧ ਤ ਬਛਰੈ ਥਨਹੁ ਬਿਟਾਰਿਉ ॥*

*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ॥*

ਸਮੇਂ-ਸਮੇਂ ਮਹਾਪੁਰਖਾਂ ਨੇ ਇਨ੍ਹਾਂ ਕਰਮਕਾਂਡਾਂ ਖ਼ਿਲਾਫ਼ ਆਵਾਜ਼ ਬੁਲੰਦ ਕੀਤੀ ਪਰ ਇਸ ਸਭ ਦੇ ਬਾਵਜੂਦ ਵੀ ਇਹ ਕਰਮਕਾਂਡ ਮਨੁੱਖੀ ਜ਼ਿੰਦਗੀ ਵਿਚ ਉਸੇ ਤਰ੍ਹਾਂ ਹੀ ਮਹੱਤਤਾ ਰੱਖਦੇ ਹਨ ਇਸ ਲਈ ਆਧੁਨਿਕ ਯੁਗ ਵਿਚ ਵੀ ਮਨੁੱਖੀ ਮਾਨਸਿਕਤਾ ਵਿਚੋਂ ਕਢਣ ਲਈ ਰਵਿਦਾਸ ਦੀ ਬਾਣੀ ਦੀ ਸਾਰਥਕਤਾ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ।

ਆਰੀਆ ਸਮਾਜ ਦੀ ਕਰਮ ਦੇ ਆਧਾਰ ਉਪਰ ਜਾਤ ਵੰਡ ਨੇ ਮਨੁੱਖੀ ਜ਼ਿੰਦਗੀ ਨੂੰ ਬਹੁਤ ਪ੍ਰਭਾਵਿਤ ਕੀਤਾ। ਗੁਰੂ ਜੀ ਦਾ ਜਨਮ ਚਮਾਰ ਜਾਤੀ ਵਿਚ ਹੋਇਆ। ਇਸ ਜਾਤ ਨੂੰ ਆਦਿ ਸਮੇਂ ਤੋਂ ਹੀ ਸਮਾਜ ਵਿਚ ਨੀਵੀ ਸਮਝਿਆ ਜਾਂਦਾ ਰਿਹਾ ਹੈ। ਉਹਨਾਂ ਨੇ ਆਪਣੇ ਹਵਾਲੇ ਨਾਲ ਸਮੁਚੀ ਦਲਿਤ ਜਾਤੀ ਦੇ ਹੱਕ ਵਿਚ ਆਵਾਜ਼ ਬੁਲੰਦ ਕੀਤੀ। ਉਹ ਆਪਣੀ ਦਲਿਤ ਸਮਝੀ ਜਾਣ ਵਾਲੀ ਜਾਤੀ ਤੋਂ ਦੁਖੀ ਨਹੀਂ ਹੁੰਦੇ ਸਗੋਂ ਉਸਨੂੰ ਬੜੀ ਸਹਿਜ-ਭਾਵਨਾ ਨਾਲ ਕਬੂਲ ਕਰਦੇ ਹਨ। ਇਸ ਤਰ੍ਹਾਂ ਉਹਨਾਂ ਦੀ ਬਾਣੀ ਜਗ੍ਹਾਂ-ਜੁਗਾਂਤਰਾਂ ਤੋਂ ਦਲਿਤ ਸ਼੍ਰੇਣੀ ਦੇ ਮਨ ਵਿਚਲੀ ਹੀਣ ਭਾਵਨਾ ਤੋਂ ਉਸਨੂੰ ਮੁਕਤ ਕਰਵਾਉਂਦੀ ਹੈ ਅਤੇ ਉਹਨਾਂ ਵਿਚ ਸ੍ਵੈਮਾਨ ਨਾਲ ਜਿਉਣ ਦੀ ਚੇਤਨਾ ਭਰਦੀ ਹੈ:

*ਜਾਤੀ ਓਛਾ ਪਾਤੀ ਓਛਾ*
*ਓਛਾ ਜਨਮੁ ਹਮਾਰਾ ॥*
*ਰਾਜਾ ਰਾਮ ਕੀ ਸੇਵਾ ਨ ਕੀਨੀ*
*ਕਹਿ ਰਵਿਦਾਸ ਚਮਾਰਾ ॥੩॥*

ਉਹਨਾਂ ਨੇ ਆਪਣੇ ਤੁਛ ਸਮਝੇ ਜਾਣ ਵਾਲੇ ਕਿੱਤੇ ਨੂੰ ਆਪਣੀ ਕਰਮ ਸਾਧਨਾ ਨਾਲ ਮਹਾਨ ਬਣਾ ਦਿਤਾ। ਉਹ ਬੇਝਿਜਕ ਆਪਣੀ ਬਾਣੀ ਵਿਚ ਆਪਣੇ ਕਿੱਤੇ ਦਾ ਵਿਖਿਆਨ ਕਰਦੇ ਹਨ। ਉਹਨਾ ਦੇ ਇਸ ਸਿਧਾਂਤ ਨੇ ਸਮਾਜ ਵਿਚ ਕਿਰਤ ਦੀ ਮਹੱਤਤਾ ਨੂੰ ਪਰਿਪਕਤਾ ਬਖ਼ਸ਼ੀ। ਜਿਸ ਨਾਲ ਸਮਾਜ ਵਿਚ ਸਮਾਨਤਾ, ਭਰਾਤਰੀਭਾਵ ਅਤੇ ਮਿਹਨਤ ਵਰਗੇ ਗੁਣਾਂ ਦਾ ਪਰਿਵੇਸ਼ ਹੁੰਦਾ ਹੈ। ਇਹ ਸਿਰਫ਼ ਮੱਧਯੁਗ ਦੀ ਲੋੜ ਨਹੀਂ ਸਗੋਂ ਆਧੁਨਿਕ ਯੁਗ ਵਿਚ ਵੀ ਇਸਦੀ ਸਾਰਥਕਤਾ ਉਸੇ ਤਰ੍ਹਾਂ ਬਰਕਰਾਰ ਹੈ। ਉਹਨਾਂ ਦੇ ਕਿਰਤ ਦੇ ਸੰਕਲਪ ਤੋਂ ਮਨੁੱਖ ਨੂੰ ਪ੍ਰੇਰਨਾ ਮਿਲਦੀ ਹੈ ਕਿ ਜੇ ਮਨੁੱਖ ਆਪਣੇ ਕਿੱਤੇ ਦੇ ਛੋਟੇ ਵੱਡੇ ਹੋਣ ਦੀ ਭਾਵਨਾ ਤੋਂ ਉਪਰ ਉਠਕੇ ਉਸਨੂੰ ਮਿਹਨਤ ਅਤੇ ਲਗਨ ਨਾਲ ਕਰੇ ਤਾਂ ਸਮਾਜ ਵਿਚ ਬੇਰੁਜ਼ਗਾਰੀ ਅਤੇ ਅਸਮਾਨਤਾ ਵਰਗੀਆਂ ਬੁਰਾਈਆਂ ਆਪੇ ਹੀ ਦੂਰ ਹੋ ਜਾਣਗੀਆਂ। ਮਨੁੱਖ ਇਸ ਸੰਸਾਰ ਵਿਚ ਆ ਕੇ ਇਕ ਦੂਜੇ ਦੀ ਲੁੱਟ-ਖਸੁੱਟ ਤੋਂ ਗੁਰੇਜ਼ ਨਹੀਂ ਕਰਦਾ। ਉਹ ਪੈਸੇ ਖ਼ਾਤਰ ਇਕ ਦੂਜੇ ਨਾਲ ਧ੍ਰੋਹ ਕਮਾਉਂਦਾ ਹੈ। ਸਦਾਚਾਰਕ ਗੁਣਾਂ ਤੋਂ ਸੱਖਣਾ ਮਨੁੱਖ ਨਾ ਤਾਂ ਆਪਣੇ ਜੀਵਨ ਨੂੰ ਵਧੀਆ ਢੰਗ ਨਾਲ ਜਿਉਂ ਸਕਦਾ ਹੈ ਅਤੇ ਨਾ ਹੀ ਦੂਜਿਆਂ ਲੋਕਾਂ ਦੀ ਜ਼ਿੰਦਗੀ ਨੂੰ ਸਾਜ਼ਗਾਰ ਬਣਾ ਸਕਦਾ ਹੈ ਗੁਰੂ ਰਵਿਦਾਸ ਜੀ ਨੇ ਮਨੁੱਖੀ ਸਮਾਜ ਨੂੰ ਨਾਸ਼ਵਾਨ ਦੱਸ ਕੇ ਉਸਨੂੰ ਚੰਗੇ ਗੁਣਾਂ ਲਈ ਪ੍ਰੇਰਿਆ ਤਾਂ ਜੋ ਉਸ ਵਿਚ ਸਦਾਚਾਰਕ ਗੁਣਾ ਦਾ ਪ੍ਰਵੇਸ਼ ਹੋ ਸਕੇ। ਉਹਨਾਂ ਦੀ ਬਾਣੀ ਵਿਚਲੀ ਸਦਾਚਾਰਕ ਮਹੱਤਤਾ ਕਾਰਨ ਹੀ ਉਹ ਇਕੱਲੇ ਪਰਲੋਕਿਕਤਾ ਲਈ ਹੀ ਨਹੀਂ ਲੌਕਿਕਤਾ ਲਈ ਵੀ ਉਤਨੀ ਹੀ ਮਹੱਤਵਪੂਰਨ ਸਿਧ ਹੁੰਦੀ ਹੈ :

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥*

*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ॥*

ਜੀਵਨ ਦੇ ਰਹਿਣ-ਸਹਿਣ ਅਤੇ ਚੰਗੇ ਵਿਚਾਰਾਂ ਨਾਲ ਹੀ ਮਨੁੱਖੀ ਮਨ ਉਪਰ ਕਾਬੂ ਪਾਇਆ ਜਾ ਸਕਦਾ ਹੈ। ਇਹਨਾਂ ਚੰਗੇ

ਵਿਚਾਰਾਂ ਵਿਚ ਹੀ ਅਸਲੀ ਸੁਖ ਛੁਪਿਆ ਹੋਇਆ ਹੈ। ਜੇਕਰ ਸਮੁੱਚਾ ਸਮਾਜ ਚੰਗੇ ਕਰਮ ਕਰਨ ਲੱਗ ਪਵੇ ਤਾਂ ਇਸ ਧਰਤੀ ਉੱਪਰ ਹੀ ਸਵਰਗ ਆ ਜਾਵੇਗਾ। ਸੱਚ, ਸੰਤੋਖ, ਸਦਾਚਾਰ ਆਦਿ ਨੂੰ ਧਾਰਨ ਕਰਨ ਅਤੇ ਕਾਮ ਕ੍ਰੋਧ ਦਾ ਤਿਆਗ ਕਰਨ ਨਾਲ ਹੀ ਮਨੁੱਖੀ ਜੀਵਨ ਨੂੰ ਸਹੀ ਦਿਸ਼ਾ ਮਿਲਦੀ ਹੈ।

*ਸਤਿ ਸੰਤੋਸ਼, ਅਰੁ ਸਦਾਚਾਰ,*
*ਜੀਵਨ ਕੋ ਆਧਾਰ॥*
*ਰਵਿਦਾਸ ਭਏ ਕਰ ਦੇਵਤੇ,*
*ਜਿਨ ਤਿਆਗੇ ਪੰਚ ਵਿਕਾਰ॥*

ਉਹਨਾਂ ਨੇ ਅਜਿਹੇ ਵਿਸ਼ਵ ਦੀ ਕਲਪਨਾ ਕੀਤੀ ਜਿਸ ਵਿਚ ਕੋਈ ਡਰ, ਭੈ ਨਹੀਂ ਹੋਵੇਗਾ। ਜਿਸ ਵਿਚ ਵੱਸਦੇ ਲੋਕਾਂ ਮਨੁੱਖ ਭੁੱਖ, ਗਰੀਬੀ, ਦੁੱਖ, ਰੋਗ ਜਾਂ ਸੰਕਟ ਦਾ ਸ਼ਿਕਾਰ ਨਹੀਂ ਹੋਵੇਗਾ। ਜਿੱਥੇ ਸਾਰੇ ਬਰਾਬਰ ਹੋਣਗੇ। ਅਜਿਹੀ ਧਰਤੀ ਉੱਪਰ ਵਸਦਾ ਮਨੁੱਖ ਰੱਬ ਦਾ ਰੂਪ ਹੋ ਨਿੱਬੜੇਗਾ ਇਹੋ ਜਿਹਾ ਸਮਾਜ ਜਿਸਦੀ ਕਲਪਨਾ ਰਵਿਦਾਸ ਜੀ ਨੇ ਕੀਤੀ ਅੱਜ ਵੀ ਸਮੇਂ ਦੀ ਲੋੜ ਹੈ। ਇਸ ਸਮਾਜ ਦੇ ਹੋਂਦ ਵਿਚ ਆਉਣ ਨਾਲ ਸਮੁੱਚੀ ਮਨੁੱਖੀ ਜ਼ਿੰਦਗੀ ਦੇ ਆਦਰਸ਼ਾਂ ਵਿਚ ਹੀ ਬਦਲਾਅ ਆ ਜਾਵੇਗਾ ਅਤੇ ਧਰਤੀ ਦਾ ਹਰ ਮਨੁੱਖ ਪ੍ਰਮਾਤਮਾ ਦਾ ਹੀ ਰੂਪ ਹੋ ਨਿਬੜੇਗਾ :

*ਬੇਗਮਪੁਰਾ ਸਹਰ ਕੋ ਨਾਉ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ॥*
*ਨਾ ਤਸਵੀਸ ਖਿਰਾਜੁ ਨ ਮਾਲੁ॥*
*ਖਉਫੁ ਨ ਖਤਾ ਨ ਤਰਸੁ ਜਵਾਲੁ॥*

ਉਪਰੋਕਤ ਸੰਖੇਪ ਵਿਸ਼ਲੇਸ਼ਣ ਤੋਂ ਬਾਅਦ ਕਹਿ ਸਕਦੇ ਹਾਂ ਕਿ ਰਵਿਦਾਸ ਜੀ ਦੀ ਬਾਣੀ ਸਮਾਜ-ਸਭਿਆਚਾਰ ਦੀ ਨੈਤਿਕਤਾ ਦੀ ਕੱਸਵਟੀ ਉਪਰ ਪੂਰੀ ਉਤਰਦੀ ਹੈ। ਇਹ ਸਮਾਜ ਵਿਚ ਫੈਲੀਆਂ ਬੁਰਾਈਆਂ ਦੇ ਅੰਧੇਰੇ ਨੂੰ ਖ਼ਤਮ ਕਰਨ ਲਈ ਸਾਰਥਿਕ ਸਿਧ ਹੁੰਦੀ ਹੈ। ਰਵਿਦਾਸ ਜੀ ਨੇ ਆਪਣੇ ਸਮੇਂ ਦੇ ਸਮਾਜ ਵਿਚ ਫੈਲੀਆਂ ਬੁਰਾਈਆਂ-ਕੁਰੀਤੀਆਂ ਨੂੰ ਦੂਰ ਕਰਨ ਲਈ ਕਿਸੇ ਕੱਟੜ ਸਿਧਾਂਤ ਦਾ ਰਸਤਾ ਨਹੀਂ ਅਪਣਾਇਆ ਸਗੋਂ ਨਿਮਰਤਾ, ਤਿਆਗ, ਸਬਰ, ਸਦਾਚਾਰ, ਮਿਹਨਤ, ਪ੍ਰੇਮ, ਦਇਆ ਵਰਗੇ ਮਨੁੱਖੀ ਗੁਣਾਂ ਨਾਲ ਦੁਨੀਆਂ ਵਿਚ ਫੈਲੀ ਅਮਨੁੱਖਤਾ ਨੂੰ ਖ਼ਤਮ ਕਰਨ ਦਾ ਹੀਲਾ-ਵਸੀਲਾ ਕੀਤਾ। ਇਸ ਲਈ ਉਹਨਾਂ ਦੀ ਬਾਣੀ ਸਮੇਂ ਅਤੇ ਸਥਾਨ ਦੀ ਸੀਮਾ ਨੂੰ ਤੋੜਦੀ ਹੋਈ ਆਧੁਨਿਕ ਯੁਗ ਵਿਚ ਵੀ ਆਪਣੀ ਮਹੱਤਤਾ ਨੂੰ ਬਰਕਰਾਰ ਰਖਦੀ ਹੈ। ਉਹ ਮਨੁੱਖ ਜਿਹੜਾ ਜਾਤੀਵਾਦ, ਭਾਸ਼ਾਵਾਦ, ਧਾਰਮਿਕ ਸੰਕੀਰਣਤਾ, ਭ੍ਰਿਸ਼ਟਾਚਾਰ ਵਿਚ ਪੈ ਕੇ ਆਪਣੇ ਅਸਲੀ ਆਸ਼ੇ ਤੋਂ ਭਟਕ ਚੁੱਕਾ ਹੈ ਉਸ ਮਨੁੱਖ ਨੂੰ ਇਹ ਬਾਣੀ ਸੇਧ ਦਿੰਦੀ ਹੈ। ਇਸ ਤਰ੍ਹਾਂ ਅਜੋਕੇ ਯੁੱਗ ਵਿਚ ਵੀ ਰਵਿਦਾਸ ਦੀ ਬਾਣੀ ਵਿਚਲੀ ਵਿਚਾਰਧਾਰਾ ਦਾ ਮਹੱਤਵ ਨਿਰਵਿਵਾਦ ਹੈ। ਸਮਾਜ ਵਿਗਿਆਨੀਆਂ ਨੂੰ ਚਾਹੀਦਾ ਹੈ ਕਿ ਉਹ ਸੰਤ ਰਵਿਦਾਸ ਦੀ ਬਾਣੀ ਦੀ ਪੁਨਰ-ਵਿਆਖਿਆ ਕਰਕੇ ਮਨੁੱਖੀ ਸਮਾਜ-ਸਭਿਆਚਾਰ ਲਈ ਕੋਈ ਨਵਾਂ-ਮਾਡਲ ਮੁਹਈਆਂ ਕਰਨ ਤਾਂ ਜੋ ਇਸ ਸਮੇਂ ਦੇ ਸਮਾਜ ਵਿਚ ਪ੍ਰਚਲਿਤ ਬੁਰਾਈਆਂ ਜਿਵੇਂ ਛੂਤ-ਛਾਤ, ਧਾਰਮਿਕ ਕਰਮ-ਕਾਂਡ ਆਦਿ ਨੂੰ ਖ਼ਤਮ ਕੀਤਾ ਜਾ ਸਕੇ ਅਤੇ ਮਨੁੱਖਤਾ ਵਿਚ ਭਰਾਤਰੀਭਾਵ ਅਤੇ ਸਰਬ ਸਾਂਝੀਵਾਲਤਾ ਦਾ ਸੰਦੇਸ਼ ਫੈਲਾਇਆ ਜਾ ਸਕੇ।

-0-

ਊਚੇ ਮੰਦਰ ਸੁੰਦਰ ਨਾਰੀ।।
ਰਾਮ ਨਾਮੁ ਬਿਨੁ ਬਾਜੀ ਹਾਰੀ।।

*-ਗੁਰੂ ਰਵਿਦਾਸ ਜੀ*

# ਭਗਤ ਰਵਿਦਾਸ ਜੀ ਦੀ ਬਾਣੀ ਵਿਚ ਧਾਰਮਿਕ ਕਰਮ ਕਾਂਡਾਂ ਦੀ ਵਿਰੋਧਤਾ

- *ਹਰਮੀਤ ਕੌਰ ਭੁੱਲਰ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਗ 345 ਤੇ ਖੂਬਸੂਰਤ ਅਲੌਕਿਕ ਨਗਰੀ ਦਾ ਚਿਤਰਣ ਮਿਲਦਾ ਹੈ, ਜਿਸ ਦੇ ਵਸਨੀਕਾਂ ਨੂੰ ਕੋਈ ਦੁੱਖ, ਗ਼ਮ, ਡਰ ਜਾਂ ਝੋਰਾ ਨਹੀਂ। ਇਸ ਨਗਰ ਵਿਚ ਵੱਸਦੇ ਨਾਗਰਿਕਾਂ ਨੂੰ ਕੋਈ ਦੁੱਖ ਤਕਲੀਫ਼ ਨਾ ਹੋਣ ਕਾਰਨ ਇਹ ਨਗਰ 'ਬੇਗ਼ਮਪੁਰੇ' ਨਾਮ ਨਾਲ ਜਾਣਿਆ ਜਾਂਦਾ ਹੈ। ਨੂਰੀ ਪ੍ਰਕਾਸ਼ ਨਾਲ ਮੁਗਧ ਇਸ ਨਗਰ ਵਿਚ ਹਰ ਕਿਸੇ ਨੂੰ ਸਰਬੰਗੀ ਅਨੰਦੀ ਹੁਲਾਰੇ ਪ੍ਰਾਪਤ ਹਨ। ਉਥੇ ਕਿਸੇ ਕਿਸਮ ਦਾ ਕੋਈ ਕਰ ਨਹੀਂ ਲਗਦਾ, ਜਾਤ-ਪਾਤ ਦੀ ਕੋਈ ਵੱਖਰਤਾ ਨਹੀਂ, ਊਚ ਨੀਚ ਦੇ ਬਖੇੜੇ ਤੇ ਝਮੇਲੇ ਨਹੀਂ। ਇੰਨਾਂ ਕਾਰਨਾਂ ਸਦਕਾ ਇਸ ਨਗਰੀ ਵਿਚ ਕਿਸੇ ਦਾ ਨਿਰਾਦਰ ਜਾਂ ਸ਼ੋਸ਼ਣ ਨਹੀਂ ਹੁੰਦਾ।

ਅਜਿਹੀ ਸੋਹਣੀ/ਪਵਿੱਤਰ ਸੋਚਣੀ ਤੇ ਅਦੁੱਤੀ ਸੰਕਲਪ ਨੂੰ ਦੇਣ ਵਾਲੀ ਉਹ ਸ਼ਖ਼ਸੀਅਤ ਜੋ 14ਵੀਂ ਸਦੀ ਦੀ ਭਗਤੀ ਲਹਿਰ ਵਿਚ ਆਪਣੀ ਵਿਲੱਖਣ ਥਾਂ ਰੱਖਦੀ ਹੈ, ਉਹ ਹੈ ਭਗਤ ਰਵਿਦਾਸ ਜੀ। ਅਜਿਹੀ ਨਗਰੀ ਦੀ ਕਲਪਨਾ ਉਨ੍ਹਾਂ ਅੰਦਰ ਪ੍ਰਚਲਿਤ ਸਮਾਜ ਵਲੋਂ ਪਾਈ ਗਈ ਸੀ, ਜਿਸ ਵਿਚ ਉਨ੍ਹਾਂ ਦੇ ਨੀਵੀਂ ਜਾਤ (ਚਮਾਰ) ਵਿਚ ਜਨਮ ਲੈਣ ਕਾਰਨ ਸਾਰਾ ਜੀਵਨ ਨਿਰਾਦਰ ਕੀਤਾ ਗਿਆ। ਇਸ ਸਦਕਾ ਉਹਨਾਂ ਨੇ ਅਜਿਹੇ ਸਮਾਜ ਦਾ ਸੰਕਲਪ ਸਿਰਜਿਆ ਜਿਥੇ ਇਹ ਦੁੱਖ ਕਿਸੇ ਹੋਰ ਨੂੰ ਨਾ ਹੰਢਾਉਣਾ ਪਵੇ। ਉਸ ਵੇਲੇ ਪੰਜਾਬ ਵਿਚ ਹਿੰਦੂ ਧਰਮ ਤੇ ਮੁਸਲਮਾਨੀ ਧਰਮ ਪ੍ਰਚਲਿਤ ਸਨ। ਹਿੰਦੂ ਮੱਤ ਅਗੋਂ ਜੈਨ ਮੱਤ, ਬੁੱਧ ਮੱਤ, ਨਾਥ ਮੱਤ, ਸਿੱਧ ਮੱਤ ਆਦਿ ਵਿਚ ਵੰਡਿਆ ਹੋਇਆ ਸੀ। ਇਨ੍ਹਾਂ ਦੇ ਪ੍ਰਚਾਰਕਾਂ ਨੇ ਲੋਕਾਂ ਨੂੰ ਬਹੁਤ ਸਾਰੇ ਧਾਰਮਿਕ ਅਤੇ ਸਮਾਜਕ ਵਹਿਮਾਂ ਭਰਮਾਂ ਤੇ ਰਸਮਾਂ ਰਿਵਾਜਾਂ ਵਿਚ ਜਕੜਿਆ ਹੋਇਆ ਸੀ।

ਸਮਾਂ ਕਿਸੇ ਦਾ ਲਿਹਾਜ਼ ਨਹੀਂ ਕਰਦਾ ਤੇ ਸਮੇਂ ਦੇ ਹਾਣੀ ਭਗਤਾਂ ਨੂੰ ਵੀ ਜਾਤਾਂ ਪਾਤਾਂ ਵਿਚ ਵੰਡ ਕੇ ਨਫ਼ਰਤ ਦੀ ਅੱਖ ਨਾਲ ਵੇਖਦੇ ਹਨ। ਪ੍ਰਭੂ ਦੇ ਭਗਤਾਂ ਨੂੰ ਨਫ਼ਰਤ ਕਰਨੀ ਜਾਂ ਉਨ੍ਹਾਂ ਦੀ ਨਿੰਦਾ ਕਰਨੀ, ਪਰਮਾਤਮਾ ਨੂੰ ਨਫ਼ਰਤ ਕਰਨ ਤੇ ਪਰਮਾਤਮਾ ਦੀ ਨਿੰਦਾ ਕਰਨ ਬਰਾਬਰ ਹੈ। ਭਗਤ ਰਵਿਦਾਸ ਜੀ ਸਾਧ ਦੇ ਨਿੰਦਕ ਸਬੰਧੀ ਆਖਦੇ ਹਨ :

*ਜੇ ਓਹੁ ਅਠਸਠਿ ਤੀਰਥ ਨਾਵੈ ।।*
*ਜੇ ਓਹੁ ਦੁਆਦਸ ਸਿਲਾ ਪੁਜਾਵੈ ।।*
*ਜੇ ਓਹੁ ਕੂਪ ਤਟਾ ਦੇਵਾਵੈ ।।*
*ਕਰੈ ਨਿੰਦ ਸਭ ਬਿਰਥਾ ਜਾਵੈ ।।੧।।*
*ਸਾਧ ਕਾ ਨਿੰਦਕੁ ਕੈਸੇ ਤਰੈ ।।*
*ਸਰਪਰ ਜਾਨਹੁ ਨਰਕ ਹੀ ਪਰੈ ।।੧।। ਰਹਾਉ ।।*

ਉਪਰੋਕਤ ਵਿਚ ਭਗਤ ਜੀ ਨੇ ਝੂਠੇ ਕਰਮ ਕਾਂਡਾਂ ਵਿਚ ਫਸੇ ਤੇ ਦਿਖਾਵਾ ਕਰਨ ਵਾਲੇ ਲੋਕਾਂ ਸਬੰਧੀ ਦਰਸਾਇਆ ਹੈ ਕਿ ਜੇਕਰ ਉਨ੍ਹਾਂ ਦੇ ਮਨ ਅੰਦਰ ਮੈਲ ਹੈ, ਕੂੜ ਹੈ ਤਾਂ ਉਹ ਚਾਹੇ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਕਰ ਲੈਣ, ਬਾਰਾਂ ਸ਼ਿਵ ਲਿੰਗਾਂ ਦੀ ਪੂਜਾ ਕਰ ਲੈਣ, ਕਈ ਖੂਹ ਤੇ ਤਾਲਾਬ ਪੁਟਵਾ ਕੇ ਲੋਕਾਂ ਦੀ ਸੇਵਾ ਕਰਨ ਪ੍ਰੰਤੂ ਜੇਕਰ ਉਹ ਰੱਬ ਦੇ ਭਗਤ/ਸੰਤ ਦੀ ਨਿੰਦਾ ਕਰਨ ਤਾਂ ਉਨ੍ਹਾਂ ਦੁਆਰਾ ਕੀਤੇ ਸਾਰੇ ਪੁੰਨ ਕਾਰਜ ਵਿਅਰਥ ਹੋ ਜਾਂਦੇ ਹਨ। ਅਜਿਹਾ ਕਰਨ ਨਾਲ ਉਹ ਨਰਕਾਂ ਦੇ ਭਾਗੀ ਬਣਦੇ ਹਨ ਅਤੇ ਆਵਾਗਉਣ ਦੇ ਚਕਰਾਂ ਵਿਚ ਫਸੇ ਰਹਿੰਦੇ ਹਨ ਜਿਸ ਕਾਰਨ ਮੁਕਤੀ ਪ੍ਰਾਪਤ ਨਹੀਂ ਕਰ ਪਾਉਂਦੇ।

ਗੁਰੂ ਸਾਹਿਬ ਨੇ ਭਗਤਾਂ ਦੇ ਮੁਖਾਰਬਿੰਦ ਦੀ ਰਚਨਾ ਨੂੰ ਵੀ ਧੁਰ ਕੀ ਬਾਣੀ ਦਾ ਦਰਜਾ ਦਿੱਤਾ ਹੈ, ਇਸ ਕਰਕੇ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਅੰਗਾਂ ਵਿਚ ਭਗਤਾਂ ਦੀ ਬਾਣੀ ਨੂੰ ਬਰਾਬਰਤਾ ਦਾ ਦਰਜਾ ਹਾਸਿਲ ਹੈ। ਲਗਭਗ 15 ਭਗਤਾਂ ਤੋਂ ਇਲਾਵਾ ਭੱਟਾਂ ਤੇ ਗੁਰੂ ਸਾਹਿਬਾਂ ਦੇ ਸਮਕਾਲੀ ਸੇਵਕਾਂ ਦੇ ਸ਼ਬਦ ਦਰਜ ਹਨ ਪ੍ਰੰਤੂ ਧਰਮ ਦੇ ਠੇਕੇਦਾਰਾਂ ਨੇ ਸਮਾਜ ਨੂੰ ਜਾਤ ਪਾਤ, ਛੂਤ ਛਾਤ ਦੇ ਭੇਦ ਭਾਵਾਂ ਵਿਚ ਫਸਾ ਕੇ ਧਰਮ ਦੇ ਅਸਲੀ ਮਹੱਤਵ ਨੂੰ ਅੱਖੋਂ ਪਰੋਖੇ ਕਰ ਰੱਖਿਆ ਸੀ ਅਤੇ ਲੋਕਾਂ ਨੂੰ ਫ਼ਜ਼ੂਲ ਵਹਿਮਾਂ ਭਰਮਾਂ ਦੇ ਸ਼ਿਕੰਜੇ ਵਿਚ ਫਸਾਇਆ ਹੋਇਆ ਸੀ। ਮੂਰਤੀ ਪੂਜਾ ਤੇ ਹੋਰ ਪਾਖੰਡ ਜ਼ੋਰਾਂ ਤੇ ਸਨ। ਪਰਮਾਤਮਾ ਦੀ ਅਰਾਧਨਾ ਕਰਨ ਲਈ ਬਾਹਰੀ ਸ਼ੁੱਧਤਾ ਦਾ ਹੋਣਾ ਜ਼ਰੂਰੀ ਮੰਨਿਆ ਜਾਂਦਾ ਸੀ ਨਾ ਕਿ ਅੰਦਰੂਨੀ ਨਿਰਛਲਤਾ ਨੂੰ, ਜੋ ਕਿ ਅਤਿ ਜ਼ਰੂਰੀ ਹੈ। ਉਦਾਹਰਨ ਵਜੋਂ :

*ਦੂਧੁ ਤ ਬਛਰੈ ਥਨਹੁ ਬਿਟਾਰਿਓ ।।*
*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ ।।੧।।*

ਰਿਸਰਚ ਫੈਲੋ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ

*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਊ ।।*

*ਅਵਰੁ ਨ ਫੂਲੁ ਅਨੂਪੁ ਨ ਪਾਵਊ ।।੧।। ਰਹਾਉ ।।*

ਇਸ ਤੋਂ ਸਪਸ਼ੱਟ ਹੁੰਦਾ ਹੈ ਪਰਮਾਤਮਾ ਦੀ ਪੂਜਾ ਲਈ ਕੀਤੇ ਜਾਂਦੇ ਕਰਮ ਕਾਂਡ ਮਨ ਦੀ ਸ਼ੁੱਧਤਾ ਸਾਹਮਣੇ ਨਿਰਾਰਥਕ ਹਨ। ਸੇਵਾ ਦਾ ਮਹੱਤਵ ਨਹੀਂ ਸਗੋਂ ਸੇਵਾ ਕਰਨ ਵਾਲੇ ਦੀ ਭਾਵਨਾ ਦਾ ਮਹੱਤਵ ਹੈ। ਜਿਵੇਂ :

*ਤਨ ਮਨੁ ਅਰਪਉ ਪੂਜ ਚਰਾਵਉ ।।*

*ਗੁਰਪ੍ਰਸਾਦਿ ਨਿਰੰਜਨੁ ਪਾਵਉ ।।੪।।*

ਬਿਨਾਂ ਸਮਝੇ ਤੇ ਬਿਨਾ ਅਮਲ ਕੀਤੇ ਗ੍ਰੰਥਾਂ ਦਾ ਪਾਠ ਕਰਨਾ ਨਿਸਫਲ ਹੈ। ਭਾਵੇਂ ਇਹ ਆਪਣਾ ਅੱਗਾ ਸੁਆਰਨ ਦੀ ਕੋਸ਼ਿਸ਼ ਹੈ ਪਰੰਤੂ ਜਦ ਤਕ ਮਨੁੱਖ ਦਾ ਮਨ ਸ਼ੁੱਧ ਨਹੀਂ ਤੇ ਉਹ ਇਨਾਂ ਲਿਖਤਾਂ ਦੀ ਮਹਾਨਤਾ ਨੂੰ ਸਮਝਣ ਤੇ ਅਮਲ ਕਰਨ ਯੋਗ ਨਹੀਂ ਤਦ ਤਕ ਇਹ ਸਭ ਕੇਵਲ ਰਸਮਾਂ ਬਣ ਕੇ ਰਹਿ ਜਾਂਦੀਆਂ ਹਨ। ਜਿਵੇਂ :

*ਪੜੀਐ ਗੁਨੀਐ ਨਾਮੁ ਸਭੁ ਸੁਨੀਐ*

*ਅਨਭਉ ਭਾਉ ਨਾ ਦਰਸੈ ।।*

*ਲੋਹਾ ਕੰਚਨੁ ਹਿਰਨ ਹੋਇ ਕੈਸੇ*

*ਜਉ ਪਾਰਸਹਿ ਨਾ ਪਰਸੈ ।।੧।।*

ਇਹਨਾਂ ਵੇਦਾਂ ਗ੍ਰੰਥਾਂ ਦਾ ਪਾਠ ਕਰਕੇ ਜੋ ਆਪਣੇ ਆਪ ਨੂੰ ਵਿਦਵਾਨ ਅਖਵਾਉਂਦੇ ਹਨ ਤੇ ਇਹਨਾਂ ਗੱਲਾਂ ਹੰਕਾਰ ਵਿਚ ਹਨ ਕਿ ਉਹ ਗਿਆਨੀ ਹਨ, ਅਸਲ ਵਿਚ ਉਹ ਭਟਕੇ ਹੋਏ ਹਨ ਤੇ ਉਨ੍ਹਾਂ ਅਸਲੀ ਗਿਆਨ ਦੀ ਰੋਸ਼ਨੀ ਮਿਲੀ ਹੀ ਨਹੀਂ, ਜਿਸ ਨਾਲ ਉਹ ਮੁਕਤੀ ਪ੍ਰਾਪਤ ਨਹੀਂ ਕਰ ਪਾਉਂਦੇ। ਜਿਵੇਂ :

*ਹਮ ਬਡ ਕਬਿ ਕੁਲੀਨ ਹਮ ਪੰਡਿਤ*

*ਹਮ ਜੋਗੀ ਸੰਨਿਆਸੀ ।।*

*ਗਿਆਨੀ ਗੁਨੀ ਸੂਰ ਹਮ ਦਾਤੇ*

*ਇਹ ਬੁਧਿ ਕਬਹਿ ਨਾ ਨਸੀ ।।੨।।*

*ਕਹੁ ਰਵਿਦਾਸ ਸਭੈ ਨਹੀ ਸਮਝਸਿ*

*ਭੂਲਿ ਪਰੇ ਜੈਸੇ ਬਉਰੇ ।।*

*ਮੋਹਿ ਅਧਾਰੁ ਨਾਮੁ ਨਾਰਾਇਣ*

*ਜੀਵਨ ਪ੍ਰਾਨ ਧਨ ਮੋਰੇ ।।੩।।੧।।*

ਬੇਸ਼ੱਕ ਵੇਦਾਂ ਵਿਚ ਬਹੁਤ ਤਰ੍ਹਾਂ ਦੇ ਉਪਦੇਸ਼ ਦਿੱਤੇ ਗਏ ਹਨ। ਜੀਵਾਤਮਾ ਨੂੰ ਪਰਮਾਤਮਾ ਤਕ ਪਹੁੰਚਣ ਲਈ ਕਈ ਵਿਧੀਆਂ ਦੀ ਦਰਸਾਈਆਂ ਗਈਆਂ ਹਨ ਪ੍ਰੰਤੂ ਇਹਨਾਂ ਸਭ ਵਿਧੀਆ ਤੋ ਉਪਰ ਵਿਧੀ ਹੈ, ਮਨ ਦੀ ਸ਼ੁੱਧੀ ਤੇ ਨਾਮ ਸਿਮਰਨ। ਸੱਚੇ ਮਨ ਨਾਲ ਪ੍ਰਭੂ ਦੀ ਭਗਤੀ ਕੀਤੀ ਜਾਵੇ ਤਾਂ ਜੀਵਾਤਮਾ ਤੇ ਪਰਮਾਤਮਾ ਵਿਚਲਾ ਭੇਦ ਖਤਮ ਹੋ ਜਾਂਦਾ ਹੈ ਤੇ ਦੋਵੇਂ ਅਭੇਦ ਹੋ ਜਾਂਦੀਆ ਹਨ। ਉਦਾਹਰਨ ਵਜੋਂ :

*ਨਾਨਾ ਖਿਆਨ ਪੁਰਾਨ ਬੇਦ ਬਿਧ*

*ਚਉਤੀਸ ਅਛਰ ਮਾਹੀ ।।*

*ਬਿਆਸ ਬੀਚਾਰਿ ਕਹਿਓ ਪਰਮਾਰਥੁ*

*ਰਾਮ ਨਾਮ ਸਰਿ ਨਾਹੀ ।।੨।।*

ਇਸੇ ਪ੍ਰਕਾਰ ਨਾਮ ਦੀ ਮਹਿਮਾ ਤੇ ਮਹੱਤਤਾ ਦਰਸਾਇਆਂ ਭਗਤ ਜੀ ਨੇ ਪੂਜਾ ਅਤੇ ਆਰਤੀ ਦੀ ਨਿਸਫਲਤਾ ਸਬੰਧੀ ਵੀ ਆਪਣੇ ਵਿਚਾਰ ਦਰਸਾਉਂਦੇ ਹਨ। ਉਨ੍ਹਾਂ ਅਨੁਸਾਰ ਪਰਮਾਤਮਾ ਦਾ ਸੱਚੇ ਮਨੋਂ ਲਿਆ ਨਾਮ ਬਾਕੀ ਸਭ ਤੋ ਸ੍ਰੇਸ਼ਠ ਹੈ। ਉਹ ਪਰਮਾਤਮਾ ਦੇ ਨਾਮ ਨੂੰ ਹੀ ਆਰਤੀ ਮੰਨਦੇ ਹਨ ਅਤੇ ਤੀਰਥ ਇਸ਼ਨਾਨ ਵੀ। ਸੱਚੇ ਨਾਮ ਤੋਂ ਬਿਨਾਂ ਬਾਕੀ ਸਭ ਨੂੰ ਉਹ ਝੂਠੇ ਪਖੰਡ ਦੱਸਦੇ ਹਨ। ਜਿਵੇਂ :

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ।।*

*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ।।੧।।ਰਹਾਉ ।।*

ਇਸੇ ਪ੍ਰਕਾਰ ਉਹ ਸ਼ਰਧਾ ਭਾਵਨਾ ਪ੍ਰਗਟ ਕਰਨ ਵਾਲੇ ਸਰਧਾਲੂਆਂ ਨੂੰ ਅਗਾਹ ਵੀ ਕਰਦੇ ਹਨ ਕਿ ਉਹ ਪਰਮਾਤਮਾ ਦੀਆ ਦਾਤਾ ਨੂੰ ਪਰਮਾਤਮਾ ਅੱਗੇ ਪੇਸ਼ ਕਰ ਕੇ ਖੁਸ਼ ਕਰ ਰਹੇ ਹਨ। ਜਦਕਿ ਇਹ ਸਭ ਸ੍ਰਿਸ਼ਟੀ ਦਾ ਸਿਰਜਕ/ਪਾਲਕ ਉਹ ਪਰਮਾਤਮਾ ਆਪ ਹੈ। ਇਹ ਸਾਰੀ ਸ੍ਰਿਸ਼ਟੀ ਉਸ ਸਰਬ ਸਮਰੱਥ ਅਕਾਲ ਪੁਰਖ ਦੀ ਆਰਤੀ ਹਰ ਘੜੀ ਕਰ ਰਹੀ ਹੈ। ਜਿਵੇਂ :

*ਤੇਰੋ ਕੀਆ ਤੁਝਹਿ ਕਿਆ ਅਰਪਉ*

*ਨਾਮੁ ਤੇਰਾ ਤੁਹੀ ਚਵਰ ਢੋਲਾਰੇ ।।੩।।*

*ਦਸ ਅਠਾ ਅਠਸਠੇ ਚਾਰੇ ਖਾਣੀ*

*ਇਹੈ ਵਰਤਣਿ ਹੈ ਸਗਲ ਸੰਸਾਰੇ ।।*

*ਕਹੈ ਰਵਿਦਾਸ ਨਾਮੁ ਤੇਰੋ ਆਰਤੀ*

*ਸਤਿਨਾਮੁ ਹੈ ਹਰਿ ਭੋਗ ਤੁਹਾਰੇ ।।੪।।੩।।*

ਇਹਨਾਂ ਉਪਰੋਕਤ ਕਰਮ ਕਾਂਡਾਂ ਦਾ ਵਿਰੋਧ ਭਗਤਾਂ ਪਿਛੋਂ ਗੁਰੂਆਂ ਦੁਆਰਾ ਵੀ ਹੋਇਆ ਪ੍ਰੰਤੂ ਵਿਚਾਰਨਯੋਗ ਗੱਲ ਤਾਂ ਇਹ ਹੈ ਕਿ ਅਸੀਂ ਅੱਜ ਵੀ ਇਨ੍ਹਾਂ ਮਹਾਂਪੁਰਖਾਂ ਦੇ ਦੱਸੇ ਮਾਰਗ ਤੋਂ ਭਟਕੇ ਹੋਏ ਹਾਂ। ਅੱਜ ਵੀ ਮਨੁੱਖ ਦੀ ਸੋਚ ਇੰਨਾਂ ਚਕਰਾਂ ਵਿਚ ਫਸੀ ਹੋਈ ਹੈ। ਲੋੜ ਹੈ ਇੰਨ੍ਹਾਂ ਫੋਕੇ ਵਹਿਮਾਂ ਤੋਂ ਉਪਰ ਉੱਠ ਕੇ ਮਨ ਦੀ ਮੈਲ ਦੂਰ ਕਰਨ ਦੀ।

# "ਜਲ ਕੀ ਭੀਤਿ, ਪਵਨ ਕਾ ਥੰਭਾ" ਸ਼ਬਦ ਦਾ ਨਿਕਟ ਵਿਸ਼ਲੇਸ਼ਣ
## (ਬਾਣੀ ਭਗਤ ਰਵਿਦਾਸ)

- ਨਰੇਸ਼ ਕੁਮਾਰ

ਗੁਰੂ ਗ੍ਰੰਥ ਸਾਹਿਬ ਇਕੋ-ਇਕ ਪੰਜਾਬੀ ਭਾਸ਼ਾ ਅਤੇ ਪੰਜਾਬ ਦਾ ਇਤਿਹਾਸਕ ਪ੍ਰਮਾਣਕ ਗ੍ਰੰਥ ਹੈ। ਗੁਰੂ ਗ੍ਰੰਥ ਸਾਹਿਬ ਵਿਚ ਕੁਲ ਛੱਤੀ ਕਵੀਆਂ ਦੀ ਬਾਣੀ ਹੈ। ਛੇ ਗੁਰੂ ਸਾਹਿਬਾਨ, ਗਿਆਰਾਂ ਭੱਟ, ਚਾਰ ਗੁਰੂ ਘਰ ਦੇ ਪ੍ਰੇਮੀ ਅਤੇ ਸਭ ਤੋਂ ਜਿਆਦਾ ਪੰਦਰਾਂ ਭਗਤ ਹਨ। ਭਗਤ ਰਵਿਦਾਸ ਦੀ ਬਾਣੀ ਚਾਲੀ ਸ਼ਬਦ ਅਤੇ ਇਕ ਸਲੋਕ ਅਠਾਰਾਂ ਰਾਗਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। "ਰਵਿਦਾਸ ਬਾਣੀ ਦੀ ਮੂਲ ਭਾਵ ਧਾਰਾ ਗੁਰਮਤਿ ਦੇ ਦਰਸਾਏ ਅਤੇ ਦ੍ਰਿੜਾਏ ਆਸ਼ਿਆ ਨਾਲ ਬੁਨਿਆਦੀ ਤੌਰ ਉੱਤੇ ਇਕ ਸਾਂਝ, ਇਕਸੁਰ ਅਤੇ ਸਮਾਨ ਭਾਵਨਾ ਰੱਖਣ ਵਾਲੀ ਹੈ। ਦੋਵਾਂ ਦੇ ਮੂਲ ਸਰੋਕਾਰਾਂ ਦਾ ਧਰਾਤਲ ਹੈ- ਮਾਨਵ ਸਰੀਰ, ਮਾਨਵ ਆਤਮਾ, ਮਾਨਵ ਦੁਖ ਦਰਦ ਅਤੇ ਮਾਨਵ ਭਾਸ਼ਾ।"[1] ਇਹਨਾਂ ਵਿਚਾਰਧਾਰਾਈ ਆਧਾਰਾਂ ਦੇ ਕਾਰਣ ਹੀ ਬਾਣੀ ਭਗਤ ਰਵਿਦਾਸ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਗਈ। ਇਹ ਬਾਣੀ ਗੁਰੂ ਗ੍ਰੰਥ ਸਾਹਿਬ ਦੀ ਕਾਇਆ ਦਾ ਹਿੱਸਾ ਹੋਣ ਕਾਰਣ ਚਿਰੰਜੀਵੀ ਮਹੱਤਵ ਅਤੇ ਪਵਿਤਰਤਾ ਦੀ ਧਾਰਨੀ ਬਣ ਗਈ। ਭਗਤ ਰਵਿਦਾਸ ਦੀ ਸਮੁੱਚੀ ਬਾਣੀ ਪਰਮਾਤਮਾ,ਨਾਮ, ਸੰਸਾਰ ਦੀ ਨਾਸ਼ਮਾਨਤਾ ਆਦਿ ਸਰੋਕਾਰਾਂ ਦੇ ਇਰਦ-ਗਿਰਦ ਹੀ ਘੁੰਮਦੀ ਹੈ। ਇਹ ਬਾਣੀ ਕਿਧਰੇ ਵੀ ਪ੍ਰਚਲਿਤ ਸਮਾਜਕ ਕਦਰਾਂ-ਕੀਮਤਾਂ ਦਾ ਵਿਰੋਧ ਨਹੀਂ ਕਰਦੀ। ਗੁਰੂ ਗ੍ਰੰਥ ਵਿਚ ਦਰਜ ਬਾਕੀ ਕਵੀਆਂ ਦੀ ਬਾਣੀ ਵਿਚ ਵਿਦਰੋਹੀ ਸੁਰ ਵੇਖੀ ਜਾ ਸਕਦੀ ਹੈ ਪਰ ਰਵਿਦਾਸ ਬਾਣੀ ਆਪਣੇ ਸਮੇਂ ਦੀ ਸਮਾਜਕ-ਵਿਵਸਥਾ ਪ੍ਰਤਿ ਤਿਆਗੀਆਂ ਵਾਲਾ ਰਵੱਈਆ ਹੀ ਅਖ਼ਤਿਆਰ ਕਰਦੀ ਹੈ। ਭਗਤ ਰਵਿਦਾਸ ਦੀ ਬਾਣੀ ਦੀ ਅਜਿਹੀ ਪ੍ਰਕਿਰਤੀ ਬਾਰੇ ਡਾ. ਸਾਬਰ ਦੀ ਪੁਸਤਕ ਭਗਤ ਰਵਿਦਾਸ ਸ੍ਰੋਤ ਪੁਸਤਕ ਦੇ ਮੁੱਖ ਬੰਧ ਵਿਚ ਪ੍ਰੋ: ਪ੍ਰੀਤਮ ਸਿੰਘ ਲਿਖਦੇ ਹਨ :

ਜਦੋਂ ਕਿਸੇ ਮਨੁੱਖ ਜਾਂ ਮਨੁੱਖ-ਸ਼੍ਰੇਣੀ ਦੇ ਕੁਦਰਤੀ ਵਿਕਾਸ ਦੇ ਰਾਹ ਬੰਦ ਕਰ ਦਿੱਤੇ ਜਾਣ ਤਾਂ ਉਪਰੋਕਤ ਪ੍ਰਕਾਰ ਦੇ ਵਿਕਾਰਾਂ ਜਾਂ ਉਲਾਰਾਂ ਦਾ ਪੈਦਾ ਹੋ ਜਾਣਾ ਅਸਲੋਂ ਸੁਭਾਵਿਕ ਘਟਨਾ ਹੋਵੇਗੀ ਪਰ ਜੇ ਇਸੇ ਮਾਹੌਲ ਵਿਚੋਂ ਕੋਈ ਦਲਿਤ ਬੰਦਾ, ਗੁੱਸੇ-ਗਿਲੇ, ਸਨਕੀਪੁਣੇ ਜਾਂ ਵਧੇਰੇ ਗੰਭੀਰ ਵਿਕਾਰਾਂ ਦਾ ਸ਼ਿਕਾਰ ਹੋਣ ਦੀ ਥਾਂ ਸਾਂਵੀ, ਸੁਥਰੀ, ਸਦਭਾਵੀ, ਸੁਹਜਵਾਨ ਤੇ ਪ੍ਰੇਮ-ਪਰਉਪਕਾਰ ਵਾਲੀ ਸ਼ਖ਼ਸੀਅਤ ਬਣਾ ਲਵੇ ਤਾਂ ਇਹ ਨਿਰਸੰਦੇਹ ਇਕ ਅਸਾਧਾਰਣ ਪ੍ਰਾਪਤੀ ਮੰਨੀ ਜਾਣੀ ਚਾਹੀਦੀ ਹੈ।[2]

ਹਥਲੇ ਮਜ਼ਮੂਨ ਦਾ ਮਨੋਰਥ ਬਾਣੀ ਰਵਿਦਾਸ ਵਿਚੋਂ ਰਾਗ "ਸੋਰਠਿ" ਅਧੀਨ ਇਕ ਸ਼ਬਦ 'ਜਲ ਕੀ ਭੀਤਿ, ਪਵਨ ਕਾ ਥੰਭਾ' ਸ਼ਬਦ ਦਾ ਨਿਕਟ ਵਿਸ਼ਲੇਸ਼ਣ ਪੇਸ਼ ਕਰਨਾ ਹੈ। ਉਪਰੋਕਤ ਸ਼ਬਦ ਦਾ ਵਿਹਾਰਕ ਅਧਿਐਨ ਕਰਨ ਤੋਂ ਪਹਿਲਾਂ ਵਿਹਾਰਕ ਅਧਿਐਨ ਦੇ ਮਹੱਤਵ ਅਤੇ ਸਿੱਧਾਂਤ ਬਾਰੇ ਵੀ ਜ਼ਿਕਰ ਕਰਨਾ ਜ਼ਰੂਰੀ ਹੈ। ਵਿਹਾਰਕ ਅਧਿਐਨ ਕਿਸੇ ਸਾਹਿਤਕ ਪਾਠ/ਕਿਰਤ ਦਾ ਵੀ ਹੋ ਸਕਦਾ ਹੈ ਤੇ ਆਲੋਚਨਾਤਮਕ ਕਿਰਤ ਦਾ ਵੀ। ਹਰ ਸਾਹਿਤਕ ਪਾਠ ਜਾਂ ਕਿਰਤ ਬਹੁ-ਪਰਤੀ ਅਤੇ ਬਹੁ-ਅਰਥੀ ਹੁੰਦੀ ਹੈ। ਗੱਲ ਤਾਂ ਕਿਸੇ ਕਿਰਤ ਦੀਆਂ ਬਹੁ-ਪਰਤਾਂ ਅਤੇ ਬਹੁ-ਅਰਥਾਂ ਨੂੰ ਡੀਕੋਡ ਕਰਨ ਦੀ ਹੈ। ਹਰੇਕ ਸਿਰਜਣਾ ਵਿਚ ਪਰੰਪਰਾ ਦੇ ਅੰਸ਼ ਵੀ ਸਮੋਏ ਹੁੰਦੇ ਹਨ ਅਤੇ ਪਰੰਪਰਾ ਤੋਂ ਅਲੱਗ ਹੋ ਕੇ ਉਹ ਆਪ ਵੀ ਨਿਜੱਗਤ ਵਿਲੱਖਣਤਾ ਸਿਰਜਦੀ ਹੈ। ਹਰ ਸਾਹਿਤ ਪਾਠ ਦੀ ਤਹਿ ਹੇਠ ਸਾਹਿਤ ਸਿੱਧਾਂਤ ਦੇ ਨੇਮ ਕਾਰਜਸ਼ੀਲ ਹੁੰਦੇ ਹਨ। ਇਹਨਾਂ ਨੇਮਾਂ ਦੀ ਪਛਾਣ ਜਾਂ ਇਹਨਾਂ

ਖੋਜ ਵਿਦਿਆਰਥੀ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਦੇ ਅਧਿਐਨ ਸਦਕਾ ਹੀ ਸਾਹਿਤ ਦੀ ਸਮੀਖਿਆ ਵਿਧੀ ਉਸਾਰੀ ਜਾ ਸਕਦੀ ਹੈ।

ਕਾਵਿ ਵਿਸ਼ਲੇਸ਼ਣ ਦੇ ਖੇਤਰ ਵਿਚ ਨਿਕਟ ਵਿਸ਼ਲੇਸ਼ਣ ਦੀ ਪ੍ਰਥਮ ਪ੍ਰਮਾਣਕ ਪੁਸਤਕ ਡਾ. ਹਰਭਜਨ ਸਿੰਘ ਦੀ ਰੂਪਕੀ (1977 ਈ) ਨੂੰ ਮੰਨਿਆ ਜਾਂਦਾ ਹੈ। ਇਸ ਪੁਸਤਕ ਵਿਚ ਰਿਆਰਾਂ ਵੱਖ-ਵੱਖ ਕਵਿਤਾਵਾਂ ਦਾ ਨਿਕਟ ਵਿਸ਼ਲੇਸ਼ਣ ਪੇਸ਼ ਹੋਇਆ ਹੈ। ਡਾ. ਹਰਿਭਜਨ ਸਿੰਘ ਦੇ ਨਿਕਟ ਵਿਸ਼ਲੇਸ਼ਣ ਬਾਰੇ ਵਿਚਾਰ ਹਨ :

'ਥੀਮ' ਅਤੇ 'ਭਾਸ਼ਾ ਬੁਣਤੀ' ਦੇ ਗੁੰਦਵੇਂ ਰਿਸ਼ਤੇ ਰਾਹੀਂ ਹੀ ਕਾਵਿ-ਕਿਰਤ ਨੂੰ ਸਮਝਣ ਦਾ ਜਤਨ ਮੇਰਾ ਪ੍ਰਯੋਜਨ ਰਿਹਾ ਹੈ।....ਪੰਜਾਬੀ ਕਾਵਿ-ਕਿਰਤਾਂ ਦੇ ਆਧਾਰ ਤੇ ਪੰਜਾਬੀ ਸਮੀਖਿਆ-ਵਿਧੀ ਉਸਾਰਨ ਦਾ ਜਤਨ ਹੈ।[3]

ਵਿਸ਼ਲੇਸ਼ਣ -ਅਧੀਨ ਰਵਿਦਾਸ ਬਾਣੀ ਵਿਚੋਂ ਸ਼ਬਦ ਇਸ ਪ੍ਰਕਾਰ ਹੈ :

*ਜਲ ਕੀ ਭੀਤਿ ਪਵਨ ਕਾ ਥੰਭਾ*
*ਰਕਤ ਬੁੰਦ ਕਾ ਗਾਰਾ॥*
*ਹਾਡ ਮਾਸ ਨਾੜੀ ਕੋ ਪਿੰਜਰ*
*ਪੰਖੀ ਬਸੈ ਬਿਚਾਰਾ॥੧॥*
*ਪ੍ਰਾਨੀ ਕਿਆ ਮੇਰਾ ਕਿਆ ਤੇਰਾ॥*
*ਜੈਸੇ ਤਰਵਰ ਪੰਖਿ ਬਸੇਰਾ॥੧॥ਰਹਾਉ॥*
*ਰਾਖਹੁ ਕੰਧ ਉਸਾਰਹੁ ਨੀਵਾਂ॥*
*ਸਾਢੇ ਤੀਨਿ ਹਾਥ ਤੇਰੀ ਸੀਵਾਂ॥੨॥*
*ਬੰਕੇ ਬਾਲ ਪਾਗ ਸਿਰਿ ਡੇਰੀ॥*
*ਇਹ ਤਨੁ ਹੋਇਗੋ ਭਸਮ ਕੀ ਢੇਰੀ॥੩॥*
*ਊਚੇ ਮੰਦਰ ਸੁੰਦਰ ਨਾਰੀ॥*
*ਰਾਮ ਨਾਮ ਬਿਨੁ ਬਾਜੀ ਹਾਰੀ ॥੪॥*
*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ,*
*ਓਛਾ ਜਨਮੁ ਹਮਾਰਾ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ॥੫॥੬॥*

ਮੂਲ ਪਾਠ ਦੇ ਭਾਵਾਰਥ ਲਈ ਪ੍ਰੋ: ਸਾਹਿਬ ਸਿੰਘ ਭਗਤ ਰਵਿਦਾਸ ਬਾਣੀ ਦੇ ਟੀਕੇ ਦਾ ਸਹਾਰਾ ਲਿਆ ਜਾ ਸਕਦਾ ਹੈ :

ਜਿਵੇਂ ਰੁੱਖਾਂ ਉਤੇ ਪੰਛੀਆਂ ਦਾ (ਸਿਰਫ਼ ਰਾਤ ਲਈ) ਡੇਰਾ ਹੁੰਦਾ ਹੈ (ਤਿਵੇਂ ਜੀਵਾਂ ਦੀ ਵੱਸੋਂ ਜਗਤ ਵਿਚ ਹੈ॥ ਹੇ ਭਾਈ! ਫਿਰ, ਇਹਨਾਂ ਵਿਤਕਰਿਆਂ ਤੇ ਵੰਡਾ ਦਾ ਕੀ ਲਾਭ ? ।੧ ।ਰਹਾਉ ।

ਜੀਵ-ਪੰਛੀ ਵਿਚਾਰਾ ਉਸ ਸਰੀਰ ਵਿਚ ਵੱਸ ਰਿਹਾ ਹੈ ਜਿਸ ਦੀ ਕੰਧ (ਮਾਨੋ) ਪਾਣੀ ਦੀ ਹੈ, ਜਿਸ ਦੀ ਥੰਮੀ ਹਵਾ (ਸੁਆਸਾਂ) ਦੀ ਹੈ, ਮਾਂ ਦੀ ਰੱਤ ਤੇ ਪਿਉ ਦੇ ਵੀਰਜ ਦਾ ਜਿਸ ਨੂੰ ਗਾਰਾ ਲਗਾ ਹੋਇਆ ਹੈ, ਤੇ ਹੱਡ ਮਾਸ ਨਾੜੀਆਂ ਦਾ ਪਿੰਜਰ ਬਣਿਆ ਹੋਇਆ ਹੈ ।੧ ।

ਹੇ ਭਾਈ ! (ਡੂੰਘੀਆ) ਨੀਹਾ ਪੁਟਾ ਕੇ ਤੂੰ ਉਹਨਾਂ ਉਤੇ ਕੰਧਾਂ ਉਸਰਾਉਂਦਾ ਹੈ, ਪਰ ਤੈਨੂੰ ਆਪ ਨੂੰ (ਹਰ ਰੋਜ਼ ਤਾਂ ਵੱਧ ਤੋਂ ਵੱਧ) ਸਾਢੇ ਤਿੰਨ ਹੱਥ ਥਾਂ ਹੀ ਚਾਹੀਦੀ ਹੈ (ਸੌਣ ਵੇਲੇ ਇਤਨੀ ਕੁ ਥਾਂ ਹੀ ਤੂੰ ਮੱਲਦਾ ਹੈ) ।੨ ।

ਤੂੰ ਸਿਰ ਉਤੇ ਬਾਂਕੇ ਬਾਲ (ਸਵਾਰ ਸਵਾਰ ਕੇ) ਇਹ ਸਰੀਰ (ਹੀ ਕਿਸੇ ਦਿਨ) ਸੁਆਹ ਦੀ ਢੇਰੀ ਹੋ ਜਾਵੇਗਾ ।੩ ।

ਹੇ ਭਾਈ ! ਤੂੰ ਉਚੇ ਮਹਲ ਮਾੜੀਆ ਤੇ ਸੁੰਦਰ ਇਸਤ੍ਰੀ ਦਾ ਮਾਣ ਕਰਦਾ ਹੈਂ, ਪ੍ਰਭੂ ਦਾ ਨਾਮ ਵਿਸਾਰ ਕੇ ਤੂੰ ਮਨੁੱਖਾ ਜਨਮ ਦੀ ਖੇਡ ਹਾਰ ਰਿਹਾ ਹੈਂ ।੪ ।

ਰਵਿਦਾਸ ਚਮਾਰ ਆਖਦਾ ਹੈ- ਹੇ ਮੇਰੇ ਰਾਜਨ ! ਹੇ ਮੇਰੇ ਸੋਹਣੇ ਰਾਮ! ਮੇਰੀ ਤਾਂ ਜਾਤਿ, ਕੁਲ ਤੇ ਜਨਮ ਸਭ ਕੁਝ ਨੀਵਾਂ ਹੀ ਨੀਵਾਂ ਸੀ, (ਇਥੇ ਉੱਚੀਆਂ ਕੁਲਾਂ ਵਾਲੇ ਡੁਬਦੇ ਜਾ ਰਹੇ ਹਨ, ਮੇਰਾ ਕੀ ਬਣਨ ਸੀ? ਪਰ ਮੈਂ ਤੇਰੀ ਸ਼ਰਨ ਆਇਆ ਹਾਂ ।੫ ।੬ ।

ਇਸ ਸ਼ਬਦ ਵਿਚ ਚੌਥੀ ਸਤਰ ਉਤੇ ਰਹਾਓ ਆਉਂਦਾ ਹੈ। ਗੁਰਬਾਣੀ ਵਿਚ ਰਹਾਉ ਦੀ ਜੁਗਤ ਦੀ ਵਰਤੋਂ ਕੀਤੀ ਗਈ ਹੈ। ਰਹਾਉ ਦਾ ਅਰਥ ਪੂਰਨ ਠਹਿਰਾਓ ਹੈ। ਜਿਥੇ ਰਹਾਉ ਆਉਂਦਾ ਹੈ।

ਉਸ ਸਤਰ ਤੀਕ ਸ਼ਬਦ ਜਾਂ ਰਚਨਾਂ ਆਪਣੇ ਵਿਚਾਰ ਦਾ ਪੂਰਨ ਤੌਰ ਉਤੇ ਪ੍ਰਗਟਾ ਕਰ ਚੁੱਕੀ ਹੁੰਦੀ ਹੈ। ਅਗਲੀਆਂ ਸਤਰਾਂ ਜਾਂ ਰਚਨਾ ਦਾ ਅਗਲਾ ਸਾਰਾ ਹਿੱਸਾ ਤਾਂ ਉਸ ਥੀਮ ਦਾ ਵਿਕਾਸ ਹੀ ਹੁੰਦਾ ਹੈ। ਜਾਂ ਦੁਹਰਾਉ ਨਾਲ ਉਸ ਵਿਚਾਰ ਨੂੰ ਦ੍ਰਿੜਾਇਆ ਗਿਆ ਹੁੰਦਾ ਹੈ। ਭਗਤੀ ਸਾਹਿਤ ਵਿਚ 'ਸ਼ਬਦ' ਸਾਹਿਤ ਰੂਪਾਕਾਰ ਦਾ ਬਹੁਤ ਪ੍ਰਯੋਗ ਹੋਇਆ ਹੈ। "ਮਹਾਂਪੁਰਸ਼ ਸੰਤਾਂ, ਫ਼ਕੀਰਾਂ ਦੇ ਬੋਲਾਂ ਜਾਂ ਬਾਣੀ ਦੇ ਪਦਿਆਂ ਨੂੰ ਵੀ ਸਬਦ/ਸ਼ਬਦ ਕਿਹਾ ਜਾਂਦਾ ਹੈ। ਇਹ ਪਰਮਾਤਮਾ ਦਾ ਇਕ ਵਾਚਕ ਵੀ ਹੈ। ਸ਼ਬਦ ਬ੍ਰਹਮ ਦੀ ਧਾਰਨਾ ਬਹੁਤ ਪੁਰਾਣੀ ਹੈ। ਰਿਗਵੇਦ (1/64/65) ਵਿਚ ਇਸ ਦਾ ਵਰਣਨ ਪ੍ਰਸ਼ੰਸਤੀ ਰੂਪ ਵਿਚ ਹੋਇਆ ਹੈ।"[4] ਸ਼ਬਦ ਦਾ ਅਕਾਰ ਚਾਰ ਸਤਰਾਂ ਤੋਂ ਲੈ ਕੇ ਪੈਂਤੀ ਸਤਰਾਂ ਤੀਕ ਅਤੇ ਇਸ ਤੋਂ ਵਧੀਕ ਵੀ ਹੋ ਸਕਦਾ ਹੈ। ਇਸ ਦਾ ਤੁਕਾਂਤ ਮੇਲ ਦੋ-ਦੋ ਸਤਰਾਂ ਦਾ ਜਾਂ ਤੀਸਰੀ ਸਤਰ ਤੇ ਵੀ ਹੋ ਸਕਦਾ ਹੈ।

ਉਪਰੋਕਤ ਸ਼ਬਦ ਨੂੰ ਤਿੰਨ ਭਾਗਾਂ ਵਿਚ ਵੰਡ ਕੇ ਇਸ ਦਾ ਨਿਕਟ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ। ਇਹ ਸਾਰੇ ਭਾਗ ਇਕ ਦੂਸਰੇ ਨਾਲ ਜੁੜੇ ਹੋਣ ਦੇ ਬਾਵਜੂਦ ਸੁਤੰਤਰ ਅਸਤਿਤਵ ਦੇ ਧਾਰਨੀ ਵੀ ਹਨ। ਪਹਿਲੇ ਭਾਗ ਵਿਚ ਪਹਿਲੀਆਂ ਚਾਰ ਸਤਰਾਂ ਦੂਸਰੇ ਭਾਗ ਵਿਚ ਅਗਲੀਆਂ ਛੇ ਤਰਾਂ ਅਤੇ ਤੀਸਰੇ ਭਾਗ ਵਿਚ ਅਖੀਰਲੀਆਂ ਤਿੰਨ ਸਤਰਾਂ ਨੂੰ ਰੱਖਿਆ ਜਾ ਸਕਦਾ ਹੈ। ਇਸ ਸ਼ਬਦ ਦੀਆਂ ਪਹਿਲੀਆਂ ਚਾਰ ਸਤਰਾਂ ਵਿਚ ਹੀ ਇਸ ਦੇ ਥੀਮ ਦਾ ਪੂਰਨ ਪ੍ਰਗਟਾ ਹੋ ਜਾਂਦਾ ਹੈ ਅਤੇ ਰਹਾਉ ਵੀ ਏਥੇ ਹੀ ਆਉਂਦਾ ਹੈ। ਅਗਲੀਆਂ ਸਤਰਾਂ ਇਸ ਥੀਮ ਨੂੰ ਹੀ ਪਰਿਪੱਕ ਕਰਦੀਆਂ ਹਨ। ਪਹਿਲੀਆਂ ਚਾਰ ਸਤਰਾਂ ਤੋਂ ਅਗਲੀਆਂ ਸਤਰਾਂ ਵਿਚ ਪ੍ਰਗਟ ਹੋਏ ਵਿਚਾਰ ਨੂੰ ਦ੍ਰਿੜ ਕਰਨ ਵਾਸਤੇ ਕਈ ਉਪਮਾਵਾਂ, ਪ੍ਰਤੀਕਾਂ/ਬਿੰਬਾਂ ਦਾ ਉਲੇਖ ਮਾਤਰ ਹੀ ਕੀਤਾ ਗਿਆ ਹੈ। ਇਸ ਸ਼ਬਦ ਦਾ ਸਬੰਧ ਆਪਣੇ ਤੋਂ ਅਗਲੇ-ਪਿਛਲੇ ਬੰਦਾਂ ਤੋਂ ਕਿਧਰੇ ਵੀ ਟੁੱਟਦਾ ਨਹੀਂ ਸਗੋਂ ਇਸ ਸ਼ਬਦ ਦਾ ਵਿਕਾਸ ਖੱਝਵੇਂ ਰੂਪ ਵਿਚ ਹੁੰਦਾ ਹੈ। ਇਸ ਸ਼ਬਦ ਦੀ ਪਹਿਲੀ ਸਤਰ "ਜਲ ਕੀ ਭੀਤਿ, ਪਵਨ ਕਾ ਥੰਭਾ, ਰਕਤ ਬੁੰਦ ਕਾ ਗਾਰਾ" ਇਸ ਸ਼ਬਦ ਦਾ ਕੇਂਦਰ ਅਤੇ ਵਿਲੱਖਣਤਾ ਸਿਰਜਦੀ ਹੈ। ਪਾਣੀ ਦੀ ਕੰਧ, ਹਵਾ ਦਾ ਥੰਮ ਅਤੇ ਲਹੂ ਦਾ ਗਾਰਾ। ਇਹ ਪਦਾਰਥਕ ਜਗਤ ਵਿਚ ਸੰਭਵ ਨਹੀਂ ਹੋ ਸਕਦਾ। ਪਰ ਜ਼ਿੰਦਗੀ ਦੇ ਜਿਸ ਵਰਤਾਰੇ ਨੂੰ ਇਹਨਾਂ ਪ੍ਰਤੀਕਾਂ/ਬਿੰਬਾਂ ਨਾਲ ਪੇਸ਼ ਕੀਤਾ ਗਿਆ ਹੈ। ਉਸ ਸੰਦਰਭ ਵਿਚ ਇਹ ਸੰਭਵ ਵੀ ਹੈ ਅਤੇ ਯਥਾਰਥਵਾਦੀ। ਅਗਲੀਆਂ ਤਿੰਨਾਂ ਸਤਰਾਂ ਵਿਚ ਪ੍ਰਾਕ੍ਰਿਤਕ ਪ੍ਰਤੀਕਾਂ ਦਾ ਸਿੱਧੇ ਤੌਰ ਉਤੇ ਪ੍ਰਾਕ੍ਰਿਤਕ ਸੰਦਰਭ ਵਿਚ ਹੀ ਪ੍ਰਯੋਗ ਕੀਤਾ ਹੈ। ਗੁਰਬਾਣੀ ਵਿਚ ਬਹੁਤ ਵਾਰ ਅਜਿਹੀਆਂ ਪ੍ਰਤੀਕਾਂ ਨਾਲ ਸੰਸਾਰ ਅਤੇ ਸਰੀਰ ਦੀ ਨਾਸ਼ਮਾਨਤਾ ਨੂੰ ਬਿਆਨ ਕੀਤਾ ਹੈ। ਇਹ ਸਰੀਰ ਹੱਡੀਆਂ ਮਾਸ ਅਤੇ ਨਾੜੀਆਂ ਦਾ ਬਣਿਆ ਹੈ ਜਿਸ ਵਿਚ ਰੂਹ/ਆਤਮਾ ਦਾ ਵਾਸ ਹੈ। ਇਹ ਰੂਹ ਉਸ ਪੰਛੀ ਦੀ ਤਰ੍ਹਾਂ ਹੈ ਜੋ ਕੁਝ ਸਮਾਂ ਕਿਸੇ ਰੁੱਖ-ਉਤੇ ਗੁਜ਼ਾਰ ਕੇ ਆਖਰ ਉੱਡ ਜਾਂਦਾ ਹੈ। ਅਗਲੀਆਂ ਛੇ ਸਤਰਾਂ ਵਿਚ ਸੰਸਾਰ ਦੀ ਨਾਸ਼ਮਾਨਤਾ ਅਤੇ ਮਨੁੱਖ ਦਾ ਪਦਾਰਥਕ ਜਾਂ ਸੰਸਾਰਿਕ ਵਿਕਾਰਾਂ ਵਿਚ ਫਸਣ ਬਾਰੇ ਤਕੀਦਾਂ ਕੀਤੀਆਂ ਗਈਆਂ ਹਨ ਕਿ ਮਨੁੱਖ ਸਾਰੀ ਉਮਰ ਸੰਸਾਰਕ/ਪਦਾਰਥਕ ਵਸਤਾਂ ਪਿਛੇ ਭੱਜਦਾ ਹੈ, ਪਰ ਅਖੀਰ ਨੂੰ ਤਿੰਨ ਹੱਥ ਜ਼ਮੀਨ ਹੀ ਚਾਹੀਦੀ ਹੁੰਦੀ ਹੈ। ਅਜਿਹੀਆਂ ਤਕੀਦਾਂ ਸੂਫ਼ੀ ਕਵੀਆਂ ਨੇ ਵੀ ਆਪਣੇ ਕਾਵਿ ਵਿਚ ਕੀਤੀਆਂ ਹਨ। ਸ਼ਾਹ ਹੁਸੈਨ ਜ਼ਿੰਦਗੀ ਦੇ ਇਸ ਪੱਖ ਨੂੰ ਇਸ ਤਰ੍ਹਾਂ ਬਿਆਨ ਕਰਦਾ ਹੈ :

*ਸਾਢੇ ਤਿੰਨ ਹਥਿ ਮਿਲਕ ਤੁਸਾਡਾ,*
*ਕਿਉਂ ਜੂਹ ਪਰਾਈ ਮੱਲਣਾ ।੨।*
*ਕਹੈ ਹੁਸੈਨ ਫ਼ਕੀਰ ਸਾਈਂ ਦਾ,*
*ਅੰਤ ਖਾਕ ਵਿਚ ਰਲਣਾ ।੩।*

ਮਨੁੱਖ ਜ਼ਿੰਦਗੀ ਦੀ ਅਟੱਲ ਸਚਾਈ ਤੋਂ ਅਖੀਰ ਤੀਕ ਭੁੱਲਿਆ ਰਹਿੰਦਾ ਹੈ ਕਿ ਅਖਰ ਉਸ ਨੂੰ ਮੌਤ ਵੀ ਆਉਣੀ ਹੈ। ਉਹ ਆਪਣੇ ਸਰੀਰ ਨੂੰ ਵੀ ਬਹੁਤ ਸਵਾਰ-ਸਵਾਰ ਕੇ ਰੱਖਦਾ ਹੈ ਅਤੇ ਆਪਣੇ

ਰਿਸ਼ਤੇਦਾਰ ਭੈਣਾਂ, ਭਰਾਵਾਂ ਅਤੇ ਆਪਣੀ ਪਤਨੀ ਨਾਲ ਵੀ ਬਹੁਤ ਮੋਹ ਕਰਦਾ ਹੈ। ਇਹ ਸਭ ਝੂਠੇ ਦੁਨਿਆਵੀ ਰਿਸ਼ਤੇ ਹਨ। ਇਹ ਸਰੀਰ ਆਖਰ ਸਪੁਰਦ-ਏ-ਖ਼ਾਕ ਹੋ ਜਾਣਾ ਹੈ। ਜਦ ਮਨੁੱਖ ਦੇ ਸਵਾਸ ਪੂਰੇ ਹੋ ਜਾਂਦੇ ਹਨ ਤਾਂ ਉਸਦੇ ਸਾਕ-ਸਬੰਧੀ ਵੀ ਉਸ ਤੋਂ ਡਰਦੇ ਹਨ। ਸਿਰਫ਼ ਨਾਮ ਹੀ ਮਨੁੱਖ ਦੀ ਅਖ਼ੀਰੀ ਪੂੰਜੀ ਹੈ। ਜਿਸ ਦੇ ਸਦਕਾ ਉਹ ਪਰਮਾਤਮਾ ਨੂੰ ਪਾ ਸਕਦਾ ਹੈ। ਅਖੀਰਲੀਆਂ ਤਿੰਨੇ ਸਤਰਾਂ ਮੱਧਕਾਲੀ ਸਮਾਜ-ਸਭਿਆਚਾਰ ਨੂੰ ਬਿਆਨ ਕਰਦੀਆਂ ਹਨ। ਇਹ ਸਤਰਾਂ ਤੋਂ ਪਤਾ ਲਗਦਾ ਹੈ ਕਿ ਮੱਧਕਾਲੀ ਸਮਾਜਕ ਹਲਾਤ ਜਾਤ-ਪਾਤ ਦੇ ਭੇਦ-ਭਾਵ ਵਾਲੇ ਸਨ ਕਿਉਂ ਕਿ ਇਹਨਾਂ ਸਤਰਾਂ ਤੋਂ ਪਤਾ ਲਗਦਾ ਹੈ ਕਿ ਉਸ ਪਰਮਾਤਮਾ ਦੇ ਦਰ ਉੱਤੇ ਤਾਂ ਕੋਈ ਉਚ ਨੀਚ ਨਹੀਂ। ਉਸ ਪਰਮਾਤਮਾ ਦਾ ਨਾਮ ਜਪਣ ਵਾਲੇ ਸਭ ਉਚ [illegible] ਸਨ। ਉਸ ਪਰਮਾਤਮਾ ਦੇ ਨਾਮ ਨਾਲ ਨੀਚ ਤੋਂ ਉਚ ਵੀ ਹੋ ਜਾਂਦੇ ਸਨ। ਪਰ ਸਮਾਜ ਵਿਚ ਇਹ ਜਾਤ-ਪਾਤ ਪ੍ਰਚਲਿਤ ਸੀ। ਰਵਿਦਾਸ ਨੀਵੀਂ ਜਾਤ "ਚਮਾਰ" ਨਾਲ ਸੰਬੰਧ ਰੱਖਦਾ ਸੀ। ਉਹ ਆਪਣੇ ਸ਼ਬਦਾਂ ਵਿਚ ਬਾਰ-ਬਾਰ ਆਪਣੀ ਜਾਤ "ਚਮਾਰਾ" ਲਿਖਦਾ ਹੈ। ਇਸ ਤੋਂ ਇਕ ਗੱਲ ਤਾਂ ਰਵਿਦਾਸ ਦੀ ਖੁਲ੍ਹ-ਦਿਲੀ ਦੀ ਉਜਾਗਰ ਹੁੰਦੀ ਹੈ। ਦੂਸਰੀ ਉਸ ਸਮੇਂ ਹੁੰਦੇ ਨੀਵੀਂਆਂ ਜਾਤੀਆਂ ਦੇ ਲੋਕਾਂ ਨਾਲ ਵਿਤਕਰੇ ਦੀ। ਪਰ ਇਸ ਸ਼ਬਦ ਵਿਚ ਕਿਧਰੇ ਵੀ ਵਿਦ੍ਰੋਹੀ ਸੁਰ ਨੂੰ ਨਹੀਂ ਅਪਨਾਇਆ ਗਿਆ। ਇਸ ਸ਼ਬਦ ਵਿਚ ਸੰਸਾਰ ਦੀ ਨਾਸ਼ਮਾਨਤਾ ਨੂੰ ਅਤੇ ਪਰਮਾਤਮਾ ਦੀ ਸਦੀਵੀ ਹੋਂਦ ਨੂੰ ਸਾਬਿਤ ਕਰਨ ਦੇ ਯਤਨ ਕੀਤੇ ਗਏ ਹਨ ਅਤੇ ਉਸ ਪਰਮਾਤਮਾ ਨੂੰ ਸੱਚ ਦੀ ਆਖਰੀ ਮੰਜ਼ਿਲ। ਇਹ ਹੀ ਮੱਧਕਾਲੀ ਸਾਹਿਤ ਦੀ ਵਿਸ਼ਵ-ਦ੍ਰਿਸ਼ਟੀ ਹੈ ਜਿਸ ਅਧੀਨ ਸਾਰਾ ਮੱਧਕਾਲੀ ਸਾਹਿਤ ਵਿਚਰਦਾ ਹੈ। ਇਸ ਸਾਰੇ ਸ਼ਬਦ ਵਿਚ ਪ੍ਰਾਕ੍ਰਿਤਕ ਪ੍ਰਤੀਕਾਂ/ਬਿੰਬਾਂ ਰਾਹੀਂ ਸੰਸਾਰ, ਮਨੁੱਖੀ ਸਰੀਰ ਅਤੇ ਮਨੁੱਖੀ ਰਿਸ਼ਤਿਆਂ-ਨਾਤਿਆਂ ਨੂੰ ਝੁਠਲਾ ਕੇ ਨਕਾਰਿਆ ਅਤੇ ਨਾਮ ਦੀ ਸਹਾਇਤਾ ਨਾਲ ਉਸ ਪ੍ਰਮਾਤਮਾ ਦੀ ਪ੍ਰਾਪਤੀ ਨੂੰ ਹੀ ਸੱਚ ਸਿੱਧ ਕਰਨ ਦੇ ਯਤਨ ਕੀਤੇ ਗਏ ਹਨ। ਇਸ ਸ਼ਬਦ ਦਾ ਸਹਜ-ਭਾਵ ਸ਼ੁਰੂ ਤੋਂ ਅੰਤ ਤਕ ਗੁੰਦਵੇਂ ਰੂਪ ਵਿਚ ਪੇਸ਼ ਹੁੰਦਾ ਹੈ। ਲੈਅ ਪਖੋਂ ਪ੍ਰਵਾਹਸ਼ੀਲ ਹੋਣ ਕਾਰਣ ਵਜ਼ਨ ਦਾ ਘਾਟਾ ਵਾਧਾ ਵੀ ਅਖੜਦਾ ਨਹੀਂ। ਬਾਕੀ ਇਸ ਸ਼ਬਦ ਵਿਚ ਮੱਧਕਾਲੀ ਰਵਾਇਤੀ ਪ੍ਰਚਲਿਤ ਬਿੰਬਾਂ/ਪ੍ਰਤੀਕਾਂ ਅਤੇ ਅਲੰਕਾਰਾਂ ਦਾ ਰਵਾਇਤੀ ਢੰਗ ਨਾਲ ਹੀ ਪ੍ਰਯੋਗ ਕੀਤਾ ਗਿਆ ਹੈ।

### ਹਵਾਲੇ ਤੇ ਟਿੱਪਣੀਆਂ


1. *ਜਸਬੀਰ ਸਿੰਘ ਸਾਬਰ, ਰਵਿਦਾਸ-ਬਾਣੀ ਬਹੁਪੱਖੀ ਅਧਿਐਨ, ਪੰਨਾ 60*
2. *..................(ਸੰਪਾ.) ਭਗਤ ਰਵਿਦਾਸ ਸ੍ਰੋਤ ਪੁਸਤਕ ਪੰਨੇ 8-9*
3. *ਮਹਿਤਾਬ ਸਿੰਘ, ਰੂਪਕੀ, ਪੰਨਾ 13*
4. *ਰਤਨ ਸਿੰਘ ਜੱਗੀ (ਸੰਪਾ.), ਸਾਹਿਤ ਕੋਸ਼ (ਪਰਿਭਾਸ਼ਿਕ ਸ਼ਬਦਾਵਲੀ) ਪੰਨਾ-176*


-0-

ਮੇਰੀ ਜਾਤ ਕੁਟ ਬਾਂਢਲਾ ਢੋਰ ਢੋਵੰਤਾ
ਨਿਤਹਿ ਬਾਨਾਰਸੀ ਆਸ ਪਾਸਾ ।।
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ
ਤੇਰੇ ਨਾਮਿ ਸਰਣਾਇ ਰਵਿਦਾਸੁ ਦਾਸਾ ।।

ਐਸੀ ਲਾਲ ਤੁਝ ਬਿਨੁ ਕਉਨੁ ਕਰੈ ।
ਗਰੀਬ ਨਿਵਾਜ ਗੁਸਾਈਆ ਮੇਰਾ ਮਾਥੈ ਛਤ੍ਰ ਧਰੈ ।।

**- ਗੁਰੂ ਰਵਿਦਾਸ ਜੀ**

# ਰਵਿਦਾਸ ਬਾਣੀ : ਤੱਤਕਾਲੀਨ ਸਮਾਜਿਕ ਪ੍ਰਸੰਗਿਕਤਾ

- ਦਵਿੰਦਰ ਕੌਰ

ਭਗਤ ਰਵਿਦਾਸ ਇਕ ਵਿਸ਼ਵਵਿਆਪੀ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਦੀ ਬਾਣੀ ਅਤੇ ਵਿਅਕਤੀਤਵ ਦਾ ਸਮੁੱਚੇ ਸੰਸਾਰ ਤੇ ਪ੍ਰਭਾਵ ਪਿਆ। ਸਮਾਜ ਸ਼ਾਸਤਰੀ ਅਧਿਐਨ ਅਧੀਨ ਰਚਨਾਕਾਰ ਦੀ ਪਛਾਣ ਦਾ ਆਧਾਰ ਸਮਾਜਕ ਪ੍ਰਸੰਗ ਹੁੰਦਾ ਹੈ। ਸਮਾਜਕ ਪ੍ਰਸੰਗ ਵਿਚ ਹੀ ਉਸ ਵਲੋਂ ਸਿਰਜੇ ਸਿੱਧਾਂਤਾਂ ਦਾ ਠੀਕ ਮੁੱਲ ਪੈਂਦਾ ਹੈ ਅਤੇ ਰਚਨਾ ਦੀ ਸਾਰਥਕਤਾ ਸਿੱਧ ਹੁੰਦੀ ਹੈ। ਹੱਥਲੇ ਖੋਜ-ਪੱਤਰ ਦਾ ਮੂਲ ਮਕਸਦ ਰਵਿਦਾਸ -ਬਾਣੀ ਦੀ ਸਮਾਜਕ ਪ੍ਰਸੰਗ ਵਿਚ ਸਾਰਥਕਤਾ ਨੂੰ ਵਾਚਣਾ ਹੈ।

ਰਵਿਦਾਸ ਬਾਣੀ ਦੇ ਅੰਤਰਗਤ ਸਮਾਜ ਦੀ ਸੱਚਾਈ, ਸਮੇਂ ਦੀ ਸੱਚਾਈ ਅਤੇ ਇਤਿਹਾਸ ਦੀ ਗਤੀ ਦੀ ਪੇਸ਼ਕਾਰੀ ਵਿਭਿੰਨ ਪੱਖਾਂ ਰਾਹੀਂ ਹੋਈ ਮਿਲਦੀ ਹੈ। ਰਵਿਦਾਸ ਬਾਣੀ ਭਵਿੱਖ ਲਈ ਸੂਝ ਦ੍ਰਿਸ਼ਟੀ ਪ੍ਰਦਾਨ ਕਰਦੀ ਹੈ। ਇਸ ਬਾਣੀ ਦਾ ਮੂਲ ਮਨੋਰਥ ਸਮਾਜ ਵਿਚਲੇ ਮਨੁੱਖਾਂ ਨੂੰ ਸਹੀ ਅਰਥਾਂ ਵਿੱਚ ਮਨੁੱਖ ਬਣਾਉਣਾ ਹੈ।

ਭਗਤ ਰਵਿਦਾਸ ਜਿਸ ਸਮੇਂ ਪੈਦਾ ਹੋਏ ਸਨ, ਉਸ ਸਮੇ ਭਾਰਤੀ ਸਮਾਜ ਵਿਚ ਹਿੰਦੂ ਧਰਮ ਚਾਰ ਵਰਨਾਂ ਵਿਚ ਵੰਡਿਆ ਹੋਇਆ ਸੀ। ਵੱਖ-ਵੱਖ ਜਾਤਾਂ ਅਨੁਸਾਰ ਕੰਮ ਵੀ ਵੱਖ-ਵੱਖ ਸਨ। ਜਾਤ ਪਾਤ ਦੇ ਭੇਦ-ਭਾਵ ਕਾਰਨ ਉਸ ਵਿਚ ਸੰਸਕ੍ਰਿਤੀ,ਧਰਮ ਅਤੇ ਵਿਚਾਰਾਂ ਦੀਆਂ ਅਨੇਕਾਂ ਤਿੱਖੀਆਂ ਲਹਿਰਾਂ ਆਪਸ ਵਿਚ ਟਕਰਾਓ ਦੀ ਸਥਿਤੀ ਵਿੱਚ ਸਨ। ਇਸ ਤਰ੍ਹਾਂ ਦੇ ਸਮੇਂ ਵਿਚ ਅਜਿਹੇ ਪੁਰਸ਼ ਅਤੇ ਅਜਿਹੀ ਵਿਚਾਰਧਾਰਾ ਦੀ ਲੋੜ ਸੀ ਜੋ ਉਸ ਸਮੇਂ ਵਿੱਚ ਭਾਰਤੀ ਸਮਾਜ ਦੀ ਗੁੰਝਲਦਾਰ ਸਥਿਤੀ ਨੂੰ ਪਛਾਣਦਿਆਂ ਹੋਇਆਂ ਉਸ ਦੀ ਥਾਂ ਮਨੁੱਖ ਦੀ ਮਨੁੱਖਤਾ ਦੇ ਸਿੱਧਾਂਤ ਨੂੰ ਦ੍ਰਿੜ ਕਰਵਾ ਸਕਦਾ। ਸੋ ਇਸ ਸਮੇਂ ਭਗਤ ਰਵਿਦਾਸ ਨੇ ਧਰਮਾਂ ਦੇ ਆਧਾਰ ਤੇ ਜਾਤਾਂ, ਸੌੜੇਪਨ ਅਤੇ ਕੱਟੜਤਾ ਵਿਰੁੱਧ ਨਿਡਰ ਹੋ ਕੇ ਆਪਣੀ ਬਰਾਬਰਤਾ ਦੀ ਧਾਰਨਾ ਦੀ ਦ੍ਰਿੜਤਾ ਨੂੰ ਦਰਸਾਇਆ। ਰਵਿਦਾਸ ਬਾਣੀ ਦੇ ਅੰਤਰਗਤ ਪ੍ਰਭੂ ਭਗਤੀ ਦੇ ਰਸਤੇ ਵਿੱਚ ਜਾਤ-ਪਾਤ ਦੀ ਕੋਈ ਰੁਕਾਵਟ ਨਾ ਹੋਣ ਦੀ ਅਤੇ ਪਰਮਾਤਮਾ ਦੀ ਨਜ਼ਰ ਵਿੱਚ ਬਰਾਬਰਤਾ ਦੇ ਸਿੱਧਾਂਤ ਦੀ ਪੁਸ਼ਟੀ ਹੋਈ ਮਿਲਦੀ ਹੈ।

*ਬ੍ਰਹਮਨ ਬੈਸ ਸੂਦ ਅਰੁ ਖ੍ਰਤੀ,*
*ਡੋਮ ਚੰਡਾਰ ਮਲੇਛ ਮਨ ਸੋਇ ॥*
*ਹੋਇ ਪੁਨੀਤ ਭਗਵੰਤ ਭਜਨ ਤੇ,*
*ਆਪਿ ਤਾਰਿ ਤਾਰੇ ਕੁਲ ਦੋਇ ॥*

ਇਸ ਤਰ੍ਹਾਂ ਰਵਿਦਾਸ-ਬਾਣੀ ਵਿੱਚ ਜਨਮ ਤੋਂ ਮਿਥੀ ਜਾਤ ਨਾਲ ਕੋਈ ਸੰਬੰਧ ਨਹੀਂ ਦਰਸਾਇਆ। ਇਹ ਚੇਤਨਾ ਰਵਿਦਾਸ-ਬਾਣੀ ਦੇ ਅੰਤਰਗਤ ਨਿੱਜੀ ਅਨੁਭਵ ਰਾਹੀਂ ਉਪਜਦੀ ਹੈ। ਭਗਤ ਰਵਿਦਾਸ ਨੇ ਨੀਵੀਂ ਜਾਤ ਦੇ ਚਮਾਰ ਨਾਲ ਸੰਬੰਧਿਤ ਹੋਣ ਕਰਕੇ ਖੁਦ ਘ੍ਰਿਣਾ ਦੇ ਪਾਤਰ ਬਣਨ ਦਾ ਅਨੁਭਵ ਹੰਢਾਇਆ। ਉਨ੍ਹਾਂ ਦੀ ਬਾਣੀ ਵਿੱਚ ਆਇਆ 'ਚਮਾਰ'ਸ਼ਬਦ ਨੀਵੀ ਜਾਤ ਸਬੰਧੀ ਭੇਦ-ਭਾਵ ਨੂੰ ਦਰਸਾਉਂਦਾ ਹੈ। ਰਵਿਦਾਸ-ਬਾਣੀ ਉਸ ਸਮੇਂ ਸਮਾਜ ਵਿੱਚ ਧਰਮ ਅਤੇ ਜਾਤ ਦੇ ਆਧਾਰ ਤੇ ਬਣੀ ਪਛਾਣ ਦੀ ਥਾਂ ਮਨੁੱਖ ਦੀ ਮਨੁੱਖ ਦੇ ਰੂਪ ਵਿੱਚ ਪਹਿਚਾਣ ਦੀ ਧਾਰਨਾ ਨੂੰ ਦ੍ਰਿੜ ਕਰਾਉਂਦੀ ਹੈ।

ਰਵਿਦਾਸ-ਬਾਣੀ ਵਿਚਲੀ ਭਗਤੀ ਭਾਵਨਾ, ਦਾਰਸ਼ਨਿਕ ਵਿਚਾਰਧਾਰਾ ਅਤੇ ਸਮਾਜਕ ਮਹੱਤਵ ਦੀ ਗਵਾਹੀ ਦਰਸਾਉਂਦਿਆਂ ਸ੍ਰੀ ਗੁਰੂ ਰਾਮਦਾਸ ਜੀ, ਰਵਿਦਾਸ ਜੀ ਦੇ ਚਰਨੀ ਚਾਰੇ ਵਰਨਾਂ ਦੇ ਨਮਸਕਾਰ ਕਰਨ ਦੇ ਉਲੇਖ ਕਰਦੇ ਹਨ:

ਰਵਿਦਾਸ ਬਾਣੀ ਦੇ ਮੂਲ ਸਰੋਕਾਰ ਮਨੁੱਖ ਕੇਂਦਰਤ ਹਨ ਜੋ ਅਤੀਤ ਨਾਲੋਂ ਵਰਤਮਾਨ ਜੀਵਨ ਉਸਾਰੀ ਅਤੇ ਭਵਿੱਖ ਲਈ ਚਿੰਤਾ ਪ੍ਰਗਟਾਉਂਦੇ ਹਨ। ਰਵਿਦਾਸ -ਬਾਣੀ ਵਿੱਚ ਸਮਾਜ ਵਿਚ ਸਹਿਜ ਅਤੇ ਸੰਤੁਲਨ ਲਿਆਉਣ ਦੀ ਭਾਵਨਾ ਵਧੇਰੇ ਦ੍ਰਿੜ ਨਜ਼ਰ ਆਉਂਦੀ ਹੈ। ਇਹ ਬਾਣੀ ਮਨੁੱਖ ਨੂੰ ਮੰਦੇ ਕਰਮਾ ਨੂੰ ਛੱਡ ਕੇ ਚੰਗੇ ਕਰਮਾਂ ਨਾਲ ਜੋੜਨ ਦਾ ਕਾਰਜ ਕਰਦੀ ਹੈ। ਇਸ ਤਰ੍ਹਾਂ ਰਵਿਦਾਸ-ਬਾਣੀ ਇਲਾਹੀ ਨਾਦ ਅਤੇ ਨਿੱਜੀ ਅਨੁਭਵ ਕੀਤੇ ਗਿਆਨ ਦੇ ਪ੍ਰਕਾਸ਼ ਨਾਲ ਸੁੱਤੀ ਹੋਈ ਜਨਤਾ ਨੂੰ ਜਗਾਉਂਦੀ ਅਤੇ ਸੱਚ ਦੇ ਮਾਰਗ ਪਾਉਂਦੀ ਹੈ।

ਰਵਿਦਾਸ ਬਾਣੀ ਵਿਚ ਸਮਾਜ ਵਿਚ ਪ੍ਰਚਲਿੱਤ ਕਰਮ-ਕਾਂਡਾਂ ਜਿਵੇਂ ਤੀਰਥ ਇਸਨਾਨ, ਦੀਵੇ ਬਾਲ ਕੇ ਆਰਤੀ, ਮੂਰਤੀ ਦੀ ਪੂਜਾ ਕਰਨਾ ਤੇ ਕੇਸਰ ਛਿੜਕਣਾ ਆਦਿ ਦਾ ਤਿਆਗ ਕਰਕੇ ਸਮਾਜ ਲਈ

ਖੋਜ ਵਿਦਿਆਰਥਣ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

ਨਾਮ ਸਿਮਰਨ ਤੇ ਜੋਰ ਹੈ। ਪੂਜਾ-ਪੱਧਤੀ ਨੂੰ ਅਸਵੀਕਾਰ ਕਰਦਿਆਂ ਆਤਮ-ਸਮਰਪਣ ਦੀ ਗੱਲ ਕੀਤੀ ਗਈ ਹੈ;

*ਤਨ ਮਨ ਅਰਪਉ ਪੂਜ ਚਰਾਵਉ ॥*

*ਗੁਰ ਪ੍ਰਸਾਦਿ ਨਿਰੰਜਨ ਪਾਵਉ ॥*

ਇਸ ਤਰ੍ਹਾਂ ਰਵਿਦਾਸ-ਬਾਣੀ ਮਾਨਵੀ ਗੁਣਾਂ-ਭਾਵਾਂ ਦੇ ਅਨੁਸਾਰ ਖ਼ੁਦ ਕੀਤੇ ਜਾਣ ਵਾਲੇ ਕਰਮਾਂ ਤੇ ਜ਼ੋਰ ਦਿੰਦੀ ਹੈ। ਅਵਤਾਰਵਾਦ ਜਿਹੀਆਂ ਧਾਰਨਾਵਾਂ ਦਾ ਵਿਰੋਧ ਕਰਦੀ ਨਜ਼ਰ ਆਉਂਦੀ ਹੈ।

ਸਮਾਜਕ ਸਦੰਰਭ ਵਿੱਚ ਰਵਿਦਾਸ-ਬਾਣੀ 'ਪੜੀਐ ਗੁਨੀਐ' ਨਾਮ ਸਭੁ ਸੁਣੀਐ ਮਨਭਉ ਭਾਉ ਨ ਦਰਸਏ ਦੀ ਧਾਰਨਾ ਨੂੰ ਦ੍ਰਿੜ ਕਰਦੀ ਹੈ। ਤਾਂ ਜੋ ਗਿਆਨ ਜੁਗਤ ਰਾਹੀਂ ਮਨੁੱਖ ਆਪਣੀਆਂ ਸਮੱਸਿਆਵਾਂ ਦਾ ਹੱਲ ਕਰ ਸਕੇ। ਇਹ ਸਮਾਜ ਨੂੰ ਹੱਕਾਂ ਪ੍ਰਤੀ ਸੁਚੇਤ [illegible] ਸਮਝਣ ਦੀ ਸੂਝ-ਬੂਝ ਪ੍ਰਦਾਨ ਕਰਦੀ ਹੈ।

ਰਵਿਦਾਸ ਬਾਣੀ ਦੇ ਅੰਤਰਗਤ ਸਮਾਜਕ ਜੀਵਨ [illegible] ਨੂੰ [illegible] ਕੇ ਅੰਧ-ਵਿਸ਼ਵਾਸ ਵਿਚ ਜੁੜੀ ਹੋਈ ਜਨਤਾ ਨੂੰ ਮਾਰਗ ਦਰਸਾਏ ਜਾਣ ਦੇ ਸੰਕੇਤ ਮਿਲਦੇ ਹਨ। ਸਾਧਕਾਂ ਵਲੋਂ ਇਕਟ ਨੂੰ ਦੂਰ ਕਰਨ ਲਈ ਕਈ ਜੱਗ ਹੁੰਦੇ ਅਤੇ ਇਨ੍ਹਾਂ ਸੰਬੰਧੀ ਵਿਸ਼ਵਾਸ਼ ਕੀਤਾ ਜਾਂਦਾ ਹੈ ਕਿ ਜੱਗ ਦੌਰਾਨ ਬ੍ਰਾਹਮਣ ਦੀ ਹਾਜ਼ਰੀ ਉੱਤਮ ਹੈ। ਜੇਕਰ ਸ਼ੂਦਰ ਦੇ ਕੰਨ ਵਿਚ ਮੰਤਰ ਪੈ ਜਾਵੇ ਤਾਂ ਜੱਗ ਅਭੰਗ ਹੋ ਜਾਂਦਾ ਹੈ। ਰਵਿਦਾਸ ਦਾਸ ਬਾਣੀ ਇਸ ਜਾਤੀ ਉੱਤਮਤਾ ਦੇ ਫੈਲੇ ਅੰਧ-ਵਿਸ਼ਵਾਸੀ ਨਿਖੇਧੀ ਕਰਦਿਆਂ ਸਮਾਜ ਵਿਚ ਭਗਤ ਦੇ ਸੰਕਲਪ ਰਾਹੀਂ ਜਨਤਾ ਨੂੰ ਜਾਗਰੂਕ ਕਰਦੀ ਹੈ।

*ਪੰਡਤ ਸੂਰ ਛਤ੍ਰਪਤਿ ਰਾਜਾ*

*ਭਗਤ ਬਰਾਬਰਿ ਅਉਰੁ ਨ ਕੋਇ॥*

ਇਸ ਤਰ੍ਹਾਂ ਰਵਿਦਾਸ ਬਾਣੀ ਮਨੁੱਖੀ ਸੁਤੰਤਰਤਾ ਲਈ ਪੈਦਾ ਹੋਏ ਖ਼ਤਰੇ ਨੂੰ ਟਾਲਦੀ ਪ੍ਰਤੀਤ ਹੁੰਦੀ ਹੈ। ਰਵਿਦਾਸ-ਬਾਣੀ ਸਮਾਜਕ ਜੀਵਨ ਪ੍ਰਤੀ ਉਪਰਾਮਤਾ ਦੀ ਧਾਰਨਾ ਨੂੰ ਅਸਵੀਕਾਰ ਕਰਦੀ ਹੈ। ਇਹ 'ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ'ਦੀ ਧਾਰਨਾ ਰਾਹੀਂ ਮਨੁੱਖ ਦੀ ਪਰਮਾਤਮਾ ਨਾਲ ਅਭੇਦਤਾ ਦੇ ਭਾਵ ਨੂੰ ਪ੍ਰਗਟਾਉਂਦਿਆਂ ਮਨੁੱਖ ਨੂੰ ਸਮਾਜ ਵਿਚ ਰਹਿ ਕੇ ਜੀਵਨ-ਨਿਰਬਾਹ ਕਰਦਿਆਂ ਪਰਮਾਤਮਾ ਦੀ ਭਗਤੀ ਲਈ ਪ੍ਰੇਰਨਾ ਦਿੰਦੀ ਹੈ। ਕਿਉਂਕਿ, ਭਗਤ ਰਵਿਦਾਸ ਜੀ ਨੇ ਧਰਮਾਂ ਅਤੇ ਸੰਪਰਦਾਵਾਂ ਵਿਚ ਫੈਲੇ ਊਚ-ਨੀਚ ਦੇ ਭੇਦ-ਭਾਵਾਂ ਵਿਚ ਰਹਿ ਕੇ ਖ਼ੁਦ ਜੀਵਨ ਬਤੀਤ ਕੀਤਾ। ਉਨ੍ਹਾਂ ਨੇ ਈਰਖਾ ਅਤੇ ਨਫ਼ਰਤ ਦੇ ਭਿਆਨਕ ਸੇਕ ਨੂੰ ਸਮਾਜ ਵਿਚ ਰਹਿ ਕੇ ਅਨੁਭਵ ਕੀਤਾ ਨਾ ਕਿ ਜੰਗਲਾਂ ਵਿਚ ਜਾ ਕੇ ਸਮਾਜਕ ਜੀਵਨ ਪ੍ਰਤੀ ਉਦਾਸੀਨਤਾ ਦਰਸਾਈ।

ਇਹ ਬਾਣੀ ਮਿਹਨਤਕਸ਼ ਜਨਤਾ ਦੇ ਜੀਵਨ ਦੀਆਂ ਵਾਸਤਵਿਕਤਾਵਾਂ ਅਤੇ ਇੱਛਾਵਾਂ ਨੂੰ ਦਰਸਾਉਂਦੀ ਹੈ। ਰਵਿਦਾਸ-ਬਾਣੀ ਜੀਵਨ ਯਥਾਰਥ ਦੇ ਅਨੁਭਵਾਂ ਤੋਂ ਬਣੀ ਹੋਈ ਹੈ। ਇਸ ਵਿਚ ਜੁਲਾਹਾ, ਚਮਾਰ, ਮੋਚੀ, ਵਣਜਾਰਾ, ਬਾਜੀਗਰ ਆਦਿ ਸ਼ਬਦ ਲੋਕਾਂ ਦੇ ਰੋਜ਼ੀ ਰੋਟੀ ਲਈ ਅਪਨਾਏ ਪਿਤਾ-ਪੁਰਖੀ ਕਿੱਤਿਆਂ ਵੱਲ ਸੰਕੇਤ ਕਰਦੇ ਹਨ। ਰਵਿਦਾਸ-ਬਾਣੀ ਵਿਚ 'ਚਮਾਰ' ਸ਼ਬਦ ਜੁੱਤੀ ਗੰਢਣ ਦੇ ਕੰਮ ਵੱਲ ਸੰਕੇਤ ਕਰਦਾ ਹੈ :

*ਚਮਰਟਾ ਗਾਂਠਿ ਨ ਜਨਈ।।*

*ਲੋਗੁ ਗਠਾਵੈ ਪਨਹੀ।।*

ਇਸ ਤਰ੍ਹਾਂ ਰਵਿਦਾਸ-ਬਾਣੀ ਵਿਚ ਜੀਵਨ, ਧਰਮ ਅਤੇ ਕਰਮ ਦਾ ਸੁਮੇਲ ਦਰਸਾਇਆ ਗਿਆ ਹੈ, ਇਹ ਇਕ ਦੂਜੇ ਤੋਂ ਵੱਖ ਨਹੀਂ ਹਨ।

ਸਮਾਜ ਵਿਚ ਨਸ਼ਿਆਂ ਦੀ ਵਰਤੋਂ ਵੱਧ ਜਾਣ ਨਾਲ ਮਨੁੱਖੀ ਸਿਹਤ ਅਤੇ ਪਰਿਵਾਰਕ ਜ਼ਿੰਦਗੀ ਉਤੇ ਮਾੜਾ ਅਸਰ ਪੈ ਰਿਹਾ ਹੈ। ਰਵਿਦਾਸ-ਬਾਣੀ ਵਿਚ ਨਸ਼ੇ ਦੇ ਤਿਆਗ ਲਈ ਅਪੀਲ ਹੈ।ਇਸ ਵਿਚ ਸ਼ਰਾਬ ਨੂੰ ਛੱਡ ਕੇ ਗੰਗਾਜਲ ਪੀਣ ਦੀ ਪ੍ਰੇਰਨਾ ਹੈ;

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*

*ਸੰਤ ਜਨ ਕਰਤ ਨਹੀ ਪਾਨੰ।।*

*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*

*ਸੁਰਸਰੀ ਮਿਲਤ ਨਹਿ ਹੋਇ ਆਨੰ।।*

ਅੱਜ ਦੇ ਸਮਾਜ ਵਿੱਚ ਈਰਖਾ ਦੇ ਵੱਧ ਜਾਣ ਨਾਲ ਲੋਕਾਂ ਅੰਦਰ ਨਿੰਦਾ ਦੀ ਬਿਰਤੀ ਘਰ ਕਰ ਗਈ ਹੈ। ਰਵਿਦਾਸ-ਬਾਣੀ ਦੇ ਅੰਤਰਗਤ ਨਿੰਦਾ ਰਾਹੀ ਧਰਮ-ਕਰਮ ਗੁਆਉਣ ਵਾਲੀ ਗੱਲ ਵੱਲ ਸੰਕੇਤ ਹੈ;

*ਜੇ ਓਹੁ ਕੂਪ ਤਟਾ ਦੇਵਾਵੈ।।*

*ਕਰੈ ਨਿੰਦਾ ਸਭ ਬਿਰਥਾ ਜਾਵੈ।।*

ਰਵਿਦਾਸ -ਬਾਣੀ ਸਮਾਜ ਵਿਚ ਇਸਤਰੀ ਦੀ ਤਰਸਯੋਗ ਹਾਲਤ ਦੀ ਥਾਂ ਇੱਜਤ ਵਾਲੀ ਸਥਿਤੀ ਦੇਣ ਦੇ ਹੱਕ ਵਿਚ ਹੈ। ਭਗਤ ਰਵਿਦਾਸ ਨਾਰੀ ਨੂੰ ਪਤੀ-ਪ੍ਰਾਣ ਬਣਾ ਕੇ ਪ੍ਰਗਟ ਕਰਦੇ ਹੋਇਆਂ

ਨਾਰੀ ਲਈ ਸ਼ਰਧਾਮਈ ਭਾਵਾਂ ਦਾ ਪ੍ਰਗਟਾਵਾ ਕਰਦੇ ਹਨ:

*ਸਹ ਕੀ ਸਾਰ ਸੁਹਾਗਨਿ ਜਾਨੈ । ।*

*ਤਜਿ ਅਭਿਮਾਨ ਸੁਖ ਰਲੀਆ ਮਾਨੈ ॥*

ਸਮਾਜ ਵਿਚ ਹਉਮੈਂ ਦੇ ਵਿਕਾਰ ਦਾ ਬੋਲਬਾਲਾ ਹੈ। ਇਹੀ ਹਮੇਸ਼ਾ ਮਨੁੱਖ ਦੀ ਭਟਕਣਾ ਅਤੇ ਹਾਰ ਦਾ ਕਾਰਨ ਰਿਹਾ ਹੈ। ਰਵਿਦਾਸ ਬਾਣੀ ਵਿਚ ਹਉਮੈਂ ਦੇ ਤਿਆਗ ਦੀ ਗੱਲ ਹੈ। ਇਸ ਦੇ ਤਿਆਗ ਨਾਲ ਹੀ ਸ਼ਾਂਤੀ ਪ੍ਰਾਪਤ ਕੀਤੀ ਜਾ ਸਕਦੀ ਹੈ :

*ਕਹੁ ਰਵਿਦਾਸ ਸਭੈ ਨਹੀ ਸਮਝਸਿ*

*ਭੂਲਿ ਪਰੇ ਜੈਸੇ ਬਉਰੇ ॥*

*ਮੋਹਿ ਅਧਾਰ ਨਾਮੁ ਨਾਰਾਇਨ*

*ਜੀਵਨ ਪ੍ਰਾਨ ਧਨ ਮੋਰੇ ॥*

ਇਸ ਤੋਂ ਬਿਨਾਂ ਰਵਿਦਾਸ-ਬਾਣੀ ਦਾ ਸਮਾਜਕ ਪੱਖੋਂ ਜੋ ਮਹੱਤਵਪੂਰਨ ਪੱਖ ਨਜ਼ਰ ਆਉਂਦਾ ਹੈ ਉਹ ਹੈ ਕਿ ਉਹਨਾਂ ਸਮਾਜ ਵਿਚ ਬਾਣੀ ਦੇ ਸੰਚਾਰ ਨੂੰ ਮਾਧਿਅਮ ਬਣਾਇਆ। ਇਸ ਸੰਗੀਤਮਈ ਵਿਧਾਨ ਲਈ 18 ਰਾਗਾਂ ਦੀ ਚੋਣ ਕੀਤੀ। ਭਗਤ ਰਵਿਦਾਸ ਇਸ ਗੱਲ ਤੋਂ ਭਲੀ-ਭਾਂਤ ਜਾਣੂ ਸਨ ਕਿ ਲੋਕ ਭਾਸ਼ਾ ਅਤੇ ਸੰਗੀਤ ਰਾਹੀਂ ਹੀ ਸਮਾਜ ਦੀ ਚੇਤਨਾ ਨੂੰ ਟੁੰਬਿਆ ਜਾਂ ਹਲੂਣਾ ਦਿੱਤਾ ਜਾ ਸਕਦਾ ਹੈ। ਰਵਿਦਾਸ-ਬਾਣੀ ਦੀ ਭਾਸ਼ਾ ਜਿੰਨੀ ਸਹਿਜ ਹੈ- ਓਨੀ ਅਰਥਪੂਨ ਵੀ ਹੈ।

ਰਵਿਦਾਸ-ਬਾਣੀ ਸਮਾਜਕ ਪ੍ਰਸੰਗ ਵਿੱਚ ਦੋ ਪ੍ਰਮੁੱਖ ਕਾਰਜ ਕਰਦੀ ਨਜ਼ਰ ਆਉਂਦੀ ਹੈ। ਇਹ ਇਕ ਪਾਸੇ ਮਨੁੱਖ ਨੂੰ ਵਸਤੂ ਸੰਸਾਰ ਦੀਆਂ ਵਸਤਾਂ ਦੇ ਮੋਹ ਤੋਂ ਰੋਕਦੀ ਸੰਸਾਰ ਦੀ ਨਾਸ਼ਵਾਨਤਾ ਬਾਰੇ ਜਾਗਰੂਕ ਕਰਦੀ ਹੈ। ਰਵਿਦਾਸ ਬਾਣੀ ਦੇ ਅੰਤਰਗਤ ਨਾਸ਼ਵਾਨ ਸੰਸਾਰ ਦੇ ਮੋਹ ਨੂੰ ਤਿਆਗਣ ਦੀ ਬੜੀ ਵਧੀਆ ਮਿਸਾਲ ਪ੍ਰਤੀਕਮਈ ਰੂਪ ਵਿੱਚ ਮਿਲਦੀ ਹੈ:

*ਜਲ ਕੀ ਭੀਤ ਪਵਨ ਦਾ ਥੰਭਾ*

*ਰਕਤ ਬੂੰਦ ਕਾ ਗਾਰਾ ॥*

*ਹਾਡ ਮਾਸ ਨਾੜੀਂ ਕੋ ਪਿੰਜਰ ਪੰਖੀ ਬਸੈ ਬਿਚਾਰਾ ॥*

*ਪ੍ਰਾਨੀ ਕਿਆ ਮੇਰਾ ਕਿਆ ਤੇਰਾ*

*ਜੈਸੇ ਤਰਵਰ ਪੰਖਿ ਬਸੇਰਾ ॥*

ਇਸ ਤੋਂ ਬਿਨਾਂ ਰਵਿਦਾਸ ਬਾਣੀ ਜੋ ਦੂਸਰਾ ਕਾਰਜ ਕਰਦੀ ਹੈ, ਉਹ ਇਹ ਹੈ ਕਿ ਸਮਾਜ ਨੂੰ ਵਸਤੂ ਸੰਸਾਰ ਦੇ ਮਾਧਿਅਮ ਮੰਡਲ ਦੇ ਗਿਆਨ ਲਈ ਚੇਤੰਨ ਕਰਦੀ ਹੈ। ਇਸ ਤਰ੍ਹਾਂ ਰਵਿਦਾਸ ਜੀ ਦੀ ਬਾਣੀ ਸਮਾਜ ਵਿਚਲੇ ਮਨੁੱਖਾਂ ਦੇ ਅਸਲ ਕਰਮ ਨੂੰ ਸਹੀ ਪਰਿਪੇਖ ਵਿੱਚ ਸਥਾਪਿਤ ਕਰਦੀ ਹੈ। ਸਮਾਜ ਵਿਚ ਊਚ-ਨੀਚ, ਅੰਹਕਾਰ, ਗੁਲਾਮੀ, ਕਰਮਕਾਂਡ ਜਿਹੀਆਂ ਸਮਾਜਕ ਬੁਰਾਈਆਂ ਦੀ ਨਿਖੇਧੀ ਕਰਦਿਆਂ ਸਭ ਧਰਮ ਨੂੰ ਬਰਾਬਰ ਇੱਜਤ ਦਿੱਤੇ ਜਾਣ ਤੇ ਜ਼ੋਰ ਹੈ। ਸਮਾਜ ਨੂੰ ਅਨੈਤਿਕਤਾ ਦਾ ਤਿਆਗ ਕਰਕੇ ਨਵੀਆਂ ਨੈਤਿਕ ਕਦਰਾਂ-ਕੀਮਤਾਂ ਦੇ ਅਪਣਾਏ ਜਾਣ ਦੀ ਅਪੀਲ ਹੈ। ਰਵਿਦਾਸ-ਬਾਣੀ ਦੇ ਅੰਤਰਗਤ ਇਕ ਐਸੇ ਸੁੰਦਰ ਅਤੇ ਖੁਸ਼ਹਾਲ ਸਮਾਜ ਦੀ ਕਲਪਨਾ ਹੈ ਜੋ ਬੇਗਮਪੁਰਾ ਹੈ ਜਿਥੇ ਕੋਈ ਗ਼ਮ ਨਹੀ, ਦੁਖ, ਖੌਫ਼ ਨਹੀ।

*ਬੇਗਮਪੁਰਾ ਸਹਿਰ ਕੋ ਨਾਉ । ।*

*ਦੂਖ ਅੰਦੋਹੁ ਨਹੀ ਤਿਹ ਠਾਉ । ।*

ਇਹ ਕਲਪਨਾ ਦੇ ਨਾਲ-ਨਾਲ ਰਵਿਦਾਸ ਬਾਣੀ ਨੀਚਹੁ ਊਚ ਕਰੇ ਮੇਰਾ ਗੋਬਿੰਦ ਕਾਹੂ ਤੇ ਨ ਡਰੈ, ਦੇ ਸੰਕਲਪ ਦੀ ਦ੍ਰਿੜਤਾ ਦਰਸਾਉਂਦਿਆਂ ਸਮਾਜਕ ਚੇਤਨਾ ਵਿਚ ਸਵੈ-ਭਰੋਸਾ ਪੈਦਾ ਕਰਦੀ ਹੈ।

ਸੋ ਰਵਿਦਾਸ ਬਾਣੀ ਸਮਾਜਕ ਸੰਦਰਭ ਵਿਚ ਆਪਣੇ ਸਮੇਂ ਜਿੰਨੀ ਸਾਰਥਿਕ ਸੀ ਓਨੀ ਅੱਜ ਵੀ ਹੈ। ਇਸ ਬਾਣੀ ਵਿਚੋਂ ਸੱਚ ਦੀਆਂ ਸੰਭਾਵਨਾਵਾਂ ਪੇਸ਼ ਹੁੰਦੀਆਂ ਹਨ ਕਿਉਂਕਿ ਉਨ੍ਹਾਂ ਦੀ ਬਾਣੀ ਵਿਚਲਾ ਪ੍ਰੇਮ ਭਾਵ ਲੌਕਿਕ ਅਤੇ ਅਲੌਕਿਕ ਦੋਵੇਂ ਤਰ੍ਹਾਂ ਦਾ ਹੈ ਜੋ ਸਮਾਜਕ ਬਰਾਬਰੀ ਦੀ ਪ੍ਰੇਰਨਾ ਦੇਣ ਵਾਲਾ ਵਿਅਕਤੀ ਦੀ ਨੈਤਿਕ ਚੇਤਨਾ ਮਾਰਗ ਦਰਸ਼ਕ ਹੋ ਨਿਬੜਦਾ ਹੈ। ਭਗਤ ਰਵਿਦਾਸ ਦੀਰਘ ਅਤੇ ਗੰਭੀਰ ਦ੍ਰਿਸ਼ਟੀ ਦੇ ਮਾਲਕ ਸਨ। ਉਹ ਸਮਾਜ ਦੀਆਂ ਬੁਰਾਈਆਂ ਅਤੇ ਤਰੁੱਟੀਆਂ ਤੋਂ ਭਲੀਭਾਂਤ ਸੁਚੇਤ ਸਨ। ਉਹਨਾਂ ਦਾ ਸਮਾਜ ਵਿਚਲੀ ਗਰੀਬੀ ਅਤੇ ਜਾਤੀਵਾਦ ਵਿਰੁੱਧ ਸੰਦੇਸ਼ ਅੱਜ ਵੀ ਵਰਗਹੀਣ ਸਮਾਜ ਦੀ ਸਥਾਪਨਾ ਲਈ ਇਕ ਪ੍ਰੇਰਕ ਸ਼ਕਤੀ ਹੈ। ਭਗਤ ਰਵਿਦਾਸ ਕੇਵਲ ਆਪਣੇ ਯੁੱਗ ਦੀ ਚਿੰਤਾ ਦੇ ਕਵੀ ਸਨ। ਰਵਿਦਾਸ-ਬਾਣੀ ਸਾਧਾਰਨ ਜਨਤਾ ਨੂੰ ਮੁਸ਼ਕਲਾਂ ਵਿਚ ਜੀਵਨ-ਜਿਊਣ ਦੀ ਸ਼ਕਤੀ ਪ੍ਰਦਾਨ ਕਰਦੀ ਹੈ। ਇਹ ਸਮਾਜ ਵਿਚਲੇ ਮਨੁੱਖ ਨੂੰ ਸਮੇਂ ਦੀਆਂ ਸਥਿਤੀਆਂ ਪਛਾਨਣ, ਸਾਧਾਰਨ ਜਨਤਾ ਦੇ ਦੁੱਖ-ਦਰਦ ਨਾਲ ਹਮਦਰਦੀ ਅਤੇ ਬਰਾਬਰਤਾ ਦੇ ਸੰਕਲਪ ਜਿਹੀ ਦ੍ਰਿਸ਼ਟੀ ਪ੍ਰਦਾਨ ਕਰਦੀ ਹੈ। ਰਵਿਦਾਸ-ਬਾਣੀ ਸਮਾਜ ਦੀ ਹਰ ਸਭਿਅਤਾ ਦਾ ਹਰ ਪੱਖੋਂ ਮਾਰਗ ਦਰਸ਼ਨ ਕਰਨ ਲਈ ਪੂਰੀ ਤਰ੍ਹਾਂ ਸਮਰੱਥ ਅਤੇ ਸਾਰਥਿਕ ਸਿੱਧ ਹੁੰਦੀ ਹੈ।

-0-

# ਭਗਤ ਰਵਿਦਾਸ : ਮੱਧਕਾਲੀਨ ਸਾਹਿਤ ਵਿਚ ਬਿੰਬ

- *ਵਿਸ਼ਾਲ ਕੁਮਾਰ ਭੰਡਾਰੀ*

ਮੱਧਕਾਲੀਨ ਭਾਰਤੀ ਚਿੰਤਕਾਂ ਅਤੇ ਸਾਹਿਤ ਰਚਣ ਹਾਰਿਆਂ ਵਿੱਚੋਂ ਭਗਤ ਰਵਿਦਾਸ ਦਾ ਨਾਂ ਸ਼ੋਮਣੀ ਹੈ। ਭਗਤ ਜੀ ਦੀ ਆਭਾ ਮੱਧਕਾਲ ਤੋਂ ਲੈ ਕੇ ਅੱਜ ਤਕ ਅਭੂਤਵਪੂਰਵ ਚਮਕ ਦੀ ਧਾਰਣੀ ਰਹੀ ਹੈ। ਨਿਮਨ ਸ਼੍ਰੇਣੀ ਵਿਚ ਪੈਦਾ ਹੋਣ ਦੇ ਬਾਵਜੂਦ ਉੱਚ ਪੱਧਰ ਦੀ ਸੋਚ ਰੱਖਣ ਕਾਰਨ ਹੀ ਉਹਨਾਂ ਦੀ ਬਾਣੀ ਮੱਧਕਾਲ ਦੇ ਪ੍ਰਮਾਣਿਕ, ਅਦੁੱਤੀ ਛੋਹਾਂ ਭਰਪੂਰ ਅਤੇ ਮਹਾਨ ਗ੍ਰੰਥ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਹੋਣ ਦੇ ਯੋਗ ਮੰਨੀ ਗਈ ਹੈ। ਅਸਲ ਵਿਚ ਉਸ ਸਮੇਂ ਧਰਮ ਅਤੇ ਰਾਜ ਦੇ ਅੰਤਰ ਸਬੰਧਾਂ ਦਾ ਖਿਲਾਰ ਇਨ੍ਹਾਂ ਕੁ ਜ਼ਿਆਦਾ ਖਿਲਰ ਚੁੱਕਾ ਸੀ ਕਿ ਧਰਮ ਦੇ ਨਾਲ ਜੁੜੇ ਵਿਅਕਤੀ ਰਾਜ ਦੇ ਬਰਖਿਲਾਫ਼ ਬੋਲਣ ਬਾਰੇ ਨਹੀਂ ਸਨ ਸੋਚ ਸਕਦੇ। ਰਵਿਦਾਸ ਜੀ ਉਨ੍ਹਾਂ ਲੋਕਾਂ ਲਈ ਅਵਤਾਰ ਦੇ ਰੂਪ ਵਿਚ ਬਹੁੜੇ ਅਤੇ ਉਹਨਾਂ ਦੀਆਂ ਸਮੱਸਿਆਵਾਂ, ਦੁੱਖ-ਕਸ਼ਟ ਆਪਣੀ ਬਾਣੀ ਰਾਹੀਂ ਪ੍ਰਤੱਖ ਅਤੇ ਅਪ੍ਰੱਤਖ ਰੂਪ ਵਿਚ ਆਮ ਜਨਤਾ ਦੇ ਸਾਹਮਣੇ ਪ੍ਰਗਟਾਏ। ਰਵਿਦਾਸ ਜੀ ਨੇ ਬ੍ਰਾਹਮਣਵਾਦ ਤੇ ਕਰੜੇ ਵਿਰੋਧ ਪ੍ਰਗਟ ਕੀਤੇ। ਉਹਨਾਂ ਨੇ ਬ੍ਰਾਹਮਣਾਂ ਦੁਆਰਾ ਅਪਣਾਈਆਂ ਜਾ ਰਹੀਆਂ ਆਮ ਜਨਤਾ ਨੂੰ ਸਤਾਉਣ ਵਾਲੀਆਂ ਨੀਤੀਆਂ ਦੀ ਕਰੜੀ ਆਲੋਚਨਾ ਕੀਤੀ। ਭਗਤ ਜੀ ਨੇ ਉਸ ਸਮੇਂ ਦੇ ਸਾਮੰਤੀ ਸਮਾਜ ਦੀ ਵੀ ਆਲੋਚਨਾ ਆਪਣੀ ਲਿਖਤ ਵਿਚ ਕੀਤੀ ਅਤੇ 'ਬੇਗਮਪੁਰੇ' ਦਾ ਸੰਕਲਪ ਦਿੱਤਾ। ਇਕ ਅਜਿਹਾ ਰਾਸ਼ਟਰ ਜਿਥੇ ਸਭ ਬਰਾਬਰ ਹਨ, ਕੋਈ ਕਿਸੇ ਦਾ ਰਾਜਨੀਤਿਕ ਜਾਂ ਸਮਾਜਿਕ ਸ਼ੋਸ਼ਣ ਨਹੀਂ ਕਰਦਾ ਉਥੇ ਕਿਸੇ ਤੇ ਕਿਸੇ ਵੀ ਤਰ੍ਹਾਂ ਦਾ ਕੋਈ ਟੈਕਸ ਨਹੀਂ। ਇਸ ਤਰ੍ਹਾਂ ਭਗਤ ਜੀ ਨੇ ਨਿਮਨ ਜਾਤੀ ਦੇ ਲੋਕਾਂ ਲਈ ਆਪਣੀ ਗੱਲ ਕਹਿਣ ਲਈ ਇਕ ਅਜਿਹਾ ਪਲੇਟਫਾਰਮ ਬਣਾਇਆ ਕਿ ਉਥੇ ਰਾਜਨੀਤੀਵਾਨ ਅਤੇ ਸਮੇਂ ਦੇ ਸਾਸ਼ਕ ਵੀ ਉਨ੍ਹਾਂ ਅੱਗੇ ਝੁਕਣ ਲਈ ਬੇਬਸ ਸੀ। ਦੂਜੇ ਪਾਸੇ ਭਗਤ ਜੀ ਨੇ ਪੁਰਾਣੀਆਂ ਰਵਾਇਤੀ ਕਦਰਾਂ ਕੀਮਤਾਂ ਨੂੰ ਤਿਆਗਣ ਅਤੇ ਉਹਨਾਂ ਦਾ ਵਿਰੋਧ ਕਰਨ ਦੀ ਅਜਿਹੀ ਪਿਰਤ ਪਾਈ ਕਿ ਅੱਜ ਤੱਕ ਲੋਕ ਉਹਨਾਂ ਨੂੰ ਆਪਣਾ ਆਦਰਸ਼ ਮੰਨਦੇ ਸਨ। ਉਹਨਾਂ ਦੁਆਰਾ ਧਰਮ ਨੂੰ ਇਕ ਫਿਰਕੇ ਦੀ ਅਜ਼ਾਰੇਦਾਰੀ ਤੋਂ ਮੁਕਤ ਕਰਵਾਉਣ ਲਈ ਕੀਤੇ ਗਏ ਉਪਰਾਲੇ ਨਿਰਸੰਦੇਹ ਅੱਜ ਦੇ ਸਮਾਜ ਵਿਚ ਵੀ ਉਨੀ ਹੀ ਮਾਨਤਾ ਰੱਖਦੇ ਹਨ ਜਿੰਨ੍ਹੀ ਕਿ ਉਸ ਵੇਲੇ ਰੱਖਦੇ ਸਨ।

ਮੱਧਕਾਲ ਵਿਚ ਆਪਣੀ ਇਕ ਅਮਿਟ ਛਾਪ ਛੱਡਣ ਦੇ ਬਾਵਜੂਦ ਭਗਤ ਜੀ ਦੇ ਜੀਵਨ ਬਾਰੇ ਬੜੇ ਘੱਟ ਵੇਰਵੇ ਮਿਲਦੇ ਹਨ। ਨਵੀਨਤਮ ਖੋਜ ਦੇ ਅਨੁਸਾਰ ਆਪ ਜੀ ਦਾ ਜਨਮ ਸੰਨ 1376 ਈ. (1433 ਈ.) ਨੂੰ ਬਨਾਰਸ (ਕਾਸ਼ੀ) ਦੇ ਨੇੜੇ ਲਹਿਰਾਤਾਰਾ ਤਲਾਬ ਦੇ ਆਸ ਪਾਸ ਹੋਇਆ ਸੀ ਜਿਥੇ ਹੁਣ 'ਮੰਡੂਆਡੀਹ' ਨਾਂ ਦਾ ਪਿੰਡ ਵਸਦਾ ਹੈ। ਆਪ ਜੀ ਦੇ ਪਿਤਾ ਦਾ ਨਾਂ ਰਾਘਵ ਅਤੇ ਮਾਤਾ ਦਾ ਨਾਂ ਘਾਰਬਿਨੀਆ ਸੀ। ਆਪ ਦੇ ਦਿਹਾਂਤ ਬਾਰੇ ਵੀ ਮਿਤੀ ਕੋਈ ਪ੍ਰਮਾਣਕ ਨਹੀਂ। ਇਕ ਰਵਾਇਤ ਅਨੁਸਾਰ ਆਪ ਜੀ ਦਾ ਦਿਹਾਂਤ 1491 ਈ (1546 ਈ.) ਨੂੰ ਹੋਇਆ ਮੰਨਿਆ ਜਾਂਦਾ ਹੈ। ਇਸ ਹਿਸਾਬ ਨਾਲ ਆਪ ਜੀ ਦੀ ਉਮਰ 115 ਵਰ੍ਹੇ ਬਣਦੀ ਹੈ। ਭਗਤ ਜੀ ਦਾ ਜਨਮ 'ਚਮਾਰ' ਸ਼੍ਰੇਣੀ ਵਿਚ ਹੋਇਆ। ਜਿਸ ਦੇ ਪ੍ਰਮਾਣ ਉਹਨਾਂ ਦੀ ਤੋਂ ਪ੍ਰਤੱਖ ਹੁੰਦੇ ਹਨ :

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ*
*ਓਛਾ ਜਨਮ ਹਮਾਰਾ ।।*
*ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ ।।*

*(ਗੁਰੂ ਗ੍ਰੰਥ ਸਾਹਿਬ, ਪੰਨਾ - 659)*

ਜੂਨੀਅਰ ਰਿਸਰਚ ਫੈਲੋ - ਗੁਰੂ ਨਾਨਕ ਦੇਵ ਯੂਨੀ. ਅੰਮ੍ਰਿਤਸਰ

ਭਗਤ ਰਵਿਦਾਸ ਦਾ ਪਰਿਵਾਰਕ ਕਿੱਤਾ ਕਿਉਂਕਿ ਚਮਾਰਾਂ ਵਾਲਾ ਸੀ ਅਰਥਾਤ ਮਰੇ ਹੋਏ ਪਸ਼ੂਆਂ ਨੂੰ ਢੋਣ ਦਾ, ਇਸ ਲਈ ਆਪ ਨੂੰ ਵੀ ਉਹੀ ਅਪਨਾਉਣਾ ਪਿਆ। ਦੁਨੀਆ ਦੀ ਨਜ਼ਰੇ ਬੇਸ਼ਕ ਕੰਮ ਛੋਟਾ ਹੋਵੇ ਪਰੰਤੂ ਕੰਮ ਛੋਟੇ ਵੱਡੇ ਨਹੀਂ ਹੁੰਦੇ ਸਗੋਂ ਛੋਟੀ ਵੱਡੀ ਤਾਂ ਸੋਚ ਹੁੰਦੀ ਹੈ।

ਭਗਤ ਜੀ ਦਾ ਵਿਆਹ 'ਲੋਨਾ' ਨਾਂ ਦੀ ਇਸਤਰੀ ਨਾਲ ਹੋਇਆ ਪ੍ਰੰਤੂ ਵਿਆਹ ਉਪਰੰਤ ਵੀ ਆਪ ਦੁਨਿਆਵੀ ਕੰਮਾਂ ਵਿਚ ਖਚਿਤ ਨਾ ਸਕੇ ਅਤੇ ਪ੍ਰਭੂ ਭਗਤੀ ਵਿਚ ਪੂਰੀ ਤਰ੍ਹਾਂ ਲਿਵਲੀਨ ਰਹੇ। ਆਪ ਦੀ ਪ੍ਰਸਿੱਧੀ ਵੱਧਣ ਦੇ ਨਾਲ ਨਾਲ ਵੱਖ-ਵੱਖ ਥਾਵਾਂ ਤੇ ਆਪ ਦੇ ਵਿਭਿੰਨ ਨਾਂ ਪ੍ਰਚਲਿਤ ਹੋ ਗਏ ਜਿਵੇਂ : ਰਵਿਦਾਸ, ਰੈਦਾਸ, ਰਯਦਾਸ, ਰਇਦਾਸ, ਰੋਹਿਦਾਸ, ਭਾਖਦਾਸ, ਰਹਦਾਸ ਆਦਿ ਪਰ ਇਹ ਸਾਰੇ ਨਾਂ ਰਵਿਦਾਸ ਦੇ ਹੀ ਸਥਾਨ-ਭੇਦ ਅਤੇ ਵਿਸ਼ੇਸ਼ ਖੇਤਰੀ ਉਚਾਰਣ ਕਾਰਨ ਵਿਗੜੇ ਹੋਏ ਹਨ।

ਆਪ ਆਪਣੇ ਯੁਗ ਦੇ ਆਧੁਨਿਕ ਚਿੰਤਕ ਕਹੇ ਜਾ ਸਕਦੇ ਹੋ ਕਿਉਂਕਿ ਆਪ ਦੀ ਬਾਣੀ ਦਾ ਮੂਲ ਵਿਸ਼ਾ ਪੁਰਾਤਨਤਾ ਨੂੰ ਨਕਾਰਨਾ ਨਹੀਂ ਬਲਕਿ ਪੁਰਾਤਨ ਕਦਰਾਂ ਕੀਮਤਾਂ ਵਿਚੋਂ ਆਧੁਨਿਕਤਾ ਦੀ ਖੋਜ ਕਰਕੇ ਉਹਨਾਂ ਨੂੰ ਸਾਹਮਣੇ ਲਿਆਉਣਾ ਸੀ। ਭਗਤ ਜੀ ਨੇ ਕਦੇ ਵੀ ਆਪਣੇ ਚੌਗਿਰਦੇ ਦੀ ਨਾਪਸੰਦਗੀ ਨੂੰ ਜ਼ਾਹਿਰ ਨਹੀਂ ਕੀਤਾ ਬਲਕਿ ਉਹ ਤਾਂ ਉਹਨਾਂ ਕਦਰਾਂ ਕੀਮਤਾਂ ਨੂੰ ਨਕਾਰਦੇ ਰਹੇ ਜਿਹੜੀਆਂ ਹੁਣ ਸਮੇਂ ਦੀਆਂ ਹਾਣੀ ਨਹੀਂ ਸਨ ਰਹੀਆਂ। ਸਮੇਂ ਦੀ ਤੋਰ ਨਾਲ ਤੁਰਨਾ ਹੀ ਆਪ ਜੀ ਦਾ ਮੁੱਖ ਉਦੇਸ਼ ਸੀ ਅਤੇ ਇਸ ਭਾਵਨਾ ਨੂੰ ਅਭਿਵਿਅਕਤ ਕਰਨ ਲਈ ਆਪ ਨੇ ਰਹੱਸ ਅਨੁਭਵ ਦਾ ਸਹਾਰਾ ਲਿਆ।

ਗੁਰੂ ਗ੍ਰੰਥ ਸਾਹਿਬ ਵਿਚ ਆਪ ਦੇ 40 ਸ਼ਬਦ ਸੰਕਲਿਤ ਹਨ ਜਿਨ੍ਹਾਂ ਵਿਚੋਂ ਕਿਤੇ ਕਿਤੇ ਦਾਰਸ਼ਨਿਕ ਸੰਕੇਤ ਵੀ ਮਿਲ ਜਾਂਦੇ ਹਨ। ਪਰੰਤੂ ਆਪ ਕਿਸੇ ਇਕ ਦਰਸ਼ਨ ਪੱਧਤੀ ਨਾਲ ਬੱਝੇ ਹੋਏ ਨਹੀਂ ਸਨ ਨਾ ਹੀ ਆਪ ਨੇ ਕਿਸੇ ਦਰਸ਼ਨ ਨੂੰ ਜਨਮ ਦਿੱਤਾ। ਆਪ ਦੀ ਬਾਣੀ ਵਿਚ ਤਾਂ ਅਨੇਕਾਂ ਮਤਾਂ-ਮਤਾਂਤਰਾਂ ਦੇ ਅੰਸ਼ ਕਿਸੇ ਨ ਕਿਸੇ ਰੂਪ ਵਿਚ ਮਿਲ ਜਾਂਦੇ ਹਨ। ਆਪ ਦੀਆਂ ਇਹਨਾਂ ਖੂਬੀਆਂ ਕਾਰਨ ਹੀ 'ਆਚਾਰ ਸਾਹਿਤ ਬਿਪ੍ਰ' ਆਪ ਨੂੰ 'ਡੰਡਉਤਿ' ਕਰਦੇ ਹਨ। ਇਹ ਆਪ ਦਾ ਵੱਡਾਪਣ ਹੀ ਹੈ ਕਿ ਇਸ ਦੇ ਬਾਵਜੂਦ ਆਪ ਆਪਣੇ ਆਪ ਨੂੰ 'ਰਵਿਦਾਸ ਦਾਸਾਨ ਦਾਸਾ' ਕਹਿੰਦੇ ਹੋ। ਉਹਨਾਂ ਦੁਆਰਾ ਉਸ ਯੁੱਗ ਵਿਚ ਕੀਤੇ ਕੰਮਾਂ ਦਾ ਹੀ ਪ੍ਰਤਾਪ ਹੈ ਕਿ ਅਜੋਕੇ ਯੁੱਗ ਵਿਚ ਨੀਵੀਂ ਸ਼੍ਰੇਣੀ ਦੇ ਲੋਕ ਸਮਾਜ ਵਿਚ ਸਨਮਾਨ ਭਰਿਆ ਸਥਾਨ ਹਾਸਿਲ ਕਰ ਸਕੇ ਹਨ। ਆਪ ਸਹਿਜ ਅਵਸਥਾ ਦੇ ਧਾਰਨੀ ਸਨ। ਸਹਿਜ ਅਵਸਥਾ ਉਹ ਹੈ ਜਿਥੇ ਇਕ ਸੱਚ ਤੋਂ ਛੁੱਟ ਹੋਰ ਕੋਈ ਸੱਚ ਹੋ ਹੀ ਨਹੀਂ ਸਕਦਾ। ਆਪ ਜੀ ਦੇ ਇਹਨਾਂ ਗੁਣਾਂ ਕਾਰਨ ਹੀ ਮੱਧਕਾਲ ਦੇ ਵੱਖ ਵੱਖ ਭਗਤਾਂ ਗੁਰੂਆਂ ਨੇ ਆਪ ਬਾਰੇ ਆਪਣੇ ਵਿਚਾਰ ਆਪਣੀ ਬਾਣੀ ਵਿਚ ਪੇਸ਼ ਕੀਤੇ। ਗੁਰੂ ਗ੍ਰੰਥ ਸਾਹਿਬ ਵਿਚ ਅਤੇ ਭਾਈ ਗੁਰਦਾਸ ਦੀਆਂ ਵਾਰਾਂ ਵਿਚ ਆਪ ਬਾਰੇ ਚਿੰਤਨ ਭਰਪੂਰ ਇੰਦਰਾਜ ਦਰਜ ਹਨ। ਗੁਰੂ ਨਾਨਕ ਦੇਵ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਧੰਨਾ ਭਗਤ, ਭਗਤ ਕਬੀਰ ਜੀ ਆਪਣੀ ਆਪਣੀ ਬਾਣੀ ਵਿਚ ਆਪ ਦੇ ਬਾਰੇ ਵਿਚਾਰ ਵਿਅਕਤ ਕਰਦੇ ਹਨ। ਇਹਨਾਂ ਤੋਂ ਇਲਾਵਾ ਭਾਈ ਗੁਰਦਾਸ ਨੇ ਵੀ 'ਬਾਣੀ ਦੀ ਕੁੰਜੀ' ਕਹੀਆਂ ਜਾਣ ਵਾਲੀਆਂ ਵਾਰਾਂ ਵਿਚ ਆਪ ਬਾਰੇ ਭਰਪੂਰ ਚਰਚਾ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰ. 487 ਤੇ ਧੰਨਾ ਭਗਤ, ਭਗਤ ਰਵਿਦਾਸ ਜੀ ਬਾਰੇ ਕਹਿੰਦੇ ਹਨ :

*ਰਵਿਦਾਸ ਢੁਵੰਤਾ ਢੋਰ ਨੀਤਿ*
*ਤਿਨਿ ਤਿਆਗੀ ਮਾਇਆ।।*
*ਪਰਗਟੁ ਹੋਆ ਸਾਧ ਸੰਗਿ*
*ਹਰਿ ਦਰਸਨ ਪਾਇਆ।।*

ਅਰਥਾਤ : ਰਵਿਦਾਸ ਪਹਿਲਾਂ ਨਿੱਤ ਮਰੇ ਹੋਏ ਪਸ਼ੂ ਢੋਂਦਾ ਸੀ ਪਰ ਜਦੋਂ ਉਸ ਨੇ ਮਾਇਆ ਦਾ ਮੋਹ ਤਿਆਗ ਕੇ ਸਾਧ ਸੰਗਤਿ ਦੀ ਓਟ ਲਈ ਤਾਂ ਉਹ ਉਘਾ ਹੋ ਗਿਆ ਭਾਵ ਮਸ਼ਹੂਰ ਹੋ ਗਿਆ ਕਿਉਂਕਿ ਮਾਇਆ ਦੇ ਤਿਆਗ ਸਦਕਾ ਪ੍ਰਭੂ ਭਗਤੀ ਵਿਚ ਲੀਨ ਹੋਣ ਕਾਰਨ ਉਸ ਨੇ ਪਰਮਾਤਮਾ ਨੂੰ ਪ੍ਰਾਪਤ ਕਰ ਲਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਪੰਨਾ 733 ਤੇ ਗੁਰੂ ਰਾਮਦਾਸ ਜੀ ਆਪ ਬਾਰੇ ਆਖਦੇ ਹਨ :

*ਰਵਿਦਾਸੁ ਚਮਾਰੁ ਉਸਤਤਿ ਕਰੇ*
*ਹਰਿ ਕੀਰਤਿ ਨਿਮਖ ਇਕ ਗਾਇ ।।*
*ਪਤਿਤ ਜਾਤਿ ਉਤਮੁ ਭਇਆ*
*ਚਾਰਿ ਵਰਨ ਪਏ ਪਗਿ ਆਇ ।।੨।।*

ਅਰਥਾਤ : ਰਵਿਦਾਸ ਨੀਵੀਂ ਜਾਤੀ ਦਾ ਅਰਥਾਤ ਚਮਾਰ ਹੋਣ ਦੇ ਬਾਵਜੂਦ ਪਰਮਾਤਮਾ ਦੀ ਉਸਤਤਿ ਵਿਚ ਲੀਨ ਰਹਿੰਦਾ ਸੀ ਅਰਥਾਤ ਪਰਮਾਤਮਾ ਦੀ ਸਿਫ਼ਤ ਸਲਾਹ ਕਰਦਾ ਸੀ। ਉਹ ਹਰ ਸਮੇਂ ਪ੍ਰਭੂ ਦੀ ਕੀਰਤੀ ਦੇ ਗੁਣ ਗਾਉਂਦਾ ਸੀ ਅਤੇ ਇਸੇ ਸੁਕਰਮ ਸਦਕਾ ਉਹ ਮਹਾਪੁਰਖ ਬਣ ਗਿਆ ਅਤੇ ਚੌਹਾਂ ਵਰਣਾਂ ਦੇ ਲੋਕ ਆ ਕੇ ਉਸ ਦੇ ਪੈਰੀਂ ਪੈਣ ਲੱਗੇ। ਭਾਵ ਨੀਵੀਂ ਜਾਤਿ ਦਾ ਹੋਣ ਦੇ ਬਾਵਜੂਦ ਹਰ ਵਰਣ ਦੇ ਲੋਕ ਉਸ ਦੀ ਭਗਤੀ ਕਾਰਨ ਉਸ ਦੀ ਉਸਤਤਿ ਕਰਦੇ ਸਨ। ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰ. 835 ਤੇ ਗੁਰੂ ਰਾਮਦਾਸ ਸਾਹਿਬ ਆਪ ਜੀ ਬਾਰੇ ਹੇਠ ਲਿਖੇ ਵਿਚਾਰ ਵਿਅਕਤ ਕਰਦੇ ਹਨ :

*ਅੰਡਜ ਜੇਰਜ ਸੇਤਜ ਉਤਭੁਜ*
*ਸਭਿ ਵਰਨ ਰੂਪ ਜੀਅ ਜੰਤ ਉਪਈਆ ।।*
*ਸਾਧੂ ਸਰਣਿ ਪਰੈ ਸੋ ਉਬਰੈ*
*ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ।।*
*ਨਾਮਾ ਜੈਦਊ ਕੰਬੀਰੁ ਤ੍ਰਿਲੋਚਨੁ*
*ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ।।*
*ਜੋ ਜੋ ਮਿਲੈ ਸਾਧੂ ਜਨ ਸੰਗਤਿ*
*ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ।।*

ਅਰਥਾਤ : ਅੰਡਿਆਂ ਵਿਚੋਂ ਜੰਮਣ ਵਾਲੇ, ਜਿਓਰ ਵਿਚੋਂ ਪੈਦਾ ਹੋਣ ਵਾਲੇ ਮੁੜਕੇ ਵਿਚੋਂ ਜੰਮਣ ਵਾਲੇ, ਧਰਤੀ ਵਿਚੋਂ ਫੁੱਟਣ ਵਾਲੇ - ਸਾਰੀਆਂ ਤਰ੍ਹਾਂ ਦੇ ਜੀਅ ਜੰਤ ਪਰਮਾਤਮਾ ਨੇ ਹੀ ਪੈਦਾ ਕੀਤੇ ਹਨ। ਇਹਨਾਂ ਵਿਚੋਂ ਉਹੋ ਜੀਅ ਜੰਤ ਸੰਸਾਰ ਸਮੁੰਦਰ ਤੋਂ ਛੁਟਕਾਰਾ ਜਿਹੜਾ ਪਰਮਾਤਮਾ ਦੀ ਸ਼ਰਨ ਆ ਪਿਆ ਹੈ, ਫਿਰ ਉਹ ਭਾਵੇਂ ਖੱਤ੍ਰੀ ਹੋਵੇ, ਬ੍ਰਾਹਮਣ ਹੋਵੇ, ਵੈਸ਼, ਸੂਦ੍ਰ ਜਾਂ ਕੋਈ ਚੰਡਾਲ ਹੀ ਹੋਵੇ। ਜਿਵੇਂ ਨਾਮਦੇਵ, ਜੈਦਓ, ਕਬੀਰ, ਤ੍ਰਿਲੋਚਨ, ਨੀਵੀਂ ਜਾਤਿ ਵਾਲਾ ਰਵਿਦਾਸ ਚਮਾਰ, ਧੰਨਾ ਜੱਟ ਅਤੇ ਸੈਣ ਨਾਈ ਜਿਹੜਾ ਵੀ ਸੰਤ ਜਨਾਂ ਦੀ ਸੰਗਤਿ ਵਿਚ ਆਣ ਮਿਲਿਆ ਹੈ ਉਹੀ ਪਰਮਾਤਮਾ ਦੀ ਪ੍ਰਾਪਤੀ ਕਰ ਗਿਆ ਹੈ।

ਗੁਰੂ ਗ੍ਰੰਥ ਸਾਹਿਬ ਦੇ ਪੰਨਾ ਨੰ. 1192 ਤੇ ਗੁਰੂ ਅਰਜੁਨ ਦੇਵ ਜੀ ਭਗਤ ਰਵਿਦਾਸ ਜੀ ਸਬੰਧੀ ਆਖਦੇ ਹਨ :

*ਕਬੀਰ ਧਿਆਇਓ ਏਕ ਰੰਗ ।।*
*ਨਾਮਦੇਵ ਹਰਿ ਜੀਉ ਬਸਹਿ ਸੰਗਿ ।।*
*ਰਵਿਦਾਸ ਧਿਆਏ ਪ੍ਰਭ ਅਨੂਪ ।।*
*ਗੁਰ ਨਾਨਕ ਦੇਵ ਗੋਵਿੰਦ ਰੂਪ ।।*

ਅਰਥਾਤ : ਕਬੀਰ ਨੇ ਇਕ ਰੰਗ ਵਿਚ ਰੰਗ ਦੇ (ਅਰਥਾਤ ਪਰਮਾਤਮਾ ਦੇ ਨਾਮ ਰੂਪ ਰੰਗ ਵਿਚ) ਉਸ ਪਰਮਾਤਮਾ ਦੇ ਨਾਮ ਦਾ ਜਾਪ ਕੀਤਾ। ਪ੍ਰਭੂ ਨਾਮਦੇਵ ਦੀ ਭਗਤੀ ਤੋਂ ਖੁਸ਼ ਹੋ ਕੇ ਉਸ ਦੇ ਵੀ ਨਾਲ ਵੱਸਦਾ ਹੈ। ਰਵਿਦਾਸ ਵੀ ਸੋਹਣੇ ਪ੍ਰਭੂ ਦਾ ਗੁਣਗਾਨ ਕਰਦਾ ਹੈ। ਇਸੇ ਲਈ ਇਹਨਾਂ ਸਭਨਾਂ ਉਤੇ ਹੀ ਗੁਰੂ ਨੇ ਕਿਰਪਾ ਕੀਤੀ। ਗੁਰੂ ਪਰਮਾਤਮਾ ਰੂਪ ਹੈ ਇਸ ਲਈ ਹਰ ਕਿਸੇ ਨੂੰ ਗੁਰੂ ਦੀ ਸਰਨੀ ਪੈਣਾ ਚਾਹੀਦਾ ਹੈ।

ਗੁਰੂ ਗ੍ਰੰਥ ਸਾਹਿਬ ਦੇ ਪੰਨਾ 1207 ਤੇ ਗੁਰੂ ਅਰਜੁਨ ਦੇਵ ਸਾਹਿਬ ਭਗਤ ਰਵਿਦਾਸ ਸਬੰਧੀ ਫਰਮਾਉਂਦੇ ਹਨ :

*ਭਲੋ ਕਬੀਰੁ ਦਾਸੁ ਦਾਸਨ ਕੋ*
*ਊਤਮੁ ਸੈਨੁ ਜਨੁ ਨਾਈ ।।*
*ਊਚ ਤੇ ਊਚ ਨਾਮਦੇਉ ਸਮਦਰਸੀ*
*ਰਵਿਦਾਸ ਠਾਕੁਰ ਬਣਿ ਆਈ ।।੧।।*

ਅਰਥਾਤ : ਕਬੀਰ ਪਰਮਾਤਮਾ ਦੇ ਦਾਸਾਂ ਦਾ ਦਾਸ ਬਣ ਕੇ

ਭਲਾ ਬਣ ਗਿਆ ਅਤੇ ਸੈਣ ਨਾਈ ਸੰਤ ਜਨਾਂ ਦਾ ਦਾਸ ਬਣ ਕੇ ਉਤਮ ਜੀਵਨ ਵਾਲਾ ਹੋ ਗਿਆ। ਨਾਮਦੇਵ ਸੰਤਾਂ ਦੀ ਸੰਗਤਿ ਕਰਨ ਕਰਕੇ ਉਚੇ ਜੀਵਨ ਵਾਲਾ ਬਣ ਗਿਆ। ਸੰਤ ਜਨਾਂ ਦੀ ਸੰਗਤ ਕਰਨ ਨਾਲ ਉਹ ਸਭਨਾਂ ਵਿਚ ਪਰਮਾਤਮਾ ਦੇ ਦਰਸ਼ਨ ਕਰਨ ਲਗ ਪਿਆ। ਸੰਤ ਜਨਾਂ ਦੀ ਕਿਰਪਾ ਸਦਕਾ ਹੀ ਰਵਿਦਾਸ ਦੀ ਪਰਮਾਤਮਾ ਨਾਲ ਪ੍ਰੀਤ ਬਣ ਗਈ।

ਗੁਰੂ ਗ੍ਰੰਥ ਸਾਹਿਬ ਦੇ ਪੰਨਾ 1377 ਤੇ ਭਗਤ ਕਬੀਰ ਜੀ ਨੇ ਭਗਤ ਰਵਿਦਾਸ ਬਾਰੇ ਹੇਠ ਲਿਖੇ ਵਿਚਾਰ ਵਿਅਕਤ ਕੀਤੇ ਹਨ :

*ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ।।*

*ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ।*

ਅਰਥਾਤ : ਉਹ ਲੋਕ ਜਿਹੜੇ ਪਰਮਾਤਮਾ ਦੇ ਨਾਂ ਰੂਪੀ ਹੀਰੇ ਨੂੰ ਛੱਡ ਕੇ ਦੁਨਿਆਵੀ ਵਰਤਾਰਿਆਂ ਤੋਂ ਖੁਸ਼ੀ ਦੀ ਆਸ ਰੱਖਦੇ ਹਨ ਉਹ ਲੋਕ ਨਰਕਾਂ ਦੇ ਭਾਗੀ ਬਣਦੇ ਹਨ ਕਿਉਂਕਿ ਅਸਲ ਖੁਸ਼ੀ ਪਰਮਾਤਮਾ ਦੇ ਨਾਮ ਸਿਮਰਨ ਵਿਚ ਹੀ ਪ੍ਰਾਪਤ ਹੁੰਦੀ ਹੈ - ਇਹ ਸੱਚੀ ਗੱਲ ਰਵਿਦਾਸ ਜੀ ਨੇ ਕਹੀ ਹੈ।

ਗੁਰੂ ਗ੍ਰੰਥ ਸਾਹਿਬ ਦੇ ਪੰਨਾ 1390 ਤੇ ਗੁਰੂ ਨਾਨਕ ਦੇਵ ਜੀ ਭਗਤ ਜੀ ਬਾਰੇ ਲਿਖੇ ਵਿਚਾਰ ਅੰਕਿਤ ਕਰਦੇ ਹਨ :

*ਗੁਣ ਗਾਵੈ ਰਵਿਦਾਸ ਭਗਤੁ ਜੈਦੇਵ ਤ੍ਰਿਲੋਚਨ ।।*

*ਨਾਮਾ ਭਗਤ ਕਬੀਰੁ ਸਦਾ ਗਾਵਹਿ ਸਮਲੋਚਨ ।।*

ਅਰਥਾਤ : ਉਸ ਪਰਮਾਤਮਾ ਦੇ ਗੁਣ ਰਵਿਦਾਸ ਗਾ ਰਿਹਾ ਹੈ, ਜੈਦੇਵ ਤੇ ਤ੍ਰਿਲੋਚਨ ਵੀ ਗਾ ਰਹੇ ਹਨ। ਨਾਮਦੇਵ ਤੇ ਕਬੀਰ ਗਾ ਰਹੇ ਹਨ ਜੋ ਅਕਾਲ ਪੁਰਖ ਨੂੰ ਆਪਣੇ ਨੈਣਾਂ ਨਾਲ ਸਭ ਥਾਈਂ ਵੇਖ ਸਕਣ ਦੀ ਸਮਰੱਥਾ ਰੱਖਦੇ ਹਨ ਕਿਉਂਕਿ ਪਰਮਾਤਮਾ ਦੀ ਭਗਤੀ ਨਾਲ ਉਸ ਪ੍ਰਭੂ ਨੇ ਉਹਨਾਂ ਨੂੰ ਇਹ ਬਲ ਬਖਸ਼ਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤਾਂ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਭਗਤ ਰਵਿਦਾਸ ਬਾਰੇ ਕੀਤੀਆ ਇਹਨਾਂ ਟਿੱਪਣੀਆਂ ਤੋਂ ਇਲਾਵਾ ਭਾਈ ਗੁਰਦਾਸ ਜੀ ਵੀ ਆਪਣੀਆਂ ਵਾਰਾਂ ਵਿਚ ਭਗਤ ਰਵਿਦਾਸ ਦੀ ਮਹਿਮਾ ਗਾਉਂਦੇ ਹਨ। ਉਹਨਾਂ ਨੇ ਆਪਣੀ ਬਾਣੀ ਵਿਚ 10ਵੀਂ ਵਾਰ ਦੀ 17ਵੀਂ ਪਉੜੀ ਵਿਚ ਆਖਿਆ ਹੈ :

*ਭਗਤ ਭਗਤ ਜਗ ਵਜਿਆ*
*ਚਹੁੰ ਚਕਾਂ ਦੇ ਵਿਚ ਚਮਰੇਟਾ ।।੧।।*
*ਪਾਣ੍ਹਾ ਗੰਢੇ ਰਾਹ ਵਿਚ*
*ਕੁਲਾ ਧਰਮ ਢੋਇ ਢੋਰ ਸਮੇਟਾ ।।੨।।*
*ਜਿਉਂ ਕਰ ਮੈਲੇ ਚੀਥੜੇ*
*ਹੀਰਾ ਲਾਲ ਅਮੋਲ ਪਲੇਟਾ ।।੩।।*
*ਚਹੁੰ ਵਰਨਾਂ ਉਸ ਦਾ*
*ਗਿਆਨ ਧਯਾਨ ਕਰ ਭਗਤ ਸਰੇਟਾ ।।੪।।*
*ਨਾਵਣ ਆਯਾ ਸੰਗ ਮਿਲ*
*ਬਨਾਰਸ ਕਰ ਗੰਗਾ ਭੇਟਾ ।।੫।।*
*ਕਢ ਕਸੀਰਾ ਸਉਪਿਆ*
*ਰਵਿਦਾਸੈ ਗੰਗਾ ਕੀ ਭੇਟਾ ।।੬।।*
*ਲਗਾ ਪੁਰਬ ਅਭੀਚ ਦਾ*
*ਡਿੱਠਾ ਚਲਿਤ ਅਚਰਜ ਅਮੇਟਾ ।।੭।।*
*ਲਇਆ ਕਸੀਰਾ ਹੱਥ ਕੱਢ*
*ਸੂਤ ਇਕ ਜਿਉਂ ਤਾਣਾ ਪੇਟਾ ।।੮।।*
*ਭਗਤ ਜਨਾਂ ਹਰਿ ਮਾਂ ਪਿਉ ਬੇਟਾ ।।੯।।*

ਅਰਥਾਤ : ਜਗਤ ਦੇ ਚਾਰੇ ਪਾਸੇ ਰਵਿਦਾਸ 'ਚਮਾਰ' ਬੜਾ ਭਗਤ ਹੈ, ਇਹ ਗਲ ਬੜੀ ਮਸ਼ਹੂਰ ਹੋ ਰਹੀ ਸੀ। ਲੋਕ ਉਸ ਦੇ ਵੰਸ਼ ਦੇ ਕਾਰਜ ਬਾਰੇ ਗੱਲਾਂ ਕਰਦੇ ਕਿ ਉਹ ਰਾਹ ਵਿਚ ਬੈਠਾ ਜੁੱਤੀਆਂ ਗੰਢ ਰਿਹਾ ਹੈ। ਜਿਸ ਦੀ ਕੁਲ ਦਾ ਕਰਮ ਮੋਏ ਡੰਗਰਾਂ ਨੂੰ ਢੋਣਾ ਹੈ ਪਰ ਆਪਣੀ ਭਗਤੀ ਦੀ ਸ਼ਕਤੀ ਕਾਰਨ ਰਵਿਦਾਸ ਜੀ ਅਜਿਹੇ ਕੁਲ ਦੇ ਹੋਣ ਦੇ ਬਾਵਜੂਦ ਵੀ ਇਉਂ ਹਨ ਜਿਵੇਂ ਮੈਲੇ ਕੁਚੈਲੇ ਕਪੜਿਆਂ ਵਿਚ ਹੀਰਾ ਲਪੇਟਿਆ ਹੋਵੇ। ਉਹ ਚਾਰੇ ਵਰਨਾਂ ਨੂੰ ਗਿਆਨ ਧਿਆਨ ਦਾ ਉਪਦੇਸ਼ ਦਿੰਦਾ ਹੈ ਤੇ ਭਗਤੀ ਦੇ ਰਾਹ ਦੀ ਦੱਸ ਪਾਉਂਦਾ ਹੈ। ਗੰਗਾ ਤੇ ਪੁਰਬ ਨਾਉਣ ਲਈ ਇਹ ਬੜਾ ਵੱਡਾ ਟੋਲਾ ਆਇਆ। ਜਦੋਂ ਇਹ ਜੱਥਾ ਰਵਿਦਾਸ ਜੀ ਦੇ ਕੋਲੋਂ ਦੀ ਗੁਜ਼ਰਨ ਲਗਿਆ ਤਾਂ

ਰਵਿਦਾਸ ਜੀ ਨੇ ਇਕ ਕਸੀਰਾ ਕੱਢ ਕੇ ਇਕ ਸੰਗੀ ਨੂੰ ਦਿੱਤਾ ਤੇ ਕਿਹਾ ਕਿ ਮੇਰੇ ਵਲੋਂ ਗੰਗਾ ਜੀ ਨੂੰ ਮੱਥਾ ਟੇਕਣਾ। ਜਦੋਂ ਅਭਿਜਿਤ ਨਛਤ੍ਰ ਦਾ ਪੁਰਬ ਲਗ ਰਿਹਾ ਸੀ ਤਾਂ ਗੰਗਾ ਤੇ ਗਏ ਜੱਥੇ ਵਾਲਿਆਂ ਨੇ ਇਕ ਅਜਬ ਕੌਤਕ ਦੇਖਿਆ। ਗੰਗਾ ਜੀ ਨੇ ਖੁਦ ਹੱਥ ਬਾਹਰ ਕੱਢ ਕੇ ਉਹ ਕਸੀਰਾ ਸਵੀਕਾਰ ਕੀਤਾ। ਇਹ ਕੌਤਕ ਇਉਂ ਸੀ ਕਿ ਸੂਤ੍ਰ ਤਾਂ ਇਕ ਹੁੰਦਾ ਹੈ ਬਸ ਤਾਣੇ ਪੇਟੇ ਦਾ ਫ਼ਰਕ ਹੁੰਦਾ ਹੈ। ਉਹ ਪਰਮਾਤਮਾ ਆਪਣੇ ਭਗਤਾਂ ਦਾ ਮਾਂ ਪਿਓ ਤੇ ਪੁੱਤਰ ਸਭ ਕੁਛ ਆਪ ਹੀ ਹੈ।

ਆਪ ਆਪਣੀ 12ਵੀ ਵਾਰ ਦੀ 15ਵੀਂ ਪਉੜੀ ਵਿਚ ਭਗਤ ਰਵਿਦਾਸ ਬਾਰੇ ਆਖਦੇ ਹਨ :

*'ਜਨ ਰਵਿਦਾਸ ਚਮਾਰ ਹੋਏ*

*ਚਹੁੰ ਵਰਨਾ ਵਿਚ ਕਰਿ ਵੱਡਿਆਈ।।'*

ਅਰਥਾਤ : ਰਵਿਦਾਸ ਜੀ ਜੋ ਕਿ ਚਮਾਰ ਜਾਤੀ ਨਾਲ ਸਬੰਧ ਰਖਦੇ ਸਨ ਦੀ ਚਾਰੇ ਵਰਨਾਂ ਵਾਲਿਆਂ ਨੇ ਸ਼ੋਭਾ ਅਤੇ ਵਡਿਆਈ ਕੀਤੀ ਕਿਉਂ ਕਿ ਉਹ ਪ੍ਰਭੂ ਦੇ ਸੱਚੇ ਭਗਤ ਸਨ।

ਭਾਈ ਗੁਰਦਾਸ ਜੀ ਆਪਣੀ 23ਵੀਂ ਵਾਰ ਦੀ 15ਵੀਂ ਪਉੜੀ ਵਿਚ ਭਗਤ ਰਵਿਦਾਸ ਜੀ ਬਾਰੇ ਆਖਦੇ ਹਨ :

*'ਭਗਤ ਕਬੀਰ ਵਧਾਈਐ*

*ਜਨ ਰਵਿਦਾਸੁ ਬਿਦਰੁ ਗੁਰੂ ਭਾਏ।'*

ਅਰਥਾਤ : ਕਬੀਰ ਜੀ ਨੂੰ ਵੀ ਭਗਤ ਆਖਿਆ ਜਾਂਦਾ ਹੈ ਤੇ ਰਵਿਦਾਸ ਜੀ ਨੂੰ ਵੀ ਭਗਤ ਕਹਿੰਦੇ ਹਨ ਅਤੇ ਦਾਸਤਾ ਦਾ ਭਾਵ ਧਾਰਨ ਵਾਲਾ ਬਿਦਰ ਗੁਰੂ ਨੂੰ ਪਸੰਦ ਆਇਆ। ਇਹ ਸਾਰੇ ਪਰਮਾਤਮਾ ਦੀ ਸਿਫਤ ਸਲਾਹ ਵਿਚ ਲੱਗੇ ਰਹਿਣ ਕਾਰਨ ਗੁਰੂ ਜੀ ਦੀ ਦ੍ਰਿਘ ਦ੍ਰਿਸ਼ਟੀ ਦੇ ਪਾਤਰ ਬਣੇ।

ਭਾਈ ਗੁਰਦਾਸ ਜੀ 25ਵੀਂ ਵਾਰ ਦੀ 5ਵੀਂ ਪਉੜੀ ਵਿਚ ਭਗਤ ਜੀ ਸੰਬੰਧੀ ਫੁਰਮਾਉਂਦੇ ਹਨ (ਭਗਤਾਂ ਦੀ ਕੋਈ ਜਾਤ ਨਹੀ ਹੁੰਦੀ)

*ਕੁੱਲ ਰਵਿਦਾਸ ਚਮਾਰ ਹੈ*

*ਸੈਣ ਸਨਾਤੀ ਅੰਦਰ ਨਾਈ*

ਅਰਥਾਤ : ਚਮਾਰਾਂ ਦੀ ਕੁੱਲ ਵਿਚ ਰਵਿਦਾਸ ਹੋਇਆ ਹੈ ਤੇ ਨੀਵੀਆਂ ਜਾਤਾਂ ਵਿਚ ਸੈਣ ਨਾਈ ਪ੍ਰਭੂ ਦਾ ਭਗਤ ਸੀ। ਇਸ ਲਈ ਪ੍ਰਭੂ ਦੇ ਭਗਤ ਜਾਤਿ ਪਾਤਿ ਤੋਂ ਰਹਿਤ ਹਨ ਅਤੇ ਪਰਮਾਤਮਾ ਲਈ ਵੀ ਇਸ ਸਾਰੇ ਕੁਝ ਦਾ ਕੋਈ ਅਰਥ ਨਹੀਂ। ਸਤਿਗੁਰੂ ਦੇ ਚਰਨਾਂ ਵਿਚ ਸ਼ਰਨ ਲੈਣ ਵਾਲੇ ਉੱਤਮ ਪਦਵੀ ਪ੍ਰਾਪਤ ਕਰਦੇ ਹਨ।

ਰਵਿਦਾਸ ਜੀ ਦਾ ਆਗਮਨ ਉਨ੍ਹਾਂ ਕਠਿਨ ਧਾਰਮਿਕ, ਸਮਾਜਕ ਪ੍ਰਸਥਿਤੀਆਂ ਵਿਚ ਹੋਇਆ ਸੀ ਜਦੋਂ ਅਨਾਚਾਰ ਕਰਕੇ ਮਾਨਵੀ ਮੁੱਲਾਂ ਦੀ ਅਣਦੇਖੀ ਹੋ ਰਹੀ ਸੀ। ਧਰਮ ਸਮਾਜਕ ਸ਼ੋਸ਼ਣ ਦੀ ਸੰਸਥਾ ਦਾ ਰੂਪ ਅਖਤਿਆਰ ਕਰ ਚੁੱਕਾ ਸੀ। ਸਮਾਜ ਸਮਾਜਕ ਵਰਤਾਰੇ ਜੜ੍ਹਤਾ ਅਤੇ ਖੜੋਤ ਦੀ ਸਥਿਤੀ ਵਿਚ ਸਨ। ਭਗਤ ਜੀ ਨੇ ਧਾਰਮਿਕ ਰੂੜੀਆਂ ਅਤੇ ਸੰਕੀਰਣ ਵਿਚਾਰਾਂ ਦਾ ਡੱਟ ਕੇ ਵਿਰੋਧ ਕੀਤਾ। ਉਹਨਾਂ ਦੀ ਬਾਣੀ ਵਿਚ ਇਕ ਆਮ ਮਨੁੱਖ ਦੀ ਦਰਦਨਾਕ ਆਵਾਜ਼ ਉਸ ਦੀਆਂ ਖੰਡਿਤ ਹੋ ਚੁੱਕੀਆਂ ਭਾਵਨਾਵਾਂ ਪੂਰਤੀ ਨੂੰ ਸਹਿਕਦੀਆਂ ਇਛਾਵਾਂ ਵਿਦਮਾਨ ਸੀ। ਉਨਾਂ ਨੇ ਧਰਮ ਨੂੰ ਲੋਕਾਂ ਨੂੰ ਜੋੜਨ ਵਾਲੀ ਸੰਸਥਾ ਦੇ ਰੂਪ ਵਿਚ ਪੇਸ਼ ਕੀਤਾ। ਉਨ੍ਹਾਂ ਨੂੰ ਆਪਣੇ ਸਮੇਂ ਦਾ ਹਾਣੀ ਹੋ ਕੇ ਤੁਰਨ ਨੂੰ ਪਹਿਲ ਦਿੱਤੀ ਅਤੇ ਸਮਾਜ ਨੂੰ ਇਕ ਗਤੀਸ਼ੀਲ ਵਰਤਾਰਾ ਬਣਾਉਣ ਦੇ ਅੱਣਥਕ ਪ੍ਰਯਾਸ ਕੀਤੇ। ਉਹਨਾਂ ਆਪਣੇ ਆਪ ਨੂੰ ਸੂਦਰ ਅਖਵਾਇਆ ਅਤੇ ਨਾਲ ਹੀ ਪ੍ਰੇਮਾ ਭਗਤੀ ਵਿਚ ਬਰਾਬਰੀ ਦੇ ਅਧਿਕਾਰ ਦੀ ਮੰਗ ਕੀਤੀ। ਬੇਸ਼ਕ ਰਵਿਦਾਸ ਜੀ ਦੇ ਸ਼ਬਦ ਸਾਹਿਤ ਰਚਨਾ ਦੇ ਘੇਰੇ ਵਿਚ ਰਹਿ ਕੇ ਵੀ ਆਲੋਚਨਾਤਮਕ ਕਾਰਜ ਦੇ ਪਿੜ ਵਿਚ ਜਾ ਵੜਦੇ ਹਨ।

-0-

# ਗੁਰੂ ਰਵਿਦਾਸ ਤੇ ਸਿੱਖ ਗੁਰੂ

*- ਚਰਨ ਸਿੰਘ ਬੰਬੀਹਾ ਭਾਈ*

ਗੁਰੂ ਰਵਿਦਾਸ ਜੀ, ਗੁਰੂ ਨਾਨਕ ਦੇਵ ਜੀ ਤੋਂ 93 ਸਾਲ ਪਹਿਲਾਂ (1376 ਈ.) ਅਜੇਹੇ ਬਾਣੀਕਾਰ ਹੋਏ ਹਨ, ਜਿਨ੍ਹਾਂ ਨੇ ਇਕ ਸਦੀ ਬਾਦ ਵਿਚ ਸਿਰਜੇ ਗਏ ਸਿੱਖ ਧਰਮ ਦੀਆਂ ਬਨਿਆਦਾਂ ਦੀ ਉਸਾਰੀ ਵਾਸਤੇ, ਬਾਣੀ ਰੂਪ ਪੱਕੀਆਂ ਇੱਟਾਂ ਪਹਿਲਾਂ ਹੀ ਸਿਰਜ ਦਿੱਤੀਆਂ ਸਨ। ਆਪ ਇਸ ਸੰਸਾਰ ਵਿਚ 151 ਸਾਲ (1527) ਤੱਕ ਜੀਵਤ ਰਹਿਕੇ, ਉਸੇ ਦੀਪ ਦੀ ਰੌਸ਼ਨੀ ਵੰਡਦੇ ਰਹੇ, ਜਿਸ ਰੌਸ਼ਨੀ ਨੂੰ ਸਿੱਖ ਗੁਰੂਆਂ ਨੇ ਬਾਦ ਵਿਚ ਕੁਰਬਾਨੀਆਂ ਦੇ ਕੇ ਵੰਡਿਆ ਇਹ ਇਕ ਇਤਿਹਾਸਕ ਸਚਾਈ ਹੈ ਕਿ ਗੁਰੂ ਨਾਨਕ ਦੇਵ ਜੀ ਨਾਲ ਆਪ ਜੀ ਦਾ ਸ਼ੁਭ ਮਿਲਾਪ ਉਸ ਸਮੇਂ ਹੋਇਆ ਜਦੋਂ ਸਿੱਖਾਂ ਦੇ ਪਹਿਲੇ ਗੁਰੂ ਨੇ ਪੂਰਬ ਦੀ ਯਾਤਰਾ ਕੀਤੀ ਸੀ। ਇਸ ਯਾਤਰਾ ਸਮੇਂ ਹੀ ਗੁਰੂ ਨਾਨਕ ਦੇਵ ਜੀ ਨੇ, ਆਪ ਜੀ ਦੇ 40 ਪਾਵਨ ਸ਼ਬਦ ਆਪਣੀ ਝੋਲੀ ਪਵਾਏ ਸਨ। ਜੋ ਬਾਦ ਵਿਚ 1604 ਈਸਵੀ ਵਿਚ ਗੁਰੂ ਅਰਜਨ ਦੇਵ ਦੀ ਮਿਹਰ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋ ਗਏ ਸਨ।

ਆਪ ਸਿੱਖ ਸੰਗਤ ਵਿਚ ਇਸ ਕਦਰ ਪੂਜਨੀਕ ਸਨ ਕਿ ਆਪ ਉਤੇ ਇਕ ਵਾਰ ਭਾਈ ਗੁਰਦਾਸ ਨੇ ਲਿਖੀ। ਆਪ ਜੀ ਦੇ 40 ਸ਼ਬਦਾਂ ਦੇ ਨਾ ਹੋਰ ਲਿਖੀ ਬਾਣੀ, ਇਸ ਕਦਰ ਕਰਾਂਤੀਕਾਰੀ ਹੈ ਕਿ "ਝੂਠ ਨਾ ਬੋਲ ਪਾਂਡੇ" ਵਲੋਂ ਸਿਰਜੇ ਬ੍ਰਾਹਮਣਵਾਦ ਦੀਆਂ ਮਨੁੱਖ-ਦੋਖੀ ਧਾਰਨਾਵਾਂ ਨੂੰ ਤਿੱਖੇ ਰੂਪ ਵਿਚ ਰੱਦ ਕਰਦੀ ਹੈ। ਆਪ ਜੀ ਦੀ ਬਾਣੀ ਇਸ ਗੱਲ ਦਾ ਸੰਕੇਤ ਦਿੰਦੀ ਹੈ ਕਿ ਦੱਖਣੀ ਭਾਰਤ ਵਿਚ ਰਾਮਾਨੁਜ (1017-1137) ਤੇ ਹੋਰ ਅਨੇਕਾਂ ਭਗਤਾਂ ਵਲੋਂ, ਵੈਦਿਕ-ਸਿਧਾਂਤਾਂ ਵਿਰੁੱਧ ਰਚੀ ਭਗਤ-ਬਾਣੀ ਦਾ ਅਸਰ ਉੱਤਰੀ ਭਾਰਤ ਦੇ ਦੱਬੇ-ਕੁਚਲੇ ਸਮਾਜ ਨੇ ਵੀ ਕਬੂਲਿਆ। ਦੱਖਣੀ ਭਾਰਤ ਵਿਚ 11ਵੀਂ 12ਵੀਂ ਸਦੀ ਵਿਚ ਕਈ ਉਹ ਭਗਤ ਪੈਦਾ ਹੋਏ ਜੋ ਅਖੌਤੀ ਸ਼ੂਦਰ ਜਾਤਾਂ ਵਿਚੋਂ ਸਨ। ਉਹਨਾਂ ਦੀ ਕਲਮ ਨੇ ਵੈਦਿਕ-ਸਿਧਾਂਤਾਂ ਦਾ ਵਿਰੋਧ, ਉੱਤਰੀ ਭਾਰਤ ਤੋਂ ਦੋ ਸਦੀਆਂ ਪਹਿਲਾਂ ਹੀ ਆਰੰਭ ਕਰ ਦਿੱਤਾ ਸੀ।

ਯਾਦ ਰਖਣ ਯੋਗ ਹੈ ਕਿ ਉੱਤਰੀ ਭਾਰਤ ਵਿਚ, ਹਜ਼ਾਰਾਂ ਸਾਲ ਪਹਿਲਾਂ ਆਰੀਆ ਲੋਕਾਂ ਦੇ ਆਉਣ ਕਰਕੇ, ਭਾਰਤੀ ਲੋਕਾਂ ਉਤੇ ਜਿਹੜਾ ਜਾਤੀ ਪਾਤੀ ਸਿਸਟਿਮ, ਤਲਵਾਰ ਦੇ ਜ਼ੋਰ ਨਾਲ ਲਾਗੂ ਕੀਤਾ, ਉਸ ਦਾ ਬੋਝ, ਦਖਣੀ ਭਾਰਤ ਨਾਲੋਂ ਕਈ ਗੁਣਾਂ ਜ਼ਿਆਦਾ ਸੀ। ਦਖਣੀ ਭਾਰਤ ਵਿਚ ਇਸਲਾਮ ਅਤੇ ਇਸਾਈ ਧਰਮ ਦੇ ਆਉਣ ਨਾਲ, ਜਿਹੜੇ ਭਗਤਰੀ ਭਾਵ ਦੀ ਹਵਾ ਵਗੀ, ਉਸਨੇ ਵੀ ਦੱਖਣ ਦੀ ਭਗਤੀ ਲਹਿਰ ਵਿਚ ਉਤੇਜਨਾਂ ਲਿਆਂਦੀ। ਫਿਰ ਵੀ, ਭਾਵੇਂ ਬਾਦ ਵਿਚ ਹੀ ਸਹੀ; ਦੱਖਣੀ ਭਾਰਤ ਦੇ ਭਗਤਾਂ ਦਾ ਅਸਰ, ਉੱਤਰੀ ਭਾਰਤ ਵਿਚ ਗੁਰੂ ਰਵਿਦਾਸ ਦੇ ਰੂਪ ਵਿਚ ਉਜਾਗਰ ਹੋਇਆ ਜੋ ਰਾਘਵ ਨਾਂ ਦੇ ਪਿਤਾ ਤੇ ਦਿਆਰੀ ਨਾਂ ਦੀ ਮਾਤਾ ਦੇ ਘਰ, ਬਨਾਰਸ ਵਿਚ ਪੈਦਾ ਹੋਏ।

ਆਪ ਜੀ ਨੇ ਕਲਮ ਨਾਲ ਤੇ ਯਾਤਰਾਵਾਂ ਕਰ ਕਰ ਕੇ ਆਪਣੇ ਸ਼ਰਧਾਲੂਆਂ ਵਿਚ ਗਿਆਨ ਵੰਡਣ ਲਈ ਜੋ ਸੰਘਰਸ਼ ਕੀਤਾ; ਉਸ ਨਾਲ ਆਪ ਦੀ ਕੀਰਤੀ ਦੇਸ਼ ਦੇ ਚਾਰੇਕੂਟਾਂ ਵਿਚ ਫੈਲ ਗਈ। ਆਪ ਜੀ ਦੇ ਸਿਰਜੇ ਸਿਧਾਂਤਾਂ ਨੂੰ ਸਿਖ ਧਰਮ ਨੇ ਖੁਲ੍ਹੇ ਮਨ ਨਾਲ ਪ੍ਰਵਾਨ ਕੀਤਾ।

ਆਪ ਨੇ ਉੱਚੇ ਸੁਚੇ ਸਦਾਚਾਰ, ਮਨੁੱਖ ਦੇ ਸਰੀਰ ਵਿਚਲੇ ਪੰਜ ਵਿਕਾਰਾਂ ਨੂੰ ਕਾਬੂ ਪਾਉਣ ਉਤੇ ਜ਼ਿਆਦਾ ਜ਼ੋਰ ਦਿਤਾ। ਆਪ ਨੇ ਕਿਹਾ

*ਸਤ ਸੰਤੋਸ਼ ਅਰ ਸਦਾਚਾਰ, ਜੀਵਨ ਕੋ ਅਧਾਰ॥*
*ਰਵਿਦਾਸ ਭਏ ਨਰ ਦੇਵਤੇ, ਜਿਨ ਤਿਆਗੇ ਪੰਚ ਵਿਕਾਰ॥*

ਆਪਨੇ ਗੁਰਬਾਣੀ ਵਿਚ ਦਰਜ ਬਾਬੇ ਫਰੀਦ ਦੀ ਬਾਣੀ ਕਿ "ਬਾਰ ਪਰਾਏ ਬੈਸਨ ਸਾਂਈ ਮੁਝੇ ਨਾਂ ਦੇਹਿ" ਦੇ ਵਾਂਗ ਕਰਾਂਤੀਕਾਰੀ ਬੋਲ ਲਿਖੇ :

*ਪਰਾਧੀਨਤਾ ਪਾਪ ਹੈ, ਜਾਨ ਲਿਉ ਰੇ ਮੀਤ॥*
*ਰਵਿਦਾਸ ਦਾਸ ਪ੍ਰਾਧੀਨ ਸੋ, ਕੌਣ ਕਰੇ ਪ੍ਰੀਤ॥*

ਅਜੇਹਾ ਕਹਿਕੇ ਆਪ ਨੇ ਭਗਤੀ ਸਮਾਜ ਜੋ ਧਾਥੀਆਂ ਵਾਲੇ ਜ਼ੰਜੀਰੇ ਦੀ ਸ਼ਕਲ ਵਿਚ 'ਪਾਂਡੇ' ਨੇ ਉਸਾਰ ਦਿਤਾ ਸੀ, ਥੱਲੇ ਕੁਚਲੇ ਪਏ ਦਲਿਤ ਮਨੁੱਖ ਨੂੰ ਜ਼ੰਜੀਰੇ ਦੇ ਭਾਰ ਥਲਿਉਂ ਬਾਹਰ ਨਿਕਲਣ ਲਈ ਲਲਕਾਰਿਆ।

ਇਸ ਤਰ੍ਹਾਂ ਰਵਿਦਾਸ ਦੀ ਬਾਣੀ ਨੇ ਸਿੱਖ ਗੁਰੂਆਂ ਦੀ ਬਾਣੀ ਵਾਂਗ ਭਾਰਤ ਦੀ ਨਿਘਰਦੀ ਜਾਂਦੀ ਮਨੁੱਖਤਾ ਨੂੰ ਅੰਦੋਲਨ ਕਰਨ ਦੀ ਪ੍ਰੇਰਨਾ ਦਿੱਤੀ। 'ਸਿੱਖ ਇਨਕਲਾਬ' ਨਾਂ ਦੀ ਪੁਸਤਕ ਵਿਚ ਸ. ਜਗਜੀਤ ਸਿੰਘ ਪੰਨਾਂ 129 ਉਤੇ ਲਿਖਦੇ ਹਨ ਕਿ "ਜਿਨ੍ਹਾਂ ਥੰਮ੍ਹਾਂ ਉਤੇ

ਮਕਾਨ ਨੰ. 177, ਗਲੀ ਨੰ.-7, ਸਾਹਮਣੇ ਡੀ.ਸੀ.ਡਬਲੀਊ ਵਰਕਸ਼ਾਪ, ਪਟਿਆਲਾ-147003

ਜਾਤੀ ਪਾਤੀ ਢਾਂਚਾ ਉਸਾਰਿਆ ਹੋਇਆ ਸੀ, ਗੁਰੂ ਰਵਿਦਾਸ ਵਰਗੇ ਇਨਕਲਾਬੀ ਭਗਤਾਂ ਨੇ ਉਹਨਾਂ ਉਤੇ ਚੋਟ ਕੀਤੀ। ਸਿੱਖ ਗੁਰੂਆਂ ਨੇ ਇਹ ਚੋਟ ਹੋਰ ਵੀ ਜ਼ੋਰ ਨਾਲ ਕੀਤੀ।"

ਗੁਰੂ ਰਵਿਦਾਸ ਜੀ ਅਜੇਹੇ ਮਹਾਂਪੁਰਸ਼ ਸਨ ਜਿਨ੍ਹਾਂ ਨੇ ਮਨੁੱਖ ਵਾਸਤੇ ਇਕੋ ਪ੍ਰਮਾਤਮਾ ਨੂੰ ਸਿਮਰਨ ਦਾ ਉਪਦੇਸ਼ ਦਿੱਤਾ। ਉਹਨਾਂ ਨੇ ਸਰਗੁਣ ਪ੍ਰੰਪਰਾ ਦੇ ਤਹਿਤ ਦੇਵੀ ਦੇਵਤਿਆਂ ਦੀ ਪੂਜਾ ਨੂੰ ਨਹੀਂ ਮੰਨਿਆ। ਉਹਨਾਂ ਮੂਰਤੀ ਪੂਜਾ ਦਾ ਡੱਟ ਕੇ ਵਿਰੋਧ ਕੀਤਾ। ਜੋ ਬਾਦ ਵਿਚ ਸਿੱਖ ਗੁਰੂਆਂ ਦੀ ਸਿੱਖਿਆ ਦਾ ਪ੍ਰਮੁੱਖ ਸਿਧਾਂਤ ਬਣਿਆ।

ਆਪ ਨੇ ਖੁੱਲ੍ਹੇ ਮਨ ਨਾਲ ਤੇ ਗੱਜਵੱਜ ਕੇ ਕਿਹਾ ਕਿ ਉਹ ਪਾਂਡੇ ਵਲੋਂ ਅਖੌਤੀ ਥੋਪੀ ਨੀਚ ਜਾਤ "ਚਮਿਆਰ" ਨਾਲ ਸਬੰਧਤ ਜ਼ਰੂਰ ਹਨ। ਪਰ ਉਹਨਾਂ ਨੇ ਐਲਾਨ ਕੀਤਾ ਕਿ ਜੋ [illegible]

*'[illegible] ਆਨ ਕੀ ਆਸ' ਠੀਕ ਨਹੀਂ*
*ਅਤੇ 'ਨੀਚ ਨੀਚ ਕਹਿ ਮਰਹਿ, ਜਾਨਤ ਨਾਹੀ ਨਿਦਾਨਾ*
*ਸਭ ਕਾ ਸਿਰਜਨਹਾਰ ਹੈ, ਰਵਿਦਾਸ ਏਕ ਭਗਵਾਨ।'*

ਗੁਰੂ ਨਾਨਕ ਦੇਵ ਜੀ ਵਲੋਂ ਅਕਾਲ ਪੁਰਖ ਦੀ ਹੋਂਦ ਨੂੰ "[illegible]" ਦੀ ਸਿਰਜਨਾਂ ਨਾਲ਼ ਜੋ ਰੂਪਮਾਨ ਕੀਤਾ। ਉਸਦਾ ਖ਼ਾਕਾ ਗੁਰੂ ਰਵਿਦਾਸ ਜੀ ਨੇ ਹੀ ਇੰਜ ਤਿਆਰ ਕੀਤਾ ਜਿਵੇਂ :

*ਓਂਕਾਰ ਹੈ ਸਤਨਾਮ, ਆਦਿ ਜੁਗਾਦਿ ਸਭ ਸਤ।*
*ਰਵਿਦਾਸ ਸਤ ਕਹਿ ਸਾਮੁੰਹੇ, ਟਿਕਵੇ ਨਾਹੀ ਅਸਤ।*

ਗੁਰੂ ਨਾਨਕ ਦੇਵ ਜੀ ਨੇ (ਓ) ਉਂਕਾਰ ਦੇ ਅੱਗੇ ਏਕਾ (੧) ਲਗਾ ਕੇ ਪ੍ਰਵਾਨ ਕਰ ਲਿਆ।

ਗੁਰੂ ਨਾਨਕ ਦੇਵ ਜੀ ਨੂੰ ਮਨੁੱਖ ਨੂੰ ਕਾਮ, ਕ੍ਰੋਧ ਈਰਖਾ ਵਰਗੇ ਵਿਕਾਰਾਂ ਤੋਂ ਬਚਾਉਣ ਲਈ ਜੋ ਨਾਮ ਸਿਮਰਨ ਦੀ ਜੁਗਤੀ ਸੰਸਾਰ ਦੇ ਲੋਕਾਂ ਨੂੰ ਬਖਸ਼ੀ। ਇਸ ਨਾਮ ਸਿਮਰਨ ਦੀ ਜੁਗਤੀ ਨੂੰ ਗੁਰੂ ਰਵਿਦਾਸ ਨੇ ਦ੍ਰਿੜ ਕੀਤਾ ਕਿ ਕਲਿਯੁਗ ਦੇ ਵਿਚ ਕੇਵਲ ਨਾਮੁ ਅਧਾਰ ਹੀ ਹੋ ਸਕਦਾ ਹੈ। ਹੋਰ ਕਿਰਿਆ ਕਰਮ, ਪਿਛਲੇ ਜੁਗਾਂ ਦੀਆਂ ਬਾਤਾਂ ਸਨ ਜੋ ਕਲਿਯੁੱਗ ਵਿਚ ਵਾਜਿਬ ਨਹੀਂ ਹਨ। ਯਾਦ ਰਹੇ, ਸਿੱਖ ਧਰਮ, ਨਾਨਕ ਕੇ ਘਰ ਕੇਵਲ ਨਾਮੁ" ਦੀ ਹੀ ਪੁਸ਼ਟੀ ਕਰਦਾ ਹੈ। ਗੁਰੂ ਰਵਿਦਾਸ ਦੀ ਆਰਤੀ ਵਿਚ, ਨਾਮੁ ਜਪਣ ਦਾ ਉਪਦੇਸ਼ ਹੈ। ਨਾਮ-ਜਪਣ ਨੂੰ ਗੁਰੂ ਰਵਿਦਾਸ ਨੇ ਸੱਚੀ ਆਰਤੀ ਕਿਹਾ ਹੈ।

ਗੁਰੂ ਰਵਿਦਾਸ ਜੀ ਨੇ "ਬੇ-ਗ਼ਮ ਸ਼ਹਿਰ" ਦਾ ਜੋ ਸੁਪਨਾ, ਭਾਰਤ ਦੇ ਲੋਕਾਂ ਨੂੰ ਸਾਕਾਰ ਕਰਨ ਲਈ ਦਿਤਾ। ਇਸ ਵਿਚ ਜੋ ਲੋਕ ਵਸਣਗੇ, ਉਹਨਾਂ ਨੂੰ ਕਿਸੇ ਕਲਹਿ ਕਲੇਸ਼ ਦਾ ਡਰ ਨਹੀਂ ਰਹੇਗਾ। ਸਭ ਲੋਕ ਆਪਸ ਵਿਚ ਭਰਾਵਾਂ ਵਾਂਗ ਰਹਿਣਗੇ। ਸਿੱਖ ਗੁਰੂਆਂ ਨੇ ਇਸ ਸੰਕਲਪ ਨੂੰ "ਹਲੇਮੀ ਰਾਜ" ਦੇ ਰੂਪ ਵਿਚ ਪ੍ਰਵਾਨ ਕੀਤਾ।

ਸਭ ਤੋਂ ਔਖੀ ਗੱਲ ਜੋ ਅਕਸਰ ਹੀ ਭਾਰਤ ਦੀ ਬਹੁਗਿਣਤੀ ਵਿਦਵਾਨ ਕਹਿਣ ਤੋਂ ਡਰਦੇ ਹਨ, ਉਹ ਇਹ ਹੈ ਕਿ ਭਾਰਤ ਵਿਚ ਇਸਲਾਮ ਦੇ ਪ੍ਰਵੇਸ਼ ਨੇ ਹੀ ਅਖੌਤੀ ਸ਼ੂਦਰ ਭਗਤਾਂ ਨੂੰ ਨਾਮ ਜਪਣ ਤੇ [illegible] ਦੇ ਦਰਵਾਜ਼ੇ ਖੋਲੇ ਸਨ। ਪਰ ਇਸਦੇ ਐਨੇ ਉਲਟ "ਸਿਖ ਇਤਿਹਾਸ" ਦੇ ਲੇਖਕ ਪੰਨਾ 107 ਉਤੇ ਪਾਂਡੇ ਵਲੋਂ ਬਣਾਏ ਹਾਕਮਾਂ ਬਾਰੇ ਲਿਖਦੇ ਹਨ, "ਵੈਦਿਕ ਵਿਚਾਰਧਾਰਾ ਵਾਲੇ ਹਾਕਮਾਂ ਦੇ ਮੁਢਲੇ ਫਰਜ਼ਾਂ ਵਿਚੋਂ ਇਕ ਇਹ ਵੀ ਸੀ ਕਿ ਉਹ (ਹਾਕਮ) ਹਰ ਹੀਲਾ ਵਰਤਕੇ ਵਰਨ-ਆਸ਼ਰਮ ਧਰਮ (ਜਾਤੀ ਪਾਤੀ ਪ੍ਰਬੰਧ) ਨੂੰ ਕਾਇਮ ਰੱਖਣ।"

ਇਸ ਵਿਦਵਾਨ ਦੇ ਬੋਲਾਂ ਨੂੰ ਵਾਲਮੀਕ ਰਮਾਇਣ ਦੇ 74,75 ਤੇ 76 ਵਾਂ ਕਾਂਡ ਉਦੋਂ ਸੱਚਾ ਸਾਬਤ ਕਰਦੇ ਹਨ ਕਿ ਰਾਮ ਚੰਦਰ ਜੀ ਨੀਚ ਜਾਤ ਦੇ ਸ਼ੰਬੂਕ ਰਿਸ਼ੀ ਨੂੰ ਇਸ ਕਰਕੇ ਹੀ ਕਤਲ ਕਰ ਦਿੰਦੇ ਹਨ ਕਿ ਉਹ ਪ੍ਰਮਾਤਮਾ ਦੇ ਨਾਮ ਦਾ ਸਿਮਰਨ ਕਰ ਰਿਹਾ ਸੀ।

ਇਸ ਸੰਦਰਭ ਵਿਚ, ਗੁਰੂ ਰਵੀਦਾਸ ਦੀ ਬਾਣੀ ਤੇ ਉਹਨਾਂ ਦੀਆਂ ਘਾਲਨਾਵਾਂ ਯਾਦ ਕਰਕੇ, ਸਭੇ ਸਚਿਤੀਆਂ ਦੇ ਦਰਸ਼ਨ ਹੁੰਦੇ ਹਨ। ਕਿਹਾ ਜਾ ਸਕਦਾ ਹੈ ਕਿ ਮਹਾਤਮਾਂ ਬੁੱਧ ਦੇ ਧਰਮ ਦੇ ਖ਼ਾਤਮੇ ਪਿਛੋਂ 12-13ਵੀਂ ਸ਼ਦੀ ਤੱਕ ਬਹੁਤ ਮੁਸ਼ਕਲ ਹਾਲਤਾਂ ਵਿਚ ਗੁਰੂ ਰਵੀਦਾਸ ਨੇ, ਆਪਣੀ ਬਾਣੀ ਦੀ ਸਿਰਜਨਾਂ ਕੀਤੀ ਤੇ ਸਮਾਜ ਨੂੰ ਉੱਚਾ ਚੁੱਕਣ ਦਾ ਉਪਰਾਲਾ ਕੀਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਦਾ ਹੀ ਜੀਵਤ ਗੁਰੂ ਹਨ। ਇਸ ਪਵਿਤਰ ਗ੍ਰੰਥ ਵਿਚ ਸਾਂਭੀ ਗੁਰੂ ਰਵਿਦਾਸ ਦੀ ਬਾਣੀ ਵੀ ਸਦਾ ਹੀ ਜੀਵੰਤ ਰਹੇਗੀ। ਇਸ ਨਾਲ ਆਉਣ ਵਾਲੀਆਂ ਨਸਲਾਂ ਨੂੰ ਆਪਣਾ ਅੱਗਾ ਸੁਆਰਨ ਦਾ ਮੌਕਾ ਮਿਲੇਗਾ।

-0-

# ਭਗਤ ਰਵਿਦਾਸ ਦੀ ਬਾਣੀ ਦਾ ਸਮਾਜਿਕ ਪ੍ਰਸੰਗ

*- ਹਰਮਿੰਦਰ ਕੌਰ*

ਭਗਤ-ਪਰੰਪਰਾ ਵਿਚ ਭਗਤ ਰਵਿਦਾਸ ਇਕ ਵਿਲੱਖਣ ਸਥਾਨ ਰੱਖਦੇ ਹਨ। ਭਾਈ ਗੁਰਦਾਸ ਆਪਣੀਆਂ ਵਾਰਾਂ ਵਿਚ ਉਨ੍ਹਾਂ ਨੂੰ ਮੈਲੇ ਚੀਥੜਿਆਂ ਵਿਚ ਲਪੇਟਿਆ 'ਹੀਰਾ ਲਾਲ ਅਮੋਲ' ਕਹਿ ਕੇ ਵਡਿਆਉਂਦੇ ਹਨ।

*ਭਗਤੁ ਭਗਤੁ ਜਗਿ ਵਜਿਆ*
*ਚਹੁੰ ਚਕਾਂ ਦੇ ਵਿਚਿ ਚਮਿਰੇਟਾ।।*
*ਪਾਣ੍ਹਾ ਗੰਢੈ ਰਾਹ ਵਿਚਿ*
*ਕੁਲਾ ਧਰਮ ਢੋਇ ਢੋਰ ਸਮੇਟਾ।।*
*ਜਿਉ ਕਰਿ ਮੈਲੇ ਚੀਥੜੇ*
*ਹੀਰਾ ਲਾਲ ਅਮੋਲੁ ਪਲੇਟਾ।।*
*ਚਹੁੰ ਵਰਨਾ ਉਪਦੇਸਦਾ*
*ਗਿਆਨ ਧਿਆਨ ਕਰਿ ਭਗਤ ਮਹੇਟਾ।।*

*(ਵਾਰ ਦਸਵੀਂ, ਪਉੜੀ 17)*

ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਰਚਨਾਵਾਂ ਦੀ ਇਹ ਵਿਸ਼ੇਸ਼ਤਾ ਹੈ ਕਿ ਉਹਨਾਂ ਦੀਆਂ ਜੜ੍ਹਾਂ ਸਮਾਜਿਕ ਪ੍ਰਸੰਗ ਵਿਚ ਬੜੀਆਂ ਗਹਿਰੀਆਂ ਜੁੜੀਆਂ ਹਨ। ਗੁਰੂ ਕਵੀਆਂ ਤੇ ਭਗਤਾਂ ਨੇ ਸਮਾਜ ਵਿਚ ਪ੍ਰਚਲਿਤ ਕਰਮ ਕਾਂਡਾਂ, ਕੁਰੀਤੀਆਂ, ਕੁਕਰਮਾਂ ਦੀ ਜੋਰਦਾਰ ਸ਼ਬਦਾਂ ਵਿਚ ਨਿੰਦਿਆਂ ਕੀਤੀ ਹੈ ਤੇ ਇਕ ਸਵੱਛ ਸਮਾਜ ਦੀ ਉਸਾਰੀ ਦਾ ਸੁਪਨਾ ਸਾਹਮਣੇ ਰੱਖਿਆ ਹੈ। ਭਗਤ ਰਵਿਦਾਸ ਦੀ ਸਭ ਤੋਂ ਮਹਾਨ ਸੇਵਾ ਸਮਾਜ ਵਿਚ ਪ੍ਰਚਲਿਤ ਭੈੜੇ ਰੀਤੀ ਰਿਵਾਜਾਂ, ਰੂੜੀਆਂ ਅਤੇ ਕਰਮ ਕਾਂਡਾਂ ਦੇ ਨਾਂ ਤੇ ਚਲ ਰਹੀ ਬ੍ਰਾਹਮਣੀ ਮਨਮਾਨੀ ਦੇ ਵਿਰੁੱਧ ਜਨਮਤ ਜਾਗਰੂਕ ਕਰਨਾ ਅਤੇ ਨੀਵੀਂਆਂ ਆਖੀਆਂ ਜਾਣ ਵਾਲੀਆਂ ਜਾਤਾਂ ਵਿਚ ਆਤਮ ਵਿਸ਼ਵਾਸ, ਸਿਦਕ ਤੇ ਸਵੈਮਾਨ ਦੇ ਭਾਵ ਅਕੁੰਰਿਤ ਕਰਨਾ ਸੀ। ਅੰਧਕਾਰ ਭਰੇ ਮਾਹੌਲ ਵਿਚ ਪਲ ਕੇ ਭਗਤ ਰਵਿਦਾਸ ਜੀ ਨੂੰ ਇਕ ਚਾਨਣ ਮਿਲਿਆ, ਜੋਤ ਦਿਸੀ ਤੇ ਉਨ੍ਹਾਂ ਨੇ ਬ੍ਰਹਮੀ ਜੋਤ ਦੇ ਚਾਨਣ ਨਾਲ ਲੋਕਾਂ ਨੂੰ ਰਾਹ ਦਿਖਾਇਆ, ਜਿਸ ਨਾਲ ਇਕ ਆਦਰਸ਼ਕ ਸਮਾਜ ਦੀ ਸਿਰਜਨਾ ਹੋ ਸਕੇ।

ਭਗਤ ਰਵਿਦਾਸ ਜੀ ਸਮਾਜ ਵਿਚ ਧਰਮ, ਸ਼੍ਰੇਣੀ, ਵਰਗ, ਰੰਗ, ਨਸਲ ਦੇ ਅਧਾਰਾਂ ਤੇ ਪਾਈਆਂ ਵੰਡਾਂ ਨੂੰ ਖ਼ਤਮ ਕਰ ਕੇ ਤਰਕ ਦੀ ਪੱਧਰ ਤੇ ਸੰਵਾਦ ਰਚਾਉਂਦੇ ਹਨ ਕਿ ਜੇ ਪਰਮਾਤਮਾ ਆਪਣੇ ਜੀਵਾਂ ਵਿਚ ਕੋਈ ਅੰਤਰ ਨਹੀਂ ਕਰਦਾ ਅਤੇ ਆਪਣੇ ਤੇ ਆਪਣੇ ਜੀਵਾਂ ਵਿਚ ਕੋਈ ਅੰਤਰ ਨਹੀਂ ਸਮਝਦਾ ਫਿਰ ਮਨੁੱਖੀ ਸਮਾਜ ਵਿਚ ਇਹ ਵਿਤਕਰਾ ਕਿਉਂ?

*ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ।।*
*ਕਨਕ ਕਟਿਕ ਜਲ ਤਰੰਗ ਜੈਸਾ।।*

*(ਗੁਰੂ ਗ੍ਰੰਥ ਸਾਹਿਬ, ਪੰਨਾ - 858)*

ਸਾਡੇ ਸਮਾਜ ਸਭਿਆਚਾਰ ਵਿਚ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਫੋਕੇ ਕਰਮ ਕਾਂਡ, ਪੂਜਾ ਵਿਧੀਆਂ ਦੀ ਸਿਰਜਨਾ ਕੀਤੀ ਗਈ ਹੈ। ਭਗਤ ਰਵਿਦਾਸ ਇਨ੍ਹਾਂ ਪਖੰਡਾਂ ਦੀ ਵਿਰੋਧਤਾ ਕਰਦੇ ਹੋਏ, ਇਕ ਪਰਮਾਤਮਾ ਦੇ ਨਾਮ ਨਾਲ ਜੁੜਨ ਲਈ ਆਖਦੇ ਹਨ।

*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ*

*(ਗੁਰੂ ਗ੍ਰੰਥ ਸਾਹਿਬ, ਪੰਨਾ - 858)*

ਧਨ-ਦੌਲਤ ਪ੍ਰਾਪਤ ਕਰਨ ਦੀ ਮਨੁੱਖ ਅੰਦਰ ਅਸੀਮ ਲਾਲਸਾ ਹੈ। ਵਾਧੂ ਮਾਇਆ ਜਿਥੇ ਮਾਨਸਿਕ ਪਰੇਸ਼ਾਨੀਆਂ ਪੈਦਾ ਕਰਦੀ ਹੈ, ਉਥੇ ਪਰਮਾਤਮਾ ਤੋਂ ਦੂਰ ਵੀ ਕਰਦੀ ਹੈ। ਮਾਇਆ ਦੇ ਚੱਕਰ ਵਿਚ ਪੈ ਕੇ ਮਨੁੱਖ ਦੁੱਖਾਂ ਦੇ ਕਾਲੇ ਹਨੇਰਿਆਂ ਵਿਚ ਘਿਰ ਜਾਂਦਾ ਹੈ। ਗੁਰੂ ਨਾਨਕ ਵੀ ਕਹਿੰਦੇ ਹਨ ਕਿ 'ਪਾਪਾਂ ਬਾਝਹੁ ਹੋਵਹਿ ਨਾਹੀ ਮੋਇਆ ਸਾਥ ਨ ਜਾਈ।' ਇਸ ਵਿਸ਼ੇ ਤੇ ਭਗਤ ਰਵਿਦਾਸ ਨੇ ਵੀ ਵਿਚਾਰ ਪ੍ਰਸਤੁਤ ਕੀਤੇ ਹਨ -

*ਸੰਪਤਿ ਬਿਪਤਿ ਪਟਲ ਮਾਇਆ ਧਨ।।*
*ਤਾ ਮਹਿ ਮਗਨ ਹੋਤ ਨ ਤੇਰੋ ਜਨ।।*

*(ਗੁਰੂ ਗ੍ਰੰਥ ਸਾਹਿਬ, ਪੰਨਾ - 487)*

ਭਗਤ ਰਵਿਦਾਸ ਦੀ ਬਾਣੀ ਮਨੁੱਖ ਨੂੰ ਜੋਗੀਆਂ, ਸੰਨਿਆਸੀਆਂ

ਸੈਂਟਰ ਫਾਰ ਇਮੀਗਰਾਂਟ ਸਟੱਡੀਜ਼, ਗੁਰੂ ਨਾਨਕ ਦੇਵ ਯੂਨੀ. , ਅੰਮ੍ਰਿਤਸਰ

ਵਾਲਾ ਜੀਵਨ ਜੀਣ ਤੋਂ ਰੋਕਦੀ ਹੈ ਕਿਉਂਕਿ ਉਸ ਸਮੇਂ ਸਮਾਜ ਵਿਚ ਜੋਗੀ, ਸਾਧੂ, ਸੰਨਿਆਸੀ ਆਪਣਾ ਪ੍ਰਭਾਵ ਜਮਾਈ ਬੈਠੇ ਸਨ। ਮਨੁੱਖ ਨੂੰ ਵਿਹਲੜ, ਨਿਖੱਟੂ ਬਣਾ ਰਹੇ ਸਨ। ਉਸ ਦੀਆਂ ਸਮਰੱਥਾਵਾਂ, ਯੋਗਤਾਵਾਂ ਨੂੰ ਸਮਾਜ ਦੇ ਕਲਿਆਣ ਤੋਂ ਤੋੜ ਰਹੇ ਸਨ। ਭਗਤ ਰਵਿਦਾਸ ਮਨੁੱਖ ਨੂੰ ਹੱਥੀਂ ਕਾਰ ਕਰਨਾ ਸਿਖਾਉਂਦੇ ਹਨ। ਇਸ ਲਈ ਉਹ ਆਪਣੀ ਉਦਾਹਰਣ ਦਿੰਦੇ ਹੋਏ ਕਹਿੰਦੇ ਹਨ ਕਿ ਉਨ੍ਹਾਂ ਆਪਣੇ ਪਿਤਾ-ਪੁਰਖੀ ਕਿੱਤੇ ਨੂੰ ਹੱਥੀਂ ਕਰਦਿਆਂ ਜੀਵਨ ਬਤੀਤ ਕੀਤਾ।

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*
*ਨਿਤਹਿ ਬਨਾਰਸੀ ਆਸ ਪਾਸਾ। ।*

*(ਗੁਰੂ ਗ੍ਰੰਥ ਸਾਹਿਬ, ਪੰਨਾ - 1293)*

ਸਾਡੇ ਸਮਾਜ ਵਿਚ ਪ੍ਰਚਲਿਤ ਅਵਗੁਣ ਨਿੰਦਿਆ ਚੁਗ਼ਲੀ ਦਾ ਹੈ। ਭਗਤ ਰਵਿਦਾਸ ਮਨੁੱਖ ਨੂੰ ਇਸ ਤੋਂ ਬਚਣ ਲਈ ਕਹਿੰਦੇ ਹਨ ਕਿਉਂਕਿ ਅਨੇਕ ਪੁੰਨ ਦਾਨ ਵੀ ਨਿੰਦਕ ਨੂੰ ਨਰਕ ਕੁੰਡ ਵਿਚ ਜਾਣ ਤੋਂ ਬਚਾਉਣ ਨਹੀਂ ਆਉਂਦੇ ਹਨ।

*ਜੇ ਓਹੁ ਅਠਸਠਿ ਤੀਰਥ ਨਾਵੈ। ।*
*ਜੇ ਓਹੁ ਦੁਆਦਸ ਸਿਲਾ ਪੂਜਾਵੈ। ।*
*ਜੇ ਓਹੁ ਕੂਪ ਤਟਾ ਦੇਵਾਵੈ। ।*
*ਕਰੈ ਨਿੰਦ ਸਭ ਬਿਰਥਾ ਜਾਵੈ। ।*

*(ਗੁਰੂ ਗ੍ਰੰਥ ਸਾਹਿਬ, ਪੰਨਾ- 875)*

ਸੋ ਇੰਜ ਭਗਤ ਰਵਿਦਾਸ ਮਨੁੱਖ ਨੂੰ ਸਮਝਾ ਕੇ ਨਿੰਦਾ ਦੇ ਅਵਗੁਣ ਦਾ ਤਿਆਗ ਕਰਨ ਲਈ ਪ੍ਰੇਰਿਤ ਕਰਦੇ ਹਨ। ਸਮਾਜਿਕ ਨੈਤਿਕਤਾ ਬਣਾਈ ਰੱਖਣ ਲਈ ਰਾਮ ਨਾਮ ਨਾਲ ਜੁੜਨਾ ਜ਼ਰੂਰੀ ਹੈ ਕਿਉਂਕਿ ਪਰਮਾਤਮਾ ਦੇ ਨਾਮ ਤੋਂ ਬਿਨਾਂ ਸਮਾਜਿਕ ਪ੍ਰਤਿਸ਼ਠਤਾ ਵੀ ਬੇਕਾਰ ਹੈ -

*ਊਚੇ ਮੰਦਰ ਸੁੰਦਰ ਨਾਰੀ। ।*
*ਰਾਮ ਨਾਮੁ ਬਿਨੁ ਬਾਜੀ ਹਾਰੀ। ।*

*(ਗੁਰੂ ਗ੍ਰੰਥ ਸਾਹਿਬ, ਪੰਨਾ - 659)*

ਆਰਤੀ ਭਾਰਤੀ ਸਮਾਜਿਕ ਜੀਵਨ ਵਿਚ ਮਹੱਤਵਪੂਰਣ ਸਥਾਨ ਰੱਖਦੀ ਹੈ ਪਰ ਜਦੋਂ ਭਗਤ ਰਵਿਦਾਸ ਨੇ ਵੇਖਿਆ ਕਿ ਇਹ ਆਪਣੇ ਮੂਲ ਆਸ਼ੇ ਨੂੰ ਤਿਆਗ ਕੇ ਕਰਮ ਕਾਂਡੀ ਬਣ ਗਈ ਹੈ ਤਾਂ ਉਨ੍ਹਾਂ ਨੇ ਰਸਮੀ ਆਰਤੀ ਦੀ ਥਾਂ ਸਮੁੱਚੇ ਬ੍ਰਹਿਮੰਡ ਅਤੇ ਪ੍ਰਕ੍ਰਿਤੀ ਨੂੰ ਆਪਣੀ ਲਪੇਟ ਵਿਚ ਲੈ ਕੇ ਪਰਮਾਤਮਾ ਦੀ ਅਰਾਧਨਾ 'ਤੇ ਜ਼ੋਰ ਦਿੱਤਾ -

*ਨਾਮ ਤੇਰੋ ਆਰਤੀ ਮਜਨੁ ਮੁਰਾਰੇ*
*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ। ।1। । ਰਹਾਉ*
*ਨਾਮ ਤੇਰੋ ਆਸਨੋ ਨਾਮੁ ਤੇਰੋ ਉਰਸਾ*
*ਨਾਮ ਤੇਰਾ ਕੇਸਰੋ ਲੇ ਛਿਟਕਾਰੇ। ।*
*ਨਾਮੁ ਤੇਰਾ ਅੰਭੁਲਾ ਨਾਮੁ ਤੇਰੋ ਚੰਦਨੋ*
*ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ। ।*

*(ਗੁਰੂ ਗ੍ਰੰਥ ਸਾਹਿਬ, ਪੰਨਾ - 694)*

ਭਗਤ ਰਵਿਦਾਸ ਇਕ ਆਦਰਸ਼ਕ ਸਮਾਜ ਦੀ ਸਿਰਜਨਾ ਕਰਨਾ ਲੋਚਦੇ ਸਨ ਇਹ ਆਦਰਸ਼ਕ ਸਮਾਜ 'ਬੇਗਮਪੁਰਾ' ਹੈ। ਇਸ ਨਾਲ ਸਬੰਧਿਤ ਉਨ੍ਹਾਂ ਦੀ ਰਚਨਾ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰਬਾਣੀ ਵਿਚ ਇਸ ਬੇਗਮਪੁਰੇ ਨੂੰ ਸੱਚ ਖੰਡ, ਅਬਚਲ ਨਗਰ, ਸੋ ਦਰ ਤੇ ਸੋ ਘਰੁ ਆਦਿ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਇਹ ਅਕਾਲ ਪੁਰਖ ਦਾ ਸਥਾਨ ਹੈ। ਮਨੁੱਖੀ ਜੀਵਨ ਦਾ ਅੰਤਿਮ ਲਕਸ਼ ਇਥੇ ਪਹੁੰਚ ਕੇ ਪਰਮਾਤਮਾ ਦੀ ਜੋਤ ਨਾਲ ਇਕਮਿਕ ਹੋਣਾ ਹੈ। ਇਸ ਨੂੰ ਭਗਤ ਰਵਿਦਾਸ ਵਲੋਂ ਖੁਸ਼ਹਾਲ ਤੇ ਧਰਮ ਨਿਰਪੱਖ ਸਮਾਜ ਦਾ ਸਿਰਜਿਆ ਅਲੌਕਿਕ ਸੁਪਨਾ ਵੀ ਕਿਹਾ ਜਾ ਸਕਦਾ ਹੈ ਜੋ ਜ਼ੁਲਮ ਰਹਿਤ ਸਮਾਜ ਵਿਚ ਸਵੈਮਾਣ ਨਾਲ ਜੀਵਨ ਜੀਣ ਦੀ ਪ੍ਰੇਰਨਾ ਦਿੰਦਾ ਹੈ।

*ਬੇਗਮ ਪੁਰਾ ਸਹਰ ਕੋ ਨਾਉ। ।*
*ਦੂਖੁ ਅੰਦੋਹੁ ਨਹੀ ਤਿਹਿ ਠਾਉ। ।*
*ਨਾਂ ਤਸਵੀਸ ਖਿਰਾਜੁ ਨ ਮਾਲੁ। ।*
*ਖਉਫੁ ਨ ਖਤਾ ਨ ਤਰਸੁ ਜਵਾਲੁ। ।*

*(ਗੁਰੂ ਗ੍ਰੰਥ ਸਾਹਿਬ, ਪੰਨਾ - 345)*

ਇੰਜ ਅਸੀਂ ਕਹਿ ਸਕਦੇ ਹਾਂ ਕਿ ਭਗਤ ਰਵਿਦਾਸ ਦੀ ਬਾਣੀ ਇਕ ਸਵੱਛ, ਨਰੋਏ, ਖੁਸ਼ਹਾਲ ਸਮਾਜ ਦੀ ਸਿਰਜਨਾ ਦਾ ਨਿਸ਼ਾਨਾ ਲੈ ਕੇ ਚਲਦੀ ਹੈ। ਇਹ ਮਨੁੱਖਾਂ ਨੂੰ ਕਰਮ ਕਾਂਡ, ਪਾਖੰਡ, ਨਿੰਦਿਆਂ ਚੁਗ਼ਲੀ ਤੋਂ ਰਹਿਤ ਜੀਵਨ ਜੀਣ ਦਾ ਢੰਗ ਸਮਝਾਉਂਦੀ ਹੋਈ, ਇਕ ਅਕਾਲ ਪੁਰਖ ਨਾਲ ਲੀਨ ਹੋਣਾ ਦੱਸਦੀ ਹੈ ਤਾਂ ਜੋ ਮਨੁੱਖ ਦਾ 'ਇਹ ਲੋਕ' ਵੀ ਸੁਧਰ ਜਾਵੇ ਤੇ ਉਸ ਨੂੰ 'ਪਰਲੋਕ' ਵੀ ਪ੍ਰਾਪਤ ਹੋ ਜਾਵੇ।

-0-

# ਭਗਤ ਰਵਿਦਾਸ

- ਬਲਵੰਤ ਕੌਰ ਚਾਂਦ

ਭਗਤ ਰਵਿਦਾਸ ਜੀ ਦਾ ਜਨਮ ਬ੍ਰਾਹਮਣਾਂ ਵਲੋਂ ਨੀਵੀਂ ਸਮਝੀ ਜਾਂਦੀ ਚਮਾਰ ਜਾਤੀ ਵਿਚ ਹੋਇਆ। ਉਹਨਾਂ ਦੇ ਜਨਮ ਬਾਰੇ ਵਿਦਵਾਨਾਂ ਦੀ ਅਲੱਗ ਅਲੱਗ ਰਾਇ ਹੈ।

ਸ. ਜੋਗਿੰਦਰ ਸਿੰਘ ਬੰਬਈ (ਭਗਤਿ ਤੇਰੇ ਮਨ ਭਾਂਵਦੇ, ਪੰਨਾ-6) ਅਨੁਸਾਰ ਸੰਨ 1378, ਸ. ਸ਼ਮਸ਼ੇਰ ਸਿੰਘ ਅਸ਼ੋਕ (ਭਗਤ ਰਵਿਦਾਸ, ਪੰਨਾ-4) ਅਨੁਸਾਰ ਸੰਮਤ 1456 ਸੰਨ 1399, ਸ. ਚਰਨਜੀਤ ਸਿੰਘ ਗੁਮਟਾਲਾ ਦਾ ਲੇਖ (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਤੇ ਇਸਦੇ ਰਚਨਾਕਾਰ) ਅਨੁਸਾਰ ਆਪ ਦਾ ਜਨਮ ਮਾਘ ਸੁਦੀ 15, 1433 ਬਿਕਰਮੀ ਮੁਤਾਬਕ 23 ਜਨਵਰੀ 1376 ਈਸਵੀ ਨੂੰ ਬਨਾਰਸ ਦੇ ਨਜ਼ਦੀਕ ਭਾਡੂੰਰ ਜਾਂ ਮੰਡੂਰ ਪਿੰਡ ਵਿਚ ਹੋਇਆ ਜੋ ਬਨਾਰਸ ਛਾਉਣੀ ਤੋਂ ਪੱਛਮ ਵਲ ਤਿੰਨ ਚਾਰ ਕਿਲੋਮੀਟਰ ਦੀ ਵਿੱਥ ਤੇ ਸਥਿਤ ਹੈ। ਇਸੇ ਤਰ੍ਹਾਂ ਮਾਤਾ ਪਿਤਾ ਦੇ ਨਾਵਾਂ ਬਾਰੇ ਵੀ ਮਤਭੇਦ ਹਨ। ਆਪ ਦੇ ਪਿਤਾ ਦਾ ਨਾਂ ਰਘੂ ਜੀ ਅਤੇ ਮਾਤਾ ਦਾ ਨਾਂ ਕਰਮਾ ਦੇਵੀ ਸੀ। ਇਹਨਾਂ ਦਾ ਜਨਮ ਐਤਵਾਰ ਹੋਣ ਕਾਰਨ ਇਹਨਾ ਦਾ ਨਾਂ 'ਰਵਿ' ਰਵਿਦਾਸ ਪੈ ਗਿਆ। ਉਹਨਾਂ ਦੇ ਵਡੇ ਵਡੇਰੇ ਮਰੇ ਪਸ਼ੂ ਢੋਂਦੇ ਸਨ ਅਤੇ ਬਨਾਰਸ ਦੇ ਨੇੜੇ ਤੇੜੇ ਰਹਿੰਦੇ ਸਨ। ਉਹਨਾਂ ਨੇ ਆਪਣੇ ਵਡੇ ਵਡੇਰਿਆਂ ਤੇ ਜਾਤਿ ਦਾ ਜ਼ਿਕਰ ਕਰਦਿਆਂ ਆਪਣੀ ਬਾਣੀ ਵਿਚ ਲਿਖਿਆ ਹੈ :

*ਜਾ ਕੇ ਕੁਟੰਬ ਕੇ ਢੇਢ*<br>
*ਸਭ ਢੋਰ ਢਵੰਤ ਫਿਰਹਿ*<br>
*ਅਜਹੁ ਬੰਨਾਰਸੀ ਆਸ ਪਾਸਾ ।।*<br>
ਅਤੇ<br>
*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ।।*<br>
*ਰਿਦੈ ਰਾਮ ਗੋਬਿੰਦ ਗੁਨ ਸਾਰੰ ।। (1293)*

ਛੋਟੀ ਉਮਰ ਵਿਚ ਹੀ ਉਹਨਾਂ ਦੀ ਸ਼ਾਦੀ ਕਰਕੇ ਉਹਨਾਂ ਦੇ ਪਿਤਾ ਨੇ ਵਖਰਿਆਂ ਕਰ ਦਿੱਤਾ ਸੀ। ਆਪ ਜੀ ਕੱਖਾਂ ਦੀ ਕੁਲੀ ਪਾ ਕੇ ਰਹਿਣ ਲਗੇ ਅਤੇ ਚੌਂਕ ਵਿਚ ਬੈਠ ਕੇ ਪਿਤਾ ਪੁਰਖੀ ਕੰਮ ਜੁੱਤੀਆਂ ਗੰਢਦੇ ਅਤੇ ਗਰੀਬੀ ਵਿਚ ਹੀ ਸਬਰ ਸੰਤੋਖ ਨਾਲ ਗੁਜ਼ਾਰਾ ਕਰਦੇ। ਜੇ ਕਿਸੇ ਗਰੀਬ ਦੀ ਜੁੱਤੀ ਗੰਢਦੇ ਤਾਂ ਕੋਈ ਮਜ਼ਦੂਰੀ ਨਾ ਲੈਂਦੇ ਸਗੋਂ ਕੋਲੋਂ ਜੁੱਤੀ ਬਣਾ ਦੇਂਦੇ।

ਭਗਤ ਜੀ ਦੇ ਜਨਮ ਬਾਰੇ ਕੋਈ ਪੂਰਾ ਇਤਿਹਾਸ ਨਾ ਮਿਲਣ ਕਰਕੇ ਬ੍ਰਾਹਮਣਾਂ ਨੇ ਉਹਨਾਂ ਦੇ ਨਾਂ ਨਾਲ ਕਈ ਸਾਖੀਆਂ ਜੋੜ ਦਿੱਤੀਆਂ ਸਨ ਜੋ ਉਹਨਾਂ ਦੀ ਬਾਣੀ ਨਾਲ ਮੇਲ ਨਹੀਂ ਖਾਂਦੀਆਂ। ਜਿਵੇਂ ਕਿ ਇਹ ਸਾਖੀ : ਉਹਨਾਂ ਦੇ ਗੁਰੂ ਰਾਮਾਨੰਦ ਜੀ ਦੀ ਕਰੋਪੀ ਨਾਲ ਉਹਨਾਂ ਨੂੰ ਚਮਾਰ ਘਰ ਜਨਮ ਮਿਲਿਆ, ਜਨਮ ਤੋਂ ਬਾਅਦ ਉਹਨਾਂ ਨੇ ਆਪਣੀ ਚਮਾਰ ਮਾਂ ਦਾ ਦੁਧ ਨਾ ਪੀਤਾ, ਰਾਮਾਨੰਦ ਜੀ ਨੇ ਦਰਸ਼ਨ ਦਿੱਤੇ ਅਤੇ ਚਰਨ ਧੋ ਕੇ ਅੰਮ੍ਰਿਤ ਪਿਲਾਇਆ ਤੇ ਕਿਹਾ ਤੇਰੀ ਕਰੋਪੀ ਮਾਫ ਏ ਤੂੰ ਪਵਿੱਤਰ ਏਂ, ਨਾਮ ਭਗਤੀ ਕਰੋ ਫਿਰ ਜਾ ਕੇ ਮਾਂ ਦਾ ਦੁੱਧ ਚੁੰਘਿਆ। ਬ੍ਰਾਹਮਣ ਲੋਕਾਂ ਨੇ ਉਹ ਸਾਖੀਆਂ ਪ੍ਰਚਲਤ ਕੀਤੀਆਂ ਜਿਨ੍ਹਾਂ ਦਾ ਉਹਨਾਂ ਨੇ ਖੰਡਨ ਕੀਤਾ। ਜਿਵੇਂ ਕਿ ਠਾਕੁਰ ਨੂੰ ਅਵਾਜ਼ ਦੇ ਕੇ ਬੁਲਾਉਣਾ, ਠਾਕੁਰ ਦਾ ਪਾਣੀ ਉਪਰ ਤਰ ਆਉਣਾ ਇਤਿਆਦਿ।

ਭਗਤ ਜੀ ਦੇ ਰਚੇ ਹੋਏ ਸ਼ਬਦ ਜੋ ਗੁਰੂ ਆਸ਼ੇ ਨਾਲ ਮੇਲ ਖਾਂਦੇ ਸਨ, ਉਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪੋਥੀ ਵਿਚ ਅੰਕਿਤ ਕਰਕੇ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ। ਭਗਤ ਜੀ ਦੇ ਰਚੇ ਹੋਏ 40 ਸ਼ਬਦ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜੋ ਕਿ 16 ਰਾਗਾਂ ਵਿਚ ਹਨ।

ਭਗਤ ਜੀ ਭਗਤੀ ਵਿਚ ਲੀਨ ਰਹਿੰਦੇ, ਉਹਨਾਂ ਨੂੰ ਭਗਵਾਨ ਵਿਚ ਤੇ ਆਪਣੇ ਵਿਚ ਕੋਈ ਅੰਤਰ ਨਾ ਦਿਸਦਾ। ਉਹ ਕਹਿੰਦੇ ਬਸ ਇਤਨਾ ਹੀ ਫਰਕ ਹੈ ਜਿਵੇਂ ਸੋਨੇ ਅਤੇ ਸੋਨੇ ਦੇ ਕੜਿਆਂ ਵਿਚ ਜਾਂ ਪਾਣੀ ਅਤੇ ਪਾਣੀ ਦੀਆਂ ਲਹਿਰਾਂ ਵਿਚ।

255, ਅਜੀਤ ਨਗਰ, ਅੰਮ੍ਰਿਤਸਰ

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*

*ਕਨਕ ਕਟਿਕ ਜਲ ਤਰੰਗ ਜੈਸਾ ।।੧।।*

ਇਕ ਵਾਰੀ ਭਗਤ ਜੀ ਕੁਝ ਸਾਧੂਆਂ ਦੇ ਨਾਲ ਰਲ ਕੇ ਗੰਗਾ ਇਸ਼ਨਾਨ ਲਈ ਗਏ ਤਾਂ ਗੰਗਾ ਨੇ ਆਪਣੀ ਭੇਟਾ ਹਥ ਕੱਢ ਕੇ ਫੜੀ। ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਇਸ ਤਰ੍ਹਾਂ ਲਿਖਦੇ ਹਨ :

*ਨਾਵਣਿ ਆਇਆ ਸੰਗੁ ਮਿਲਿ*

*ਬਾਨਾਰਸ ਕਰਿ ਗੰਗਾ ਥੇਟਾ*

*ਕਢਿ ਕਸੀਰਾ ਸਉਪਿਆ*

*ਰਵਿਦਾਸੈ ਗੰਗਾ ਦੀ ਭੇਟਾ*

*ਲਗਾ ਪੁਰਬੁ ਅਭੀਚ ਦਾ ਡਿਠਾ*

*ਚਲਿਤੁ ਅਚਰਜੁ ਅਮੇਟਾ*

*ਲਇਆ ਕਸੀਰਾ ਹਥੁ ਕਢਿ ਸੂਤੁ*

*ਸੂਤੁ ਜਿਵੇਂ ਤਾਣਾ ਪੇਟਾ*

*ਭਗਤ ਜਨਾਂ ਹਰਿ ਮਾ ਪਿਉ ਬੇਟਾ ।।*

ਭਗਤ ਜਨਾਂ ਦੀ ਪ੍ਰਮਾਤਮਾ ਹਮੇਸ਼ਾ ਰੱਖਦਾ ਆਇਆ ਹੈ ਸੋ ਪ੍ਰਮਾਤਮਾ ਕੋਲੋਂ ਆਪਣੇ ਭਗਤ ਦੀ ਗਰੀਬੀ ਨਾ ਦੇਖੀ ਗਈ ਤਾਂ ਪ੍ਰਭੂ ਨੇ ਸਾਧੂ ਦੇ ਰੂਪ ਵਿਚ ਆ ਕੇ ਭਗਤ ਜੀ ਨੂੰ ਆਪਣਾ ਪਾਰਸ ਰਖਣ ਲਈ ਕਿਹਾ, ਸਾਧੂ ਨੇ ਪਾਰਸ ਨੂੰ ਰੰਬੀ ਨਾਲ ਛੁਆ ਕੇ ਸੋਨਾ ਬਣਾ ਕੇ ਦਿਖਾਇਆ ਪਰ ਰਵਿਦਾਸ ਜੀ ਤੇ ਇਸ ਦਾ ਕੋਈ ਅਸਰ ਨਾ ਹੋਇਆ। ਸਾਲ ਬਾਦ ਸਾਧੂ ਜੀ ਵਾਪਸ ਮੁੜੇ ਤਾਂ ਭਗਤ ਜੀ ਨੂੰ ਉਸੇ ਤਰ੍ਹਾਂ ਗਰੀਬ ਦੇਖ ਕੇ ਹੈਰਾਨ ਹੋਏ ਤੇ ਪੁੱਛਿਆ ਤੂੰ ਮਾਇਆ ਕਿਉਂ ਨਹੀਂ ਇਕੱਠੀ ਕੀਤੀ ਤਾਂ ਭਗਤ ਜੀ ਬੋਲੇ ਜੇ ਮਾਇਆ ਹੀ ਇਕੱਠੀ ਕਰਨੀ ਹੈ ਤਾਂ ਨਾਮ ਦੀ ਮਾਇਆ ਇਕੱਠੀ ਕਰੋ ਜੋ ਪ੍ਰਮਾਤਮਾ ਦੀ ਦਰਗਹ ਵਿਚ ਕੰਮ ਆਵੇਗੀ। ਆਪ ਜੀ ਦੇ ਅਨੁਸਾਰ ਇਹ ਸਰੀਰ ਤਾਂ ਨਾਸ਼ਵਾਨ ਹੈ। ਪ੍ਰਾਣੀ ਨੂੰ ਮੇਰ ਤੇਰ ਦੀ ਗਲ ਛਡ ਜਿਵੇਂ ਪੰਛੀ ਇਕ ਦਰਖਤ ਤੇ ਬਸੇਰਾ ਕਰਕੇ ਉਡ ਜਾਂਦਾ ਹੈ ਇਸੇ ਤਰ੍ਹਾਂ ਤੂੰ ਵੀ ਕੂਚ ਕਰ ਜਾਣਾ ਹੈ।

*ਜਲ ਕੀ ਭੀਤਿ ਪਵਨ ਕਾ ਥੰਭਾ*

*ਰਕਤ ਬੁੰਦ ਕਾ ਗਾਰਾ ।।*

*ਹਾਡ ਮਾਸ ਨਾੜੀ ਪਿੰਜਰੁ ਕੋ*

*ਪੰਖੀ ਬਸੈ ਬਿਚਾਰਾ ।।*

*ਪ੍ਰਾਨੀ ਕਿਆ ਮੇਰਾ ਕਿਆ ਤੇਰਾ ।।*

*ਜੈਸੇ ਤਰਵਰ ਪੰਖਿ ਬਸੇਰਾ ।। (657)*

ਸੂਹੀ

*ਜੋ ਦਿਨੁ ਆਵਹਿ ਸੋ ਦਿਨ ਜਾਹੀ ।।*

*ਕਰਨਾ ਕੂਚੁ ਰਹਨੁ ਥਿਰੁ ਨਾਹੀ ।।*

*ਸੰਗੁ ਚਲਤ ਹੈ ਹਮ ਭੀ ਚਲਨਾ ।।*

*ਦੂਰਿ ਗਵਨੁ ਸਿਰ ਊਪਰਿ ਮਰਨਾ ।।੧।। (793)*

ਭਗਤ ਰਵਿਦਾਸ ਜੀ ਕਬੀਰ ਜੀ ਦੇ ਸਮਕਾਲੀ ਸਨ ਅਤੇ ਰਾਮਾਨੰਦ ਦੇ ਚੇਲੇ ਸਨ। ਆਪ ਸਰਬ ਵਿਆਪਕ ਪ੍ਰਮਾਤਮਾ ਦੇ ਉਪਾਸ਼ਕ ਸਨ। ਆਪ ਜੀ ਦੀ ਨਜ਼ਰ ਵਿਚ ਸ਼ੂਦਰ, ਵੈਸ਼, ਬ੍ਰਾਹਮਣ, ਸਭ ਜਾਤਾਂ ਬਰਾਬਰ ਸਨ।

ਆਪ ਜੀ ਅਨੁਸਾਰ ਸਾਧ ਸੰਗਤ ਕਰਨੀ ਚਾਹੀਦੀ ਹੈ ਕਿਉਂਕਿ ਸਾਧ ਸੰਗਤ ਵਿਚ ਜਾਣ ਨਾਲ ਹੀ ਪ੍ਰਭੂ ਭਗਤੀ ਦੀ ਜਾਚ ਆਉਂਦੀ ਹੈ। ਕਰਮ ਕਾਂਡ ਸਭ ਵਿਅਰਥ ਹਨ। ਸਰੀਰਕ ਮੋਹ ਤੇ ਵਿਕਾਰਾਂ ਤੋਂ ਮਨੁੱਖ ਨੂੰ ਬਚ ਕੇ ਰਹਿਣਾ ਚਾਹੀਦਾ ਹੈ। ਅਸਲ ਵਿਚ ਪ੍ਰਮਾਤਮਾ ਨਾਲ ਪ੍ਰੀਤ ਹੀ ਪ੍ਰਭੂ ਭਗਤੀ ਹੈ।

ਸਧਾਰਨ ਮਨੁੱਖਾਂ ਤੋਂ ਲੈ ਕੇ ਵੱਡੇ ਵੱਡੇ ਰਾਜੇ ਆਪ ਜੀ ਦੇ ਸ਼ਰਧਾਲੂ ਬਣ ਗਏ। ਗਾਗਰੌਨ ਦਾ ਰਾਜਾ ਪੀਪਾ, ਕਾਸ਼ੀ ਦਾ ਰਾਜਾ ਵੀਰ ਸਿੰਘ ਵੀ ਆਪ ਜੀ ਦੇ ਸ਼ਰਧਾਲੂ ਸਨ। ਰਾਜਸਥਾਨ ਵਿਚ ਮੇੜਤਾ ਦੀ ਮਹਾਰਾਣੀ ਮੀਰਾਂਬਾਈ ਅਤੇ ਮੇਵਾੜ ਦੀ ਰਾਣੀ ਝਾਲੀ ਆਪਦੀਆਂ ਚੇਲੀਆਂ ਸਨ। ਅੰਤਲੇ ਦਿਨਾਂ ਵਿਚ ਆਪ ਪਤਨੀ ਸਮੇਤ ਮੀਰਾਂਬਾਈ ਦੀ ਬੇਨਤੀ ਤੇ ਚਿਤੌੜ ਰਹਿਣ ਲੱਗੇ ਤੇ ਉਥੇ ਹੀ 151 ਸਾਲ ਦੀ ਆਯੂ ਭੋਗ ਕੇ 1584 ਸੰਮਤ ਵਿਚ ਜੋਤੀ ਜੋਤ ਸਮਾ ਗਏ।

-0-

# ਸ੍ਰੀ ਗੁਰੂ ਰਵਿਦਾਸ ਜੀ ਦੇ ਜੀਵਨ ਅਤੇ ਉਪਦੇਸ਼ ਤੇ ਇਕ ਝਾਤ

- *ਹਰਕੇਸ਼ ਹੈਰਤ*

ਸ੍ਰੀ ਗੁਰੂ ਰਵਿਦਾਸ ਜੀ ਦਾ ਜਨਮ ਸੰਸਾਰ ਵਿਚ ਉਸ ਸਮੇਂ ਹੋਇਆ ਜਿਸ ਸਮੇਂ ਲੋਕ ਕਰਮਕਾਂਡ, ਬਾਹਰਮੁੱਖੀ ਭਗਤੀਆਂ, ਮੂਰਤੀ ਪੂਜਾ, ਠਾਕੁਰਾਂ ਆਦਿ ਦੀ ਪੂਜਾ ਵਿਚ ਲੱਗੇ ਹੋਏ ਸਨ। ਇਤਿਹਾਸ ਦੇ ਝਰੋਖੇ ਵਿਚੋਂ ਦੇਖਿਆਂ ਪਤਾ ਚਲਦਾ ਹੈ ਕਿ ਜ਼ਾਤ-ਪਾਤ ਪਹਿਲੇ ਯੁਗਾਂ ਵਿਚ ਵੀ ਸੀ। ਇਹਦੇ ਵਿਚ ਵੀ ਕੋਈ ਸ਼ੱਕ ਨਹੀਂ ਕਿ ਜ਼ਾਤਪਾਤ ਅਤੇ ਛੂਤ ਛਾਤ ਹੁਣ ਵੀ ਸਮਾਜ ਦੇ ਵਿਚ ਹੈ ਪਰੰਤੂ ਜਦੋਂ ਆਪ ਜੀ ਦਾ ਜਨਮ ਹੋਇਆ ਉਸ ਵਕਤ ਸਮਾਜ ਦੇ ਮੋਢੀਆਂ ਨੇ ਲੋਕਾਂ ਨੂੰ ਚਾਰ ਸ਼੍ਰੇਣੀਆਂ ਵਿਚ ਵੰਡਿਆ ਹੋਇਆ ਸੀ। ਜਿਹੜੇ ਪਾਠ-ਪੂਜਾ ਕਰਦੇ ਸਨ ਉਹ ਉੱਚੀ ਕੁੱਲ ਵਾਲੇ - ਭਾਵ ਬ੍ਰਾਹਮਣ ਅਖਵਾਉਂਦੇ ਸਨ। ਜਿਹੜੇ ਆਪਣੇ ਦੇਸ਼ ਜਾਂ ਕੌਮ ਲਈ ਲੜਦੇ ਸਨ, ਉਨ੍ਹਾਂ ਨੂੰ ਖੱਤਰੀ ਜਾਂ ਛੱਤਰੀ ਕਿਹਾ ਜਾਂਦਾ ਸੀ। ਜੋ ਲੋਕ ਜ਼ਿਮੀਂਦਾਰਾ ਕੰਮ ਕਰਦੇ ਸਨ, ਖੇਤੀਬਾੜੀ ਆਦਿ ਉਨ੍ਹਾਂ ਨੂੰ ਵੈਸ਼ ਕਹਿੰਦੇ ਸਨ ਅਤੇ ਜੋ ਉਪਰਲੇ ਵਰਗਾਂ ਦੇ ਲੋਕਾਂ ਦੇ ਘਰਾਂ ਵਿਚ ਜਾਂ ਖੇਤਾਂ ਵਿਚ ਮਿਹਨਤ ਮੁਸ਼ੱਕਤ ਕਰਦੇ ਸਨ, ਉਨ੍ਹਾਂ ਨੂੰ ਸੂਦਰ ਕਿਹਾ ਜਾਂਦਾ ਸੀ। ਸ਼ੂਦਰਾਂ ਨੂੰ ਛੋਟੀ ਜ਼ਾਤੀ ਦਾ ਸਮਝ ਕੇ ਬਾਕੀ ਵਰਗ ਇਨ੍ਹਾਂ ਨਾਲ ਨਫ਼ਰਤ ਕਰਦੇ ਸਨ। ਆਪਣੇ ਬਰਤਨਾਂ ਨੂੰ ਜਾਂ ਹੋਰ ਨਿੱਜੀ ਵਸਤਾਂ ਨੂੰ ਹੱਥ ਨਹੀਂ ਲਗਾਉਣ ਦਿੰਦੇ ਸਨ। ਇਥੋਂ ਤਕ ਕਿ ਸੂਦਰ ਵਰਗ ਦੇ ਲੋਕ ਅਗਰ ਭਗਤੀ ਕਰਦੇ ਸਨ ਤਾਂ ਉਹ ਵੀ ਪਾਪ ਮੰਨਿਆ ਜਾਂਦਾ ਸੀ। ਭਗਤੀ ਕਰਨ ਦਾ ਵੀ ਹੱਕ ਸ਼ੂਦਰਾਂ ਨੂੰ ਨਹੀਂ ਸੀ। ਪ੍ਰਮਾਤਮਾ ਦੀ ਮੌਜ ਹੋਈ ਤਾਂ ਸੂਦਰ ਵਰਗ ਦੇ ਅੰਦਰ ਸ੍ਰੀ ਗੁਰੂ ਰਵਿਦਾਸ ਜੀ ਦਾ ਜਨਮ ਹੋਇਆ। ਬਚਪਨ ਤੋਂ ਹੀ ਆਪ ਆਪਣੀ ਮਾਤਾ ਜੀ ਨਾਲ ਸੰਤਾਂ ਮਹਾਤਮਾਵਾਂ ਦੀ ਸੰਗਤ ਵਿਚ ਜਾਂਦੇ ਸਨ। ਜਿਹਦੇ ਫਲਸਰੂਪ ਆਪਦੇ ਹਿਰਦੇ ਅੰਦਰ ਪ੍ਰਭੂ ਭਗਤੀ ਕਰਨ ਦਾ ਸ਼ੌਕ ਪੈਦਾ ਹੋ ਗਿਆ। ਨੌਂ ਸਾਲਾਂ ਦੀ ਉਮਰ ਵਿਚ ਹੀ ਆਪ ਤੇ ਪ੍ਰਮਾਤਮਾ ਦੀ ਭਗਤੀ ਦਾ ਗੂੜ੍ਹਾ ਰੰਗ ਚੜ੍ਹ ਗਿਆ ਸੀ।

ਮਾਤਾ ਪਿਤਾ ਨੇ ਆਪ ਦੀ ਇਹ ਅਵਸਥਾ ਦੇਖ ਕੇ ਪਿਤਾ-ਪੁਰਖੀ ਧੰਦੇ ਵਿਚ ਲਾ ਕੇ ਆਪ ਦਾ ਖਿਆਲ ਪ੍ਰਮਾਤਮਾ ਦੀ ਭਗਤੀ ਵਲੋਂ ਮੋੜਨਾ ਚਾਹਿਆ। ਭਾਵੇਂ ਆਪ ਨੇ ਪਿਤਾ-ਪੁਰਖੀ ਧੰਦਾ ਸਿੱਖ ਕੇ ਅਪਣਾ ਵੀ ਲਿਆ ਸੀ, ਤਾਂ ਵੀ ਜੋ ਆਪ ਦੇ ਹਿਰਦੇ ਵਿਚ ਪ੍ਰਭੂ-ਪ੍ਰੇਮ ਸੀ, ਉਹਦੇ ਵਿਚ ਕੋਈ ਫ਼ਰਕ ਨਾ ਆਇਆ। ਆਪ ਦੇ ਮਨ ਵਿਚ ਸੰਤਾਂ-ਮਹਾਤਮਾਂ ਬਾਰੇ ਇੰਨੀ ਸਰਧਾ ਸੀ ਕਿ ਮਾਮੂਲੀ ਕੀਮਤ ਤੇ ਹੀ ਉਨ੍ਹਾਂ ਨੂੰ ਜੋੜੇ (ਜੁੱਤੇ) ਬਣਾ ਦਿਆ ਕਰਦੇ ਸਨ। ਆਪ ਜੀ ਨੇ ਆਪਣੀ ਬਾਣੀ ਦੇ ਡੰਕੇ ਦੀ ਚੋਟ ਨਾਲ ਆਪਣੀ ਜ਼ਾਤ ਬਾਰੇ ਲਿਖਿਆ ਹੈ :

1. *ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚਮਾਰੰ।।*
2. *ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*
   *ਨਿਤਹਿ ਬਨਾਰਸੀ ਆਸ ਪਾਸਾ।*

*(ਸ੍ਰੀ ਆਦਿ ਗ੍ਰੰਥ, ਪੰਨਾ-1293)*

## ਜਨਮ ਤਿਥੀ ਬਾਰੇ

ਆਪ ਦੀ ਜਨਮ ਮਿਤੀ ਬਾਰੇ ਇਤਿਹਾਸਕਾਰਾਂ ਦੇ ਵੱਖੋ ਵੱਖਰੇ ਵਿਚਾਰ ਹਨ। ਅਚਾਰੀਆ ਪ੍ਰਿਥਵੀ ਸਿੰਘ ਦਾ ਮੱਤ ਹੈ ਕਿ ਗੁਰੂ ਰਵਿਦਾਸ ਜੀ ਦਾ ਜਨਮ ਬਿਕਰਮੀ ਸੰਮਤ 1433 (1376 ਈ.) ਵਿਚ ਮਾਘ ਮਹੀਨੇ ਵਿਚ ਦਿਨ ਐਤਵਾਰ ਨੂੰ ਹੋਇਆ। ਇਸ ਦੀ ਪੁਸ਼ਟੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮਕਾਲੀ ਮਹਾਤਮਾ ਕਰਮ ਸਿੰਘ ਦਾ ਦੋਹਾ ਪੇਸ਼ ਕੀਤਾ ਜਾ ਰਿਹਾ ਹੈ :

*ਚੌਦਾਂ ਸੈ ਤੇਂਤੀਸ ਕੀ, ਮਾਘ ਸੁਦੀ ਪੰਦ੍ਰਾਸ*
*ਦੁਖੀਓਂ ਕੇ ਕਲਿਆਨ ਹਿਤ, ਪ੍ਰਗਟੇ ਸ੍ਰੀ ਰਵਿਦਾਸ*

ਸ੍ਰੀ ਗੁਰੂ ਰਵਿਦਾਸ ਜੀ ਦੇ ਅੰਤਮ ਸਮੇਂ ਬਾਰੇ ਇਕ ਦੋਹਾ ਪ੍ਰਚਲਿਤ ਹੈ। ਇਸ ਦੋਹੇ ਅਨੁਸਾਰ ਆਪ ਬਿਕਰਮੀ 1584 (1527 ਈ.) ਵਿਚ ਜੋਤੀ ਜੋਤਿ ਸਮਾਏ :

*ਪੰਦਰਹ ਸੈ ਚਉਰਾਸੀ।*
*ਭਈ ਚਿਤੌੜ ਮਹਿੰ ਭੀਰ*
*ਜਰ ਜਰ ਦੇਹ ਕੰਚਨ ਭਈ,*
*ਰਵਿ ਰਵਿ ਮਿਲਿਓ ਸਰੀਰ।*

---

ਮਕਾਨ ਨੰ. 162, ਗਲੀ ਨੰ. 18, ਗੁਰੂ ਨਾਨਕ ਨਗਰ, ਪਟਿਆਲਾ

ਇਸ ਅਨੁਸਾਰ ਆਪ ਦੀ ਉਮਰ 151 ਸਾਲਾਂ ਦੀ ਬਣਦੀ ਹੈ। ਭਾਵੇਂ ਇਸ ਗੱਲ ਬਾਰੇ ਵੀ ਵਿਵਾਦ ਹੈ ਪ੍ਰੰਤੂ ਜੇਕਰ ਦੇਖਿਆ ਜਾਵੇ ਤਾਂ ਸ੍ਰੀ ਗੁਰੂ ਰਵਿਦਾਸ ਵਰਗੇ ਪ੍ਰਭੂ ਭਗਤੀ ਵਿਚ ਲੀਨ ਰਹਿਣ ਵਾਲੇ ਉਚ ਕੋਟੀ ਦੇ ਮਹਾਂਪੁਰਸ਼ ਜਿਨ੍ਹਾਂ ਨੇ ਇੰਦਰੀਆਂ ਨੂੰ ਵਸ ਕਰਕੇ ਪਾਰਬ੍ਰਹਮ ਵਿਚ ਜਾ ਤਾੜੀ ਲਗਾ ਲਈ ਸੀ, ਵਾਸਤੇ 151 ਸਾਲ ਦੀ ਆਯੂ ਭੋਗਣੀ ਕੋਈ ਹੈਰਾਨੀਜਨਕ ਗੱਲ ਨਹੀਂ ਹੈ। ਆਪ ਕਬੀਰ ਸਾਹਿਬ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਮਹਾਤਮਾ ਸੈਨ ਦੇ ਸਮਕਾਲੀ ਸਨ। ਕਬੀਰ ਸਾਹਿਬ ਆਪ ਤੋਂ ਉਮਰ ਵਿਚ ਵੱਡੇ ਸਨ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਛੋਟੇ ਸਨ। ਕਬੀਰ ਸਾਹਿਬ ਦੀ ਜਨਮ ਤਿਥੀ 1398 ਈ. ਮੰਨੀ ਜਾਂਦੀ ਹੈ ਕਿਉਂਕਿ ਰਵਿਦਾਸ ਜੀ ਕਬੀਰ ਸਾਹਿਬ ਤੋਂ ਛੋਟੇ ਸਨ, ਇਸ ਲਈ ਕਈ ਸਾਹਿਤਕਾਰ 1414 ਈ. ਆਪ ਦਾ ਜਨਮ ਮੰਨਦੇ ਹਨ। ਪਿੱਛੇ ਜਿਹੇ (ਸੰਨ 1964 ਈ. ਵਿਚ) ਸ੍ਰੀ ਬੰਤਾ ਰਾਮ 'ਘੇਰਾ' ਨੂੰ ਸੀਰ ਗੋਵਰਧਨਪੁਰ ਤੋਂ (ਜੋ ਬਹੁਤ ਵਿਦਵਾਨਾਂ ਦੀ ਖੋਜ ਅਨੁਸਾਰ ਗੁਰੂ ਰਵਿਦਾਸ ਜੀ ਦਾ ਜਨਮ ਸਥਾਨ ਮੰਨਿਆ ਜਾਂਦਾ ਹੈ) ਇਕ ਹੱਥ ਲਿਖਿਤ ਮਿਲੀ ਹੈ। ਉਸ ਤੋਂ ਵੀ ਉਪਰੋਕਤ ਜਨਮ ਮਿਤੀ ਦੀ ਪੁਸ਼ਟੀ ਹੁੰਦੀ ਹੈ। ਇਸ ਹੱਥ ਲਿਖਤ ਵਿਚ ਸ੍ਰੀ ਗੁਰੂ ਰਵਿਦਾਸ ਜੀ ਦਾ ਸਮਾਂ 1414 ਈ. ਤੋਂ 1540 ਈ ਤਕ ਦੱਸਿਆ ਗਿਆ ਹੈ।

ਪੁਸਤਕ (ਗੁਰੂ ਰਵਿਦਾਸ)

ਲੇਖਕ : ਕਾਸ਼ੀ ਨਾਥ ਉਪਾਧਿਆਇ

ਅਨੁਵਾਦਕ : ਡਾ. ਟੀ.ਆਰ. ਸ਼ੰਗਾਰੀ

ਗੁਰੂ ਰਵਿਦਾਸ ਜੀ ਦੇ ਜੀਵਨ ਬਾਰੇ ਵੱਖੋਂ ਵੱਖ ਵਿਦਵਾਨਾਂ ਦੇ ਮੱਤ ਭਾਵੇਂ ਵੱਖੋਂ ਵੱਖਰੇ ਹਨ ਪ੍ਰੰਤੂ ਪ੍ਰਭੂ ਦੀ ਸੱਚੀ ਭਗਤੀ ਸੁਰਤ-ਸ਼ਬਦ ਮਾਰਗ ਦਾ ਜੋ ਉਪਦੇਸ਼ ਆਪ ਨੇ ਦਿੱਤਾ ਹੈ, ਉਹਦੇ ਵਿਚ ਕੋਈ ਸ਼ੱਕ ਨਹੀਂ ਹੈ। ਉਹ ਆਪਣੇ ਆਪ ਵਿਚ ਇਕ ਮੀਲ ਪੱਥਰ ਹੈ।

## ਸਮਾਜ ਸੁਧਾਰਕ - ਗੁਰੂ ਰਵਿਦਾਸ

ਪ੍ਰਮਾਤਮਾ ਦੀ ਭਗਤੀ ਦਾ ਸਹੀ ਮਾਰਗ ਦਰਸ਼ਨ ਦੇਂਦਿਆਂ ਆਪ ਨੂੰ ਕਈ ਪ੍ਰਕਾਰ ਦੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ। ਜਿਸ ਵਿਚੋਂ ਇਕ ਬਹੁਤ ਮਹੱਤਵਪੂਰਣ ਘਟਨਾ ਇਹ ਸੀ : (ਜਿਵੇਂ ਕਿ ਉਪਰ ਲਿਖਿਆ ਗਿਆ ਹੈ ਕਿ ਸ਼ੂਦਰਾਂ ਵਲੋਂ ਕੀਤੀ ਪ੍ਰਮਾਤਮਾ ਭਗਤੀ ਪਾਪ ਸਮਝੀ ਜਾਂਦੀ ਸੀ) ਜਦੋਂ ਆਪ ਨੇ ਖੂਬ ਡਟ ਕੇ ਭਗਤੀ ਕੀਤੀ ਅਤੇ ਭਗਤੀ ਦਾ ਪ੍ਰਚਾਰ ਸ਼ੁਰੂ ਕੀਤਾ ਤਾਂ ਸੋੜੀ ਸੋਚ ਵਾਲੇ ਉਚੀ ਕੁੱਲ ਵਿਚ ਜਨਮੇ ਲੋਕਾਂ ਨੇ ਰਾਜੇ ਕੋਲ ਆਪ ਦੀ ਸ਼ਿਕਾਇਤ ਕੀਤੀ ਕਿ ਰਵਿਦਾਸ ਸ਼ੂਦਰ ਹੋ ਕੇ ਪ੍ਰਮਾਤਮਾ ਦੀ ਭਗਤੀ ਕਰਦਾ ਹੈ, ਉਸਨੂੰ ਰੋਕਿਆ ਜਾਵੇ। ਰਾਜੇ ਨੇ ਰਵਿਦਾਸ ਨੂੰ ਆਪਣੇ ਦਰਬਾਰ ਵਿਚ ਬੁਲਾ ਕੇ ਕਿਹਾ ਕਿ ਸ਼ੂਦਰਾਂ ਨੂੰ ਰੱਬ ਦੀ ਭਗਤੀ ਦਾ ਹੱਕ ਨਹੀਂ ਹੈ ਤਾਂ ਤੁਸੀਂ ਇਹ ਪਾਪ ਕਿਉਂ ਕਰ ਰਹੇ ਹੋ ? ਆਪ ਨੇ ਕਿਹਾ ਕਿ ਹੇ ਰਾਜਨ - ਪ੍ਰਭੂ ਭਗਤੀ ਦਾ ਜ਼ਾਤ ਪਾਤ ਨਾਲ ਕੋਈ ਸਬੰਧ ਨਹੀਂ ਹੈ। ਰਾਜੇ ਕੋਲ ਇਸ ਗੱਲ ਦਾ ਕੋਈ ਜਵਾਬ ਨਹੀਂ ਸੀ। ਫਿਰ ਅਚਾਨਕ ਉਸ ਦੇ ਮਨ ਵਿਚ ਇਕ ਤਰਕੀਬ ਆਈ। ਉਸ ਨੇ ਭਗਵਾਨ ਦੀ ਮੂਰਤੀ ਮੰਗਵਾ ਕੇ ਦਰਬਾਰ ਵਿਚ ਰਖਵਾ ਦਿੱਤੀ। ਬ੍ਰਾਹਮਣਾਂ ਅਤੇ ਰਵਿਦਾਸ ਨੂੰ ਬੁਲਾ ਕੇ ਕਿਹਾ ਕਿ ਜਿਹੜਾ ਆਪਣੀ ਭਗਤੀ ਦੁਆਰਾ ਇਸ ਮੂਰਤੀ ਨੂੰ ਆਪਣੇ ਕੋਲ ਬੁਲਾਏਗਾ, ਉਸ ਦੀ ਭਗਤੀ ਸੱਚ ਮੰਨੀ ਜਾਏਗੀ। ਪਹਿਲਾਂ ਬ੍ਰਾਹਮਣਾਂ ਦੀ ਵਾਰੀ ਆਈ। ਬ੍ਰਾਹਮਣਾਂ ਦਾ ਜੋ ਵੀ ਨਿਤਨੇਮ ਸੀ, ਉਹ ਕੀਤਾ ਲੇਕਿਨ ਭਗਵਾਨ ਦੀ ਮੂਰਤੀ ਆਪਣੇ ਥਾਂ ਤੋਂ ਨਾ ਹਿੱਲੀ। ਫਿਰ ਰਵਿਦਾਸ ਜੀ ਦੀ ਵਾਰੀ ਆਈ। ਭਾਵੇਂ ਆਪ ਕਰਾਮਾਤਾਂ ਦੇ ਖਿਲਾਫ਼ ਸਨ ਪਰੰਤੂ ਸਮੇਂ ਦੀ ਨਜ਼ਾਕਤ ਦੇਖਦੇ ਹੋਏ ਆਪ ਨੇ ਮਾਲਕ ਅੱਗੇ ਬੜੀ ਦੀਨਤਾ ਨਾਲ ਬੇਨਤੀ ਕੀਤੀ :

*ਐਸੀ ਜਨਿ ਕਰਿ ਹੋ ਮਹਾਰਾਜ।*
*ਦੂਰ ਮਾਂਹੀ ਤੁਮ ਬਈਠੇ ਦੇਖੋ,*
*ਬਿਗਰਤ ਹੈ ਯੋ ਕਾਜ।*
*ਕਾਂਚ ਕਥੀਰ ਪਤਿਤ ਹਮਤੇ ਹੋ,*
*ਨੈਨਨ ਦੇਖੋ ਆਜ*
*ਖਲ ਹਲ ਕਾਸ਼ੀ ਲੋਕ ਬਹੁ ਆਏ,*
*ਦੇਖਨਿ ਭਗਤਿ ਸਮਾਜ*
*ਬਿਰਦ ਤਜੋ ਕੈ ਬਿਰਦ ਸੰਭਾਰੋ,*
*ਕਹੈਂ ਰਵਿਦਾਸ ਹਮਰਾਜ। (ਵਾਣੀ-138)*

ਕਿਹਾ ਜਾਂਦਾ ਹੈ ਕਿ ਰਵਿਦਾਸ ਜੀ ਦੀ ਸ਼ਰਧਾ ਅਤੇ ਦੀਨਤਾ ਨਾਲ ਕੀਤੀ ਅਰਦਾਸ ਨੂੰ ਸੁਣਕੇ ਮੂਰਤੀ ਆਪ ਦੀ ਗੋਦ ਵਿਚ ਜਾ ਬਿਰਾਜੀ। ਇਸ ਘਟਨਾ ਦਾ ਜ਼ਿਕਰ ਯੂ.ਪੀ. ਵਿਚ ਹੋਏ ਸੰਤ ਪਲਟੂ ਸਾਹਿਬ ਨੇ ਵੀ ਆਪਣੀ ਇਕ ਕੁੰਡਲੀ ਵਿਚ ਅੰਕਿਤ ਕੀਤਾ ਹੈ :

*ਨਹਾਤੇ ਤ੍ਰੈਕਾਲ ਰੋਜ ਪੰਡਿਤ ਅਚਾਰੀ ਬੜੇ,*
*ਸਦਾ ਪਟ ਬਸਤਰ ਸੂਤ ਅੰਗ ਨ ਲਗਾਈ ਹੈ ।*
*ਪੂਜਾ ਨੈਵੇਦ ਆਰਤੀ ਕਰਤੇ ਹਮ ਵਿਧੀ ਵਿਧਾਨ,*
*ਚੰਦਨ ਔ ਤੁਲਸੀ ਭਲੀਭਾਂਤ ਸੇ ਚੜ੍ਹਾਈ ਹੈ ।*
*ਹਾਰੇ ਹਮ ਕੁਲੀਨ ਸਬ ਕੋਟਿ ਕੋਟਿ ਕੈ ਉਪਾਏ*
*ਕੈਸੇ ਹੋ ਤੁਮ ਠਾਕੁਰ ਹਮ ਅਪਨੇ ਹੂੰ ਨ ਪਾਈ ਹੈ ।*
*ਕਹੈ ਪਲਟੂ ਦਾਸ ਦੇਖੋ ਰੀਝ ਮੇਰੇ ਸਾਹਿਬ ਕੀ ।*
*ਗਏ ਹੈਂ ਕਹਾਂ ਜਬ ਰਵਿਦਾਸ ਨੇ ਬੁਲਾਈ ਹੈ ।*

ਇਸ ਸਾਰੀ ਘਟਨਾ ਤੋਂ ਇਹ ਗੱਲ ਭਲੀ ਭਾਂਤ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਰਵਿਦਾਸ ਜੀ ਦਾ ਪ੍ਰਮਾਤਮਾ ਨਾਲ ਸੱਚਾ ਪਿਆਰ ਸੀ। ਆਪਣੀ ਭਗਤੀ ਅਤੇ ਭਗਤ ਦੀ ਲਾਜ ਰੱਖਣ ਲਈ ਪ੍ਰਭੂ ਨੇ ਗੁਰੂ ਰਵਿਦਾਸ ਜੀ ਦੇ ਹੱਕ ਵਿਚ ਹਾਮੀ ਭਰੀ। ਇਸ ਘਟਨਾ ਤੋਂ ਬਾਅਦ ਸ਼ੂਦਰ ਪਰਿਵਾਰ ਵਿਚ ਜੰਮੇ ਹਰ ਵਿਅਕਤੀ ਨੂੰ ਪ੍ਰਮਾਤਮਾ ਦੀ ਭਗਤੀ ਕਰਨ ਦੀ ਖੁਲ੍ਹ ਮਿਲ ਗਈ। ਇਹ ਸ਼ੂਦਰ ਸਮਾਜ ਲਈ ਇਕ ਬਹੁਤ ਵੱਡਾ ਪਰਉਪਕਾਰ ਸੀ। ਅਜਿਹਾ ਕਰਨਾ ਸਮੇਂ ਦੀ ਮੰਗ ਸੀ। ਜਿਸ ਕਾਰਜ ਨੂੰ ਵੱਡੇ ਵੱਡੇ ਸਮਾਜ ਸੁਧਾਰਕ ਨਹੀਂ ਕਰ ਪਾਏ ਉਹ ਮਹਾਨ ਕਾਰਜ ਕੋਈ ਗੁਰੂ ਰਵਿਦਾਸ ਜੈਸਾ ਪਰਮ ਸੰਤ ਹੀ ਕਰ ਸਕਦਾ ਸੀ। ਆਪ ਦੇ ਅਨੇਕਾਂ ਸ਼ਰਧਾਲੂਆਂ ਤੋਂ ਇਲਾਵਾ ਰਾਜਾ ਪੀਪਾ ਅਤੇ ਮੇਵਾੜ ਦੀ ਰਾਣੀ ਮੀਰਾ ਬਾਈ ਵੀ ਆਪ ਦੇ ਅਨਿਨ ਸੇਵਕ ਸਨ। ਮੀਰਾ ਬਾਈ ਨੇ ਖੁਦ ਇਸ ਦੀ ਪੁਸ਼ਟੀ ਕੀਤੀ ਹੈ।

*ਗੁਰੂ ਰਵਿਦਾਸ ਮਿਲੇ ਮੋਹਿ ਪੂਰੇ ਧੁਰ ਸੇ ਕਲਮ ਭਿੜੀ ।*

1498 ਈ. ਦੇ ਵਿਚ ਆਪ ਜੀ ਦੀ ਭੇਂਟ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਹੋਈ ਦੱਸੀ ਜਾਂਦੀ ਹੈ। ਕੁਝ ਵਿਦਵਾਨਾਂ ਦਾ ਮੱਤ ਹੈ ਕਿ ਇਹ ਭੇਂਟ ਅਯੁਧਿਆ ਵਿਚ ਹੋਈ ਤੇ ਕੁਝ ਦਾ ਖਿਆਲ ਹੈ ਕਿ ਕਾਸ਼ੀ ਦੇ ਵਿਚ ਹੋਈ ਪਰ ਇਹ ਤਾਂ ਤੈਅ ਹੈ ਕਿ ਮੁਲਾਕਾਤ ਹੋਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਪਹਿਲੀ ਉਦਾਸੀ ਦੀ ਸ਼ੁਰੂਆਤ ਸੀ ਜਦੋਂ ਕਿ ਗੁਰੂ ਰਵਿਦਾਸ ਜੀ ਉਦੋਂ ਤਕ ਬਹੁਤ ਪ੍ਰਸਿੱਧੀ ਪ੍ਰਾਪਤ ਕਰ ਚੁੱਕੇ ਸਨ। ਗੁਰੂ ਰਵਿਦਾਸ ਜੀ ਦੀ ਵਡਿਆਈ ਕਰਦੇ ਹੋਏ ਕਬੀਰ ਸਾਹਿਬ ਨੇ ਲਿਖਿਆ ਸੀ :

*ਸੰਤਨ ਮੇਂ ਰਵਿਦਾਸ ਸੰਤ ਹੈ ।*

ਸ਼ਹੀਦਾਂ ਦੇ ਸਿਰਤਾਜ ਪੰਜਵੀਂ ਪਾਤਸ਼ਾਹੀ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਤ ਕਬੀਰ, ਬਾਬਾ ਨਾਮਦੇਵ ਜੀ, ਗੁਰੂ ਰਵਿਦਾਸ ਜੀ ਅਤੇ ਗੁਰੂ ਨਾਨਕ ਦੇਵ ਜੀ ਬਾਰੇ ਇਸ ਤਰ੍ਹਾਂ ਲਿਖਿਆ ਹੈ :

*ਕਬੀਰਿ ਧਿਆਇਓ ਏਕ ਰੰਗ । ।*
*ਨਾਮਦੇਵ ਹਰਿ ਜੀਉ ਬਸਹਿ ਸੰਗਿ । ।*
*ਰਵਿਦਾਸ ਧਿਆਏ ਪ੍ਰਭ ਅਨੂਪ । ।*
*ਗੁਰ ਨਾਨਕ ਦੇਵ ਗੋਵਿੰਦ ਰੂਪ । ।*

*(ਆਦਿ ਗ੍ਰੰਥ, ਮ. ੫., ਪੰਨਾ -1192)*

ਇਸ ਤੋਂ ਇਹ ਗੱਲ ਸਾਫ਼ ਹੋ ਜਾਂਦੀ ਹੈ ਕਿ ਸੰਤ ਕਬੀਰ, ਬਾਬਾ ਨਾਮਦੇਵ, ਗੁਰੂ ਰਵਿਦਾਸ ਅਤੇ ਗੁਰੂ ਨਾਨਕ ਦੇਵ ਜੀ ਦਾ ਇਕੋ ਮੱਤ ਸੀ। ਗੁਰੂ ਰਵਿਦਾਸ ਜੀ ਦੀ ਬਾਣੀ ਪ੍ਰਭੂ ਪਿਆਰ ਅਤੇ ਨਿਮਰਤਾ ਨਾਲ ਭਰਪੂਰ ਹੈ। ਇਸ ਦੀ ਮਹਾਨਤਾ ਨੂੰ ਦੇਖਦਿਆਂ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਸਾਹਿਬ ਵਿਚ ਆਪਦੀ ਬਾਣੀ ਵਿਚੋਂ 40 ਪਦੇ ਸ਼ਾਮਲ ਕੀਤੇ ਹਨ। ਇਨ੍ਹਾਂ ਵਿਚੋਂ ਕੁਝ ਸਲੋਕ ਰਾਗ ਸੋਰਠ ਅਤੇ ਰਾਗ ਮਾਰੂ ਵਿਚ ਵੀ ਅੰਕਿਤ ਹਨ। 'ਸੰਤ ਗੁਰੂ ਰਵਿਦਾਸ ਵਾਣੀ' ਨਾਂ ਦੀ ਇਕ ਪੁਸਤਕ ਬੇਨੀ ਪ੍ਰਸ਼ਾਦ ਸ਼ਰਮਾ ਨੇ ਸੰਤ 1978 ਈਸਵੀ ਵਿਚ ਛਾਪੀ ਸੀ। ਇਸ ਪੁਸਤਕ ਵਿਚ ਆਪ ਦੇ 177 ਪਦੇ ਹਨ। ਜਿਨ੍ਹਾਂ ਵਿਚ 41 ਸਾਖੀਆਂ ਵੀ ਹਨ। ਜਿਸ ਤੋਂ ਪਤਾ ਲਗਦਾ ਹੈ ਕਿ ਆਪ ਇਕ ਮਹਾਨ ਸੰਤ ਅਤੇ ਅਚੁਕ ਅਧਿਆਤਮਕਵਾਦੀ ਮਹਾਤਮਾ ਸਨ। ਆਪ ਨੇ ਉਪਦੇਸ਼ ਦਿੱਤਾ ਕਿ ਉਦੇਸ਼ ਦੀ ਪੂਰਤੀ ਲਈ ਦ੍ਰਿੜਤਾ ਅਤੇ ਅਟੁੱਟ ਵਿਸ਼ਵਾਸ ਦਾ ਹੋਣਾ ਅਤਿ ਜ਼ਰੂਰੀ ਹੈ। ਗੁਰੂ ਰਵਿਦਾਸ ਜੀ ਨੇ ਪ੍ਰਮਾਤਮਾ ਦੀ ਪ੍ਰਾਪਤੀ ਲਈ ਹੀ ਆਪਣਾ ਸਭ ਕੁਝ ਵਾਰ ਦਿੱਤਾ ਸੀ। ਆਪ ਨੇ ਆਪਣੀ ਬਾਣੀ ਦੇ ਵਿਚ ਲਿਖਿਆ ਹੈ ਕਿ ਜੋ ਜੀਵ (ਮਨੁੱਖ) ਗੁਰੂ ਦੁਆਰਾ ਬਖਸ਼ੇ ਨਾਮ ਦਾ ਸਿਮਰਨ ਪਿਆਰ ਸਹਿਤ ਕਰਦਾ ਹੈ, ਇਸੇ ਨੂੰ ਆਪਣਾ ਮਨੋਰਥ ਮੰਨਦਾ ਹੈ ਉਸਨੂੰ ਸੰਸਾਰ ਵਿਚ ਦੁਬਾਰਾ ਜਨਮ ਨਹੀਂ ਲੈਣਾ ਪੈਂਦਾ।

*ਬਹੁਤ ਜਨਮ ਬਿਛੁਰੇ ਥੇ ਮਾਧੋ । ।*
*ਇਹ ਜਨਮ ਤੁਮਾਰੇ ਲੇਖੇ । ।*

*ਸਾਚਾਂ ਸੁਮਰਿਨ ਨਾਂਵ ਬਿਸਾਸਾ ।*
*ਮਨ ਬਚ ਕਰਮੇ ਕਹੈਂ ਰਵਿਦਾਸਾ ।*

ਆਪ ਦੀ ਬਾਣੀ ਦੀ ਇਹ ਵੀ ਵਿਲੱਖਣਤਾ ਹੈ ਕਿ ਉਹ ਸ਼ੰਕਿਆਂ ਅਤੇ ਸੰਸ਼ਿਆਂ ਦੀਆਂ ਗੰਢਾਂ ਖੋਲ੍ਹਦੀ ਹੈ। ਸ਼ੁਧ ਅਤੇ ਸਾਤਵਿਕ ਜ਼ਿੰਦਗੀ ਜਿਉਣ ਦੀ ਪ੍ਰੇਰਣਾ ਦਿੰਦੀ ਹੈ। ਆਪ ਦਾ ਮੱਤ ਵਰਣਾਤਮਕ ਨਾਵਾਂ ਨੂੰ ਪਿਛੇ ਛੱਡ ਧੁਨਾਤਮਕ ਨਾਮ ਨਾਲ ਜੋੜਦਾ ਹੈ ਉਸ ਉਤੇ ਆਪ ਨੂੰ ਪੂਰਨ ਆਸ ਅਤੇ ਭਰੋਸਾ ਹੈ :

*ਮੋਹੌ ਅਧਾਰੁ ਨਾਮ ਨਾਰਾਇਨ*

*ਜੀਵਨ ਪ੍ਰਾਨ ਧਨ ਮੋਰੇ ।।*

*ਕਹੈ ਰਵਿਦਾਸ ਰਾਮ ਜਪਿ ਭਾਈ ।*

*ਸੰਤ ਸਾਖਿ ਦੈ ਬਹੁਰਿ ਨ ਆਈ*

[illegible]

**ਗੁਰੂ ਅਤੇ ਗੁਰੂ [illegible]**

[illegible] ਸਾਰੇ ਲੋਕਾਂ ਦੇ ਭਾਗਾਂ [illegible] ਦੇ ਬਾਰੇ ਸੁਣਨਾ ਵੀ ਨਹੀਂ ਲਿਖਿਆ ਅਤੇ ਬਹੁਤ [illegible] ਉਸ ਬਾਰੇ ਸੁਣਕੇ ਵੀ ਉਸ ਨੂੰ ਨਹੀਂ ਜਾਣ ਸਕਦੇ। ਉਸ ਨੂੰ [illegible] ਵਾਲਾ ਮਹਾਤਮਾ ਹੀ ਉਸ ਬਾਰੇ ਕੁਝ ਦੱਸ ਸਕਦਾ ਹੈ। [illegible] ਜੀਵਨ ਉਸ ਦਾ ਹੀ ਹੈ ਜੋ ਉਸ ਤਕ ਰਸਾਈ ਕਰ ਲੈਂਦਾ ਹੈ [illegible] ਵਿਰਲੇ ਲੋਕ ਹੀ ਗੁਰੂ ਦੀ ਮਦਦ ਨਾਲ ਪ੍ਰਮਾਤਮਾ ਨੂੰ ਪ੍ਰਾਪਤ [illegible] ਹਨ। ਬਿਨਾ ਦੀਖਸ਼ਤ ਹੋਣ ਦੇ ਪ੍ਰਮਾਤਮਾ ਨਹੀਂ ਜਾਣਿਆ ਜਾ [illegible]ਕਦਾ। ਭਾਵੇਂ ਮਨੁੱਖ ਕਿੰਨਾ ਵੀ ਸਿਆਣਾ ਅਤੇ ਗਿਆਨੀ ਕਿਉਂ ਨਾ [illegible] ਤਕ ਕਿਸੇ ਗੁਰੂ ਦੇ ਪਾਸੋਂ ਸਾਧਕ ਉਪਦੇਸ਼ ਨਾ ਲਵੇ ਅਤੇ ਉਸ ਉਪਦੇਸ਼ ਤੇ ਅਮਲ ਨਾ ਕਰੇ, ਭਾਵ ਕਰਨੀ ਨਾ ਕਰੇ ਉਸ ਨੂੰ ਨਹੀਂ ਪਾ ਸਕਦਾ ਕਿਉਂਕਿ ਉਹ ਪਰਮ ਤੱਤ ਇਤਨਾ ਸੂਖਮ ਹੈ ਕਿ ਵਿਚਾਰਾਂ ਦੀ ਹੱਦ ਵਿਚ ਨਹੀਂ ਆਉਂਦਾ।

(ਪੁਸਤਕ 'ਗੁਰੂ ਰਵਿਦਾਸ ਜੀ ਦੀ ਭਗਤੀ ਮਾਰਗ',ਪੰਨਾ-189)

ਲੇਖਕ : ਡਾ. ਕ੍ਰਿਸ਼ਨਾ ਕਲਸੀਆ

ਉਹ ਪ੍ਰਭੂ ਅਲਖ ਹੈ, ਅਗੰਮ ਹੈ ਅਨਾਮੀ ਹੈ। ਉਸ ਨੂੰ ਪ੍ਰਾਪਤ ਕਰਨ ਲਈ ਸੂਖਮ ਤੋਂ ਸੂਖਮ ਹੋ ਕੇ ਆਪਣੇ ਅੰਦਰ ਝਾਕਣਾ ਪਏਗਾ। ਇਹ ਸਹਿਜ ਅਤੇ ਪ੍ਰੇਮ ਦਾ ਮਾਰਗ ਹੈ ਔਰ ਪ੍ਰੇਮ ਕੁਰਬਾਨੀ ਮੰਗਦਾ ਹੈ। ਸੰਤ ਪਲਟੂ ਸਾਹਿਬ ਦਾ ਕਥਨ ਹੈ :

*ਸਿਰ ਪਰ ਕਫ਼ਨੀ ਬਾਂਧ ਕਰ*

*ਆਸ਼ਕ ਕਬਰ ਖੋਦਾਵ*

*ਪਲਟੂ ਮੇਰੇ ਘਰਿ ਮਹਿੰ ।*

*ਤਬ ਕੋਈ ਪਾਵੈ ਪਾਂਵ*

ਗੁਰੂ ਘਰ

*ਜਉ ਤਉ ਪ੍ਰੇਮ ਖੇਲਣ ਕਾ ਚਾਉ ।।*

*ਸਿਰੁ ਧਰਿ ਤਲੀ ਗਲੀ ਮੇਰੀ ਆਉ ।।*

*ਇਤੁ ਮਾਰਗਿ ਪੈਰੁ ਧਰੀਜੈ*

*ਸਿਰੁ ਦੀਜੈ ਕਾਣਿ ਨ ਕੀਜੈ ।।*

*(ਆਦਿ ਗ੍ਰੰਥ, ਪੰਨਾ-1412)*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਿਥੇ ਜ਼ਾਤ ਪਾਤ ਦੇ ਅਧਾਰ ਤੇ ਸਮਾਜ ਵਿਚ ਪਨਪ ਰਹੀਆਂ ਕੁਰੀਤੀਆਂ ਨੂੰ ਦੇਖਦਿਆਂ ਫੁਰਮਾਇਆ ਸੀ :

*ਖਤ੍ਰੀ ਬ੍ਰਾਹਮਣ ਸੂਦ ਵੈਸ*

*ਉਪਦੇਸੁ ਚਹੁ ਵਰਨਾ ਕਉ ਸਾਝਾ ।।*

ਉਥੇ ਆਪਨੇ ਇਹ ਉਪਦੇਸ਼ ਵੀ ਬੜੇ ਦਾਅਵੇ ਨਾਲ ਕੀਤਾ ਸੀ :

*ਮਤ ਕੋ ਭਰਮਿ ਭੂਲੇ ਸੰਸਾਰਿ ।।*

*ਗੁਰ ਬਿਨੁ ਕੋਇ ਨ ਉਤਰਸਿ ਪਾਰਿ ।।*

ਸਾਹਿਬ ਸ੍ਰੀ ਗੁਰੂ ਰਵਿਦਾਸ ਜੀ ਨੇ ਵੀ ਆਪਣੀ ਬਾਣੀ ਦੇ ਵਿਚ ਇਸ ਗੱਲ ਦਾ ਸਾਫ਼ ਇਸ਼ਾਰਾ ਕੀਤਾ ਹੈ :

*ਪਰਮ ਪਰਸ ਗੁਰੂ ਭੇਟੀਐ ਪੂਰਬ ਲਿਖਤ ਲਿਲਾਟ ।।*

*ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ ।।*

ਗੁਰੂ ਘਰ ਨੇ ਹੋਰ ਵੀ ਸਪੱਸ਼ਟ ਉਪਦੇਸ਼ ਦਿੱਤਾ ਸੀ :

*ਸੰਤਹੁ ਸੁਨਹੁ ਸੁਨਹੁ ਜਨ ਭਾਈ*

*ਗੁਰਿ ਕਾਢੀ ਬਾਹ ਕੁਕੀਜੈ ।।*

*ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ*

*ਤਾਂ ਸਤਿਗੁਰ ਸਰਨਿ ਪਵੀਜੈ ।।*

ਜਿਹੜੇ ਸੌੜੀ ਸੋਚ ਵਾਲੇ ਮਨੁੱਖ ਗੁਰੂ ਰਵਿਦਾਸ ਜੀ ਨਾਲ ਇਸ ਗਲੋਂ ਘਿਰਣਾ ਕਰਦੇ ਸਨ ਕਿ ਉਹ ਚਮੜੇ ਦਾ ਕੰਮ ਕਰਦੇ ਸਨ ਤੇ ਚਮੜੇ ਦੀਆਂ ਜੁੱਤੀਆਂ ਬਣਾ ਕੇ ਆਪਣਾ ਅਤੇ ਆਪਣੇ ਪਰਿਵਾਰ ਦਾ ਗੁਜ਼ਾਰਾ ਚਲਾਉਂਦੇ ਸਨ, ਉਨ੍ਹਾਂ ਨੂੰ ਸਮਝਾਉਣ ਲਈ ਆਪ ਨੇ ਇਹ ਉਪਦੇਸ਼ ਦਿੱਤਾ :

*ਜਬ ਦੇਖਾ ਤਬ ਚਾਮੇ ਚਾਮ,*
*ਰਾਮ ਮੰਦ੍ਰ ਮਹਿ ਖੇਲੈ ਰਾਮ*
*ਚਾਮ ਕਾ ਪੁਰਖ ਚਾਮ ਕੀ ਜੋ,*
*ਚਾਮੇ ਚਾਮ ਮਿਲਾਵਾ ਹੋ*
*ਕਹਿ ਰਵਿਦਾਸ ਚਾਮ ਹਮਾਰਾ ਭਾਇ,*
*ਚਾਮ ਮੰਦਰ ਮਹਿ ਰਾਮ ਦੇਹਿ ਦਿਖਾਈ।*

*ਮਾਇਆ ਤੋਂ ਨਿਰਲੇਪ ਗੁਰੂ ਰਵਿਦਾਸ*

ਸ੍ਰੀ ਗੁਰੂ ਰਵਿਦਾਸ ਜੀ ਪ੍ਰਭੂ ਦੇ ਰੰਗ ਵਿਚ ਅਜਿਹੇ ਰੰਗੇ ਹੋਏ ਸਨ ਕਿ ਆਪਦੇ ਹਿਰਦੇ ਰੂਪੀ ਕੰਵਲ ਵਿਚ ਹੋਰ ਕੋਈ ਤਮੰਨਾ ਨਹੀ ਸੀ। ਇਹ ਗੱਲ ਇਸ ਘਟਨਾ ਤੋਂ ਭਲੀਭਾਂਤ ਸਪੱਸ਼ਟ ਹੋ ਜਾਵੇਗੀ :

ਜਦੋਂ ਮੀਰਾ ਬਾਈ ਨੂੰ ਲੋਕਾਂ ਨੇ ਤਾਅਨੇ ਮਾਰੇ ਕਿ ਤੂੰ ਆਪ ਤਾਂ ਮਹਿਲਾਂ ਵਿਚ ਰਹਿੰਦੀ ਹੈਂ, ਤੇਰਾ ਗੁਰੂ ਜੁੱਤੀਆਂ ਬਣਾ ਬਣਾ ਕੇ ਗੁਜ਼ਾਰਾ ਕਰਦਾ ਹੈ। ਇਕ ਦਿਨ ਮੀਰਾ ਬਾਈ ਆਪ ਜੀ ਕੋਲ ਬਹੁਤ ਕੀਮਤੀ ਹੀਰਾ ਲੈ ਕੇ ਆਈ। ਬਹੁਤ ਹੀ ਨਿਮਰਤਾ ਸਹਿਤ ਅਰਜ਼ ਕੀਤੀ : ਹੇ ਗੁਰੂਦੇਵ ਇਹ ਹੀਰਾ ਵੇਚ ਕੇ ਸੁਹਣਾ ਜਿਹਾ ਮਕਾਨ ਬਣਾਕੇ ਵਧੀਆ ਜ਼ਿੰਦਗੀ ਬਸਰ ਕਰੋ। ਆਪ ਨੇ ਕਿਹਾ ਬੇਟਾ ਇਹ ਹੀਰਾ ਮੇਰੇ ਕਿਸ ਕੰਮ, ਮੈਨੂੰ ਜੋ ਕੁਝ ਮਿਲਿਆ ਹੈ, ਜੁੱਤੀਆਂ ਬਣਾ/ਗੰਢ ਕੇ ਹੀ ਮਿਲਿਆ ਹੈ। ਜਾਣੀ ਜਾਣ ਸਤਿਗੁਰੂ ਨੇ ਫਰਮਾਇਆ : ਬੇਟਾ - ਜੇ ਤੈਨੂੰ ਲੋਕਾਂ ਦੇ ਤਾਅਨਿਆਂ ਤੋਂ ਡਰ ਲਗਦਾ ਹੈ ਤਾਂ ਤੂੰ ਘਰ ਬੈਠ ਕੇ ਬੰਦਗੀ ਕਰ ਲਿਆ ਕਰ। ਜਾਂਦੀ ਹੋਈ ਮੀਰਾ ਬਾਈ ਉਹ ਹੀਰਾ ਉਥੇ ਹੀ ਰੱਖ ਕੇ ਚਲੀ ਗਈ। ਉਸ ਦਾ ਖ਼ਿਆਲ ਸੀ, ਜਦੋਂ ਗੁਰੂ ਸਾਹਿਬ ਦੀ ਨਜ਼ਰ ਪਏਗੀ ਤਾਂ ਵੇਚ ਕੇ ਮਕਾਨ ਬਣਾ ਲੈਣਗੇ। ਜਦੋਂ ਕਾਫ਼ੀ ਅਰਸਾ ਗੁਜ਼ਰ ਗਿਆ, ਫਿਰ ਗੁਰੂ ਜੀ ਦੇ ਦਰਸ਼ਨਾਂ ਲਈ ਤੁਰ ਪਈ। ਮਨ ਦੇ ਵਿਚ ਸੋਚਦੀ ਆ ਰਹੀ ਹੈ ਕਿ ਸ਼ਾਇਦ ਗੁਰੂ ਸਾਹਿਬ ਨੇ ਹੀਰਾ ਵੇਚ ਕੇ ਵਧੀਆ ਮਕਾਨ ਬਣਾ ਕੇ ਠਾਠ ਦੀ ਜ਼ਿੰਦਗੀ ਗੁਜ਼ਾਰਨੀ ਸ਼ੁਰੂ ਕਰ ਦਿੱਤੀ ਹੋਵੇਗੀ। ਜਦੋਂ ਆਪ ਗੁਰੂ ਜੀ ਕੋਲ ਪਹੁੰਚੀ ਤਾਂ ਬੜੀ ਹੈਰਾਨ ਹੋਈ, ਗੁਰੂ ਸਾਹਿਬ ਉਸੇ ਤਰ੍ਹਾਂ ਜੁੱਤੀਆ ਬਣਾ ਰਹੇ ਹਨ। ਦਰਸ਼ਨ ਕਰਕੇ ਕਹਿਣ ਲੱਗੀ ਗੁਰੂ ਦੇਵ ਮੈਂ ਆਪ ਵਾਸਤੇ ਹੀਰਾ ਇਥੇ ਹੀ ਛੱਡ ਗਈ ਸੀ। ਆਪ ਨੇ ਕਿਹਾ ਬੇਟਾ - ਜਿੱਥੇ ਰੱਖ ਕੇ ਗਈ ਸੀ ਚੁੱਕ ਲੈ। ਹੀਰਾ ਉਥੇ ਹੀ ਪਿਆ ਹੋਇਆ ਸੀ, ਜਿਥੇ ਮੀਰਾ ਬਾਈ ਨੇ ਰੱਖਿਆ ਸੀ।

ਆਪ ਦਾ ਸਮੁੱਚਾ ਜੀਵਨ ਬਹੁਤ ਹੀ ਕਠਿਨਾਈਆਂ ਭਰਿਆ ਹੋਣ ਦੇ ਬਾਵਜੂਦ ਆਪਨੇ ਅਨੇਕਾਂ ਜੀਵਾਂ ਨੂੰ ਰੂਹਾਨੀਅਤ ਦੇ ਨਾਲ ਜੋੜਿਆ। ਕਹਿੰਦੇ ਹਨ ਕਿ ਕਲਮ ਦੀ ਤਾਕਤ ਤੇਜ਼ ਤਰਾਰ ਤਲਵਾਰ ਨਾਲੋਂ ਵੀ ਜ਼ਿਆਦਾ ਮਾਰ ਕਰਦੀ ਹੈ। ਆਪ ਨੇ ਆਪਣੀ ਬਾਣੀ ਰਾਹੀਂ ਵਾਰ ਵਾਰ ਸੌੜੀ ਸੋਚ ਰੱਖਣ ਵਾਲਿਆਂ ਨੂੰ ਝੰਜੋੜਿਆ। ਜਿਹੜੇ ਲੋਕ ਆਪ ਦਾ ਵਿਰੋਧ ਕਰਦੇ ਸਨ, ਉਨ੍ਹਾਂ ਵਿਚੋਂ ਬਹੁਤ ਸਾਰੇ ਆਪ ਦੀ ਸ਼ਰਣ ਵਿਚ ਆ ਕੇ ਭਗਤੀ ਮਾਰਗ ਤੇ ਚਲੇ। ਪ੍ਰਭੂ ਭਗਤੀ ਕਰਕੇ ਪ੍ਰਭੂ ਦਾ ਰੂਪ ਹੋ ਜਾਣ ਦੇ ਬਾਵਜੂਦ ਵੀ ਆਪ ਦਸਾਂ ਨਹੁੰਆਂ ਦੀ ਕਿਰਤ ਕਰਕੇ ਆਪਣਾ ਅਤੇ ਆਪਣੇ ਪਰਿਵਾਰ ਦਾ ਗੁਜ਼ਾਰਾ ਚਲਾਉਂਦੇ ਰਹੇ। ਮਾਲਕ ਦੇ ਭਾਣੇ ਵਿਚ ਰਹਿੰਦੇ ਹੋਏ ਹਮੇਸ਼ਾ ਖੁਸ਼ ਰਹੇ। ਕਦੇ ਵੀ ਕਿਸੇ ਅੱਗੇ ਹੱਥ ਨਾ ਅੱਡਿਆ।

ਗੁਰੂ ਰਵਿਦਾਸ ਜੀ ਦਾ ਕਥਨ ਹੈ ਕਿ ਅਜਿਹੀ ਭਗਤੀ ਦਾ ਭੇਦ ਜਿਸ ਦੇ ਨਾਲ ਸਾਰੇ ਪਾਪ ਖ਼ਤਮ ਹੋ ਜਾਂਦੇ ਹਨ ਕਿਸੇ ਗੁਰੂ ਦੀ ਸ਼ਰਣ ਵਿਚ ਜਾ ਕੇ ਹੀ ਪ੍ਰਾਪਤ ਹੋ ਸਕਦਾ ਹੈ। ਆਪ ਲਿਖਦੇ ਹਨ ਕਿ ਜੋ ਗੁਰਮੁੱਖਾਂ ਪਾਸੋਂ ਨਾਮ ਦਾ ਭੇਦ ਲੈ ਕੇ ਭਗਤੀ ਕਰਦਾ ਹੈ, ਉਸ ਦੀ ਕੋਈ ਜ਼ਾਤ ਨਹੀਂ ਹੁੰਦੀ, ਨਾ ਹੀ ਉਸ ਦਾ ਮੁੜ ਕੇ ਕਿਸੇ ਵੀ ਜੋਨਿ ਦੇ ਵਿਚ ਜਨਮ ਹੁੰਦਾ ਹੈ।

*ਸਾਧੂ ਕੀ ਜਉ ਲੇਹਿ ਓਟ।।*
*ਤੇਰੇ ਮਿਟਹਿ ਪਾਪ ਸਭ ਕੋਟਿ ਕੋਟਿ।।*
*ਕਹਿ ਰਵਿਦਾਸ ਜੁ ਜਪੈ ਨਾਮੁ।।*
*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ।।*

*(ਆਦਿ ਗ੍ਰੰਥ ਪੰਨਾ - 1196)*

-0-

# ਕਰਮ ਕਾਂਡ ਵਿਰੋਧੀ - ਸ੍ਰੀ ਭਗਤ ਰਵਿਦਾਸ ਜੀ

- ਦਵਿੰਦਰ ਕੌਰ

ਸ੍ਰੀ ਭਗਤ ਰਵਿਦਾਸ ਜੀ ਭਗਤੀ ਲਹਿਰ ਦੇ ਪ੍ਰਮੁੱਖ ਸੰਤਾਂ ਵਿਚੋਂ ਸਨ। ਚਾਹੇ ਉਹ ਸੂਦਰ ਵਰਗ ਵਿਚੋਂ ਸਨ ਪਰ ਉਨ੍ਹਾਂ ਨੇ ਸਮੁੱਚੀ ਮਾਨਵਤਾ ਲਈ ਬਾਣੀ ਰਚੀ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਆਪ ਜੀ ਦੀ ਬਾਣੀ 16 ਰਾਗਾਂ ਵਿਚ ਹੈ।

ਬਾਣੀ ਪੜ੍ਹਨ ਤੇ ਵਿਚਾਰਨ ਤੋਂ ਪਤਾ ਲਗਦਾ ਹੈ ਕਿ ਆਪ ਨੇ ਹਰ ਪਹਿਲੂ ਤੇ ਆਪਣਾ ਪੱਖ ਦਰਸਾਇਆ ਹੈ। ਆਪ ਨੇ [illegible] ਨਾਲ ਹੋਕਾ ਦਿਤਾ, ਜੋ ਸਮਾਜ ਵਿਚ [illegible] ਸਨ [illegible] ਦਿਤਾ।

ਇਸ ਕਾਲ ਦਾ ਸੰਤ ਸਾਹਿਤ ਪ੍ਰਧਾਨ ਰੂਪ ਵਿਚ ਧਾਰਮਿਕ ਸਾਹਿਤ ਹੈ, ਜੋ ਕਿ ਲੋਕਾਂ ਦੇ ਸੁਧਾਰ ਲਈ ਲਿਖਿਆ ਗਿਆ। ਸ੍ਰੀ ਕਬੀਰ ਤੋਂ ਸ੍ਰੀ ਗੁਰੂ ਨਾਨਕ ਤੀਕ ਅਧਿਆਤਮਿਕ ਵਿਚਾਰਕਾਂ ਨੇ ਉਤਰੀ ਭਾਰਤ ਦੀ ਦੁਖਦੀ ਰਗ ਨੂੰ ਅਨੁਭਵ ਕੀਤਾ ਤੇ ਖੁਦ ਵੀ ਇਸ ਦੁੱਖ ਵਿਚੋਂ ਲੰਘੇ। ਇਸੇ ਕਾਲ ਵਿਚ ਸ੍ਰੀ ਕਬੀਰ ਤੇ ਸ੍ਰੀ ਗੁਰੂ ਨਾਨਕ ਦੀਆਂ ਕੜੀਆਂ ਨੂੰ ਮਿਲਾਉਣ ਵਾਲੀ ਇਕ ਹੋਰ ਅਧਿਆਤਮਿਕ ਸ਼ਕਤੀ ਭਗਤ ਰਵਿਦਾਸ ਜੀ ਸਨ।

ਭਗਤ ਰਵਿਦਾਸ ਜੀ ਦੀ ਰਚਨਾ ਭਾਰਤੀ ਸਮਾਜ ਵਿਚ ਧਰਮ ਤੇ ਕਰਮ ਦੇ ਵਿਗੜੇ ਅਰਥਾਂ ਨੂੰ ਨਿਸ਼ਾਨਾ ਬਣਾਉਂਦੀ ਹੋਈ ਨਵੀਂ ਸਮਾਜਿਕ ਚੇਤਨਾ ਉਜਾਗਰ ਕਰਦੀ ਹੈ। ਉਨ੍ਹਾਂ ਨੇ ਕਿਸੇ ਨਾਲ ਵਾਦ ਵਿਵਾਦ ਨਹੀਂ ਕੀਤਾ ਬਲਕਿ ਆਪਣੇ ਕਾਰ ਵਿਹਾਰ ਵਿਚ ਮਹਾਨ ਰਹਿ ਕੇ ਭਗਤੀ ਦਾ ਸਹੀ ਮਾਰਗ ਦਰਸਾਉਣ ਦੀ ਕੋਸ਼ਿਸ਼ ਕੀਤੀ। ਲੋਕ ਕਰਮ ਕਾਂਡਾ ਤੇ ਵਿਸ਼ਵਾਸ ਕਰਦੇ ਪਰ ਅਸਲੀਅਤ ਤੋਂ ਕੋਸੋਂ ਦੂਰ ਸਨ।

ਭਗਤ ਰਵਿਦਾਸ ਜੀ ਅਨੁਸਾਰ ਚਾਹੇ ਮਨੁੱਖ ਕਿਸੇ ਜਾਤ, ਬਰਾਦਰੀ ਦਾ ਹੋਵੇ ਉਹ ਭਗਤੀ ਕਰਕੇ, ਨੇਕ ਕਮਾਈ ਨਾਲ ਪ੍ਰਭੂ ਨੂੰ ਪਾ ਸਕਦਾ ਹੈ। ਉਸ ਵਾਹਿਗੁਰੂ ਅਗੇ ਸਾਰੇ ਮਨੁੱਖ ਇਕੋ ਜਿਹੇ ਹਨ।

ਆਪ ਉਸ ਅਕਾਲ ਪੁਰਖ ਅੱਗੇ ਬੇਨਤੀ ਕਰਦੇ ਹਨ, "ਹੇ ਪ੍ਰਭੂ, ਮੈਨੂੰ ਨਾ [illegible], ਚਾਹੇ ਮੈਂ [illegible] ਹਾਂ, ਕਿਸੇ ਜਾਤੀ ਦਾ ਹਾਂ।"

*ਮੇਰੀ ਸੰਗਤਿ ਪੋਚ ਸੋਚ ਦਿਨੁ ਰਾਤੀ ॥*
*ਮੇਰਾ ਕਰਮੁ ਕੁਟਿਲਤਾ ਜਨਮੁ ਕੁਭਾਂਤੀ ॥*
*ਰਾਮ ਗੁਸਈਆ ਜੀਅ ਕੇ ਜੀਵਨਾ ॥*
*ਮੋਹਿ ਨਾ ਬਿਸਾਰਹੁ ਮੈਂ ਜਨੁ ਤੇਰਾ ॥ ਰਹਾਉ ॥*
*ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥*
*ਚਰਣ ਨਾ ਛਾਡਉ ਸਰੀਰ ਕਲ ਜਾਈ ॥*
*ਕਹੁ ਰਵਿਦਾਸ ਪਰਉ ਤੇਰੀ ਸਾਭਾ ॥*
*ਬੇਗਿ ਮਿਲਹੁ ਜਨ ਕਰਿ ਨਾ ਬਿਲਾਂਬਾ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ : 345)*

"ਹੇ ਵਾਹਿਗੁਰੂ ਮੇਰੀ ਚਿੰਤਾ ਦੂਰ ਕਰੋ, ਮੈਂ ਸਦਾ ਹੀ ਤੁਹਾਡੀ ਸ਼ਰਨ ਵਿਚ ਰਹਾਂ, ਮੈਨੂੰ ਕਦੀ ਵੀ ਨਾ ਵਿਸਾਰੋ, ਚਾਹੇ ਮੈਂ ਨੀਚ ਹਾਂ, ਕੁਲੀਨ ਹਾਂ, ਪਰ ਮੈਂ ਤੇਰਾ ਬੰਦਾ ਹਾਂ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ 1604 ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੀਤੀ। ਭਗਤ ਰਵਿਦਾਸ ਜੀ ਦੀ ਬਾਣੀ ਤੋਂ ਛੁੱਟ ਹੋਰ ਕਈ ਭਗਤ, ਕਬੀਰ ਜੀ, ਧੰਨਾ ਜੀ, ਬਾਬਾ ਫਰੀਦ, ਬਾਬਾ ਨਾਮਦੇਵ, ਭਗਤ ਤ੍ਰਿਲੋਚਨ ਜੀ, ਭਗਤ ਜੈਦੇਵ ਜੀ, ਸਧਨਾ ਜੀ ਤੇ ਹੋਰ ਭਗਤਾਂ ਦੀ ਬਾਣੀ ਦਰਜ ਹੈ। ਸ੍ਰੀ ਗੁਰੂ

35, ਨਿਊ ਜਵਾਹਰ ਨਗਰ, ਜਲੰਧਰ

ਗ੍ਰੰਥ ਸਾਹਿਬ ਸਾਂਝੀਵਾਲਤਾ ਦਾ ਪ੍ਰਤੀਕ ਹੈ। ਊਚ ਨੀਚ ਦਾ ਭਿੰਨ ਭੇਦ ਨਹੀਂ ਹੈ।

*ਸਭੈ ਸਾਂਝੀਵਾਲ ਸਦਾਇਣ*

*ਕੋਇ ਨਾ ਦਿਸੈ ਬਾਹਿਰਾ ਜੀਉ।।*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਘਰ ਘਰ ਜਾ ਕੇ ਪਰਚਾਰ ਕੀਤਾ। ਬਾਲਾ ਤੇ ਮਰਦਾਨਾ ਜੀ ਨੂੰ ਨਾਲ ਰਖਿਆ। ਗੁਰੂ ਜੀ ਦਾ ਭਗਤ ਰਵਿਦਾਸ ਨਾਲ ਪ੍ਰੇਮ ਸੀ।

ਸ੍ਰੀ ਭਗਤ ਰਵਿਦਾਸ ਜੀ ਦਾ ਜਨਮ ਮਾਘ ਸੁਦੀ 15, 1433 ਬਿਕਰਮੀ ਮੁਤਾਬਕ 23 ਜਨਵਰੀ 1376 ਈਸਵੀ ਬਨਾਰਸ ਦੇ ਨਜ਼ਦੀਕ ਮੰਡੂਰ ਪਿੰਡ ਵਿਚ ਹੋਇਆ। ਇਸ ਦਾ ਪੁਰਾਣਾ ਨਾਂ ਮੰਡੂਆ ਡੀਹ ਹੈ, ਜੋ ਕਿ ਬਨਾਰਸ ਛਾਉਣੀ ਤੋਂ ਪਛਮ ਵਲ ਲਗਭਗ ਤਿੰਨ ਚਾਰ ਕਿਲੋਮੀਟਰ ਦੀ ਵਿਥ ਜੀ.ਟੀ. ਰੋਡ ਤੇ ਹੈ। ਇਹ ਸਥਾਨ ਕਈ ਸਦੀਆਂ ਤੀਕ ਚਮਿਆਰ ਜਾਤੀ ਦੇ ਨਿਵਾਸ ਦਾ ਮੁੱਖ ਕੇਂਦਰ ਰਿਹਾ।

ਸ੍ਰੀ ਜਸਬੀਰ ਸਿੰਘ ਸਾਬਰ ਲਿਖਦੇ ਹਨ ਮੰਡੂਆ ਡੀਹ ਰੇਲਵੇ ਸਟੇਸ਼ਨ ਚੰਮ ਦਾ ਵੱਡਾ ਵਪਾਰ ਕੇਂਦਰ ਸੀ।

ਕੁਝ ਇਤਿਹਾਸਕਾਰ ਰਾਜਸਥਾਨ ਵਿਚੋਂ ਇਨ੍ਹਾਂ ਦਾ ਜਨਮ ਸਥਾਨ ਮੰਨਦੇ ਹਨ ਪਰ ਬਹੁਤਿਆਂ ਦੀ ਰਾਇ ਹੈ ਕਿ ਬਨਾਰਸ ਦੇ ਨੇੜੇ ਹੀ ਇਨ੍ਹਾਂ ਦਾ ਜਨਮ ਹੋਇਆ। ਉਨ੍ਹਾਂ ਦੇ ਪਿਤਾ ਰਘੂ ਤੇ ਮਾਤਾ ਦਾ ਨਾਂ ਕਰਮਾ ਦੇਵੀ। ਉਨ੍ਹਾਂ ਦੇ ਗੁਰੂ ਸਵਾਮੀ ਰਾਮਾਨੰਦ ਜੀ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀ ਦੀ ਯਾਤਰਾ ਦੌਰਾਨ ਬਨਾਰਸ 1498 ਵਿੱਚ ਆਏ, ਭਾਈ ਮਰਦਾਨਾ ਜੀ ਨਾਲ ਸਨ। ਉਸ ਸਮੇਂ ਉਨ੍ਹਾਂ ਦੀ ਭੇਂਟ ਸ੍ਰੀ ਭਗਤ ਰਵਿਦਾਸ ਜੀ ਨਾਲ ਹੋਈ। ਭਗਤ ਜੀ ਨੇ ਕਿਸੇ ਆਸ਼ਰਮ ਵਿਚ ਜਾ ਕੇ ਵਿਦਿਆ ਪ੍ਰਾਪਤ ਨਹੀਂ ਕੀਤੀ ਕਿਉਂਕਿ ਉਹ ਹੱਕ ਕੇਵਲ ਉਚੀ ਜਾਤੀ ਵਾਲਿਆ ਨੂੰ ਹੀ ਸੀ।

ਆਪ ਗਿਆਨਵਾਨ ਤੇ ਅਨੁਭਵੀ ਵਿਅਕਤੀ ਸਨ। ਆਪ ਜੀ ਦੀ ਆਰਥਿਕ ਦਸ਼ਾ ਚੰਗੀ ਨਹੀਂ ਸੀ ਤਾਂ ਹੀ ਇਨ੍ਹਾਂ ਨੇ ਆਪਣੇ ਪਿਤਾ ਜੀ ਦੇ ਕਾਰੋਬਾਰ ਵਿਚ ਸਹਿਯੋਗ ਦਿਤਾ। ਪਿਤਾ ਪੁਰਖੀ ਕਾਰੋਬਾਰ ਢੋਰ ਢਾਹੁਣਾ, ਜੁੱਤੀਆਂ ਗੰਢਣਾ ਆਦਿ।

ਇਸ ਦਾ ਵਰਨਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਲਾਰ ਬਾਣੀ ਭਗਤ ਰਵਿਦਾਸ, ਪੰਨਾ - 1293 ਵਿਚ ਅੰਕਿਤ ਹੈ।

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ।।*

*ਰਿਦੈ ਰਾਮ ਗੋਬਿੰਦ ਗੁਨ ਸਾਰੰ।।*

.............................

.............................

*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ*

*ਨਿਤਹਿ ਬਾਨਾਰਸੀ ਆਸ ਪਾਸਾ।।*

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*

*ਤੇਰੇ ਨਾਮ ਸਰਣਾਇ ਰਵਿਦਾਸ ਦਾਸਾ।।*

ਬੜੇ ਹੀ ਸੁਚੱਜੇ ਢੰਗ ਨਾਲ ਆਪਣੀ ਬਾਣੀ ਵਿਚ ਸਭ ਕੁਝ ਦਸਿਆ ਹੈ, ਆਪਣੀ ਜਾਤ, ਕੰਮ ਧੰਦਾ, ਆਪਣੀ ਰਿਹਾਇਸ਼ ਤੇ ਨਾਲ ਹੀ ਉਸ ਅਕਾਲ ਪੁਰਖ ਅਗੇ ਬੇਨਤੀ ਕਰਦੇ ਹਨ ਕਿ ਤੇਰੀ ਸ਼ਰਨ ਵਿਚ ਜਾਵਾਂ। ਉਸ ਵਾਹਿਗੁਰੂ ਦਾ ਨਾਮ ਭਗਤ ਜੀ ਲਈ ਸਭ ਕੁਝ ਹੈ। ਕੰਮ ਕਰਦੇ ਦਾ ਧਿਆਨ ਉਸ ਵਾਹਿਗੁਰੂ ਵਿਚ ਹੀ ਹੁੰਦਾ।

ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਵਿਚ ਲਿਖਿਆ ਹੈ :

*ਭਗਤ ਭਗਤ ਜਗਿ ਵਜਿਆ*

*ਚਹੁ ਚਕਾਂ ਦੇ ਵਿਚ ਚਮਰੇਟਾ।।*

*ਪਾਣਾ ਗੰਢੇ ਰਾਹ ਵਿਚਿ*

*ਕੁਲਾ ਧਰਮ ਢੋਇ ਢੋਰ ਸਮੇਟਾ।।*

ਉਪਰੋਕਤ ਵਾਕਾਂ ਤੋਂ ਸਿੱਧ ਹੁੰਦਾ ਹੈ ਕਿ ਉਨ੍ਹਾਂ ਦਾ ਜੱਦੀ ਕੰਮ ਚੰਮ ਦਾ ਹੀ ਸੀ।

ਸਵਾਮੀ ਰਾਮਾਨੰਦ ਜੀ ਦੇ ਬਾਰਾਂ ਚੇਲਿਆਂ ਵਿਚ ਭਗਤ ਕਬੀਰ ਤੇ ਭਗਤ ਰਵਿਦਾਸ ਜੀ ਉੱਚ ਕੋਟੀ ਦੇ ਸੰਤ ਮੰਨੇ ਗਏ ਹਨ। ਵੈਸੇ ਹੋਰ ਭਗਤ, ਸ੍ਰੀ ਧੰਨਾ, ਸੈਨ ਨਾਈ, ਪੀਪਾ, ਅਨੰਤ ਨੰਦ ਜੀ ਵੀ ਸ਼ਾਮਲ ਸਨ। ਭਗਤ ਰਵਿਦਾਸ ਜੀ ਨੇ ਆਪਣਾ ਗ੍ਰਹਿਸਥੀ ਜੀਵਨ ਚੰਗੀ ਤਰ੍ਹਾਂ ਨਿਭਾਹਿਆ। ਉਨ੍ਹਾਂ ਦੀ ਪਤਨੀ ਦਾ ਨਾਂ ਲੋਨਾ ਸੀ। ਕੁਝ ਲੋਕਾਂ ਦਾ ਵਿਸ਼ਵਾਸ ਹੈ ਕਿ ਉਨ੍ਹਾਂ ਦਾ ਇਕ ਸਪੁੱਤਰ ਸੀ।

ਸ੍ਰੀ ਭਗਤ ਰਵਿਦਾਸ ਜੀ ਕੇਵਲ ਇਕ ਬ੍ਰਹਮ ਨੂੰ ਮੰਨਦੇ ਸਨ। ਉਹ ਨਿਰਗੁਣ ਰੂਪ ਨੂੰ ਹੀ ਮੰਨਦੇ ਸਨ, ਸਰਗੁਣ ਰੂਪ ਨੂੰ ਨਹੀਂ। ਭਗਤ ਰਵਿਦਾਸ ਜੀ ਅਨੁਸਾਰ ਸਾਰਾ ਸੰਸਾਰ ਤ੍ਰਿਗੁਣਾਤਮਿਕ ਹੈ। ਉਸ ਦਾ ਰੂਪ ਸਾਰੇ ਬ੍ਰਹਿਮੰਡ ਵਿਚ ਹੈ।

ਇਸ ਦਾ ਵਰਨਣ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪੰਨਾ - 658 ਵਿੱਚ ਅੰਕਿਤ ਹੈ।

*ਸਰਬੈ ਏਕ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ।।*

*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ।।*

ਉਹ ਸਰਬ ਵਿਆਪਕ ਹੈ, ਸਭ ਵਿਚ ਰਮਿਆ ਹੋਇਆ ਹੈ। ਉਨ੍ਹਾਂ ਨੇ ਆਪਣੀ ਬਾਣੀ ਵਿਚ ਬ੍ਰਹਮ ਨੂੰ ਕਈ ਰੂਪਾਂ ਨਾਲ ਸੰਬੋਧਨ ਕੀਤਾ, ਕਿਤੇ ਰਾਮ ਗੁਸਈਆਂ, ਪਰਮਾਨੰਦ, ਠਾਕੁਰ, ਗੋਬਿੰਦ, ਹਰੀ, ਹਰਿ, ਨਾਰਾਇਣ, ਰਘੁਨਾਥ ਆਦਿ। ਕਿਤੇ ਉਹ [illegible] ਤੇ [illegible] ਕਰਦੇ ਹਨ। ਰਾਮ [illegible] ਦੇ ਬੇਟੇ [illegible] ਰਾਮ [illegible] ਵਿਚ ਰਮਿਆ ਹੋਇਆ ਹੈ। ਉਹ ਘੱਟ [illegible] ਹੈ। ਭਗਤ ਜੀ ਨੇ ਨਾਮ ਸਿਮਰਨ ਤੇ ਜ਼ੋਰ ਦਿਤਾ। ਉਨ੍ਹਾਂ ਦੀ ਅਰਾਧਨਾ ਤੇ ਪੂਜਾ ਕਰਨ ਦਾ ਢੰਗ ਨਿਰਾਲਾ ਹੈ।

ਹਾਥ ਪਾਂਵ ਸੇ ਕਾਮ ਕਰ ਚੀਤ ਨਰਿੰਜਨ ਨਾਲ। ਅਰਥਾਤ ਹੱਥਾਂ ਪੈਰਾਂ ਨਾਲ ਕੰਮ ਕਰਦਿਆਂ ਹਮੇਸ਼ਾਂ ਹੀ ਉਸ ਮਾਲਕ ਦਾ ਡਰ ਆਪਣੇ ਦਿਮਾਗ ਵਿੱਚ ਰਖੇ ਤੇ ਕੋਈ ਗਲਤ ਕੰਮ ਨਾ ਕਰੇ ਕਿਸੇ ਨਾਲ ਧੋਖਾ ਫਰੇਬ ਨਾ ਕਰੇ। ਆਪਣੀ ਸੁੱਚੀ ਕਿਰਤ ਤੇ ਨਿਰਬਾਹ ਕਰੇ ਪਰ ਸੰਸਾਰੀ ਜੀਵ ਲਈ ਕਠਿਨ ਹੈ।

ਉਸ ਸਮੇਂ ਹਿੰਦੂ ਧਰਮ ਵਿੱਚ ਦੇਵੀ ਦੇਵਤਿਆਂ ਨੂੰ ਕਈ ਪ੍ਰਕਾਰ ਦੀਆਂ ਵਸਤੂਆਂ ਚੜ੍ਹਾਵੇ ਦੇ ਤੌਰ ਤੇ ਚੜ੍ਹਾਈਆਂ ਜਾਂਦੀਆਂ। ਠਾਕਰਾਂ ਨੂੰ ਦੁੱਧ ਨਾਲ ਇਸ਼ਨਾਨ ਕਰਵਾਇਆ ਜਾਂਦਾ, ਫੁੱਲਾਂ ਦੇ ਹਾਰਾਂ ਨਾਲ ਪੂਜਾ ਹੁੰਦੀ। ਆਰਤੀ ਦੇ ਸਮੇਂ ਥਾਲਾਂ ਵਿਚ ਦੀਵੇ ਜਗਾ, ਦੇਸੀ ਘੀ ਦੀ ਜੋਤ ਜਗਾ ਕੇ ਆਰਤੀ ਹੁੰਦੀ ਸੀ। ਇਹ ਰੀਤੀ ਰਿਵਾਜ ਅੱਜ ਤਕ ਵੀ ਪ੍ਰਚਲਤ ਹਨ।

*ਦੂਧੁ ਤ ਬਛਰੈ ਥਨਹੁ ਬਿਟਾਰਿਓ।।*

*ਫੂਲੁ ਭਵਰਿ ਜਲੁ ਮੀਨਿ ਬਿਗਾਰਿਓ।।*

*ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ।।*

..........................................

..................................

*ਤਨੁ ਮਨੁ ਅਰਪਉ ਪੂਜ ਚਰਾਵਉ।।*

*ਗੁਰ ਪਰਸਾਦਿ ਨਿਰੰਜਨੁ ਪਾਵਉ।।*

*ਪੂਜਾ ਅਰਚਾ ਆਹਿ ਨ ਤੋਰੀ।।*

*ਕਹਿ ਰਵਿਦਾਸ ਕਵਨ ਗਤਿ ਮੋਰੀ।।*

*(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*

ਭਾਵ ਦੁੱਧ ਵੀ ਜੂਠ ਹੈ, ਕਿਉਂ ਜੁ ਬਛਰੇ ਨੇ ਮਾਂ ਦੇ ਥਣ ਤੋਂ ਦੁੱਧ ਪੀ ਲਿਆ ਹੈ। ਪਾਣੀ ਵੀ ਜੂਠਾ ਹੈ, ਮਛਲੀਆਂ ਨੇ ਪੀ ਲਿਆ। ਫੁੱਲਾਂ ਨੂੰ ਭੌਰਿਆਂ ਨੇ ਜੂਠਾ ਕਰ ਦਿਤਾ। ਸੋ ਸੱਚੀ ਭੇਟ ਤਨ, ਮਨ ਦੀ ਹੈ। ਹਰ ਮਨੁੱਖ ਨੇ ਆਪਣੇ ਆਪ ਨੂੰ ਹੀ ਪਹਿਚਾਨਣਾ ਹੈ। ਜੇ ਆਤਮਾ ਸੱਚੀ ਹੈ ਤਾਂ ਉਹ ਦਾਤਾਰ ਪਿਤਾ ਹਾਜਰ ਨਾਜਰ ਹੈ। ਹਰ ਘੜੀ ਤੁਹਾਡੇ ਨਾਲ ਹੈ।

ਭਗਤ ਰਵਿਦਾਸ ਜੀ ਨੇ ਕਰਮਕਾਡਾਂ ਨੂੰ ਖੰਡਨ ਕਰਕੇ ਕੇਵਲ ਨਾਮ ਦੀ ਅਰਾਧਨਾ ਕੀਤੀ। ਉਨ੍ਹਾਂ ਨੇ ਕਰਮ ਕਾਂਡੀ ਆਰਤੀ ਨੂੰ ਅਪ੍ਰਵਾਨ ਕੀਤਾ ਤੇ ਕਿਹਾ ਅਸਲ ਆਰਤੀ ਪਰਮਾਤਮਾ ਦਾ ਨਾਮ ਹੈ। ਹਰੀ ਦੇ ਨਾਮ ਬਿਨਾਂ ਸਾਰੇ ਅਡੰਬਰ ਝੂਠੇ ਹਨ। ਸੰਸਾਰ ਮਿਥਿਆ ਹੈ।

ਉਸ ਸਮੇਂ ਪੰਡਤ ਇਸ਼ਨਾਨ ਕਰਕੇ ਆਸਣ ਉੱਤੇ ਬੈਠ ਕੇ, ਸਿਲ ਉਪਰ ਚੰਦਨ ਘਸਾਉਣਾ, ਕੇਸਰ ਘੋਲ ਕੇ, ਮੂਰਤੀ ਤੇ ਛਿੜਕਣਾ। ਤੇਲ ਵੱਟੀ ਪਾ ਕੇ ਦੀਵੇ ਜਗਾਉਣਾ, ਮੂਰਤੀ ਦੇ ਗੱਲ ਵਿਚ ਫੁੱਲਾਂ ਦਾ ਹਾਰ ਪਾਉਣਾ ਤੇ ਫਿਰ ਚੌਰ ਝੁਲਾਉਣਾ। ਇਸ ਢੰਗ ਨਾਲ ਉਹ ਸੁਆਮੀ ਆਰਤੀ ਕਰਦੇ। ਪਰ ਭਗਤ ਜੀ ਨੇ ਧਨਾਸਰੀ ਰਾਗ ਪੰਨਾ 694 ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਲਿਖਿਆ ਹੈ ਤੇਰਾ ਨਾਮ ਹੀ ਸਭ ਕੁਝ ਹੈ।

*ਨਾਮੁ ਤੇਰੋ ਆਰਤੀ ਮਜਨੁ ਮੁਰਾਰੇ।।*

*ਹਰਿ ਕੇ ਨਾਮ ਬਿਨੁ ਝੂਠੇ ਸਗਲ ਪਸਾਰੇ।।ਰਹਾਉ।।*

ਨਾਮੁ ਤੇਰੋ ਆਸਨੋ ਨਾਮ ਤੇਰੋ ਉਰਸਾ
ਨਾਮੁ ਤੇਰਾ ਕੇਸਰੋ ਲੇ ਛਿਟਕਾਰੈ ।।
ਨਾਮੁ ਤੇਰਾ ਅੰਭੁਲਾ ਨਾਮ ਤੇਰੋ ਚੰਦਨੋ
ਘਸਿ ਜਪੇ ਨਾਮੁ ਲੇ ਤੁਝਹਿ ਕਉ ਚਾਰੇ ।।
ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ
ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ।।
ਨਾਮੁ ਤੇਰੇ ਕੀ ਜੋਤਿ ਲਗਾਈ
ਭਇਓ ਉਜਿਆਰੋ ਭਵਨ ਸਗਲਾਰੇ ।।੨।।
ਨਾਮੁ ਤੇਰੋ ਤਾਗਾ ਨਾਮੁ ਫੂਲ ਮਾਲਾ
ਭਾਰ ਅਠਾਰਹ ਸਗਲ ਜੂਠਾਰੇ ।।
ਤੇਰੋ ਕੀਆ ਤੁਝਹਿ ਕਿਆ ਅਰਪਉ
ਨਾਮ ਤੇਰਾ ਤੁਹੀ ਚਵਰ ਢੋਲਾਰੇ ।।
ਦਸ ਅਠਾ ਅਠਸਠੇ ਚਾਰੇ ਖਾਣੀ
ਇਹੈ ਵਰਤਣਿ ਹੈ ਸਗਲ ਸੰਸਾਰੇ ।।
ਕਹੈ ਰਵਿਦਾਸੁ ਨਾਮੁ ਤੇਰੋ ਆਰਤੀ
ਸਤਿਨਾਮੁ ਹੈ ਹਰਿ ਭੋਗ ਤੁਹਾਰੇ ।।

ਸੋ ਪਰਮਾਤਮਾ ਦਾ ਨਾਮ ਹੀ ਵਡੀ ਆਰਤੀ ਹੈ ਸਦਾ ਕਾਇਮ ਰਹਿਣ ਵਾਲੇ ਦਾ ਭੋਗੁ ਤੈਨੂੰ ਲਾਉਂਦਾ ਹਾਂ। ਸਾਰੀ ਬਨਸਪਤੀ ਉਸ ਦਾਤੇ ਦੀ ਬਣਾਈ ਹੋਈ ਹੈ। ਸਭ ਕੁਝ ਜੂਠਾ ਹੈ, ਭੋਗ ਕਿਸ ਦਾ ਲਾਉਣਾ ਹੈ ? ਉਸ ਸੱਚੇ ਨਾਮ ਦਾ ਹੀ ਭੋਗ ਹੈ। ਸੋ ਇਸ ਤਰ੍ਹਾਂ ਉਨ੍ਹਾਂ ਨੇ ਕਰਮ ਕਾਂਡਾਂ ਦੀ ਵਿਰੋਧਤਾ ਕੀਤੀ। ਨਾਮ ਸਿਮਰਨ ਤੇ ਜ਼ੋਰ ਦਿਤਾ। ਸਿਮਰਨ ਕਰਨ ਨਾਲ ਹੀ ਮੁਕਤੀ ਮਿਲਦੀ ਹੈ।

ਭਗਤ ਕਬੀਰ ਜੀ ਵੀ ਮੂਰਤੀ ਪੂਜਾ ਦੇ ਵਿਰੁੱਧ ਸਨ ਤੇ ਉਹ ਵੀ ਕਰਮ ਕਾਂਡਾਂ ਦਾ ਖੰਡਨ ਕਰਦੇ ਰਹੇ। ਉਨ੍ਹਾਂ ਦੀ ਬਾਣੀ ਪੰਨਾ -479 ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ।।
ਜਿਸੁ ਪਾਹਨ ਕਉ ਪਾਤੀ ਤੋਰੈ
ਸੋ ਪਾਹਨ ਨਿਰਜੀਉ ।।
ਭੂਲੀ ਮਾਲਨੀ ਹੈ ਏਉ ।।
ਸਤਿਗੁਰੁ ਜਾਗਤਾ ਹੈ ਦੇਉ ।।

ਪੱਤੇ ਪੱਤੇ ਵਿਚ ਜਾਨ ਹੈ, ਉਸ ਨੂੰ ਤੋੜ ਕੇ ਪੱਥਰ ਦੀ ਮੂਰਤੀ ਤੇ ਫੁੱਲ ਚੜਾਉਣੇ ਕੋਈ ਵਾਜਬ ਨਹੀਂ। ਪੱਥਰ ਬੇਜਾਨ ਹੈ, ਨਿਰਜੀਵ ਹੈ।

ਅੱਜ ਕਲ ਵੀ ਲੋਕ ਕਰਮ ਕਾਡਾਂ ਵਿਚ ਫਸੇ ਹੋਏ ਹਨ, ਦਿਖਾਵਾ ਵਾਧੂ ਹੈ। ਦੇਖਾ ਦੇਖੀ ਸਜਾਵਟਾਂ ਤੇ ਹੀ ਫੁੱਲਾਂ ਨੂੰ ਰੋਲ ਰਹੇ ਹਨ। ਬਾਅਦ ਵਿਚ ਉਹੀ ਫੁੱਲ ਯਾ ਤਾਂ ਕੂੜੇ ਦੇ ਢੇਰ ਤੇ ਯਾ ਫਿਰ ਜਲ ਪ੍ਰਵਾਹ ਹੁੰਦੇ ਹਨ। ਇਸ ਤਰ੍ਹਾਂ ਮਾਹੌਲ ਪ੍ਰਦੂਸ਼ਿਤ ਹੋ ਰਿਹਾ ਹੈ। ਸਹੀ ਮਾਰਤਾ ਤਾਂ ਭਗਤੀ ਹੈ ਸ਼ਬਦ ਗੁਰੂ ਨੂੰ ਮੰਨਣਾ ਹਰ ਪ੍ਰਾਣੀ ਦਾ ਫਰਜ਼ ਬਨਦਾ ਹੈ।

ਭਗਤ ਰਵਿਦਾਸ ਜੀ ਦੀ ਮਹਿਮਾ ਸੁਣਕੇ ਚਿਤੌੜ ਦੀ ਮਹਾਰਾਣੀ ਝਾਲੀ ਉਪਾਸ਼ਕ ਬਣ ਗਈ, ਫਿਰ ਉਨ੍ਹਾਂ ਦੀ ਨੂੰਹ ਮੀਰਾਂਬਾਈ ਚੇਲੀ ਬਣ ਗਈ।

ਮੀਰਾਂ ਨੇ ਗੋਬਿੰਦ ਮਿਲਯਾ ਜੀ ਗੁਰੂ ਮਿਲਿਆ ਰੈਦਾਸ।

ਮੀਰਾਂ ਜੀ ਦੀ ਸੱਚੀ ਸ਼ਰਧਾ ਸੀ। ਉਸ ਨੇ ਭਗਤ ਜੀ ਨੂੰ ਬੇਨਤੀ ਕੀਤੀ ਚਿਤੌੜ ਰਹਿਣ ਲਈ ਤਾਂ ਸ੍ਰੀ ਰਵਿਦਾਸ ਜੀ ਆਪਣੀ ਪਤਨੀ ਸਮੇਤ ਉਥੇ ਰਹਿਣ ਲਗ ਪਏ। ਅੰਤ ਲੰਬੀ ਆਯੂ ਭੋਗ ਕੇ ਉਨ੍ਹਾਂ ਦਾ ਦਿਹਾਂਤ ਹੋ ਗਿਆ।

ਗੁਰੂਆਂ ਤੇ ਭਗਤਾਂ ਦੀ ਬਾਣੀ ਦਾ ਸਤਿਕਾਰ ਕਰਦੇ ਹੋਏ ਭਰਮਾਂ ਵਹਿਮਾਂ ਤੋਂ ਦੂਰ ਰਹਿਣਾ ਚਾਹੀਦਾ ਹੈ। ਅੱਜ ਵੀ ਕਈ ਥਾਂਈ ਡੇਰੇ ਬਣੇ ਹੋਏ ਹਨ ਜੋ ਲੋਕਾਂ ਨੂੰ ਗੁਮਰਾਹ ਕਰ ਰਹੇ ਹਨ। ਦੁੱਖ, ਸੁੱਖ ਤਾਂ ਹਰ ਪ੍ਰਾਣੀ ਨੇ ਸਹਿਣਾ ਹੈ। ਉਸ ਅਕਾਲ ਪੁਰਖ ਦੀ ਓਟ ਲਈਏ ਤਾਂ ਉਹ ਜ਼ਰੂਰ ਸਹਾਈ ਹੋਵੇਗਾ। ਕਰਮ ਕਾਂਡਾਂ ਤੋਂ ਉਪਰ ਉਠੀਏ। ਸਹੀ ਮਾਰਗ ਤੇ ਚਲੀਏ।

ਸਚੈ ਮਾਰਗਿ ਚਲਦਿਆਂ ਉਸਤਤਿ ਕਰੇ ਜਹਾਨੁ ।।

-0-

# ਗੁਰੂ ਰਵਿਦਾਸ ਦੀ ਬਾਣੀ ਤੇ ਅਜੋਕਾ ਸਮਾਜ

- ਮੋਹਨ ਬੇਗੋਵਾਲ

ਮੱਧ ਕਾਲੀਨ ਭਗਤੀ ਲਹਿਰ 'ਚ ਗੁਰੂ ਰਵਿਦਾਸ ਜੀ ਦਾ ਵਿਸ਼ੇਸ਼ ਸਥਾਨ ਹੈ, ਆਪ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਸ਼ਾਮਲ ਹੈ। ਆਪ ਜੀ ਦੇ ਆਗਮਨ ਸਮੇਂ ਸਮੁੱਚਾ ਭਾਰਤੀ ਸਮਾਜ ਕਰਮਕਾਂਡ ਤੇ ਜਾਤਪਾਤ ਦੀਆਂ ਵੰਡੀਆਂ ਦੇ ਸੰਕਟ ਵਿਚੋਂ ਗੁਜ਼ਰ ਰਿਹਾ ਸੀ, ਬ੍ਰਾਹਮਣਵਾਦੀ ਵਿਚਾਰਧਾਰਾ ਤਹਿਤ ਕਿਰਤ ਕਰਨ ਵਾਲੀਆਂ ਜਾਤਾਂ ਦੇ ਲੋਕਾਂ ਨੂੰ ਨੀਚ ਕਹਿ ਕੇ ਅਤੇ ਉਨ੍ਹਾਂ ਤੇ ਕਈ ਤਰ੍ਹਾਂ ਪਾਬੰਦੀਆਂ ਲਾ ਕੇ ਉਨ੍ਹਾਂ ਦਾ ਜੀਵਨ ਦੁੱਭਰ ਕੀਤਾ ਹੋਇਆ ਸੀ।

ਗੁਰੂ ਰਵਿਦਾਸ ਜੀ ਦਾ ਜਨਮ 15ਵੀਂ ਸਦੀ ਵਿਚ ਬਨਾਰਸ ਵਿਖੇ ਹੋਇਆ, ਜਨਮ-ਤਾਰੀਖ਼ ਬਾਰੇ ਵਿਦਵਾਨਾਂ ਦੀ ਵੱਖਰੀ ਵੱਖਰੀ ਰਾਇ ਹੈ ਪਰ ਇਕ ਗੱਲ ਤੇ ਸਹਿਮਤੀ ਹੈ ਕਿ ਆਪ ਜੀ ਦਾ ਜਨਮ ਮਾਘ ਦੀ ਪੂਰਨਮਾਸੀ ਨੂੰ ਐਤਵਾਰ ਦੇ ਦਿਨ ਹੋਇਆ। ਇਸ ਦਿਨ ਨੂੰ ਹਰ ਵਰ੍ਹੇ ਗੁਰੂ ਰਵਿਦਾਸ ਜੀ ਦਾ ਅਗਮਨ ਦਿਵਸ ਵਜੋਂ ਮਨਾਇਆ ਜਾਂਦਾ ਹੈ।

ਭਾਵੇਂ ਕਿ ਗੁਰੂ ਰਵਿਦਾਸ ਜੀ ਦਾ ਜਨਮ ਤਥਾ ਕਥਿੱਤ ਨੀਵੀ ਜਾਤੀ ਵਿਚ ਹੋਇਆ, ਪਰ ਆਪ ਜੀ ਨੇ ਆਪਣੀ ਜਾਤੀ ਪੱਖ ਨੂੰ ਲੁਕਾਉਣ ਦੀ ਕਦੇ ਕੋਈ ਕੋਸ਼ਿਸ਼ ਨਹੀਂ ਕੀਤੀ, ਸਗੋਂ ਆਪਣੀ ਬਾਣੀ ਰਾਹੀਂ ਜਾਤ ਬਾਰੇ ਬੜੇ ਮਾਣ ਨਾਲ ਵਰਨਣ ਕੀਤਾ ਹੈ, ਗੁਰੂ ਜੀ ਫ਼ੁਰਮਾਉਂਦੇ ਹਨ :

*ਚਮਰਟਾ ਗਾਂਠਿ ਨਾ ਜਨਈ ।।*
*ਲੋਗੁ ਗਠਾਵੈ ਪਨਹੀ ।।੧।। ਰਹਾਉ ।।*
*ਆਰ ਨਹੀ ਜਿਹ ਤੋਪਉ ।।*
*ਨਹੀ ਰਾਂਬੀ ਠਾਉ ਰੋਪਾਉ ।।੧।।*
*ਲੋਗੁ ਗੰਠਿ ਗੰਠਿ ਖਰਾ ਬਿਗੂਚਾ ।।*
*ਹਉ ਬਿਨੁ ਗਾਂਠੇ ਜਾਇ ਪਹੂਚਾ ।।੨।।*
*ਰਵਿਦਾਸ ਜਪੈ ਰਾਮ ਨਾਮਾ ।।*
*ਮੋਹਿ ਜਮ ਸਿਉ ਨਾਹੀ ਕਾਮਾ ।।੩।।੭।।*

*(ਰਾਗੁ ਸੋਰਠਿ, ਪੰਨਾ - 657)*

ਗੁਰੂ ਰਵਿਦਾਸ ਜੀ ਨੇ ਉਸ ਸਮੇਂ ਪ੍ਰਚਿਲਤ ਪ੍ਰਮਾਤਮਾ ਦੀ ਪ੍ਰਾਪਤੀ ਦੀਆਂ ਵਿਧੀਆਂ ਦਾ ਖੰਡਨ ਕੀਤਾ। ਆਪ ਜੀ ਨੇ ਨਿਰਗੁਣ ਤੇ ਸਗੁਣ ਸਰੂਪ ਵਿਚ ਸੰਤੁਲਿਨ ਬਣਾ ਕੇ ਰੱਖਿਆ। ਆਪ ਜੀ ਨੇ ਫ਼ਰਮਾਇਆ ਕਿ ਪ੍ਰਮਾਤਮਾ ਦੀ ਪ੍ਰਾਪਤੀ ਕੇਵਲ ਨਾਮ ਸਿਮਰਨ ਰਾਹੀਂ ਹੀ ਹੋ ਸਕਦੀ ਹੈ, ਜੀਵਾਤਮਾ ਤੇ ਪ੍ਰਮਾਤਮਾ 'ਚ ਕੋਈ ਭੇਦ ਭਾਵ ਨਹੀਂ ਰਹਿੰਦਾ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ।।*
*ਕਨਕ ਕਟਿਕ ਜਲ ਤਰੰਗ ਜੈਸਾ ।।*

*(ਸਿਰੀ ਰਾਗੁ, ਪੰਨਾ - 93)*

ਗੁਰੂ ਰਵਿਦਾਸ ਜੀ ਸਤਿਸੰਗ ਨੂੰ ਬਹੁਤ ਮਹੱਤਵ ਦਿੰਦੇ ਹਨ, ਆਪ ਜੀ ਅਨੁਸਾਰ ਸਤਿਸੰਗ ਮਨੁੱਖ ਦੀ ਚੇਤਨਾ ਦੇ ਨਿਰਮਾਣ 'ਚ ਵੱਡਮੁੱਲਾ ਹਿੱਸਾ ਪਾਉਂਦਾ ਹੈ, ਇਸ ਤਰ੍ਹਾਂ ਨਾਲ ਮਨੁੱਖ ਦੇ ਔਗੁਣ ਮਿਟ ਜਾਂਦੇ ਹਨ ਤੇ ਉਹ ਜਾਗ੍ਰਤਿ ਹੋ ਜਾਂਦਾ ਹੈ, ਉਸ ਦੀ ਸੁਰਤ ਬਲਵਾਨ ਹੋ ਕਿ ਚਰਤਾਰੀ ਪ੍ਰਤਿਭਾ ਦੀ ਸਿਰਜਣਾ ਹੁੰਦੀ ਹੈ ਤੇ ਮੁਕਤੀ ਦਾ ਮਾਰਗ ਖੁੱਲ ਜਾਂਦਾ ਹੈ, ਗੁਰੂ ਜੀ ਫ਼ੁਰਮਾਉਂਦੇ ਹਨ :

*ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ।।*
*ਸਾਧਸੰਗਤਿ ਪਾਈ ਪਰਮਗਤੇ ।।ਰਹਾਉ ।।*

ਗੁਰੂ ਜੀ ਨੇ ਆਪਣੀ ਬਾਣੀ 'ਚ ਮਾਇਆ ਨੂੰ ਤ੍ਰਿਗੁਣੀ ਆਖਿਆ ਹੈ, ਜਿਸ ਦਾ ਨਕਾਰਾਤਮਕ ਪੱਖ ਇਹ ਹੈ ਕਿ ਮਾਇਆ ਦੀ ਪ੍ਰਾਪਤੀ ਕਰਨ ਮਨੁੱਖ 'ਚ ਹਉਮੈ ਆ ਜਾਂਦੀ ਹੈ, ਜਿਹੜੀ ਮਨੁੱਖ ਨੂੰ

---

ਚੇਤਨਾ ਨਿਵਾਸ, 67, ਗੁਰੂ ਨਾਨਕ ਐਵੀਨਿਊ, ਮਜੀਠਾ ਰੋਡ, ਅੰਮ੍ਰਿਤਸਰ

ਪ੍ਰਮਾਤਮਾ ਤੋਂ ਦੂਰ ਲਜਾਉਂਦੀ ਹੈ, ਕਿਉਂਕਿ ਗੁਰੂ ਜੀ ਫਰਮਾਉਂਦੇ ਹਨ ਕਿ ਜੀਵਾਤਮਾ ਤੇ ਪ੍ਰਮਾਤਮਾ 'ਚ ਕੋਈ ਭੇਦ ਨਹੀਂ ਹੁੰਦਾ। ਇਸ ਤਰ੍ਹਾਂ ਮਨੁੱਖ ਤੋਂ ਮਨੁੱਖ ਦੂਰ ਹੋ ਜਾਂਦਾ ਹੈ : ਗੁਰੂ ਜੀ ਫਰਮਾਉਂਦੇ ਹਨ :

*ਸਤ ਰਜ ਤਮ ਮਾਯਾ ਧਨੀ,*

*ਚੇਤਨ ਕੇ ਪ੍ਰਤੀ ਭਾਗ।।*

*ਕਰਤਾ ਹਰਤਾ ਜਗਤ ਕੋ*

*ਤਜੋ ਤਾਹਿ ਰਵਿਦਾਸ।।*

ਗੁਰੂ ਰਵਿਦਾਸ ਜੀ ਆਪਣੀ ਬਾਣੀ 'ਚ ਫਰਮਾਉਂਦੇ ਹਨ ਕਿ ਬਿਨਾਂ ਹਿਰਦਾ ਪਵਿੱਤਰ ਕੀਤੇ, ਕਿਸੇ ਤਰ੍ਹਾਂ ਦੀ ਪ੍ਰਮਾਤਮਾ ਪ੍ਰਾਪਤੀ ਵਿਧੀ ਸਫਲ ਨਹੀਂ ਹੋ ਸਕਦੀ, ਆਪ ਜੀ ਮਨੁੱਖ ਨੂੰ ਨਸ਼ਿਆਂ ਤੋਂ ਦੂਰ ਰਹਿਣ ਲਈ ਫਰਮਾਉਂਦੇ ਹਨ :

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*

*ਸੰਤ ਜਨ ਕਰਤ ਨਹੀ ਪਾਨੰ।।*

*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ*

*ਸੁਰਸਰੀ ਮਿਲਤ ਨਹਿ ਹੋਇ ਆਨੰ।।*

*(ਪੰਨਾ - 1293)*

ਕਿਉਂਕਿ ਗੁਰੂ ਜੀ ਤਥਾ ਕਥਿਤ ਨੀਵੀਂ ਜਾਤੀ ਨਾਲ ਸਬੰਧਤ ਹੋਣ ਕਾਰਨ ਆਪ ਜੀ ਨੂੰ ਕਈ ਵਾਰ ਉੱਚ ਸ਼੍ਰੇਣੀਆਂ ਦੇ ਪ੍ਰਕੋਪ ਜਾਂ ਤ੍ਰਿਸਕਾਰ ਦਾ ਸ਼ਿਕਾਰ ਹੋਣਾ ਪਿਆ, ਪਰ ਆਪ ਜੀ ਨੇ ਆਪਣੀ ਗੱਲ ਨੂੰ ਪੂਰੇ ਜ਼ੋਰ ਨਾਲ ਉਠਾਇਆ, ਆਪ ਜੀ ਫਰਮਾਉਂਦੇ ਹਨ :

*ਦਾਰਿਦੁ ਦੇਖਿ ਸਭ ਕੋ ਹਸੈ*

*ਐਸੀ ਦਸਾ ਹਮਾਰੀ।।*

*ਅਸਟ ਦਸਾ ਸਿਧਿ ਕਰ ਤਲੈ,*

*ਸਭ ਕ੍ਰਿਪਾ ਤੁਮਾਰੀ।।*

ਗੁਰੂ ਜੀ ਦਾ ਅਧਿਆਤਮਕ ਸਾਧਨਾ ਤੇ ਪਰਪੱਕਤਾ ਹੋਣ ਕਾਰਨ ਉਹਨਾਂ ਦੇ ਨਿੰਦਕਾਂ ਤੇ ਦੋਖੀਆਂ ਨੂੰ ਹਰ ਵਾਰੀ ਮੂੰਹ ਦੀ ਖਾਣੀ ਪਈ, ਗੁਰੂਆਂ ਤੇ ਭਾਈ ਗੁਰਦਾਸ ਜੀ ਨੇ ਉਨ੍ਹਾਂ ਦੀ ਸੋਭਾ 'ਚ ਵੀ ਸ਼ਬਦ ਉਚਾਰੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਆਪ ਜੀ ਦੀ ਬਾਣੀ ਦੇ 40 ਸ਼ਬਦ ਸੰਕਲਿਤ ਕੀਤੇ, ਜਿਸ ਨਾਲ ਉਸ ਸਮੇਂ ਦੇ ਸਮਾਜ ਪ੍ਰਬੰਧ ਨੂੰ ਕਰਾਰੀ ਚੋਟ ਵੱਜੀ।

ਗੁਰੂ ਜੀ ਨੇ ਗੁਲਾਮੀ ਨੂੰ ਪਾਪ ਦੇ ਬਰਾਬਰ ਰੱਖ ਕੇ ਅਜ਼ਾਦ ਹੋਣ ਦੀ ਤਾਂਘ ਲਈ ਸੰਘਰਸ਼ ਲਈ ਪ੍ਰੇਰਦੇ ਹਨ, ਆਪ ਜੀ ਨੇ ਉਸ ਸਮੇਂ ਤ੍ਰਿਸਕਾਰੇ ਸਮਾਜ ਦਾ ਮਾਰਗ ਦਰਸ਼ਨ ਕੀਤਾ ਤੇ ਅੱਜ ਵੀ ਉਨ੍ਹਾਂ ਦਾ ਫਲਸਫ਼ਾ ਲੋਕਾਂ ਨੂੰ ਬਿਹਤਰ ਜੀਵਨ ਲਈ ਸੰਘਰਸ਼ ਕਰਨ ਲਈ ਪ੍ਰੇਰਦਾ ਹੈ।

ਗੁਰੂ ਜੀ ਨੇ ਭਗਤੀ ਸਮਾਜ ਸਾਹਮਣੇ ਇਕ ਮਾਨਵਵਾਦੀ ਮਾਡਲ ਪੇਸ਼ ਕੀਤਾ। ਇਹ ਮਾਡਲ ਇਕੀਵੀਂ ਸਦੀ ਦੇ ਸਮਾਜ ਲਈ ਵੀ ਉਨਾਂ ਹੀ ਸਾਰਥਕ ਹੈ ਜਿਨ੍ਹਾਂ ਕਿ ਜਾਤੀ ਪ੍ਰਥਾ, ਛੂਆ ਛਾਤ, ਨਸ਼ਿਆਂ, ਆਪਸੀ ਸਬੰਧਾਂ ਦੀ ਟੁੱਟ ਭੱਜ, ਪਾਖੰਡਵਾਦ ਤੇ ਕਰਮ ਕਾਂਡਾਂ ਜਿਹੀਆਂ ਬਿਮਾਰੀਆਂ ਨਾਲ ਗ੍ਰਸਤ ਹੈ। ਗੁਰੂ ਜੀ ਦੀਆਂ ਸਿਖਿਆਵਾ ਨੂੰ ਜੇ ਅਮਲੀ ਰੂਪ ਵਿਚ ਅਪਣਾਇਆ ਜਾਵੇ ਤਾਂ ਬੇ ਗਮਪੁਰੇ ਦੇ ਸੰਕਲਪ ਨੂੰ ਪੂਰਾ ਕੀਤਾ ਜਾ ਸਕਦਾ ਹੈ, ਜਿਸ ਰਾਹੀਂ ਸਮਾਜਵਾਦ, ਭਾਈਚਾਰਾ ਤੇ ਧਰਮ-ਨਿਰਪੱਖਤਾ ਵਾਲਾ ਸਮਾਜ ਸਿਰਜਿਆ ਜਾ ਸਕਦਾ ਹੈ। ਗੁਰੂ ਜੀ ਵਧੀਆ ਸਮਾਜ ਦੀ ਤਸਵੀਰ ਖਿੱਚਦੇ ਹੋਏ ਫਰਮਾਉਂਦੇ ਹਨ :

*ਬੇਗਮਪੁਰਾ ਸਹਰ ਕੋ ਨਾਉ।।*

*ਦੂਖ ਅੰਦੋਹੁ ਨਹੀ ਤਿਹਿ ਠਾਉ।।*

*ਨਾਂ ਤਸਵੀਸ ਖਿਰਾਜੁ ਨ ਮਾਲੁ।।*

*ਖਉਫੁ ਨ ਖਤਾ ਨ ਤਰਸੁ ਜਵਾਲੁ।।*

*(ਰਾਗੁ ਗਉੜੀ, ਪੰਨਾ - 345)*

ਅਗਰ ਅੱਜ ਵੀ ਗੁਰੂ ਰਵਿਦਾਸ ਜੀ ਦੀਆਂ ਸਿਖਿਆਵਾਂ ਨੂੰ ਅਮਲੀ ਰੂਪ ਵਿਚ ਜ਼ਿੰਦਗੀ 'ਚ ਅਪਣਾਇਆ ਜਾਵੇ ਤਾਂ ਗੁਰੂ ਜੀ ਦੇ ਸੁਪਨਿਆਂ ਦਾ ਸਮਾਜ ਸਿਰਜਣਾ ਸੰਭਵ ਹੋ ਸਕਦਾ ਹੈ।

-0-

# ਗੁਰੂ ਰਵਿਦਾਸ ਦੀਆਂ ਸਿੱਖਿਆਵਾਂ ਦਾ ਵੱਡੇ ਪੱਧਰ ਤੇ ਪ੍ਰਚਾਰ ਪ੍ਰਸਾਰ ਕਰਨ ਦੀ ਲੋੜ

- ਜਗਦੀਸ਼ ਰਾਏ ਕੁਲਰੀਆਂ

ਸਾਡੇ ਦੇਸ਼ ਦੀ ਧਰਤੀ ਨੂੰ ਇਹ ਮਾਣ ਹਾਸਿਲ ਹੈ ਕਿ ਇਹ ਗੁਰੂਆਂ, ਪੀਰਾਂ-ਫਕੀਰਾਂ, ਪੈਗੰਬਰਾਂ, ਭਗਤਾਂ, ਰਿਸ਼ੀਆਂ-ਮੁਨੀਆਂ ਤੇ ਵਿਦਵਾਨਾਂ ਦੀ ਧਰਤੀ ਹੈ। ਇਸ ਧਰਤ ਉੱਪਰ ਅਨੇਕਾਂ ਮਹਾਨ ਸ਼ਖਸੀਅਤਾਂ ਨੇ ਜਨਮ ਲੈ ਕੇ ਮਨੁੱਖਤਾ ਦੇ ਪਰਉਪਕਾਰ ਲਈ ਮਹਾਨ ਕਾਰਜ ਕਰਕੇ ਅਮਰ ਬਾਣੀਆਂ ਇਨ੍ਹਾਂ ਮਹਾਨ ਸ਼ਖਸੀਅਤਾਂ ਦੀਆਂ ਸਿੱਖਿਆਵਾਂ ਅੱਜ ਵੀ ਜਿੱਥੇ ਸਾਡਾ ਮਾਰਗ ਦਰਸ਼ਨ ਕਰਦੀਆਂ ਹਨ, ਉੱਥੇ ਨਵੀਂ ਪੀੜ੍ਹੀ ਨੂੰ ਆਪਣੇ ਸਭਿਆਚਾਰ ਵਿਰਸੇ ਅਤੇ ਧਰਮ ਨਾਲ ਜੋੜਨ ਵਿਚ [illegible] ਸਹਾਇਕ ਸਾਬਿਤ ਹੁੰਦੀਆਂ ਹਨ।

ਭਗਤ ਰਵਿਦਾਸ ਜੀ ਨੇ ਵੀ ਆਪਣੇ ਜੀਵਨ ਕਾਲ ਦੌਰਾਨ ਅਨੇਕਾਂ ਮਹਾਨ ਕਾਰਜ ਕੀਤੇ। ਸਮਾਜ ਦੇ ਅਣਗੌਲੇ ਵਰਗ ਦਲਿਤ ਸਮਾਜ ਜਿਸ ਨੂੰ ਉਸ ਵੇਲੇ ਵੀ ਤ੍ਰਿਸਕਾਰ ਦੀ ਭਾਵਨਾ ਨਾਲ ਦੇਖਿਆ ਜਾਂਦਾ ਸੀ। ਉਸ ਸਮਾਜ ਨੂੰ ਬਣਦਾ ਮਾਨ ਸਨਮਾਨ ਦਿਵਾਉਣ ਤੇ ਸਮੁੱਚੇ ਲੋਕਾਂ ਵਿੱਚ ਭਾਈਚਾਰਕ ਸਾਂਝ ਪਾਉਣ ਲਈ ਡੂੰਘਾ ਯੋਗਦਾਨ ਪਾਇਆ।

ਇਸ ਸਮਾਜ ਦੀ ਬੇਹਤਰੀ ਲਈ ਜਿੱਥੇ ਅਨੇਕਾਂ ਪੀਰਾਂ-ਪੈਗੰਬਰਾਂ ਨੇ ਆਵਾਜ਼ ਉਠਾਈ, ਉੱਥੇ ਸਤਿਗੁਰੂ ਰਵਿਦਾਸ ਜੀ ਨੇ ਬੜੇ ਅਸਰਦਾਰ ਢੰਗ ਨਾਲ ਇਸ ਸਮਾਜ ਦੇ ਹੱਕ ਵਿਚ ਬੋਲਿਆ।

ਸਤਿਗੁਰੂ ਰਵਿਦਾਸ ਜੀ ਦੀ ਬਾਣੀ ਨੂੰ ਇਹ ਮਾਣ ਹਾਸਿਲ ਹੈ ਕਿ ਇਹ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਦਰਜ ਹੈ। 40 ਸ਼ਬਦ ਤੇ ਇੱਕ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅੰਕਿਤ ਹਨ। ਇਸ ਤੋਂ ਇਲਾਵਾ ਇਨ੍ਹਾਂ ਦੀ ਬਾਣੀ ਕਈ ਹੋਰ ਵੀ ਧਾਰਮਿਕ ਪੁਸਤਕਾਂ ਵਿਚ ਅੰਕਿਤ ਹੈ।

ਸਤਿਗੁਰੂ ਰਵਿਦਾਸ ਜੀ ਨੇ ਜਿੱਥੇ ਵਰਣ ਵਿਵਸਥਾ ਦਾ ਵਿਰੋਧ ਕੀਤਾ ਉੱਥੇ ਦੂਸਰੀਆਂ ਜ਼ਾਤੀਆਂ ਤੇ ਸਮੁੱਚੀ ਮਾਨਵਤਾ ਨੂੰ ਮਨੁੱਖਤਾ ਦੇ ਰਸਤੇ ਉੱਪਰ ਚੱਲਣ ਦੀ ਪ੍ਰੇਰਨਾ ਦਿੱਤੀ। ਇਨ੍ਹਾਂ ਨੇ ਕਈ ਰਾਗਾਂ ਵਿਚ ਆਪਣੀ ਬਾਣੀ ਰਚ ਕੇ ਮਨੁੱਖਤਾ ਦੀ ਭਲਾਈ ਲਈ ਸੰਦੇਸ਼ ਦਿੱਤੇ।

ਅਜੋਕੇ ਸਮੇਂ ਵਿਚ ਗੁਰੂ ਸਾਹਿਬ ਦੀ ਬਾਣੀ ਤੇ ਸਿੱਖਿਆਵਾਂ ਦਾ ਵੱਡੇ ਪੱਧਰ ਤੇ ਪ੍ਰਚਾਰ ਤੇ ਪ੍ਰਸਾਰ ਕਰਨ ਦੀ ਲੋੜ ਹੈ। ਗੁਰੂ ਸਾਹਿਬ ਨੂੰ ਸਿਰਫ ਇੱਕ ਵਰਗ ਤੱਕ ਹੀ ਸੀਮਿਤ ਕਰਕੇ ਨਹੀ ਦੇਖਣਾ ਚਾਹੀਦਾ ਕਿਉਂਕਿ ਗੁਰੂ ਸਾਹਿਬ ਸਭ ਦੇ ਸਰਬ ਸਾਂਝੇ ਹਨ ਤੇ ਉਨ੍ਹਾਂ ਦੀ ਬਾਣੀ ਸਾਂਝੀਵਾਲਤਾ ਦਾ ਸੰਦੇਸ਼ ਦਿੰਦੀ ਹੈ।

ਇੱਕ ਗੱਲ ਹੋਰ ਗੌਰ ਕਰਨ ਵਾਲੀ ਹੈ ਕਿ ਭਾਵੇਂ ਅਨੇਕਾਂ ਸਖਸ਼ੀਅਤਾ ਨੇ ਦਲਿਤ ਸਮਾਜ ਦੀ ਭਲਾਈ ਤੇ ਹੱਕਾਂ ਬਾਰੇ ਆਵਾਜ਼ ਉਠਾਈ ਹੈ ਪਰ ਫਿਰ ਇਨ੍ਹਾਂ ਨੂੰ ਬਣਦਾ ਯੋਗਦਾਨ ਨਹੀਂ ਮਿਲਿਆ। ਭਾਵੇਂ ਸਰਕਾਰ ਕਿੰਨੀ ਵੀ ਰਿਜ਼ਰਵੇਸ਼ਨ ਦੇ ਰਹੀ ਹੈ ਪਰ ਇਸ ਦੇ ਅਸਲੀ ਵਾਰਿਸ ਤਾਂ ਅਜੇ ਵੀ ਕੱਖਾਂ-ਕਾਨਿਆਂ ਦੀਆਂ ਕੁੱਲੀਆਂ ਵਿੱਚ ਆਪਣਾ ਜੀਵਨ ਬਤੀਤ ਕਰ ਰਹੇ ਹਨ।

ਲੋੜ ਹੈ ਗੁਰੂ ਸਾਹਿਬ ਦੀਆਂ ਸਿੱਖਿਆਵਾਂ ਤੇ ਬਾਣੀ ਦਾ ਪ੍ਰਚਾਰ ਵੱਡੇ ਪੱਧਰ ਤੇ ਕੀਤਾ ਜਾਵੇ। ਭਾਸ਼ਾ ਵਿਭਾਗ ਵਲੋਂ ਗੁਰੂ ਸਾਹਿਬ ਬਾਰੇ ਵਿਸ਼ੇਸ਼ ਅੰਕ ਕੱਢਣਾ ਇਕ ਸ਼ਲਾਘਾਯੋਗ ਉਪਰਾਲਾ ਹੈ। ਇਸ ਅੰਕ ਤੋਂ ਇੰਨ੍ਹਾ ਦੇ ਜੀਵਨ ਬਾਰੇ ਤੇ ਫ਼ਲਸਫ਼ੇ ਬਾਰੇ ਡੂੰਘੀ ਜਾਣਕਾਰੀ ਮਿਲ ਸਕੇਗੀ। ਆਸ ਹੈ ਕਿ ਭਾਸ਼ਾ ਵਿਭਾਗ ਇਸ ਤਰ੍ਹਾਂ ਦੇ ਹੋਰ ਉਪਰਾਲੇ ਤੇ ਯਤਨ ਭਵਿੱਖ ਵਿਚ ਵੀ ਜਾਰੀ ਰੱਖੇਗਾ।

-0-

ਨੇੜੇ ਪੁਰਾਣਾ ਸਟੇਟ ਬੈਂਕ, ਬਰੇਟਾ (ਮਾਨਸਾ) ਪੰਜਾਬ-151501

# ਭਗਤ ਰਵਿਦਾਸ ਜੀ

- ਮਨਜੀਤ ਕੌਰ

ਭਗਤ ਰਵਿਦਾਸ ਜੀ ਅਕਾਲ ਪੁਰਖ ਦੇ ਪਰਮ ਭਗਤ ਹੋਏ ਹਨ। ਆਪ ਦਾ ਜਨਮ 1376 ਈਸਵੀ ਵਿਚ ਮਾਘ ਦੀ ਪੂਰਨਮਾਸ਼ੀ ਨੂੰ ਬਨਾਰਸ ਦੇ ਲਾਗੇ ਕਾਸ਼ੀਪੁਰਾ ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਂ ਸੰਤੋਖਾਂ ਤੇ ਮਾਤਾ ਦਾ ਨਾਂ ਧਿਆਰੀ ਸੀ। ਭਗਤ ਰਵਿਦਾਸ ਜੀ ਦੀ ਬਾਣੀ ਦਾ ਰੂਪ ਤੇ ਵਿਸ਼ਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦੇ ਗੁਰਮਤਿ ਆਸ਼ੇ ਨਾਲ ਮੇਲ ਖਾਂਦੀ ਹੈ। ਇਨ੍ਹਾਂ ਦੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਕਾਸ਼ੀਪੁਰੇ ਤੋਂ ਲੈ ਕੇ ਆਏ ਸਨ। ਭਗਤ ਰਵਿਦਾਸ ਜੀ ਦੇ 40 ਸ਼ਬਦ, 16 ਰਾਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ ਜਿਵੇਂ ਸਿਰੀ ਰਾਗ, ਗਉੜੀ, ਗੁਆਰੇਰੀ, ਗਉੜੀ ਬੈਰਾਗਣਿ, ਗਉੜੀ ਪੂਰਬੀ, ਆਸਾ, ਗੁਜਰੀ, ਸੋਰਠਿ, ਧਨਾਸਰੀ, ਸੂਹੀ, ਰਾਮਕਲੀ, ਮਾਰੂ, ਮਲਾਰ, ਜੈਤਸਰੀ ਆਦਿ। ਆਪ ਜੀ ਦੇ ਨਾਮ ਨੂੰ ਗੁਰੂ ਸਾਹਿਬ ਜੀ ਨੇ 'ਭਗਤ ਰਵਿਦਾਸ ਜੀਉ' ਜਾਂ 'ਭਗਤ ਰਵਿਦਾਸ ਜੀ' ਦੇ ਨਾਂ ਨਾਲ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਹੈ। ਜੋ ਆਪ ਜੀ ਦੇ ਪਿਆਰ ਤੇ ਸਤਿਕਾਰ ਦਾ ਪੀਡੀ ਗੰਢ ਦਾ ਸਬੂਤ ਹੈ। ਇਸੇ ਲਈ ਗੁਰਬਾਣੀ ਵਿਚ ਕਿਹਾ ਹੈ :

*ਮੀਨੁ ਪਕਰਿ ਫਾਂਕਿਓ ਅਰੁ ਕਾਟਿਓ*
*ਰਾਂਧਿ ਕੀਓ ਬਹੁ ਬਾਨੀ । ।*
*ਖੰਡ ਖੰਡ ਕਰਿ ਭੋਜਨ ਕੀਨੋ*
*ਤਊ ਨ ਬਿਸਰਿਓ ਪਾਨੀ । ।*
*(ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ-658)*

*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ*
*ਸੰਤ ਜਨ ਕਰਤ ਨਹੀ ਪਾਨੰ । ।*
*(ਮਲਾਰ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ-1293)*

*ਬਿਨ ਦੇਖੇ ਉਪਜੈ ਨਹੀ ਆਸਾ । ।*
*ਜੋ ਦੀਸੈ ਸੋ ਹੋਇ ਬਿਨਾਸਾ । ।*
*(ਆਸਾ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ - 486)*

*ਦੁਲਭ ਜਨਮੁ ਪੁੰਨ ਫਲ ਪਾਇਓ*
*ਬਿਰਥਾ ਜਾਤ ਅਬਿਬੇਕੈ । ।*
*(ਸੋਰਠਿ ਬਾਣੀ ਭਗਤ ਰਵਿਦਾਸ ਜੀ ਕੀ, ਪੰਨਾ - 658)*

ਭਗਤ ਰਵਿਦਾਸ ਜੀ ਅਨੁਸਾਰ ਸਾਧ ਸੰਗਤ ਸਭ ਤੋਂ ਉਤਮ ਹੈ। ਸਾਧ ਸੰਗਤ ਰਾਹੀਂ ਮਨੁੱਖ ਦੇ ਸਭ ਪ੍ਰਕਾਰ ਦੇ ਪਾਪ ਨਾਸ਼ ਹੋ ਜਾਂਦੇ ਹਨ। ਸਾਧ ਸੰਗਤ ਕਰਨੀ ਅਤਿ ਜ਼ਰੂਰੀ ਹੈ। ਜਨਮਾ-ਜਨਮਾਂ ਦੇ ਸਭ ਬੁਰੇ ਕਰਮ ਨਸ਼ਟ ਹੋ ਜਾਂਦੇ ਹਨ। ਭਗਤੀ ਨਾਲ ਪ੍ਰਭੂ ਦੀ ਖੁਸ਼ੀ ਪ੍ਰਾਪਤ ਕੀਤੀ ਜਾ ਸਕਦੀ ਹੈ।

*ਸਾਧ ਸੰਗਤ ਬਿਨਾ ਭਾਉ ਨਹੀ ਊਪਜੈ । ।*
*ਭਾਵ ਬਿਨੁ ਭਗਤਿ ਨਹੀ ਹੋਇ ਤੇਰੀ । ।*
*(ਪੰਨਾ 94)*

*ਸਤ ਸੰਗਤਿ ਮਿਲ ਰਹੀਐ ਮਾਧਉ ਜੈਸੇ ਮਧੁਪ ਮਖੀਰਾ । ।*
*(ਪੰਨਾ - 486)*

ਭਗਤ ਰਵਿਦਾਸ ਜੀ ਅਕਾਲ ਪੁਰਖ ਵਿਚ ਨਿਸ਼ਚਾ ਰੱਖਦੇ ਸਨ। ਉਨ੍ਹਾਂ ਅਨੁਸਾਰ ਪ੍ਰਭੂ ਪਰਮਾਤਮਾ ਬੇਅੰਤ ਹੈ। ਉਸ ਦਾ ਕੋਈ ਵੀ ਆਦਿ ਅੰਤ ਨਹੀਂ ਪਾ ਸਕਿਆ। ਮਨੁੱਖਾ ਜਨਮ ਵਡਮੁੱਲੇ ਕਰਮਾਂ ਕਰਕੇ ਪ੍ਰਾਪਤ ਹੋਇਆ ਹੈ। ਇਸ ਨੂੰ ਸਫਲ ਕਰਨ ਲਈ ਨਾਮ

29-ਏ, ਨਿਊ ਮੋਤੀ ਬਾਗ ਕਲੋਨੀ, ਪਟਿਆਲਾ

ਸਿਮਰਨਾ ਜ਼ਰੂਰੀ ਹੈ। ਨਾਮ ਸਿਮਰਨ ਵਿਚ ਬਹੁਤ ਹੀ ਬਰਕਤ ਹੈ। ਨਾਮ ਸਿਮਰਨ ਨਾਲ ਨੀਚ ਤੋਂ ਨੀਚ ਮਨੁੱਖ ਉਤਮ ਹੋ ਜਾਂਦੇ ਹਨ। ਕੋਈ ਵੀ ਦੁਨਿਆਵੀ ਪਦਾਰਥ ਨਾਮ ਦੇ ਬਰਾਬਰ ਨਹੀਂ ਹੈ। ਨਾਮ ਸਿਮਰਨ ਨਾਲ ਮੌਤ ਦਾ ਡਰ ਨਹੀ ਰਹਿੰਦਾ। ਭਗਤ ਰਵਿਦਾਸ ਜੀ ਦਾ ਸਿਧਾਂਤ ਨਾਮ ਜਪਣਾ, ਵੰਡ ਛੱਕਣਾ ਤੇ ਧਰਮ ਦੀ ਕਿਰਤ ਕਰਨਾ ਹੀ ਸੀ। ਆਪ ਜੀ ਫੁਰਮਾਨ ਕਰਦੇ ਸਨ ਕਿ ਜੋ ਵਿਅਕਤੀ ਗ੍ਰਿਹਸਤ ਜੀਵਨ ਵਿਚ ਵੀ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ ਉਹ ਵਿਅਕਤੀ ਭਗਤ ਹੈ। ਕਿਰਤ ਕਰਨਾ ਮਨੁੱਖਤਾ ਦਾ ਉਤਮ [illegible] ਸੁਚੀ ਕਿਰਤ ਕਰਨੀ, ਕਿਸੇ ਦਾ [illegible] ਭਗਤ ਰਵਿਦਾਸ ਜੀ [illegible] ਆਪ ਜੀ ਨੇ [illegible]

[illegible]

[illegible]

[illegible]

[illegible] ।। (ਪੰਨਾ-659)

ਭਗਤ ਰਵਿਦਾਸ ਜੀ [illegible] 'ਭਗਤ' ਨੂੰ ਸ੍ਰੇਸ਼ਟ [illegible] ਸਨ।

[illegible] ਛਤ੍ਰਪਤਿ ਰਾਜਾ

ਭਗਤ ਬਰਾਬਰਿ ਅਉਰੁ ਨ ਕੋਇ ।। (ਪੰਨਾ-858)

ਆਪ ਜੀ ਦੀ ਬਾਣੀ ਵਿਚ ਪ੍ਰੇਮ ਭਗਤੀ ਦੇ ਨਾਲ ਵੈਰਾਗ ਵੀ [illegible] ਹੈ। ਮਨੁੱਖ ਦੀ ਅਸਲੀਅਤ ਇਸ ਤਰ੍ਹਾਂ ਬਿਆਨ ਕਰਦੇ ਹਨ।

ਜਲ ਕੀ ਭੀਤਿ ਪਵਨ ਕਾ ਥੰਭਾ

ਰਕਤ ਬੁੰਦ ਕਾ ਗਾਰਾ ।।

[illegible] ਨਾੜੀ ਕੋ ਪਿੰਜਰੁ

[illegible] ।। (ਪੰਨਾ - 659)

ਭਗਤ ਰਵਿਦਾਸ ਜੀ ਮਨੁੱਖਾਂ ਲਈ ਕਹਿੰਦੇ ਹਨ ਕਿ ਇਹ ਸੰਸਾਰ ਨਾਸ਼ਵਾਨ ਹੈ। ਜੋ ਪੈਦਾ ਹੋਇਆ ਹੈ, ਉਸ ਨੇ ਇੱਕ ਦਿਨ ਜਾਣਾ ਹੈ। ਮੌਤ ਦਾ ਕੋਈ ਪਤਾ ਨਹੀਂ ਕਦੋਂ ਆ ਜਾਵੇ।

*ਜੋ ਦਿਨ ਆਵਹਿ ਸੋ ਦਿਨ ਜਾਹੀ ।।*

*ਕਰਨਾ ਕੂਚੁ ਰਹਨੁ ਥਿਰੁ ਨਾਹੀ ।।*

*(ਪੰਨਾ - 793-94)*

ਭਗਤ ਰਵਿਦਾਸ ਜੀ ਦੇ ਗੁਣਾਂ ਦੀ ਚਰਚਾ ਦੂਰ ਦੂਰ ਤੱਕ ਫੈਲ ਗਈ ਸੀ। ਜਿਵੇਂ ਆਪ ਦਇਆ ਤੇ ਨਿਮਰਤਾ ਦੀ ਮੂਰਤ ਸਨ। ਉਵੇਂ ਆਪ ਤਿਆਗੀ ਅਤੇ ਕੋਮਲ ਚਿਤ ਦੇ ਮਾਲਕ ਸਨ।-ਅਕਾਲ ਪੁਰਖ ਦੇ ਇਹ ਪਰਮ ਭਗਤ ਪ੍ਰੇਮ ਭਗਤੀ ਦੇ ਸੰਤੋਖ ਦੇ ਅਟੁਟ ਧਨ ਨਾਲ ਭਰਪੂਰ ਸਨ। ਸਤ ਸੰਤੋਖ ਜਿਹੇ ਗੁਣ ਸੰਤਾਂ ਭਗਤਾਂ ਅਤੇ ਮਹਾਂਪੁਰਖਾਂ ਨੂੰ ਵਿਰਾਸਤ ਵਿਚ ਮਿਲੇ ਹੋਏ ਹੁੰਦੇ ਹਨ। ਭਗਤ ਜੀ ਨੇ ਊਚ ਨੀਚ ਦੇ ਬੰਧਨਾਂ ਨੂੰ ਤੋੜਿਆ ਅਤੇ ਅਕਾਲ ਪੁਰਖ ਦੀ ਹਸਤੀ ਨਾਲ ਇਕਮਿਕ ਹੋ ਕੇ ਉਸ ਦੀ ਰਜ਼ਾ ਵਿਚ ਰਹਿਣ ਦਾ ਸੰਦੇਸ਼ ਦਿੱਤਾ।

ਅੰਤ ਆਪ ਜੀ 151 ਸਾਲ ਉਮਰ ਬਿਤਾ ਕੇ ਚਿਤੌੜ ਵਿਖੇ ਰੱਬੀ ਜੋਤ ਵਿਚ ਸਮਾ ਗਏ ਅਤੇ ਉਸੇ ਦਿਨ ਇਨ੍ਹਾਂ ਦੀ ਪਤਨੀ ਦੀ ਰੱਬੀ ਜੋਤ ਵਿਚ ਸਮਾ ਗਈ। ਚਿਤੌੜ ਵਿਖੇ ਇਹਨਾਂ ਦੀ ਯਾਦ ਕਾਇਮ ਹੈ।

-0-

ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ

ਓਛਾ ਜਨਮੁ ਹਮਾਰਾ ।।

*-ਗੁਰੂ ਰਵਿਦਾਸ ਜੀ*

# ਗੁਰੂ ਰਵਿਦਾਸ ਦੀ ਕ੍ਰਾਂਤੀ ਚੇਤਨਾ : ਸਮਕਾਲੀ ਪ੍ਰਸੰਗਕਤਾ

- ਦੇਵਿੰਦਰ ਸੈਫ਼ੀ

ਗੁਰੂ ਰਵਿਦਾਸ ਪੁਰਸ਼ ਦੀ ਅਧਿਆਤਮਕ ਸ਼੍ਰਿੰਖਲਾ ਦੇ ਅਤਿ-ਗੌਰਵਸ਼ਾਲੀ ਹਸਤਾਖਰ ਹੋਏ ਹਨ। ਉਹਨਾਂ ਦੇ ਜੀਵਨ-ਕਾਲ ਸਬੰਧੀ ਮਿਲਦੇ ਦਸਤਾਵੇਜ਼ਾਂ ਵਿਚ ਇਕਸਾਰਤਾ ਤੇ ਪ੍ਰਮਾਣਿਕਤਾ ਨਹੀਂ ਮਿਲਦੀ। ਇਸੇ ਲਈ ਵਿਭਿੰਨ ਵਿਦਵਾਨਾਂ ਜਿਵੇਂ ਕਿ ਅਚਾਰੀਆ ਪ੍ਰਿਥਵੀ ਸਿੰਘ ਆਜ਼ਾਦ (ਕਰਤਾ:ਰਵਿਦਾਸ ਦਰਸ਼ਨ), ਬੇਣੀ ਪ੍ਰਸਾਦ ਸ਼ਰਮਾ (ਕਰਤਾ: ਸੰਤ ਗੁਰੂ ਰਵਿਦਾਸ, ਸੰਧ ਰਵਿਦਾਸ ਕੀ ਭਗਤੀ ਸਾਧਨਾ), ਪਦਮ ਗੁਰਚਰਨ ਸਿੰਘ (ਕਰਤਾ:ਸੰਤ ਰਵਿਦਾਸ ਵਿਚਾਰਕ ਔਰ ਕਵੀ), ਮਹਾਤਮਾ ਰਾਮ ਚਰਨ ਕੁਰੀਲ(ਕਰਤਾ: ਭਗਵਾਨ ਰਵਿਦਾਸ ਕੀ ਸਤਯ ਕਥਾ),ਧਰਮਪਾਲ ਸਰੀਨ (ਕਰਤਾ: ਗੁਰੂ ਰਵਿਦਾਸ ਜੀ ਕਾ ਜੀਵਨ, ਦਰਸ਼ਨ ਤਥਾ ਬਾਣੀ)ਦਰਸ਼ਨ ਸਿੰਘ (ਕਰਤਾ:ਸੰਤ ਰਵਿਦਾਸ ਐਂਡ ਹਿਜ਼ ਟਾਈਮਜ਼), ਹਜ਼ਾਰੀ ਪ੍ਰਸਾਦ ਦਿਵੇਦੀ (ਕਰਤਾ: ਹਿੰਦੀ ਸਾਹਿਤਯ ਕੀ ਭੂਮਿਕਾ)ਗਿਆਨੀ ਬਰਕਤ ਸਿੰਘ ਆਨੰਦ (ਕਰਤਾ:ਜਨਮ ਸਾਖੀ ਸ੍ਰੀ ਰਵਿਦਾਸ ਭਗਤ ਜੀ) ਆਦਿ ਨੇ ਗੁਰੂ ਰਵਿਦਾਸ ਨੂੰ ਥੋੜੇ ਬਹੁਤੇ ਸਮੇਂ ਨਾਲ ਪੰਦਰਵੀਂ ਅਤੇ ਸੋਲਵੀਂ ਸਦੀ ਦੇ ਵੱਖ-ਵੱਖਸਾਲਾਂ , ਦਹਾਕਿਆਂ ਨਾਲ ਸੰਬਧਿਤ ਕੀਤਾ ਹੈ। ਉਹਨਾਂ ਦੇ ਜੀਵਨ ਸਬੰਧੀ ਆਪਣੀ ਤੱਥ-ਪ੍ਰਮਾਣਿਕਤਾ ਲਈ ਇਹਨਾਂ ਵਿਦਵਾਨਾਂ ਨੇ ਆਮ ਤੌਰ ਤੇ ਕਬੀਰ ਸਾਹਿਬ, ਗੁਰੂ ਨਾਨਕ ਦੇਵ, ਮੇਵਾੜ ਦੀ ਰਾਣੀ ਮੀਰਾ ਬਾਈ ਅਤੇ ਬਾਦਸ਼ਾਹ ਸਿਕੰਦਰ ਲੋਧੀ ਹੋਰਾਂ ਦੇ ਜੀਵਨ ਵੇਰਵਿਆਂ ਨੂੰ ਇਕਤਰ ਕੀਤਾ ਹੈ।

ਰਵਿਦਾਸ ਜੀ ਦੀ ਬਾਣੀ ਵਿਚ ਕਬੀਰ ਸਾਹਿਬ ਦੇ ਹਵਾਲੇ ਮਿਲਦੇ ਹਨ। ਅਤੇ ਕਬੀਰ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਰਵਿਦਾਸ ਜੀ ਦੀ ਉੱਚਤਾ ਦੇ ਸੰਕੇਤ ਮਿਲਦੇ ਹਨ। ਸਿੰਕਦਰ ਲੋਧੀ ਦਾ ਜ਼ਿਕਰ ਇਸ ਲਈ ਕੀਤਾ ਜਾਂਦਾ ਹੈ ਕਿਉਂਕਿ ਉਸਦੇ ਰਾਜ ਵਿਚ ਕਬੀਰ ਸਾਹਿਬ ਨੂੰ ਆਪਦੀ ਕ੍ਰਾਂਤੀਕਾਰੀ ਵਿਚਾਰਧਾਰਾ ਕਾਰਨ ਕਈ ਕਿਸਮ ਦੀਆਂ ਸਜ਼ਾਵਾਂ ਦਾ ਭਾਗੀ ਬਣਨਾ ਪਿਆ ਸੀ। ਗੁਰੂ ਨਾਨਕ ਦੇਵ ਜੀ ਦੇ ਜੀਵਨ ਨਾਲ ਸੰਬੰਧਿਤ "ਪੁਰਾਤਨ ਜਨਮ ਸਾਖੀ" ਵਿਚ ਗੁਰੂ ਨਾਨਕ ਦੇਵ ਦੁਆਰਾ ਗੁਰੂ ਰਵਿਦਾਸ ਦੀ ਬਾਣੀ ਆਪਣੇ ਨਾਲ ਲੈ ਕੇ ਚੱਲਣ ਦਾ ਜ਼ਿਕਰ ਹੈ। ਮੇਵਾੜ ਦੀ ਰਾਣੀ ਮੀਰਾ ਬਾਈ ਦੁਆਰਾ ਗੁਰੂ ਰਵੀਦਾਸ ਨੂੰ ਗੁਰੂ ਧਾਰਨਾ ਅਤੇ ਇਸ ਬਦਲੇ ਅਨੇਕ ਵਿਰੋਧਾ ਦਾ ਸਾਹਮਣਾ ਕਰਨਾ ਕਈ ਪ੍ਰਸੰਗਾਂ ਵਿਚ ਪੜ੍ਹਨ ਨੂੰ ਮਿਲਦਾ ਹੈ। ਇਉਂ ਇਹ ਵਿਭਿੰਨ ਪ੍ਰਕਾਰ ਦੇ ਹਵਾਲੇ, ਗੁਰੂ ਰਵਿਦਾਸ ਜੀ ਦਾ ਜੀਵਨ -ਕਾਲ ਪੰਦਰਵੀਂ ਸੋਲਵੀਂ ਸਦੀ ਦੇ ਮਗਰਲੇ ਤੇ ਅੰਰਭਲੇ ਦਹਾਕਿਆਂ ਦਰਮਿਆਨ ਦਾ ਸਿੱਧ ਕਰਦੇ ਹਨ। ਬਹੁਤੇ ਵਿਦਵਾਨਾਂ ਨੇ ਇਕ ਹੱਥ ਲਿਖਤ ਦੇ ਆਧਾਰ ਤੇ ਉਹਨਾਂ ਦਾ ਜੀਵਨ ਕਾਲ 1414 ਈਂ ਤੋਂ 1540 ਈ ਤੱਕ ਦਾ ਮੰਨਿਆ ਹੈ।

ਇਹ ਉਹ ਸਮਾਂ ਸੀ ਜਦੋਂ ਧਾਰਮਿਕ ਸਮਾਜਿਕ ਅਤੇ ਰਾਜਨੀਤਕ ਸੰਰਚਨਾਵਾਂ ਵਿਚ ਡਾਹਢੀ ਗਿਰਾਵਟ ਆਈ ਹੋਈ ਸੀ। ਕੱਟੜਤਾ ਭੇਦ-ਭਾਵ, ਨਫ਼ਰਤ, ਧੱਕੇਸ਼ਾਹੀ, ਗੁਲਾਮੀ ਆਦਿ ਵਿਭਿੰਨ ਪ੍ਰਕਾਰ ਦੀਆਂ ਮਾਨਵ-ਵਿਰੋਧੀ ਅਲਾਮਾਂ ਉਸ ਸਮੇਂ ਦੇ ਜੀਵਨ-ਪ੍ਰਬੰਧੀਆਂ ਸਭ ਦਿਸ਼ਾਵਾਂ ਵਿਚ ਪੱਸਰੀਆਂ ਹੋਈਆਂ ਸਨ। ਅਜਿਹੇ ਸਮੇਂ ਪ੍ਰਬੁੱਧ ਪੁਰਸ਼ਾਂ ਦਾ ਕਾਰਜ ਅਤਿ ਸਕ੍ਰਿਆ ਹੋ ਜਾਂਦਾ ਹੈ। ਮਨੁੱਖ ਦੇ ਅੰਦਰੂਨੀ ਅਤੇ ਬਾਹਰੀ ਸੰਸਾਰ ਵਿਚ ਪੱਸਰੇ ਹਨੇਰੇ ਅਤੇ ਸੰਧਲੇਪਣ ਨਾਲ ਦਸਤਪੰਜਾ ਲੈਂਦੇ ਹੋਏ ਮਹਾਂਪੁਰਸ਼ ਵਿਦਰੋਹੀ ਸੁਰ ਅਲਾਪਦੇ ਹਨ। ਉਹ ਨਿੱਡਰ ਹੋ ਕੇ ਹਰ ਗੰਧਲੀ ਸਥਾਪਤੀ ਅੱਗੇ ਵੰਗਾਰ ਖੜੀ ਕਰਦੇ ਹਨ। ਸੱਚ ਦੀ ਤਵਾਰੀਖ ਅਜਿਹੀਆਂ ਵਿਦਰੋਹੀ ਅਵਾਜ਼ਾਂ ਨਾਲ ਹੀ ਸ਼ਿੰਗਾਰੀ ਹੋਈ ਹੈ। ਹਰ ਸਮਾਜ ਦੇ ਨਿਘਾਰ ਦੀਆਂ ਜ਼ਿੰਮੇਵਾਰ ਆਮ ਤੌਰ ਤੇ ਤਥਾਕਥਿਤ ਧਾਰਮਿਕ ਅਤੇ ਰਾਜਨੀਤਕ ਸੰਰਚਨਾਵਾਂ ਹੁੰਦੀਆਂ ਹਨ। ਧਰਮ, ਜਿਸਨੇ ਕਿ ਮਨੁੱਖ ਦੀ ਚੇਤਨਾ ਨੂੰ ਸ਼ੁੱਧ, ਸਵੱਛ, ਨਿੱਡਰ ਕਰਕੇ ਅਤਿਅੰਤ ਉਚਾਈ ਤੇ ਲੈ ਕੇ ਜਾਣਾ ਹੁੰਦਾ ਹੈ ਉਹ ਜਦੋਂ ਕੋਝੇ ਹਿੱਤਾ ਦੀ ਬਲੀ ਚੜ੍ਹ ਜਾਂਦਾ ਹੈ ਤਾਂ ਅਡੰਬਰ ਬਣ ਜਾਂਦਾ ਹੈ। ਗੁਰੂ ਰਵਿਦਾਸ, ਸੰਤ ਕਬੀਰ, ਸੰਤ ਨਾਮਦੇਵ, ਗੁਰੂ ਨਾਨਕ ਦੇਵ ਜਿਹੇ ਮਹਾਂਪੁਰਸ਼ ਅਜਿਹੇ ਅਡੰਬਰਾਂ ਦੀਆਂ ਜੜ੍ਹਾਂ ਉਪਰ ਤਿੱਖੇ ਤਰਕ-ਵਾਰ ਕਰਦੇ ਰਹੇ ਹਨ। ਹਰ ਸਥਾਪਤੀ ਇਹਨਾਂ ਅਡੰਬਰਾਂ ਦੇ ਆਸਰੇ ਟਿਕੀ ਹੁੰਦੀ ਹੈ, ਸੋ ਇਹ ਸੁਭਾਵਕ ਹੀ ਹੈ ਕਿ ਹਰ ਮਹਾਂਪੁਰਸ਼ ਨੂੰ ਸਥਾਪਤੀ ਦੀਆਂ

ਪਿੰਡ ਸੇਰਾਵਾਲੀ, ਜ਼ਿਲ੍ਹਾ ਫ਼ਰੀਦਕੋਟ

ਸਜ਼ਾਵਾਂ ਵੀ ਭੁਗਤਣੀਆਂ ਪੈਂਦੀਆਂ ਹਨ।

ਗੁਰੂ ਰਵਿਦਾਸ ਨੇ ਪੁਰੋਹਿਤ, ਪੁਜਾਰੀ ਵਰਗ ਦੀਆਂ ਵਧੀਕੀਆਂ ਦਾ ਸ਼ਿਕਾਰ ਹੁੰਦਿਆਂ ਹੋਇਆ ਵੀ ਆਪਣਾ ਆਤਮ-ਗੌਰਵ, ਧਰਮ-ਮਾਰਗ ਨਿਸਚਾ ਅਤੇ ਸੱਚ ਦਾ ਹੋਕਾ ਨੀਵਾਂ ਨਹੀਂ ਹੋਣ ਦਿੱਤਾ। ਦੂਜੇ ਪਾਸੇ ਜਦ ਉਹ ਪ੍ਰਭੂ-ਵੰਦਨਾ ਕਰਦੇ ਹਨ ਤਾਂ ਆਪਣੀ ਜਾਤ ਨੂੰ ਅਤਿ ਨੀਵੀਂ ਤੇ ਹੋਛੀ ਕਹਿ ਕੇ ਅਤਿਅੰਤ ਨਿਮਰਤਾ ਤੇ ਅਹੋਭਾਵ ਪ੍ਰਗਟ ਕਰਦੇ ਹਨ:

*ਮੇਰੀ ਜਤਿ ਕੁਟ ਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥*

(ਗੁਰੂ ਗ੍ਰੰਥ ਸਾਹਿਬ, ਪੰਨਾ 1293)

ਅਜਿਹੇ ਬੋਲ ਉਚਾਰਦਿਆਂ ਉਹ ਦੋ ਮੁਖੀ ਉਦੇਸ਼ ਪੂਰਤੀ ਕਰਦੇ ਹਨ। ਇਕ ਤਾਂ ਆਪਣੀ ਮਨੋ-ਨਿਮਰਤਾ ਅਤੇ ਪ੍ਰਭੂ-ਸਮਰਪਣੀ ਭਾਵਾਂ ਦੀ ਪ੍ਰਚੰਡਤਾ ਉਜਾਗਰ ਕਰਦੇ ਹਨ ਤੇ ਦੂਜੇ ਪਾਸੇ ਬ੍ਰਾਹਮਣ ਸ੍ਰੇਣੀ ਦੀ ਪਰਮਾਤਮਾ ਸਬੰਧੀ ਅਪਣਾਈ ਕਬਜਾਵਾਦੀ ਨੀਤੀ ਨੂੰ ਖੰਡਿਤ ਕਰਦੇ ਹਨ। ਜਦੋਂ ਉਹ ਬੇਗਮਪੁਰਾ ਦਾ ਸੰਕਲਪ ਉਭਾਰਦੇ ਹਨ ਤਾਂ ਅਸਿੱਧੇ ਰੂਪ ਵਿਚ ਪ੍ਰਚਲਤ ਸਮਾਜਿਕ -ਰਾਜਨੀਤਕ ਪ੍ਰਬੰਧਾਂ ਨੂੰ ਨਕਾਰਦੇ ਹਨ ਕਿਉਂਕਿ ਇਹ ਪ੍ਰਬੰਧ ਮਨੁੱਖ ਦੇ ਦੁੱਖ ਉਪਰ ਪਲਦੇ ਹਨ। ਅਜੇ ਤੱਕ ਕੋਈ ਸਮਾਜਿਕ-ਰਾਜਨੀਤਕ ਪ੍ਰਬੰਧ ਮਨੁੱਖ ਲਈ ਆਨੰਦ ਦਾਇਕ ਨਹੀਂ ਬਣ ਸਕਿਆ। ਮੁੱਠੀ ਭਰ ਅਮੀਰ ਵਿਹਲੜ ਸ੍ਰੇਣੀ, ਕਿਰਤੀਆਂ ਦੀ ਮਿਹਨਤ ਉਪਰਐਸ਼ ਪ੍ਰਸਤੀ ਵਿਚ ਲਿਪਤ ਰਹਿੰਦੀ ਹੈ। ਗੁਰੂ ਰਵਿਦਾਸ ਬੇਗਮਪੁਰਾ ਦੇ ਸੰਕਲਪ ਰਾਹੀਂ ਅਜਿਹੇ ਪ੍ਰਬੰਧ ਦੀ ਤਸਵੀਰ ਦਿਖਾਉਂਦੇ ਹਨ ਜਿੱਥੇ ਨਾ ਕੋਈ ਗੁਲਾਮੀ ਭੋਗਦਾ ਹੈ, ਨਾ ਕੋਈ ਮਾਲੀਆ ਜਾਂ ਭੁਗਤਾਨ ਦਿੰਦਾ ਹੈ ਤੇ ਨਾ ਹੀ ਕੋਈ ਕਿਸੇ ਅਧਿਕਾਰ ਅੱਗੇ ਨੀਵਾਂ ਹੁੰਦਾ ਹੈ:

*ਬੇਗਮਪੁਰਾ ਸਹਰ ਕੋ ਨਾਉ ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ ॥*
*ਨਾਂ ਤਸਵੀਸ ਖਿਰਾਜੁ ਨ ਮਾਲੁ ॥*
*ਖਉਫੁ ਨ ਖਤਾ ਨ ਤਰਸੁ ਜਵਾਲੁ ॥ ੧ ॥*

(ਗੁਰੂ ਗ੍ਰੰਥ ਸਾਹਿਬ, ਪੰਨਾ 345)

ਉਹ ਹਰ ਮਾਨਵ-ਵਿਰੋਧੀ ਵਰਤਾਰੇ ਦਾ ਖੰਡਨ ਕਰਦੇ ਹੋਏ ਪਰਾਧੀਨਤਾ ਤੇ ਗੁਲਾਮੀ ਵਾਲੇ ਜੀਵਨ ਤੋਂ ਮੁਕਤੀ ਹਾਸਲ ਕਰਾਉਣ ਲਈ ਤਤਪਰ ਸਨ। ਜਿੱਥੇ ਉਹਨਾਂ ਨੇ ਧਰਮ-ਸਾਧਨਾ ਦੇ ਜ਼ਰੀਏ ਵਿਭਿੰਨ ਮਨੋ-ਵਿਕਾਰਾਂ ਦੀ ਗੁਲਾਮੀ ਦੀਆਂ ਜ਼ੰਜੀਰਾਂ ਤੋੜ ਦਿੱਤੀਆਂ ਸਨ ਉੱਥੇ ਬਾਹਰੀ ਸਥਾਪਤੀ ਦੀਆਂ ਜੰਜੀਰਾਂ ਪ੍ਰਾਪਤੀ ਵੀ ਵਿਦਰੋਹੀ ਅਵਾਜ਼ ਬੁਲੰਦ ਕਰਦੇ ਰਹੇ ਹਨ। ਉਹ ਮਾਨਵੀ ਦਰਦ ਨੂੰ ਆਪਣੇ ਅੰਦਰ ਵਸਾ ਕੇ ਹਰ ਪ੍ਰਕਾਰ ਦੇ ਦੁੱਖ-ਦਰਦ ਵਿਚ ਸ਼ਰੀਕ ਹੋਣ ਦੇ ਅਭਿਲਾਸ਼ਾ ਹੁੰਦੇ ਹੋਏ ਹਰ ਹਿਰਦੇ ਵਿਚ ਮਾਨਵੀ ਦਰਦ ਦੀ ਸ਼ਿੱਦਤ ਦੇਖਣੀ ਚਾਹੁੰਦੇ ਹਨ:

*ਸੋ ਕਤ ਜਾਨੈ ਪੀਰ ਪਰਾਈ ॥*
*ਜਾਕੈ ਅੰਤਰਿ ਦਰਦੁ ਨ ਪਾਈ ॥ ੧॥*

(ਗੁਰੂ ਗ੍ਰੰਥ ਸਾਹਿਬ ਪੰਨਾ 793)

ਅਜੋਕੇ ਦੌਰ ਵਿਚ ਜਦੋਂ ਮਨੁੱਖ ਅਤਿਵਿਕਸਤ ਬੁੱਧੀ ਵਾਲਾ ਹੋ ਗਿਆ ਹੈ ਤਾਂ ਇਸ ਗੱਲ ਦੀ ਤਵੱਕੋ ਕਰਨੀ ਬਣਦੀ ਹੈ ਕਿ ਮਨੁੱਖੀ ਜੀਵਨ ਅਤੇ ਸੰਸਾਰਕ ਪ੍ਰਬੰਧਾਂ ਵਿਚ ਸਹਿਜ ਦਾ ਵੀ ਵਿਕਾਸ ਹੁੰਦਾ। ਮਨੁੱਖ ਨੇ ਬੇਸ਼ੁਮਾਰ ਤਕਨੀਕੀ ਸਾਧਨ ਇਕੱਤਰ ਕਰ ਲਏ ਹਨ, ਜੋ ਉਸਨੂੰ ਹਰ ਪ੍ਰਕਾਰ ਦਾ ਸੁੱਖ ਦੇਣ ਦੇ ਸਮਰੱਥ ਹਨ ਪਰੰਤੂ ਮਨੁੱਖ ਦੀ ਕਬਜ਼ਾਵਾਦੀ, ਲੋਭੀ ਤੇ ਹਿੰਸਾਵਾਦੀ ਰੁਚੀ ਉਸਨੂੰ ਕਿਸੇ ਵਸਤੂ ਦਾ ਆਨੰਦ ਨਹੀਂ ਲੈਣ ਦੇ ਰਹੀ। ਮਨੁੱਖ ਧਨ ਦੇ ਵਿਭਿੰਨ ਰੂਪਾਂ ਦੁਆਰਾ ਅਜਿਹੀ ਮਦਹੋਸ਼ੀ ਨਾਲ ਭਰਿਆ ਜੀਵਨ ਜਿਊਣ ਲੱਗ ਪਿਆ ਹੈ ਕਿ ਉਸਨੂੰ ਸਵੈਚਿੰਤਨ ਦੀ ਕੋਈ ਕਿਰਿਆ ਯਾਦ ਨਹੀਂ। ਅਜਿਹੀ ਸਥਿਤੀ ਵਿਚ ਗੁਰੂ ਰਵਿਦਾਸ ਦੇ ਇਹ ਵਚਨ ਸਾਨੂੰ ਹਲੂਣਦੇ ਹਨ:

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ।।*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ।।*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ।।*
*ਮਾਇਆ ਗਈ ਤਬ ਰੋਵਨੁ ਲਗਤੁ ਹੈ ।।੧।।*

(ਗੁਰੂ ਗ੍ਰੰਥ ਸਾਹਿਬ ਪੰਨਾ 487)

ਅੱਜ ਜਦੋਂ ਸਾਡੇ ਤਥਾ ਕਥਿਤ ਧਾਰਮਿਕ ਆਗੂ ਵੀ ਸਰਮਾਏ ਦਾਰਾਂ ਦੇ ਰਹਿਮੋ-ਕਰਮ ਤੇ ਬਖਸ਼ਸ਼ਾਂ ਉੱਪਰ ਨਿਰਭਰ ਹੋ ਕੇ ਖੁਦ ਨੂੰ ਕਿਰਤੀ ਮਿਸਾਲੀ ਜੀਵਨ ਤੋਂ ਲਾਂਭੇ ਕਰਕੇ ਤੋਤਾ ਰਟਨੀ ਵਿਚ ਜੀਵਨ ਗੁਜ਼ਾਰਦੇ ਵਿਭਿੰਨ ਸੁਖ-ਸੁਵਿਧਾਵਾਂ ਦੇ ਗੁਲਾਮ ਹੋ ਕੇ ਰਹਿ ਜਾਂਦੇ ਹਨ

ਤਾਂ ਗੁਰੂ ਰਵਿਦਾਸ ਜਿਹੇ ਮਹਾਂਪੁਰਸ਼ਾਂ ਦੇ ਕਾਟਵੇਂ ਬੋਲ ਉਹਨਾਂ ਦੇ ਹਰ ਮਦਹੋਸ਼ ਕਰਮ ਅੱਗੇ ਸਵਾਲੀਆ ਚਿੰਨ੍ਹ ਲਗਾ ਦਿੰਦੇ ਹਨ। ਗੁਰੂ ਰਵਿਦਾਸ ਜਿਨ੍ਹਾਂ ਹਮਦਰਦੀ, ਸਦਭਾਵਨਾ ਸਵਛਤਾ ਦੇ ਇਛੁੱਕ ਸਨ ਉਸਦੀ ਅਜੋਕੇ ਪੂੰਜੀਵਾਦੀ ਸ੍ਵੈ-ਕੇਂਦਰਿਤ ਰੁਚੀਆਂ ਵਾਲੇ ਜਗਤ ਵਿਚ ਅਤਿ ਜ਼ਰੂਰਤ ਹੈ। ਫਰਾਂਸੀਸੀ ਦਾਰਸ਼ਨਿਕ ਜਾਂ ਪਾਲ ਸਾਰਤਰ ਜਦੋਂ The other is hell ਦੀ ਗੱਲ ਕਰਦਾ ਹੈ। ਤਾਂ ਉਹ ਅਜੋਕੇ ਸਮਾਜ ਦੀ ਸ੍ਵੈ-ਕੇਂਦਰਿਤ ਰੁਚੀ ਦਾ ਦੁਖਾਂਤ ਹੀ ਉਜਾਗਰ ਕਰ ਰਿਹਾ ਹੈ। ਅਜਿਹੇ ਦੁਖਾਂਤ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ, ਜੇਕਰ ਗੁਰੂ ਰਵਿਦਾਸ ਜਿਹੀ ਚੇਤਨਾ ਜੋ ਕਿ ਸਰਬੱਤ ਦੇ ਭਲੇ ਨਾਲ ਸਰਾਬੋਰ ਹੈ, ਨਾਲ ਸੰਬੰਧਤ ਹੋ ਸਕੀਏ।

ਅਜੋਕੇ ਮਨੁੱਖ ਦੀ ਸਫਲਤਾ ਦੀ ਨੀਂਦ ਅਤਿ ਗਹਿਰੀ ਹੋ ਚੁੱਕੀ ਹੈ। ਮਾਇਆਵੀ ਚੱਕਰਗਤੀ ਕਾਰਨ ਆਈ ਇਸ ਗਾਫ਼ਲਤਾ ਨੂੰ ਤੋੜਨ ਲਈ ਗੁਰੂ ਰਵਿਦਾਸ ਜੀ ਦੀਆਂ ਉਹ ਟੂਕਾਂ ਅਤਿ ਕਾਰਗਰ ਹੋ ਸਕਦੀਆਂ ਹਨ ਜੋ ਮਨੁੱਖ ਨੂੰ ਉਸਦੀ ਹੋਂਦ ਦੀ ਅਸਲੀਅਤ ਅਤੇ ਮੌਤ ਦੀ ਦ੍ਰਿੜਤਾ ਦਾ ਅਹਿਸਾਸ ਕਰਾਉਂਦੀਆਂ ਹਨ :

*ਪ੍ਰਾਨੀ ਕਿਆ ਮੇਰਾ ਕਿਆ ਤੇਰਾ ।।*
*ਜੈਸੇ ਤਰਵਰ ਪੰਖਿ ਬਸੇਰਾ ।।੧।।*
*ਬੰਕੇ ਬਾਲ ਪਾਗ ਸਿਰਿ ਡੇਰੀ*
*ਇਹ ਤਨੁ ਹੋਇਗੋ ਭਸਮ ਕੀ ਢੇਰੀ ।।*
*ਊਚੇ ਮੰਦਰ ਸੁੰਦਰ ਨਾਰੀ ।।*
*ਰਾਮ ਨਾਮ ਬਿਨੁ ਬਾਜੀ ਹਾਰੀ ।।*

*(ਗੁਰੂ ਗ੍ਰੰਥ ਸਾਹਿਬ ਪੰਨਾ 659)*

ਇਉਂ ਗੁਰੂ ਰਵਿਦਾਸ ਜੀ ਦੁਆਰਾ ਵਿਭਿੰਨ ਕਥਨਾਂ ਤਹਿਤ ਪ੍ਰਦਾਨ ਕੀਤੀ ਗਈ ਤਿਖੇਰੀ ਨੀਝ ਅੱਜ ਸਾਨੂੰ ਸਾਰਥਿਕਤਾ - ਨਿਰਾਰਥਕਤਾ ਦਾ ਗਹਿਰਾ ਬੋਧ ਕਰਾਉਂਦੀ ਹੈ। ਹਰ ਮਾਨਵ-ਵਿਰੋਧੀ ਰੁਚੀ ਨੂੰ ਉਹਨਾਂ ਦੀ ਕ੍ਰਾਂਤੀ ਚੇਤਨਾ ਦੁਆਰਾ ਖੰਡਿਤ ਕੀਤਾ ਜਾ ਸਕਦਾ ਹੈ। ਤਥਾਕਥਿਤ ਧਰਮ ਸੰਸਥਾਵਾਂ ਅਤੇ ਰਾਜਨੀਤਕ -ਸਮਾਜਿਕ ਸੰਸਥਾਵਾਂ ਦੁਆਰਾ ਉਸਾਰੇ ਭਰਮ-ਜਾਲਾਂ ਨਾਲ ਇਸ ਕ੍ਰਾਂਤੀ ਨੀਝ ਤਹਿਤ ਦਸਤ ਪੰਜਾ ਲਿਆ ਜਾ ਸਕਦਾ ਹੈ।

-0-

## ਚਾਨਣ ਦਾ ਬੂਟਾਂ

*- ਮਹਿੰਦਰ ਸਿੰਘ ਸਾਦਿਕ*

ਯੁੱਗਾਂ ਯੁੱਗਾਂ ਤੋਂ ਕੰਮੀਆਂ ਦੇ ਵਿਹੜੇ
ਊਂਘਦਾ ਰਿਹਾ ਹਨੇਰਾ।
ਹੈਵਾਨਾਂ ਨਾਲੋਂ ਵੀ ਬਦਤਰ ਕੱਟਿਆ
ਜੀਵਨ ਦਾ ਪੰਧ ਲੰਮੇਰਾ।
ਰੱਬੀ-ਰਹਿਮਤ ਸੰਗ ਰਵੀ ਉਗਿਆ
ਰੋਸ਼ਨ ਹੋਏ ਸਵੇਰੇ।
ਲੰਮੀ ਰਾਤ ਗੁਲਾਮੀ ਵਾਲੀ
ਜ਼ਖਮਾਂ ਸੰਗ ਰਿਸਦੇ ਵਿਹੜੇ।
ਦੀਵੇ ਬਾਲ ਕੇ ਰੌਸ਼ਨ ਕੀਤੇ
ਗੁਰਬਤ ਦੇ ਬਨੇਰੇ
ਝੱਖੜਾਂ ਅਤੇ ਤੂਫ਼ਾਨਾਂ ਨੇ ਵੀ
ਆਦੇ ਲਾਏ ਬਥੇਰੇ।
ਸਦੀਆਂ ਤੋਂ ਜੋ ਚਲਦੀਆਂ ਰਹੀਆਂ
ਵਿਪਰੀਤ ਗਰਮ ਹਵਾਵਾਂ।
ਨੰਗੇ ਪਿੰਡੇ ਤਸ਼ੱਦਦ ਝੱਲ ਕੇ
ਵਾਰਿਆਂ ਨੂੰ ਕੀਤੀਆਂ ਛਾਵਾਂ।
ਪਾਕ-ਗੰਗਾ 'ਚ ਠਾਕੁਰ ਤਰਦੇ
ਕਰਦੇ ਖੂਬ ਇਸ਼ਨਾਨਾ।
ਪਾਖੰਡਵਾਦ ਦੀਆਂ ਛਾਈਆਂ ਮਾਈ
ਹੋਈਆਂ ਸਭ ਦੁਕਾਨਾਂ।
ਬੇ-ਗ਼ਮਪੁਰੇ ਨੂੰ ਜਾਂਦੇ ਰਾਹੀਓ!
ਪੰਧ ਬੜੇ ਕੰਡਿਆਲੇ।
ਨੰਗੇ ਪੈਰੀਂ ਠੇਡੇ ਖਾ ਖਾ
ਪੈਣਗੇ ਪੱਬੀਂ ਛਾਲੇ।
ਬੇ-ਗ਼ਮ ਪੁਰੇ ਦਾ ਅਜਬ ਨਜ਼ਾਰਾ
ਦੋਇਮ ਸੋਇਮ ਨਾ ਕੋਈ।
ਨਾ ਰਾਤੀਂ ਗੁਰਬਤ ਭੁੱਖੀ ਸੌਂਦੀ
ਚੰਨ ਸੂਰਜ ਕਰੇ ਰਸੋਈ।
ਰਹਿਮਤ ਰਵਿਦਾਸ ਦੀ ਸਾਦਿਕ
ਮਿੱਟੀ ਨੂੰ ਸੋਨਾ ਬਣਾਇਆ।
ਹਰ ਕੰਮੀ ਦੇ ਵਿਹੜੇ ਦੇ ਵਿਚ
ਚਾਨਣ ਦਾ ਬੂਟਾ ਲਾਇਆ।

ਪਿੰਡ ਤੇ ਡਾਕ ਸੀਂਹ ਮਾਜਰਾ, ਰੂਪਨਗਰ

# ਗੁਰੂ ਰਵਿਦਾਸ ਜੀ

- ਦਰਬਾਰਾ ਸਿੰਘ ਢੀਂਡਸਾ

ਗੁਰੂ ਰਵਿਦਾਸ ਜੀ ਮਹਾਰਾਜ ਜ਼ੋਰ ਜ਼ੁਲਮ ਤੇ ਅਨਿਆਂਇ ਦਾ ਸ਼ਿਕਾਰ ਹੋ ਰਹੇ ਲੋਕਾਂ ਨੂੰ ਸੇਧ ਦੇਣ ਲਈ ਸੰਮਤ 1433 ਵਿਚ ਮਾਘ ਸੁਦੀ ਪੂੰਨਿਆਂ ਨੂੰ ਬਨਾਰਸ ਦੇ ਮੰਡੂਆ ਡੀਹ ਵਿਚ ਅਵਤਾਰ ਧਾਰਕੇ ਸੰਮਤ 1584 ਤੱਕ ਦਲਿਤ, ਕਮਜ਼ੋਰ ਤੇ ਬੇਸਹਾਰਾ ਆਖੀ ਜਾਣ ਵਾਲੀ ਜਨਤਾ ਦੀ ਅਗਵਾਈ ਕਰਦੇ ਰਹੇ।

ਸੁਆਮੀ ਰਾਮਾ ਨੰਦ ਜੀ ਮਹਾਰਾਜ ਉਸ ਸਮੇਂ ਦੇ ਪਹੁੰਚੇ ਹੋਏ ਮਹਾਤਮਾ ਸਨ। ਗੁਰੂ ਰਵਿਦਾਸ ਜੀ ਮਹਾਰਾਜ ਨੇ ਜਨਮ ਸਮੇਂ ਜਦੋਂ ਦੁੱਧ ਨਹੀਂ ਪੀਂਦੇ ਸਨ ਤਾਂ ਸੁਆਮੀ ਰਾਮਾ ਨੰਦ ਜੀ ਦੇ ਆਉਣ ਤੇ ਦੁੱਧ ਭੀ ਪੀਤਾ ਤੇ ਗੁਰੂ ਦੀਖਿਆ ਭੀ ਲਈ। ਸੁਆਮੀ ਰਾਮਾ ਨੰਦ ਜੀ ਦੇ ਬਾਰ੍ਹਾਂ ਸ਼ਿਸ ਸਨ ਜਿਨਾ ਵਿਚੋਂ ਕਬੀਰ ਜੀ, ਰਵਿਦਾਸ ਜੀ, ਸੈਨ, ਧੰਨਾ ਆਦਿ

ਗੁਰੂ ਰਵਿਦਾਸ ਜੀ ਮਹਾਰਾਜ ਨੇ ਨੀਚ ਜਾਤ ਵਿਚ ਜਨਮ ਲੈ ਕੇ ਉਸ ਸਮੇਂ ਦੇ ਸਿਖ਼ਰ ਤੇ ਪਹੁੰਚੇ ਹੋਏ ਬ੍ਰਾਹਮਣਵਾਦ, ਪੁਜਾਰੀਵਾਦ, ਕਰਮਕਾਂਡ, ਮੂਰਤੀ ਪੂਜਾ ਤੇ ਵਹਿਮਾ ਭਰਮਾ ਵਿਚ ਫਸੇ ਲੋਕਾਂ ਨੂੰ ਕੱਢਣ ਲਈ ਤੇ ਉਚ ਨੀਚ, ਜਾਤੀਵਾਦ ਤੋਂ ਉਪਰ ਉਠਾਉਣ ਲਈ ਰਾਣੀ ਝਾਲੀ ਵਰਗਿਆਂ ਨੂੰ ਆਪਣਾ ਸ਼ਿਸ਼ ਜਾਂ ਸੇਵਕ ਬਣਾਕੇ ਸਮਾਜ ਨੂੰ ਸੇਧ ਦੇਣ ਦੀ ਕੋਸ਼ਿਸ਼ ਕੀਤੀ।

ਗੁਰੂ ਰਵਿਦਾਸ ਜੀ ਮਹਾਰਾਜ ਨੇ ਜੰਗਲਾਂ ਵਿਚ ਜਾ ਕੇ ਭਗਤੀ ਕਰਨ ਨੂੰ ਨਹੀਂ ਸਗੋਂ ਗ੍ਰਹਿਸਤੀ ਵਿਚ ਰਹਿ ਕੇ ਹੱਥੀ ਕਿਰਤ ਕਰਕੇ ਆਪਣੇ ਟੱਬਰ ਦਾ ਗੁਜ਼ਾਰਾ ਕਰਨ ਨਹੀ ਪਿਤਾ ਪੁਰਖੀ ਕਿੱਤਾ ਅਪਣਾਉਣ ਨਾਲ ਜ਼ਿੰਦਗੀ ਵਿਚ ਆਈਆਂ ਮੁਸੀਬਤਾਂ ਤੇ ਪ੍ਰਸਥਿਤੀਆਂ ਦਾ ਮੁਕਾਬਲਾ ਦਲੇਰੀ ਨਾਲ ਕਰਦੇ ਰਹੇ। ਉਸ ਸਮੇਂ ਜ਼ਾਤ ਪਾਤ ਸਿਖਰ ਤੇ ਹੋਣ ਕਰਕੇ ਭੀ ਆਪ ਜੀ ਵਲੋਂ ਬ੍ਰਾਹਮਣਵਾਦ ਦਾ ਡੱਟ ਕੇ ਮੁਕਾਬਲਾ ਕੀਤਾ ਜੇ ਅੱਜ ਭੀ ਵੇਖਿਆ ਜਾਵੇ ਤਾਂ ਅਸੀਂ ਭਾਵੇਂ 21ਵੀਂ ਸਦੀ ਵਿਚ ਪ੍ਰਵੇਸ਼ ਕਰ ਗਏ ਹਾਂ ਤਾਂ ਵੀ ਜ਼ਾਤ ਪਾਤ ਦਾ ਸ਼ਾਇਆ ਸਾਡੇ ਸਮਾਜ ਤੋਂ ਦੂਰ ਨਹੀਂ ਹੋਇਆ। ਉਸ ਸਮੇਂ ਗੁਰੂ ਰਵਿਦਾਸ ਜੀ ਮਹਾਰਾਜ ਨੂੰ ਕਿੰਨਾ ਸੰਘਰਸ਼ ਕਰਨਾ ਪਿਆ ਹੋਵੇਗਾ। ਛੋਟੀ ਉਮਰ ਵਿਚ ਇਨ੍ਹਾਂ ਦੀ ਮਾਤਾ ਦਾ ਦੇਹਾਂਤ ਹੋਣਾ ਤੇ ਪਿਤਾ ਵਲੋਂ ਮਤਰੇਈ ਮਾਂ ਲਿਆਉਣ ਨਾਲ ਮਾਂ ਦਾ ਪਿਆਰ ਖਤਮ ਹੋ ਗਿਆ। ਮਤਰੇਈ ਮਾਂ ਵਲੋਂ ਵੱਡੇ ਘਰ ਵਿਚੋਂ ਰਹਿਣ ਲਈ ਥਾਂ ਨਾ ਦੇ ਕੇ ਖਾਲੀ ਪਲਾਟ ਦੇਣਾ ਤੇ ਗੁਰੂ ਰਵਿਦਾਸ ਜੀ ਵਲੋਂ ਖਾਲੀ ਪਲਾਟ ਤੇ ਫੂਸ ਕਾਨਿਆਂ ਦੀ ਕੁੱਲੀ ਬਣਾ ਕੇ ਰਹਿਣਾ ਉਸ ਵਿਚ ਹੀ ਬੈਠ ਕੇ ਭਗਤੀ ਕਰਨਾ ਉਨ੍ਹਾਂ ਦੇ ਸਬਰ ਸੰਤੋਖ ਦਾ ਪ੍ਰਤੀਕ ਸੀ।

ਗੁਰੂ ਰਵਿਦਾਸ ਜੀ ਮਹਾਰਾਜ ਨੇ ਆਪਣੀ ਜ਼ਿੰਦਗੀ ਵਿਚ "ਹੱਥ ਕਾਰ ਵੱਲ, ਦਿਲ ਯਾਰ ਵੱਲ" ਦਾ ਨਿਯਮ ਅਪਣਾਉਂਦੇ ਹੋਏ। ਆਪਣਾ ਜੀਵਨ ਪ੍ਰਭੂ ਦੀ ਭਗਤੀ ਵੱਲ ਗ੍ਰਹਿਸਤੀ ਵਿਚ ਰਹਿ ਕੇ ਤੇਜ ਪ੍ਰਤਾਪ ਤੇ ਆਪਣੀ ਮਹਿਕ ਫੈਲਾਉਣ ਵਿਚ ਉਸ ਸਮੇਂ ਦੇ ਰਾਜਿਆਂ ਨੂੰ ਆਪਣੇ ਚਰਨਾ ਤੇ ਲਿਆਂਦਾ। ਇਸੇ ਲਈ ਕਿਹਾ ਗਿਆ ਸੀ ਕਿ "ਸ਼ੂਦ ਕਹੇ ਤੋਂ ਆਵੈ ਲਾਜਾ, ਦਰਸਨਿ ਕਾਰਨਿ ਤਲਫੈ ਰਾਜਾ।" ਝਾਲਾਵਾੜ ਦੀ ਰਾਣੀ ਦਾ ਪਹਿਲਾਂ ਕਬੀਰ ਸਾਹਿਬ ਦੇ ਆਸ਼ਰਮ ਵਿਚ ਜਾਣਾ ਫਿਰ ਗੁਰੂ ਰਵੀਦਾਸ ਜੀ ਦੇ ਆਸਰਮ ਵਿਚ ਆਕੇ ਸਫਾਈ ਨੂੰ ਵੇਖਕੇ ਮੋਹਿਆ ਜਾਣਾ ਦੱਸਦਾ ਹੈ ਕਿ ਗੁਰੂ ਰਵਿਦਾਸ ਜੀ ਸਫਾਈ ਨੂੰ ਤਰਜ਼ੀਹ ਦੇਂਦੇ ਸਨ। "ਜਹਾਂ ਸਫਾਈ, ਤਹਾਂ ਖ਼ੁਦਾਈ" ਦੇ ਨਿਯਮ ਨੂੰ ਪਹਿਲ ਦੇਂਦੇ ਸਨ।

ਰਾਣੀ ਝਾਲਾ ਨਾਲ ਚਿਤੌੜ ਤੋਂ ਆਏ ਬ੍ਰਾਹਮਣਾਂ ਨੂੰ ਪਤਾ ਲੱਗਣ ਤੇ ਉਨ੍ਹਾਂ ਆਪਣੇ ਗੁੱਸੇ ਦਾ ਇਜ਼ਹਾਰ ਕੀਤਾ। ਬ੍ਰਾਹਮਣਾਂ ਨੇ ਰਾਣੀ ਦਾ ਇਕ ਨੀਵੀਂ ਜਾਤੀ ਦੇ ਰਵਿਦਾਸ ਜੀ ਪਾਸੋਂ ਨਾਮ ਲੈਣ ਨੂੰ ਠੀਕ ਨਾ ਸਮਝਿਆ। ਇਸੇ ਲਈ ਉਨ੍ਹਾਂ ਨੇ ਆਪਣੇ ਸਿਰ ਪੱਥਰ ਮਾਰ

ਪਿੰਡ ਜਖਵਾਲੀ, ਜ਼ਿਲ੍ਹਾ ਫਤਹਿਗੜ੍ਹ ਸਾਹਿਬ

ਮਾਰ ਕੇ ਭੰਨਣ ਲੱਗੇ ਸਰਾਪ ਦੇਣ ਲਗੇ, ਜਨੇਊ ਤੋੜਨ ਲੱਗੇ ਰਾਣੀ ਨੂੰ ਭਾਂਤ ਭਾਂਤ ਦੇ ਡਰਾਵੇ ਦੇਣ ਲੱਗੇ। ਇਸੇ ਲਈ ਇਨ੍ਹਾਂ ਬ੍ਰਾਹਮਣਾਂ ਬਾਰੇ ਕਿਹਾ ਗਿਆ ਹੈ ਕਿ ਇਹ ਰਜਵਾੜਿਆਂ ਦੀ ਭੀਖ ਤੇ ਪਲਣ ਵਾਲੇ ਤਾਂ ਹੁਣ ਬ੍ਰਹਮਾ ਜੀ ਤੋਂ ਭੀ ਠੀਕ ਨਹੀਂ ਹੋਣ ਲੱਗੇ।

ਗੁਰੂ ਰਵਿਦਾਸ ਜੀ ਦੀ ਬਾਣੀ ਰਚਨਾਂ ਮਗਰੋਂ ਆਪ ਜੀ ਦੀ ਮਹਿਮਾ ਦੂਰ ਦੂਰ ਤਕ ਫੈਲਣ ਲੱਗੀ। ਭੇਖਾਚਾਰ ਵਿਰੁਧ ਵਿਚਾਰਾਂ ਦੀ ਪੁਸ਼ਟੀ ਲਈ ਵੱਖ ਵੱਖ ਤੀਰਥਾਂ ਤੇ ਗਏ। ਲੋਕ ਇਨ੍ਹਾਂ ਨੂੰ ਗੁਰੂ ਧਾਰਨ ਲੱਗੇ। ਰੀਵਾ ਦਾ ਰਾਜਾ ਬੀਰ ਸਿੰਘ, ਦੇਵ ਬਘੇਲਾ ਪਹਿਲਾਂ ਆਪ ਜੀ ਦੇ ਭਗਤ ਸਨ। ਇਨ੍ਹਾਂ ਦੀ ਬਾਣੀ ਇਤਿਹਾਸ ਵਿਚ ਨਵਾਂ ਅਧਿਆਇ ਜੋੜਨ ਵਾਲੀ ਹੈ। ਉਸ ਸਮੇਂ ਆਪਣੇ ਆਲੇ ਦੁਆਲੇ ਚੁੱਚ-ਭਿੱਟ, ਝੂਠੇ ਤੇ ਭੇਖਧਾਰੀ ਮਾਹੌਲ ਤੋਂ ਸੜ ਕੇ ਆਪਣੀ ਲਾਜ ਦੀ ਡੋਰੀ ਉਸ ਹਰਿ ਤੇ ਛੱਡ ਦਿੰਦੇ ਹਨ ਤੇ ਕਹਿੰਦੇ ਹਨ ਕਿ ਹੇ ਪ੍ਰਭੂ ਤੂੰ ਗਰੀਬਾਂ ਨੂੰ ਨਵਾਜਨ ਵਾਲਾ ਹੈਂ ਉਨ੍ਹਾਂ ਦੇ ਸਿਰ ਤਾਜ ਧਰਨ ਵਾਲਾ ਏ, ਨੀਚਾਂ ਨੂੰ ਉਚ ਕਰਨ ਵਾਲਾ ਏ।

ਗੁਰੂ ਰਵਿਦਾਸ ਜੀ ਨੇ ਉਸ ਸਮੇਂ ਜਾਤ ਪਾਤ, ਊਚ ਨੀਚ, ਬਾਹਰੀ ਦਿਖਾਵਿਆਂ ਵਿਰੁਧ ਤੇਜ ਰਫਤਾਰ ਛੇੜੀ। ਦਲਿਤ ਕਮਜ਼ੋਰ ਬੇਸਹਾਰਾ ਆਖੀ ਜਾਣ ਵਾਲੀ ਜਨਤਾ ਦੀ ਅਗਵਾਈ ਕੀਤੀ। ਗੁਰੂ ਰਵਿਦਾਸ ਜੀ ਨੇ ਨਸ਼ਿਆਂ ਵਿੱਰੁਧ ਬੋਲਦੇ ਹੋਏ ਕਿਹਾ ਸੀ ਕਿ ਜੇ ਸਰਾਬ ਗੰਗਾ ਜਲ ਭਾਵ ਪਵਿੱਤਰ ਜਲ ਵਿਚ ਭੀ ਬਣਾਈ ਜਾਵੇ ਤਾਂ ਭੀ ਸ਼ਰਾਬ ਪਲੀਤ ਹੀ ਰਹੇਗੀ। ਇਸ ਲਈ ਅਜੋਕੇ ਸਮਾਜ ਲਈ ਭੀ ਇਹ ਪ੍ਰੇਰਨਾ ਸਰੋਤ ਹੈ ਕਿ ਨਸ਼ਿਆਂ ਦਾ ਸੇਵਨ ਠੀਕ ਨਹੀਂ ਹੁੰਦੇ ਇਨ੍ਹਾਂ ਤੋਂ ਪ੍ਰਹੇਜ ਹੀ ਠੀਕ ਹੁੰਦਾ ਹੈ।

ਗੁਰੂ ਰਵਿਦਾਸ ਜੀ ਨੇ ਭਗਤੀ ਭਾਵ ਬਾਰੇ ਭੀ ਕਿਹਾ ਹੈ ਕਿ ਪ੍ਰਮਾਤਮਾ ਦੀ ਭਗਤੀ ਅੱਗੇ ਵੱਡੇ ਤੋਂ ਵੱਡਾ ਵਿਦਵਾਨ, ਸੂਰਮਾ, ਤਾਜ ਤਖਤ ਦਾ ਮਾਲਕ ਰਾਜਾ ਭੀ "ਭਗਤ ਦੀ ਬਰਾਬਰੀ ਨਹੀ ਕਰ ਸਕਦਾ। ਇਸੇ ਲਈ ਉਹ ਪ੍ਰਭੂ ਦੇ ਪੂਜੇ ਹੋਏ ਭਗਤ ਸਨ। ਗ੍ਰਹਿਸਥੀ ਜੀਵਨ ਜਿਉਣ ਵਾਲੇ, ਸੱਚੇ ਬ੍ਰਹਮਗਿਆਨੀ ਸਨ। ਗ੍ਰਹਿਸਥੀ ਵਿਚ ਰਹਿ ਕੇ ਆਪਣੇ ਨਿੱਤ ਪ੍ਰਤਿ ਦੇ ਸਾਰੇ ਕਰਮ ਧਰਮ ਨਿਭਾਉਂਦੇ ਪਰਮ ਧਾਮ ਦੇ ਅਦੁੱਤੀ ਯਾਤਰੂ ਸਨ। ਗੁਰੂ ਰਵਿਦਾਸ ਜੀ ਜੀਵਨ ਦੀਆਂ ਬਹੁਵਿਧੀ ਜਿੰਮੇਵਾਰੀਆਂ ਨੂੰ ਧਰਮ ਕਰਮ ਮੰਨਕੇ ਕਮਲ ਜਲ ਵਾਂਗ ਨਿਰਲਿਪਤ ਭਾਵ ਨਾਲ ਇਨ੍ਹਾਂ ਦੀ ਪੂਰਤੀ ਕਰਨਾ ਦੀਨ ਦੁਖੀਆਂ ਦੇ ਹਿੱਤ ਦੀ ਗੱਲ ਕਰਨਾ, ਉੱਚੇ ਨੀਵੇਂ, ਛੋਟੇ ਵੱਡੇ, ਅਮੀਰ ਗਰੀਬ, ਹਿੰਦੂ ਮੁਸਲਮਾਨ, ਬ੍ਰਾਹਮਣ ਸ਼ੂਦਰ ਆਦਿ ਵੰਡੀਆਂ ਪਈਆਂ ਹੋਈਆਂ ਵਿਚੋਂ ਸਰਬਤ ਲੋਕਾਈ ਨੂੰ ਉਪਰ ਉਠਾਕੇ ਘਰ ਗ੍ਰਹਿਸਥੀ ਪਿਤਾ ਪੁਰਖੀ ਕਿੱਤਾ ਨਿੱਤ ਕਰਮ ਤੇ ਲੋਕ ਪਰਉਪਕਰੀ ਤੇ ਸੱਚੇ ਸੁੱਚੇ ਕਰਮਯੋਗੀ ਹੁੰਦੇ ਹੋਏ ਸਾਡੇ ਸਮਾਜ ਨੂੰ ਸੇਧ ਦੇਣ ਵਾਲੇ ਸਨ। ਗੁਰੂ ਰਵਿਦਾਸ ਜੀ ਦੀ ਪ੍ਰੇਮ ਭਾਵਨਾ ਇਥੋਂ ਜ਼ਾਹਰ ਹੁੰਦੀ ਹੈ ਕਿ ਉਹ ਸੰਸਾਰ ਦੇ ਜੰਜਾਲ ਵਿਚ ਉਲਝੇ ਜੀਵ ਦੇ ਨਾਲ ਰਹਿਕੇ ਰਾਮ ਨਾਮ ਦੁਆਰਾ ਕਿਸੇ ਇਕ ਵਿਅਕਤੀ ਦੀ ਨਹੀਂ ਸਗੋਂ ਸਮੂਹ ਦੀ ਮੁਕਤੀ ਚਾਹੁੰਦੇ ਸਨ। ਉਹ ਸਾਰੀ ਉਮਰ ਆਪਣੇ ਪਿਤਾ ਪੁਰਖੀ ਕੰਮ ਵਿਚ ਮਗਨ ਰਹੇ। ਆਪਣੇ ਮਾਤਾ ਪਿਤਾ ਦੇ ਵੱਡੇ ਮਕਾਨ ਦੇ ਪਿਛੇ ਆਪਣੀ ਕਾਨਿਆਂ ਜਾਂ ਫੂਸ ਦੀ ਝੁੱਗੀ ਬਣਾਕੇ ਸਬਰ ਦਾ ਸਬੂਤ ਦੇਂਦੇ ਹੋਏ ਸਾਰਾ ਜੀਵਨ ਰਹਿੰਦੇ ਰਹੇ। ਆਪ ਜੀ ਸਫਲ ਜੀਵਨ ਗ੍ਰਹਿਸਥੀ ਵਿਚ ਰਹਿ ਕੇ ਜਿਉਣ ਨੂੰ ਚੰਗਾ ਸਮਝਦੇ ਸਨ। ਨੇਕ ਕਮਾਈ ਕਰਨਾ, ਸੱਚ ਬੋਲਣਾ, ਨੀਵਾਂ ਹੋ ਕੇ ਚੱਲਣਾ, ਕਾਮ, ਕਰੋਧ, ਲੋਭ ਮੋਹ, ਹੰਕਾਰ ਆਦਿ ਵਿਕਾਰਾਂ ਤੋਂ ਬਚਾ ਕੇ ਚੱਲਣਾ ਹੱਥੀ ਕਿਰਤ ਸੇਵਾ ਕਰਨਾ ਗੁੱਸਾ ਨਾ ਹੰਢਾ ਕੇ ਹਲੀਮੀ, ਦਯਾ, ਤਰਸ ਤੇ ਪਰਉਪਕਾਰ ਦੀ ਭਾਵਨਾ ਧਾਰਨ ਕਰਨ ਵਹਿਮਾਂ ਭਰਮਾਂ ਦਾ ਖੰਡਨ ਕਰਨ ਵਾਲੇ ਯੁੱਗ ਪੁਰਸ਼ ਆਪਣਾ ਪੂਰਾ ਜੀਵਨ 151 ਸਾਲ ਸੰਸਾਰ ਦੀ ਸੇਵਾ ਕਰਕੇ ਅਨੇਕਾਂ ਸੰਘਰਸ਼ਾਂ ਦਾ ਸਾਹਮਣਾ ਕਰਦੇ ਹੋਏ ਪ੍ਰਮਾਤਮਾ ਦੀ ਰੱਬੀ ਜੋਤ ਵਿਚ ਆਪਣੀ ਜੋਤ ਮਿਲਾਕੇ ਬ੍ਰਹਮ ਲੀਨ ਹੋ ਗਏ। ਉਨ੍ਹਾਂ ਦੀਆਂ ਸਿੱਖਿਆਵਾਂ ਤੇ ਸਾਡੇ ਸਮਾਜ ਨੂੰ ਚੱਲਣ ਦੀ ਲੋੜ ਹੈ ਕਿਉਂਕਿ ਪ੍ਰੇਮ ਭਾਵਨਾ ਹੀ ਦੁੱਖਾਂ ਦੀ ਦੁਆਈ ਹੈ। ਈਰਖਾ ਕਈ ਰੋਗਾਂ ਨੂੰ ਜਨਮ ਦੇਂਦੀ ਹੈ।

-0-

# ਕ੍ਰਾਂਤੀਕਾਰੀ ਗੁਰੂ ਰਵਿਦਾਸ ਜੀ

*- ਬਲਦੇਵ ਸਿੰਘ ਬੰਬੀਹਾ ਭਾਈ*

ਗੁਰੂ ਰਵਿਦਾਸ ਜੀ ਮਧਕਾਲ ਦੇ ਅੰਧਵਿਸ਼ਵਾਸੀ ਯੁੱਗ ਵਿੱਚ, ਇੱਕ ਨਵੀਂ ਚੇਤਨਾ ਲੈ ਕੇ, ਸੂਰਜ ਵਾਂਗ ਚਮਕੇ ਪਰ ਅੰਧਵਿਸ਼ਵਾਸੀ ਸ਼ਰਧਾਲੂਆਂ ਵਲੋਂ ਅਜੇਹੇ ਕਾਰਜ ਵੀ ਹੋਏ ਕਿ ਆਪ ਬਾਰੇ ਅੰਧ ਵਿਸ਼ਵਾਸੀ ਕਹਾਣੀਆਂ ਪੈਦਾ ਕਰਕੇ, ਉਹਨਾਂ ਨੂੰ ਵੈਦਿਕ ਰੀਤੀ-ਰਿਵਾਜਾਂ ਦੇ ਰੰਗ ਵਿਚ ਰੰਗ ਦਿਤਾ। ਜਿਵੇਂ ਇਹ ਝੂਠੀ ਕਹਾਣੀ ਪ੍ਰਚਲਤ ਕੀਤੀ ਕਿ ਰਵਿਦਾਸ ਜੀ ਨੇ ਛਾਤੀ ਚੀਰ ਕੇ ਜੰਞੂ ਕੱਢੇ। ਉਹਨਾਂ ਨੇ ਪਾਣੀ ਉਤੇ ਚਾਰ ਯੁੱਗ ਪੁਰਾਣੇ ਪੱਥਰ ਦੀ ਟੁਕੜੀ ਤੈਰਨ ਲਾ ਦਿੱਤੀ। ਅਜੇਹਾ ਕਰਨ ਨਾਲ, ਪਿਛੇ ਖਿਚੂ ਲੋਕਾਂ ਦੀ ਅਸਲੀ ਨੀਅਤ, ਉਹਨਾਂ ਦੇ ਕਰਾਂਤੀਕਾਰੀ ਕਾਰਜਾਂ ਨੂੰ ਕਾਲਖ ਨਾਲ ਢਕਣ ਵਰਗੀ ਹੀ ਸੀ।

ਯਾਦ ਰਹੇ ਅਜੇਹੇ ਅੰਧਵਿਸ਼ਵਾਸੀ ਗੱਪ, ਗੁਰੂ ਨਾਨਕ ਦੇਵ ਜੀ ਨਾਲ ਵੀ ਜੋੜੇ ਗਏ ਕਿ ਉਹਨਾਂ ਨੇ ਕੌੜੇ ਰੀਠੇ ਮਿੱਠੇ ਰੀਠਿਆਂ ਵਿਚ ਬਦਲ ਦਿਤੇ। ਉਹਨਾਂ ਨੇ ਮੱਕੇ ਨੂੰ ਚਾਰੇ ਪਾਸੇ ਫੇਰ ਦਿੱਤਾ। ਉਹਨਾਂ ਦੇ ਪੰਜੇ ਦੇ ਨਿਸ਼ਾਨ ਪੱਥਰ ਉਤੇ ਉਕਰ ਗਏ।

ਏਸੇ ਤਰ੍ਹਾਂ ਦੀਆਂ ਹੋਰ ਬਾਤਾਂ ਗੁਰੂ ਰਵਿਦਾਸ ਜੀ ਨਾਲ ਵੀ ਜੋੜੀਆਂ ਮਿਲਦੀਆਂ ਹਨ ਕਿ ਉਹਨਾਂ ਪੱਥਰੀ ਹੇਠਾਂ ਗੰਗਾ ਵਗਣ ਲਾ ਦਿਤੀ। ਉਹਨਾਂ ਨੇ ਗੰਗਾ ਮਾਈ ਨੂੰ ਦਮੜੀ ਦਾ ਦਾਨ ਭੇਜਿਆ। ਅਜੇਹੇ ਕੌਤਕਾਂ ਦਾ ਪ੍ਰਚਾਰ ਕਰਕੇ ਚੁਸਤ ਚਲਾਕ ਸਿਆਸਤਦਾਨਾਂ ਤੇ ਠੱਗ ਕਿਸਮ ਦੇ ਸਾਧੂਆਂ ਨੂੰ ਤਾਂ ਲਾਭ ਹੋ ਸਕਦਾ ਹੈ ਪਰ ਗੁਰੂ ਰਵਿਦਾਸ ਜੀ ਦੇ ਉਸ ਭਾਈਚਾਰੇ ਨੂੰ ਕੋਈ ਲਾਭ ਨਹੀਂ ਹੋ ਸਕਦਾ, [illegible] ਦੇ ਆਰਥਿਕ, ਸਮਾਜਿਕ ਤੇ ਰਾਜਨੀਤਕ ਆਦਿ ਸਭ ਪ੍ਰਕਾਰ ਦੇ [illegible] ਧਾਰਨਾਵਾਂ ਮੁਤਾਬਕ ਹਜ਼ਾਰਾਂ ਸਾਲਾਂ ਤੋਂ ਕੋਹੇ ਹੋਏ ਸਨ।

ਗੁਰੂ ਰਵਿਦਾਸ ਜੀ ਦੇ ਚਮਤਕਾਰ ਉਪਰੋਕਤ ਵਰਨਣ [illegible] ਨਹੀਂ ਸਗੋਂ ਹੋਰ ਹਨ, ਜਿਨ੍ਹਾਂ ਨੂੰ ਭਾਰਤ ਦੀ [illegible] ਰੂਪ ਵਿਚ ਨਰੂਪਿਆ ਗਿਆ ਅਤੇ ਜਿਨ੍ਹਾਂ ਨੇ [illegible] ਵਰਗਾ ਚਾਨਣ ਭਾਰਤ ਦੀ ਧਰਤੀ ਉਤੇ ਬਖੇਰ ਦਿਤਾ।

ਆਪ ਨੇ [illegible] ਦਾ ਸੰਦੇਸ਼ ਦੇ ਕੇ ਚਮਤਕਾਰ ਕਰ ਵਿਖਾਇਆ। ਜਿਵੇਂ :

*"ਬੇਗਮਪੁਰਾ ਸਹਰ ਕੋ ਨਾਉ।।*
*ਦੂਖੁ ਅੰਦੋਹੁ ਨਹੀ ਤਿਹਿ ਠਾਉ।।*
*.............................*
*ਕਹਿ ਰਵਿਦਾਸ ਖਲਾਸ ਚਮਾਰਾ।।*
*ਜੋ ਹਮ ਸਹਰੀ ਸੁ ਮੀਤੁ ਹਮਾਰਾ।।"*

ਭਾਰਤੀ ਸਮਾਜ ਦੇ ਲੋਕਾਂ ਨੂੰ ਆਪ ਨੇ ਅਜੇਹਾ ਮੈਨੀਫੈਸਟੋ ਦਿਤਾ ਕਿ ਅਜੇਹਾ ਸਮਾਜ ਹੋਵੇਗਾ ਜਿਥੇ ਹਰ ਮਨੁੱਖ ਦੀ ਸਮਾਜਿਕ ਪਦਵੀ ਬਰਾਬਰ ਬਰਾਬਰ ਹੋਵੇਗੀ। ਆਪ ਨੇ ਅਜੇਹੇ ਸਮਾਜ ਦਾ ਨਕਸ਼ਾ ਮੱਧਕਾਲ ਵਿਚ ਪੇਸ਼ ਕੀਤਾ ਜਿਸ ਤਰ੍ਹਾਂ ਅਜੋਕੇ ਸਮੇਂ ਦੇ ਵਿਗਿਆਨੀਆਂ ਨੇ ਸਟੇਟ ਪਾਵਰ ਤੋਂ ਬਿਨਾਂ (ਰਾਜ ਤੋਂ ਬਿਨਾਂ) ਹੀ ਸਮਾਜ ਸਥਿਰ ਰੂਪ ਚਲਦਾ ਰੱਖਣ ਦੀ ਕਲਪਨਾ ਕੀਤੀ ਹੈ।

ਗੁਰੂ ਰਵਿਦਾਸ ਜੀ ਨੇ ਸੱਚੇ ਧਰਮ ਲਈ ਸਦਗੁਣ ਅਤੇ ਉਚੀ ਸੁੱਚੀ ਨੈਤਿਕਤਾ ਦੇ ਗੁਣਾਂ ਨੂੰ ਪ੍ਰਵਾਨਗੀ ਦਿੱਤੀ। ਭਗਤੀ ਲਈ ਅਜੇਹੇ ਗੁਣਾਂ ਦੀ ਅਤਿ ਜ਼ਰੂਰਤ ਹੈ :

*ਵਿਣੁ ਗੁਣ ਕੀਤੇ ਭਗਤਿ ਨ ਹੋਇ (ਪੰਨਾ-4)*

ਆਪ ਨੇ ਕਿਹਾ ਕਿ ਸਦਗੁਣਾਂ ਦਾ ਪ੍ਰਵੇਸ਼ ਸਭ ਤੋਂ ਪਹਿਲਾਂ ਮਨੁੱਖ ਦੇ ਮਨ ਵਿਚ ਹੁੰਦਾ ਹੈ ਜਿਵੇ :

*ਸੋ ਮੁਨਿ ਜਿ ਮਨ ਕੀ ਦੁਬਿਧਾ ਖਾਇ।।*
*ਬਿਨੁ ਦੁਆਰੇ ਤ੍ਰੈ ਲੋਕ ਸਮਾਇ।।*
*ਮਨ ਕਾ ਸੁਭਾਉ ਸਭੁ ਕੋਈ ਕਰੈ।।*
*ਕਰਤਾ ਹੋਇ ਸੁ ਅਨਭੈ ਰਹੈ।।*

*(ਪੰਨਾ ਗੁਰੂ ਗ੍ਰੰਥ ਸਾਹਿਬ-1167)*

ਗੁਰੂ ਰਵਿਦਾਸ ਜੀ ਨੇ ਸਭ ਤੋਂ ਵੱਧ ਜ਼ੋਰ ਪ੍ਰੇਮ, ਦਇਆ ਅਤੇ ਸੇਵਾ ਦੇ ਮਾਨਵਵਾਦੀ ਗੁਣਾਂ ਉਤੇ ਦਿੱਤਾ। ਆਪ ਨੇ ਕਿਹਾ ਕਿ ਪ੍ਰੇਮ ਕਰਨ ਨਾਲ ਦਯਾ ਉਪਜਦੀ ਹੈ। ਸਿੱਖਾਂ ਦੇ ਪਹਿਲੇ ਗੁਰੂ ਨਾਨਕ ਦੇਵ ਜੀ ਨੇ ਤਾਂ ਦਯਾ ਨੂੰ ਧਰਮ ਦਾ ਮੂਲ ਮੰਨਿਆ ਹੈ :

*ਧੌਲੁ ਧਰਮੁ ਦਇਆ ਕਾ ਪੂਤੁ।। (ਪੰਨਾ-3)*

ਵੀ.ਪੀ.ਓ. ਬੰਬੀਹਾ ਭਾਈ, ਵਾਇਆ [illegible] (ਜ਼ਿਲ੍ਹਾ ਮੋਗਾ)-1512087

ਏਸੈ ਤਰ੍ਹਾਂ ਗੁਰੂ ਰਵਿਦਾਸ ਦੀ ਵਿਚਾਰਧਾਰਾ ਦਾ ਸਾਰਅੰਸ਼ ਪਰਉਪਕਾਰ ਹੀ ਹੈ।

ਗੁਰੂ ਰਵਿਦਾਸ ਜੀ ਨੇ ਚੰਗੇ ਸਮਾਜ ਦੀ ਉਸਾਰੀ ਵਾਸਤੇ ਮਹਾਤਮਾ ਬੁੱਧ ਜੀ ਦੇ 'ਸ਼ੀਲ' ਨਾਮੰ ਦੇ ਮੁੱਖ ਅਸੂਲ ਮੁਤਾਬਕ ਮਨੁੱਖ ਦੇ ਮਨ 'ਚੋਂ ਹਰ ਸਮੇਂ ਉਭਰਦੇ ਔਗੁਣਾਂ ਨੂੰ ਤਿਆਗਣ ਦਾ ਉਪਦੇਸ਼ ਦਿੱਤਾ। ਮਨੁੱਖ ਨੇ ਆਪਣੇ ਬੁਰੇ ਵਿਚਾਰਾਂ ਉਤੇ ਆਪ ਹੀ ਬਰੇਕ ਲਾਉਣੀ ਹੈ। ਜਿਵੇਂ ਆਪ ਜੀ ਨੇ ਹਾਉਮੈ ਨੂੰ ਤਿਆਗਣ ਦਾ ਉਪਦੇਸ਼ ਇਸ ਤਰ੍ਹਾਂ ਦਿੱਤਾ :

*"ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ।।*
*ਮਾਇਆ ਗਈ ਤਬ ਰੋਵਨੁ ਲਗਤੁ ਹੈ ।" (ਪੰਨਾ 487)*

..................................

*"ਸਹ ਕੀ ਸਾਰ ਸੁਹਾਗਨਿ ਜਾਨੈ ।।*
*ਤਜਿ ਅਭਿਮਾਨੁ ਸੁਖ ਰਲੀਆ ਮਾਨੈ ।।" (ਪੰਨਾ-793)*

ਆਪ ਜੀ ਨੇ ਸਮਾਜ ਵਿਚ ਮਨੁੱਖ ਵਲੋਂ ਮਨੁੱਖ ਦੀ ਨਿੰਦਿਆਂ ਨੂੰ ਦੁਰਕਾਰਿਆ। ਅੱਜ ਜਦੋਂ ਦਲਿਤ ਸਮਾਜ ਨੂੰ ਸਭ ਦੁਖਿਆਰੇ ਹਾਲਤਾਂ ਦਾ ਗਿਆਨ ਹੋ ਰਿਹਾ ਹੈ ਤਾਂ ਇਹ ਮਾਲੂਮ ਵੀ ਹੋ ਰਿਹਾ ਹੈ ਕਿ ਉੱਚ ਜਾਤੀ ਮਨੁੱਖ ਤਾਂ ਅਖੌਤੀ ਨੀਚ ਰੱਖੇ ਮਨੁੱਖ ਦੇ ਸੁੰਦਰ ਪਹਿਨੇ ਬਸਤਰਾਂ ਦੀ ਵੀ ਨਿੰਦਾ ਕਰਦਾ ਸੀ ਤਾਂ ਆਪ ਦੀ ਪਾਵਨ ਕਲਮ ਅਜੇਹੀ ਸਮਾਜੀ ਨਿੰਦਿਆ ਨੂੰ ਹੀ ਦੁਰਕਾਰਦੀ ਹੈ। ਜਿਵੇਂ :

*ਜੇ ਓਹੁ ਅਠਸਠਿ ਤੀਰਥ ਨ੍ਹਾਵੈ ।।*
*ਜੇ ਓਹੁ ਦੁਆਦਸ ਸਿਲਾ ਪੂਜਾਵੈ ।।*
*ਜੇ ਓਹੁ ਕੂਪ ਤਟਾ ਦੇਵਾਵੈ ।।*
*ਕਰੈ ਨਿੰਦ ਸਭ ਬਿਰਥਾ ਜਾਵੈ ।।*

ਸਪਸ਼ਟ ਹੈ ਕਿ 68 ਤੀਰਥਾਂ ਦਾ ਇਸ਼ਨਾਨ ਕਰਨ ਦੀ ਖੁੱਲ੍ਹ ਦਲਿਤ ਮਨੁੱਖ ਨੂੰ ਨਹੀਂ ਸੀ। ਉੱਚੀ ਜਾਤੀ ਦੇ ਲੋਕ ਅਜੇਹੇ ਕਿਰਿਆ ਕਰਮ ਕਰਦੇ ਹੋਏ ਵੀ ਹਰ ਸਮੇਂ ਦਲਿਤ ਲੋਕਾਂ ਦੀ ਨਿੰਦਿਆ ਕਰਦੇ ਰਹਿੰਦੇ ਸਨ। ਗੁਰੂ ਰਵਿਦਾਸ ਜੀ ਨੇ ਉਹਨਾਂ ਨੂੰ ਅਜੇਹੀ ਛੂਤ ਛਾਤ ਪ੍ਰਗਟਾਉਂਦੀ ਨਿੰਦਿਆਂ ਨੂੰ ਮੰਦਾ ਮੰਨਿਆ ਹੈ।

ਗੁਰੂ ਰਵਿਦਾਸ ਜੀ ਨੇ ਆਪਣੇ ਸੰਘਰਸ਼ ਨਾਲ ਸਮਾਜਿਕ ਅਣਬਰਾਬਰੀ ਤੇ ਬੇਇਨਸਾਫੀ ਉਤੇ ਭਾਰੀ ਹਮਲੇ ਕਰਕੇ, ਸਮਤਾ ਸਮਾਨਤਾ ਭਾਈਚਾਰੇ ਵਾਲੇ ਸਮਾਜ ਨੂੰ ਉਸਾਰਨ ਉੱਤੇ ਜ਼ੋਰ ਦਿਤਾ। ਆਪ ਨੇ ਸਮਾਜ ਵਿਚ ਅਣਬਰਾਬਰੀ ਫੈਲਾਉਣ ਵਾਲੀ ਬ੍ਰਾਹਮਣਵਾਦੀ ਵਿਚਾਰਧਾਰਾ ਉਤੇ ਜ਼ੋਰਦਾਰ ਹਮਲੇ ਕੀਤੇ। ਆਪ ਨੇ ਕਿਹਾ ਕਿ ਉਹਨਾਂ ਨੂੰ ਅਛੂਤ ਹੋਣ ਦਾ ਕੋਈ ਅਫਸੋਸ ਨਹੀਂ ਹੈ। ਉਹ ਦਸਦੇ ਹਨ :

*"ਰਾਜਾ ਰਾਮ ਕੀ ਸੇਵ ਨ ਕੀਨੀ*
*ਕਹਿ ਰਵਿਦਾਸ ਚਮਾਰਾ ।" (ਪੰਨਾ-486)*
*"ਪ੍ਰੇਮ ਭਗਤਿ ਕੈ ਕਾਰਣੈ*
*ਕਹੁ ਰਵਿਦਾਸ ਚਮਾਰਾ ।।" (ਪੰਨਾ-346)*
*"ਅਜਾਮਲ ਪਿੰਗੁਲਾ ਲੁਭਤੁ ਕੁੰਚਰ*
*ਗਏ ਹਰਿ ਕੈ ਪਾਸਿ ।।*
*ਐਸੇ ਦੁਰਮਤਿ ਨਿਸਤਰੇ*
*ਤੂ ਕਿਉ ਨਾ ਤਰਹਿ ਰਵਿਦਾਸ ।।" (ਪੰਨਾ 1124)*

ਆਪ ਨੇ ਇਸ ਗੱਲ ਉਤੇ ਬਹੁਤ ਜ਼ੋਰ ਦਿਤਾ ਕਿ ਬ੍ਰਾਹਮ ਗਿਆਨ, ਜੋ ਨਾਮ-ਜਪਣ ਨਾਲ ਹੀ ਪ੍ਰਾਪਤ ਹੁੰਦਾ ਹੈ ; ਇਸ ਨੂੰ ਹਾਸਲ ਕਰਕੇ, ਨਿਕੰਮੇ ਤੋਂ ਨਿਕੰਮਾ ਮਨੁੱਖ ਵੀ ਉੱਤਮ ਪਦਵੀ ਪ੍ਰਾਪਤ ਕਰ ਸਕਦਾ ਹੈ। ਜਿਵੇਂ ਸ਼ਰਾਬ ਭਾਵੇਂ ਅਪਵਿੱਤਰ ਹੈ ਪਰ ਜੇ ਉਹ ਗੰਗਾ ਦੇ ਪਵਿੱਤਰ ਜਲ ਵਿਚ ਡੋਲ ਦਿੱਤੀ ਜਾਵੇ ਤਾਂ ਗੰਗਾ ਮੰਦੀ ਨਹੀਂ ਹੁੰਦੀ। ਤਾੜ ਦਾ ਰੁੱਖ ਉਜ ਬੁਰਾ ਸਮਝਿਆ ਜਾਂਦਾ ਹੈ। ਉਸ ਦੇ ਬਣੇ ਕਾਗਜ਼ ਉਤੇ ਜਦੋਂ ਜਦੋਂ ਪ੍ਰਭੂ ਦੇ ਗੀਤ ਲਿਖੇ ਜਾਂਦੇ ਹਨ ਤਾਂ ਉਹ ਕਾਗਜ਼ ਪੂਜਣ ਯੋਗ ਹੋ ਜਾਂਦਾ ਹੈ। ਇਸ ਤਰ੍ਹਾਂ ਉਹਨਾਂ ਸਮੁੱਚੇ ਦਲਿਤ ਸਮਾਜ ਨੂੰ ਨਾਮ ਜਪਣ ਦੀ ਪ੍ਰੇਰਨਾ ਦਿਤੀ ਕਿ ਅਜੇਹਾ ਕਰਨ ਨਾਲ, ਉੱਚ ਜਾਤੀ ਦੇ ਲੋਕ ਵੀ ਉਹਨਾਂ ਦਾ ਮਾਣ ਸਤਿਕਾਰ ਕਰਨ ਉਤੇ ਮਜ਼ਬੂਰ ਹੋਣਗੇ।

ਅਜੇਹੀ ਸਿੱਖਿਆ ਨਾਲ ਆਪ ਨੇ, ਦਲਿਤ ਸਮਾਜ ਵਿਚੋਂ ਸਦੀਆਂ ਦੀ ਧਸੀ ਹੋਈ ਹੀਣ ਭਾਵਨਾ ਨੂੰ ਖ਼ਤਮ ਕਰਨ ਦਾ ਮੁੱਢ ਬੰਨ੍ਹਿਆ। ਕਿਹਾ ਜਾ ਸਕਦਾ ਹੈ ਗੁਰੂ ਰਵਿਦਾਸ ਜੀ ਦੀ ਪਾਵਨ ਸਿੱਖਿਆ ਭਵਿੱਖ ਵਿਚ ਹੋਰ ਵੀ ਪ੍ਰਭਾਵ ਪਾਉਂਦੀ ਜਾਵੇਗੀ, ਜਿਸ ਨਾਲ ਭਾਰਤੀ ਸਮਾਜ ਵਿਚ ਗੁਆਚੀ ਹੋਈ ਭਾਈਚਾਰੇ ਦੀ ਭਾਵਨਾ ਤੇ ਸਮਤਾ ਸਮਾਨਤਾ ਦੀ ਲਹਿਰ ਇਨਕਲਾਬੀ ਰੂਪ ਧਾਰ ਜਾਵੇਗੀ।

-0-

# ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਜੈਵ ਵਿਭਿੰਨਤਾ ਅਤੇ ਵਾਤਾਵਰਨ ਦੀ ਸੰਭਾਲ ਦਾ ਸੁਨੇਹਾ

*- ਸੁਰਿੰਦਰ ਕੁਮਾਰ ਜਿੰਦਲ*

ਭਾਰਤ ਅਨੇਕਾਂ ਗੁਰੂਆਂ-ਪੀਰਾਂ ਅਤੇ ਸੰਤਾਂ ਮਾਹਤਮਾਂ ਦੀ ਧਰਤੀ ਹੈ। ਇਨ੍ਹਾਂ ਮਹਾਂਪੁਰਖਾਂ ਵਿਚ ਗੁਰੂ ਰਵਿਦਾਸ ਜੀ ਦਾ ਇਕ ਨਿਵੇਕਲਾ ਸਥਾਨ ਹੈ। ਜਿਥੇ ਗੁਰੂ ਰਵਿਦਾਸ ਜੀ ਨੇ ਆਪਣੀ ਬਾਣੀ ਰਾਹੀਂ ਜ਼ਾਤ-ਪਾਤ ਤੇ ਤਿੱਖਾ ਹਮਲਾ ਕਰਕੇ ਬ੍ਰਾਹਮਣਵਾਦ ਦੇ ਪੁਜਾਰੀਆਂ ਨੂੰ ਮੰਨਣ ਲਈ ਮਜ਼ਬੂਰ ਕੀਤਾ ਕਿ ਕੇਵਲ ਉੱਚ ਜਾਤ ਵਿਚ ਪੈਦਾ ਹੋਣ ਨਾਲ ਵਿਅਕਤੀ ਨੀਚ ਨਹੀ ਹੋ ਜਾਂਦਾ, ਉਥੇ ਆਪਣੀ ਬਾਣੀ ਵਿਚ ਆਪ ਨੇ ਜੈਵ-ਵਿਭਿੰਨਤਾ ਅਤੇ ਵਾਤਾਵਰਨ ਪ੍ਰਤੀ ਚੋਖੀ ਚਰਚਾ ਕੀਤੀ ਹੈ।

ਗੱਲ ਨੂੰ ਅੱਗੇ ਤੋਰਨ ਤੋਂ ਪਹਿਲਾਂ ਜੈਵ-ਵਿਭਿੰਨਤਾ ਅਤੇ ਵਾਤਾਵਰਨ ਦੀ ਪਰਿਭਾਸ਼ਾ ਅਤੇ ਮਹੱਤਤਾ ਬਾਰੇ ਸੰਖੇਪ ਜਿਹੀ ਗੱਲ ਕਰ ਲੈਣੀ ਠੀਕ ਰਹੇਗੀ। ਸਾਡੇ ਚੌਗਿਰਦੇ ਵਿਚ ਲੱਖਾਂ-ਕਰੋੜਾਂ ਕਿਸਮਾਂ ਦੇ ਪੌਦੇ ਅਤੇ ਜੰਤੂ ਮਿਲਦੇ ਹਨ। ਸਜੀਵਾਂ ਦੀ ਇਸ ਵੰਨਗੀ ਨੂੰ ਜੈਵ ਵਿਭਿੰਨਤਾ ਆਖਦੇ ਹਨ। ਇਹ ਜੈਵ-ਵਿਭਿੰਨਤਾ ਕੁਦਰਤੀ ਸਮੋਤਲ ਦੇ ਬਣੇ ਰਹਿਣ ਲਈ ਅਤਿ ਜ਼ਰੂਰੀ ਹੈ ਪਰ ਵਿਕਾਸ ਦੀ ਅੰਨ੍ਹੀ ਦੌੜ ਵਿਚ ਅਸੀਂ ਇਸ ਪੱਖੋਂ ਅਵੇਸਲੇ ਹੋ ਗਏ। ਸਿੱਟੇ ਵਜੋਂ ਇਹ ਜੈਵ-ਵਿਭਿੰਨਤਾ ਅਲੋਪ ਹੋਣ ਲੱਗੀ ਅਤੇ ਸਾਨੂੰ ਬਹੁਤ ਨੁਕਸਾਨ ਉਠਾਉਣਾ ਪਿਆ। ਹੁਣ ਸਾਡੇ ਦੇਸ਼ ਵਿਚ ਵਿਦੇਸ਼ਾ ਵਾਂਗ ਕਈ ਬੋਰਡ ਅਤੇ ਪਰਿਸ਼ਦਾਂ ਬਣਾਈਆਂ ਗਈਆਂ ਹਨ। ਇਸ ਤੋਂ ਇਲਾਵਾ ਸੂਬਾ ਅਤੇ ਰਾਸ਼ਟਰੀ ਪੱਧਰ 'ਤੇ "ਜੈਵ-ਵਿਭਿੰਨਤਾ ਰਣ-ਨ.ਤੀ ਅਤੇ ਕਾਰਜ ਯੋਜਨਾ" ਨਾਂ ਦੇ ਦਸਤਾਵੇਜ਼ ਤਿਆਰ ਕੀਤੇ ਗਏ ਹਨ। ਇਨ੍ਹਾਂ ਦਾ ਮੁੱਖ ਉਦੇਸ਼ ਜੈਵ-ਵਿਭਿੰਤਾ ਦੀ ਰਾਖੀ ਲਈ ਨੀਤੀਆਂ ਤਿਆਰ ਕਰਨਾ ਹੈ। ਇਨ੍ਹਾਂ ਦਸਤਾਵੇਜ਼ਾਂ ਵਿਚ ਸਾਡੀਆਂ ਉਨ੍ਹਾਂ ਗੀਤਾਂ, ਮੁਹਾਵਰਿਆਂ, ਕਹਾਣੀਆਂ ਆਦਿ ਨੂੰ ਵੀ ਸੂਚੀ ਬੱਧ ਕੀਤਾ ਗਿਆ ਹੈ ਜਿਨ੍ਹਾਂ ਵਿਚ ਕਿਸੇ ਜੰਤੂ, ਪੌਦੇ ਦਾ ਪ੍ਰਸੰਗ/ਵਰਨਣ ਹੁੰਦਾ ਹੈ।

ਹੁਣ ਗੱਲ ਕਰੀਏ ਵਾਤਾਵਰਨ ਦੀ। ਸਾਡੇ ਆਲੇ-ਦੁਆਲੇ ਵਿਚ ਜੋ ਕੁਝ ਹੁੰਦਾ ਹੈ, ਉਹ ਸਾਡਾ ਵਾਤਾਵਰਣ ਬਣਾਉਂਦਾ ਹੈ। ਇਸ ਵਿਚ ਜੰਤੂ ਅਤੇ ਬਨਸਪਤੀ ਜਗਤ ਤੋਂ ਇਲਾਵਾ ਨਦੀਆਂ ਸਮੁੰਦਰ, ਨਹਿਰਾਂ, ਜੰਗਲ, ਪਰਬਤ, ਚਟਾਨਾਂ, ਮਿੱਟੀ, ਛੱਪੜ, ਝੀਲਾਂ ਆਦਿ ਸਭ ਕੁਝ ਆ ਜਾਂਦੇ ਹਨ। ਤਰੱਕੀ ਦੀ ਅੰਨ੍ਹੀ ਦੌੜ ਵਿਚ ਅਸੀਂ ਵਾਤਾਵਰਨ ਦੇ ਵਿਭਿੰਨ ਅੰਸ਼ਾਂ ਤੋਂ ਵੀ ਦੂਰ ਹੁੰਦੇ ਜਾ ਰਹੇ ਹਾਂ।

ਗੁਰੂ ਰਵਿਦਾਸ ਜੀ ਦੀ ਬਾਣੀ ਪੜ੍ਹ ਕੇ ਜਿਥੇ ਧਾਰਮਿਕ ਰੁਚੀ ਵਾਲੇ ਵਿਅਕਤੀ ਨੂੰ ਸ਼ਾਂਤੀ ਮਿਲਦੀ ਹੈ ਉਥੇ ਵਾਤਾਵਰਨ ਪ੍ਰੇਮੀ ਅਤੇ ਵਿਗਿਆਨ ਦੇ ਪੈਰੋਕਾਰ ਵੀ ਆਪ ਜੀ ਨੂੰ ਸਜਦਾ ਕਰਕੇ ਖ਼ੁਸ਼ੀ ਮਹਿਸੂਸ ਕਰਦੇ ਹਨ। ਗੁਰੂ ਜੀ ਦਾ ਫ਼ੁਰਮਾਨ ਹੈ :

*ਜੋ ਜਿਹਿ ਕਰੈ ਵੈਸਾ ਹੀ ਪਾਵੈ,*

*ਕਰਮ ਫਲ ਤਤਿ ਕਾਲ ਨਬੇਰੇ।*

ਅੱਜ ਵਾਤਾਵਰਨ ਪ੍ਰੇਮੀ, ਲੋਕਾਂ ਨੂੰ ਇਹੀ ਗੱਲ ਸਮਝਾਉਣ ਤੇ ਲੱਗੇ ਹੋਏ ਹਨ ਕਿ ਜੇਕਰ ਅਸੀਂ ਵਾਤਾਵਰਨ ਨੂੰ ਗੰਧਲਾ ਕਰਾਂਗੇ ਤਾਂ ਇਸ ਦਾ ਮਾੜਾ ਅਸਰ ਸਾਡੇ 'ਤੇ ਪਵੇਗਾ ਅਤੇ ਇਸ ਪ੍ਰਦੂਸ਼ਣ ਦਾ ਅਸਰ ਵੀ ਸਾਨੂੰ ਇਸੇ ਜਨਮ ਵਿਚ ਭੋਗਣਾ ਪਵੇਗਾ।

ਪ੍ਰਭੂ ਭਗਤੀ ਵਿਹੀਨ ਵਿਅਕਤੀ ਦੀ ਹਾਲਤ ਕਿੰਨੀ ਤਰਸਯੋਗ ਹੁੰਦੀ ਹੈ ਇਸ ਬਾਰੇ ਵਿਆਖਿਆਣ ਕਰਦੇ ਸਮੇਂ ਵੀ ਗੁਰੂ ਜੀ ਜੰਤੂ ਜਗਤ 'ਚੋਂ ਉਦਾਹਰਨਾਂ ਲੈਂਦੇ ਹੋਏ ਫ਼ੁਰਮਾਉਂਦੇ ਹਨ :

*ਹਸਤੀ ਸੁੰਡ ਬਿਨੁ, ਪੰਛੀ ਪੰਖ ਬਿਨੁ*

ਭਾਵ ਅਜਿਹਾ ਮਨੁੱਖ ਬਿਨਾਂ ਸੁੰਡ ਦੇ ਹਾਥੀ ਅਤੇ ਬਿਨਾਂ ਖੰਭ ਦੇ ਪੰਛੀ ਤੁਲ ਹੁੰਦਾ ਹੈ। ਇਸ ਵਾਕ ਵਿਚ ਪ੍ਰਭੂ-ਭਗਤੀ ਦੇ ਨਾਲ-ਨਾਲ ਹਾਥੀ ਲਈ ਸੁੰਡ ਅਤੇ ਪੰਛੀਆਂ ਲਈ ਖੰਭਾਂ ਦੀ ਮਹੱਤਤਾ ਦਰਸਾਈ ਗਈ ਹੈ।

ਜੈਵ ਵਿਭਿੰਨਤਾ ਅਤੇ ਵਾਤਾਵਰਨੀ ਸਮਤੋਲ ਬਣਾਈ ਰੱਖਣ ਲਈ ਆਪ ਦਾ ਉਪਦੇਸ਼ ਹੈ ਕਿ ਜੀਵ-ਜੰਤੂਆਂ ਨੂੰ ਨਹੀਂ ਮਾਰਨਾ ਚਾਹੀਦਾ ਕਿਉਂਕਿ ਇਸ ਨਾਲ ਕਦੇ ਵੀ ਖ਼ੁਸ਼ੀ (ਖ਼ੁਦਾ) ਦੀ ਪ੍ਰਾਪਤੀ ਨਹੀਂ ਹੋ ਸਕਦੀ

716/16, ਬੀ.ਸੀ. ਐਨਕਲੇਵ, ਨੇੜੇ ਸ਼ਰਦ ਖਾਨਾਂ ਮੰਦਿਰ, ਸਮਾਣਾ-

*ਰਵਿਦਾਸ ਜੀਵ ਕੂਮ ਮਾਰ ਕਰ,*
*ਕੈਸੇ ਮਿਲਹਿੰ ਖੁਦਾਇ ।*

ਗੁਰੂ ਰਵਿਦਾਸ ਜੀ ਭਾਵੇਂ ਜੁੱਤੀਆਂ ਬਨਾਉਣ ਦਾ ਖਾਨਦਾਨੀ ਕੰਮ ਕਰਦੇ ਸਨ ਪਰ ਆਪ ਜੀ ਨੇ ਚਮੜਾ ਹਾਸਲ ਕਰਨ ਲਈ ਕਦੇ ਵੀ ਕੋਈ ਜਾਨਵਰ ਨਹੀਂ ਮਾਰਿਆ । ਆਪ ਨੇ ਸਦਾ ਲੋਕਾਂ ਨੂੰ ਇਹ ਸਮਝਾਇਆ ਕਿ ਆਪਣੇ ਲਾਭ ਜਾਂ ਸੁਆਦ ਲਈ ਜੀਵ ਹੱਤਿਆ ਕਰਨਾ ਪਾਪ ਹੈ ਜਿਸ ਦੀ ਸਜਾ ਬਹੁਤ ਸਖਤ ਹੁੰਦੀ ਹੈ:

*ਰਵਿਦਾਸ ਜੋ ਆਪਨ ਹੇਤ ਹੀ,*
*ਪਰ ਕੂੰ ਮਾਰਨ ਜਾਇ ।*
*ਮਾਲਿਕ ਕੇ ਦਰ ਜਾਇ ਕਰ,*
*ਭੋਗਹਿੰ ਕੜੀ ਸਜਾਇ ।*

ਮਾਸਾਹਾਰੀ ਅਹਾਰ ਦੀ ਵਿਰੋਧਤਾ ਕਰਦੇ ਹੋਏ ਆਪ ਜੀ ਫੁਰਮਾਉਂਦੇ ਹਨ :

*ਰਵਿਦਾਸ ਜਿਹਵਾ ਸਵਾਦ ਬਸ,*
*ਜ਼ਉ ਮਾਂਸ ਮਛਰਿਆ ਖਾਇ ।*
*ਨਾਨਕ ਜੀਵ ਮਾਰਨ ਬਦਲ,*
*ਆਪਨ ਸੀਸ ਕਟਾਇ ।*

ਜੇਕਰ ਅੱਜ ਅਸੀਂ ਇਨ੍ਹਾਂ ਫੁਰਮਾਨਾ ਤੇ ਅਮਲ ਕਰਕੇ ਜੀਵ-ਹੱਤਿਆ ਬੰਦ ਕਰ ਦੇਈਏ ਤਾਂ ਜੰਤੂਆਂ ਦੀਆਂ ਪ੍ਰਜਾਤੀਆਂ ਦੇ ਅਲੋਪ ਹੋਣ ਦੀ ਰਫਤਾਰ ਕਾਫੀ ਘਟ ਸਕਦੀ ਹੈ ਅਤੇ ਕੁਦਰਤੀ ਸਮਤੋਲ ਲੰਬੇ ਸਮੇਂ ਤਕ ਬਣਿਆ ਰਹੇਗਾ । ਵਿਕਾਸ ਦੇ ਨਾਂ 'ਤੇ ਕੁਦਰਤ ਦਾ ਘਾਣ ਕਰਨ ਵਿਚ ਲੱਗੇ ਅਜੋਕੇ ਮਨੁੱਖ ਨੂੰ ਅਗਲੇ ਸ਼ਬਦ ਵਿਚ ਆਪ ਚੇਤੰਨ ਕਰਦੇ ਹਨ :

*ਜਲ ਕੀ ਭੀਤਿ ਪਵਨ ਕਾ ਥੰਭਾ*
*ਰਕਤ ਬੂੰਦ ਕਾ ਗਾਰਾ । ।*

ਭਾਵ ਮਨੁੱਖੀ ਸਰੀਰ ਤਾਂ ਪਾਣੀ ਦੀ ਭਿੱਤੀ ਅਤੇ ਹਵਾ ਦੇ ਥੰਭੇ ਦੇ ਸਮਾਨ ਹੈ ਜੋ ਕਦੇ ਵੀ ਨਸ਼ਟ ਹੋ ਸਕਦਾ ਹੈ ਪਰ ਅਸੀਂ ਇਹ ਸਭ ਕੁਝ ਦਰ -ਕਿਨਾਰ ਕਰਕੇ ਅੰਨ੍ਹੇਵਾਹ ਜੰਗਲ ਕੱਟ ਰਹੇ ਹਾਂ, ਸ਼ਾਪਿੰਗ ਕੰਪਲੈਕਸ ਉਸਾਰ ਰਹੇ ਹਾਂ ਵੱਡੇ-ਵੱਡੇ ਡੈਮ ਬਨਾਉਣ ਲੱਗਿਆ ਅਤੇ ਦਰਿਆਵਾਂ ਦੇ ਰਸਤੇ ਮੋੜਨ ਲੱਗਿਆ ਮਨੁੱਖ ਕੇਵਲ ਇਹੀ ਸੋਚਦਾ ਜਾਪਦਾ ਹੈ ਕਿ ਇਸ ਗ੍ਰਹਿ ਉਤੇ ਉਸ ਤੋਂ ਇਲਾਵਾ ਕਿਸੇ ਹੋਰ ਪੌਦੇ/ਜੰਤੂ ਨੂੰ ਰਹਿਣ ਦਾ ਨਾ ਤਾਂ ਅਧਿਕਾਰ ਅਤੇ ਨਾ ਹੀ ਲੋੜ ਹੈ ਕਿਉਂਕਿ ਮਨੁੱਖ ਨੇ ਇਸ ਧਰਤੀ ਤੇ ਸਥਾਈ (ਗੈਰ- ਨਾਸ਼ਵਾਨ) ਹੋਂਦ ਬਣਾ ਲਈ ਹੈ ।

ਮਨੁੱਖ ਨੂੰ ਅਜਿਹੀ ਗਲਤ ਫਹਿਮੀ ਚੋਂ ਕੱਢਣ ਲਈ ਅਤੇ ਉਸ ਦੇ ਨਾਸ਼ਵਾਨ ਸਰੀਰ ਬਾਰੇ ਸਮਝਾਉਂਦੇ ਹੋਏ ਆਪ ਜੀ ਲਿਖਦੇ ਹਨ:

*ਜੈਸੇ ਭਾਦਉ ਖੂੰਬ ਰਾਜੁ ਤੂ*
*ਤਿਸਤੇ ਖਰੀ ਉਤਾਵਲੀ । ।*

ਭਾਵ ਭਾਦੋਂ ਮਹੀਨੇ ਦੌਰਾਨ ਉੱਗਣ ਵਾਲੀ ਖੁੰਭ ਵਾਂਗ ਵਿਅਕਤੀ ਦੀ ਹੋਂਦ ਬੜੂ ਚਿਰੀ ਹੁੰਦੀ ਹੈ । ਜੰਤੂ ਜਗਤ ਵਿਚੋਂ ਹੀ ਇਕ ਹੋਰ ਉਦਾਹਰਨ ਦਿੰਦੇ ਹੋਏ ਆਪ ਮਨੁੱਖੀ ਨਾਸ਼ਵਾਨਤਾ ਨੂੰ ਕੁਝ ਇਸ ਤਰ੍ਹਾਂ ਬਿਆਨ ਕਰਦੇ ਹਨ ।

*ਹੰਸ ਪੰਖੇਰੂ ਚੰਚਲ ਭਾਈ,*
*ਸਮੁਝਿ ਪੇਖਿ ਮਨ ਮਾਹਿ ।*

ਭਾਵ, ਹੇ ਮਨੁੱਖ ! ਤੂੰ ਆਪਣੇ ਮਨ ਨੂੰ ਇਹ ਗੱਲ ਸਮਝਾ ਦੇ ਕਿ ਜਿਵੇਂ ਹੰਸ ਆਪਣਾ ਆਲ੍ਹਣਾ ਛੱਡ ਦਿੰਦਾ ਹੈ, ਉਸੇ ਤਰ੍ਹਾਂ ਤੇਰੇ ਪ੍ਰਾਣ ਕਦੇ ਵੀ ਨਿਕਲ ਸਕਦੇ ਹਨ। ਐਨਾ ਹੀ ਨਹੀਂ ਕੁਝ ਹੋਰ ਉਦਾਹਰਨਾ ਜੈਵ-ਵਿਭਿੰਨਤਾ ਭਰਪੂਰ ਜਗਤ ਵਿਚੋਂ ਲੈਂਦੇ ਹੋਏ ਆਪ ਜੀ ਕਥਨ ਕਰਦੇ ਹਨ;

*ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ*
*ਏਕ ਦੋਖ ਬਿਨਾਸ । ।*
*ਪੰਚ ਦੋਖ ਅਸਾਧ ਜਾ ਮਾਹਿ*
*ਤਾ ਕੀ ਕੇਤਕ ਆਸ । ।*

ਹਿਰਨ, ਮੱਛੀ, ਭ੍ਰਿੰਗ, ਪਤੰਗਾ ਅਤੇ ਹਾਥੀ ਇਕ ਇਕ ਦੋਸ਼ ਕਾਰਨ ਮਾਰੇ ਜਾਂਦੇ ਹਨ । ਪੰਜ ਦੋਸ਼ਾਂ ਵਾਲਾ ਮਨੁੱਖ ਜੇਕਰ ਇਸੇ ਤਰਾਂ ਆਪਣੇ ਵਾਤਾਵਰਨ ਨੂੰ ਮਿਧਦਾ ਰਿਹਾ ਤਾਂ ਉਸ ਦੇ ਜਿਉਂਦੇ ਰਹਿਣ ਦੀ ਕੀ ਆਸ ਕੀਤਾ ਜਾ ਸਕਦੀ ਹੈ ।

ਗੰਧਲੇ ਵਾਤਾਵਰਨ ਕਾਰਨ ਪੈਣ ਵਾਲੀ ਮਾਰ ਕੇਵਲ ਗ਼ਰੀਬ ਨੂੰ ਹੀ ਨਹੀਂ ਝੱਲਣੀ ਪੈਣੀ-ਇਸ ਦਾ ਅੰਤਿਮ ਅਸਰ ਉੱਚੇ ਮਹਿਲਾ ਵਿਚ ਰਹਿਣ ਵਾਲਿਆਂ ਅਤੇ ਸਵਾਦਲਾ ਭੋਜਨ ਖਾਣ ਵਾਲਿਆਂ 'ਤੇ ਯਕੀਨਨ ਹੀ ਪਵੇਗਾ ਅਤੇ ਕੋਈ ਵੀ ਮੌਤ ਦੇ ਪੰਜਿਆਂ ਤੋਂ ਬਚ ਨਹੀ ਸਕੇਗਾ । ਕਿਉਂਕਿ:

*ਊਚੇ ਮੰਦਰ ਸਾਲ ਰਸੋਈ । ।*
*ਏਕ ਘਰੀ ਫੁਨਿ ਰਹਨੁ ਨ ਹੋਈ । ।*

ਗੁਰੂ ਰਵਿਦਾਸ ਜੀ ਤਾਂ ਐਥੇ ਤਕ ਕਹਿੰਦੇ ਹਨ ਕਿ ਸਾਡੇ ਮਾੜੇ ਕਰਮਾਂ ਕਾਰਨ ਸਾਡੀ ਮੌਤ ਨੇੜੇ ਆ ਰਹੁੰਦੀ ਹੀ ਹੈ, ਨਾਲੋਂ-ਨਾਲੋ ਇਹ ਵੀ ਹੁੰਦਾ ਹੈ ਕਿ ਮੌਤ ਤੋਂ ਪਹਿਲਾਂ ਦੇ ਭਾਵ ਜ਼ਿੰਦਗੀ ਦੇ ਆਖਰੀ ਪੜਾਅ ਦੌਰਾਨ ਅਜਿਹੇ ਵਿਅਕਤੀ ਨੂੰ ਬਲਦ ਵਾਂਗ ਕਰਮਾਂ ਦਾ ਬੋਝ ਢੋਣਾ ਪੈਂਦਾ ਹੈ;

*ਛਾਡਿ ਪੁਰਾਨੀ ਜਿੰਦ ਅਯਾਨਾ,*

*ਬਾਲਦਿ ਲਦਿ ਸਬੇਰਿਆਂ ਥੇ ।*

ਅੱਜ ਅਸੀਂ ਇਹੀ ਕੁਝ ਭੋਗ ਰਹੇ ਹਾਂ । ਵਾਤਾਵਰਨ ਵਿਚ ਘੋਲੀਆਂ ਜਾ ਰਹੀਆਂ ਜ਼ਹਿਰਾਂ ਕਾਰਨ ਅੱਜ ਪੀਣ ਦਾ ਪਾਣੀ, ਫਲ ਸਬਜ਼ੀਆਂ, ਅੰਨ ਅਤੇ ਐਥੋਂ ਤਕ ਕਿ ਮਾਂ ਦੇ ਦੁੱਧ ਵਿਚ ਵੀ ਪੈਸਟੀਸਾਈਡਜ਼ ਅਤੇ ਹੋਰ ਰਸਾਇਣਾਂ ਦੇ ਅੰਸ਼ ਆ ਰਹੇ ਹਨ । ਅਜਿਹੇ ਪਦਾਰਥਾਂ ਦਾ ਸੇਵਨ ਕਰਨ ਕਾਰਨ ਬੁਢਾਪੇ ਵਿਚ ਤਾਂ ਕੀ ਉਸ ਤੋਂ ਪਹਿਲਾਂ ਹੀ ਅਸੀਂ ਆਪਣੇ ਕਰਮਾਂ ਦੇ ਬੋਝ ਨੂੰ ਢੋਂਹਦੇ ਹੋਏ ਦਵਾਈਆਂ ਅਤੇ ਡਾਕਟਰਾਂ ਦੀਆਂ ਫੀਸਾਂ ਉਪਰ ਚੋਖਾ ਪੈਸਾ ਖਰਚ ਕਰਦੇ ਫਿਰ ਰਹੇ ਹਾਂ ।

ਖੁਸ਼ਬੂਦਾਰ ਹੋਣ ਕਾਰਨ ਕੀਮਤੀ ਸਮਝੇ ਜਾਂਦੇ ਚੰਦਨ ਦੇ ਰੁੱਖ ਅਤੇ ਜੰਗਲੀ ਪੌਦੇ ਦੇ ਤੌਰ ਤੇ ਉੱਗਣ ਵਾਲੇ ਕੰਡਿਆਲੀ ਅਰਿੰਡ ਦੋਵਾਂ ਦੇ ਸਾਡੇ ਨੇੜੇ ਰਹਿਣ ਦੀ ਮਹੱਤਤਾ ਨੂੰ ਦਰਸਾਉਂਦਾ ਹੋਇਆ ਆਪ ਜੀ ਦਾ ਸਲੋਕ ਹੈ;

*ਤੁਮ ਚੰਦਨ ਹਮ ਇਰੰਡ ਬਾਪੁਰੇ*

*ਸੰਗਿ ਤੁਮਾਰੇ ਬਾਸਾ ।*

ਇਨ੍ਹਾਂ ਸਤਰਾਂ ਅਤੇ ਬੇਕਾਰ ਸਮਝੇ ਜਾਂਦੇ ਅਰਿੰਡ ਦੀ ਮਹੱਤਤਾ ਬਾਰੇ ਇਨ੍ਹਾਂ ਸਤਰਾਂ ਦੇ ਲੇਖਕ ਨੂੰ ਓਦੋਂ ਵਧੇਰੇ ਪਤਾ ਲੱਗਾ ਜਦੋਂ ਜੁਲਾਈ 2006 ਵਿਚ ਪੌੜੀਆਂ ਵਿਚੋਂ ਤਿਲਕਣ ਕਾਰਨ ਉਸ ਦੇ ਪੈਰ ਦਾ ਮਾਸ ਫਟ ਗਿਆ ਅਤੇ ਦਵਾਈਆਂ ਕੋਈ ਵਧੀਆ ਨਤੀਜਾ ਨਹੀਂ ਵਿਖਾ ਰਹੀਆਂ ਸਨ । ਉਸ ਸਮੇਂ ਕਿਸੇ ਸਿਆਣੇ ਦੇ ਕਹਿਣ ਤੇ ਅਰਿੰਡ ਦੇ ਪੱਤੇ ਵਰਤੇ ਤਾਂ ਉਨ੍ਹਾਂ ਦਾ ਦਰਦ-ਨਾਸ਼ਕ ਅਸਰ ਪਰੋਕਸੀਵਾਨ ਕੈਪਸੂਲਾਂ ਦੇ ਸਮਾਨ ਲੱਗਾ । ਗੁਰੂ ਜੀ 5-6 ਸਦੀਆਂ ਪਹਿਲਾਂ ਹੀ ਜਾਣ ਗਏ ਸਨ ਕਿ ਤਰੱਕੀ ਦੀ ਚਕਾ ਚੌਂਧ ਵਿਚ ਮਨੁੱਖ ਅਰਿੰਡ ਵਰਗੇ ਪੌਦਿਆਂ ਨੂੰ ਖਤਮ ਕਰ ਸਕਦਾ ਹੈ । ਸੋ, ਉਸੇ ਸਮੇਂ ਉਨ੍ਹਾਂ ਨੇ ਇਸ ਪੌਦੇ ਨੂੰ ਚੰਦਨ ਦੇ ਬਰਾਬਰ ਵਿਚਾਰਿਆ । ਅੱਜ ਸਾਡੀਆਂ ਸਰਕਾਰਾਂ ਜੈਵ-ਵਿਭਿੰਨਤਾ ਨੂੰ ਬਚਾਉਣ ਲਈ ਅਜਿਹਾ ਰੌਲਾ ਹੀ ਤਾਂ (ਆਪਣੇ ਢੰਗ ਨਾਲ) ਪਾ ਰਹੀਆਂ ਹਨ ।

ਬੜੇ ਅਫ਼ਸੋਸ ਦੀ ਗੱਲ ਹੈ ਕਿ ਪੈਸੇ ਦੀ ਦੌੜ ਵਿਚ ਲੱਗਾ ਮਨੁੱਖ ਸਾਰੇ ਜੱਗ ਨੂੰ ਮਾਇਆ ਰੂਪੀ ਦੈਂਤ ਨੂੰ ਖੁਆਉਣ ਲਈ ਉਤਾਵਲਾ ਹੋਇਆ ਬੈਠਾ ਹੈ ਜਿਵੇਂ ਕਿ ਗੁਰੂ ਰਵਿਦਾਸ ਜੀ ਦੱਸਦੇ ਹਨ;

*ਬਰਜਿ ਹੋ ਬਰਜਿ ਬੀਠੁਲੇ,*

*ਮਾਇਆ ਜਗ ਖਾਇਆ । ।*

ਇਸੇ ਕਾਰਨ ਉਦਯੋਗਪਤੀ ਚਾਰੇ ਪਾਸੇ ਪ੍ਰਦੂਸ਼ਣ ਫੈਲਾ ਕੇ ਜਨਤਾ ਦੇ ਪੀਣ ਦਾ ਪਾਣੀ, ਖੇਯ ਪਦਾਰਥ ਅਤੇ ਸਾਹ ਲੈਣ ਦੀ ਹਵਾ ਆਦਿ ਸਭ ਕਾਸੇ ਵਿਚ ਜ਼ਹਿਰਾਂ ਘੋਲ ਰਹੇ ਹਨ ਅਤੇ ਕਿਸੇ ਵੀ ਕਿਸਮ ਦੀ ਸਜ਼ਾ ਤੋਂ (ਅਕਸਰ) ਬਚ ਜਾਂਦੇ ਹਨ । ਅਜਿਹੇ ਢੰਗਾਂ ਨਾਲ ਪੈਸਾ ਕਮਾਉਣ ਵਾਲੇ ਇਹ ਭੁੱਲ ਜਾਂਦੇ ਹਨ ਕਿ ਵਾਤਾਵਰਨ ਵਿਚ ਘੁਲੀਆਂ ਜ਼ਹਿਰਾਂ ਇਕ ਦਿਨ ਉਨ੍ਹਾਂ ਦੇ ਕੋਲਡ ਡ੍ਰਿੰਕਸ , ਬੋਤਲ ਬੰਦ ਪਾਣੀ ਅਤੇ ਸੁੰਦਰ ਦਿਸਦੇ ਖਾਣਿਆ ਰਾਹੀਂ ਉਨ੍ਹਾਂ ਲਈ ਬਿਮਾਰੀਆਂ ਦਾ ਖੂਹ ਪੁੱਟ ਦੇਣਗੀਆਂ ਅਤੇ ਉਦੋਂ ਉਹ ਪੈਸਾ ਖਾ ਜਾਂ ਪੀ ਕੇ ਗੁਜ਼ਾਰਾ ਨਹੀ ਕਰ ਸਕਣਗੇ ਬਿਲਕੁਲ ਉਸੇ ਤਰ੍ਹਾਂ ਜਿਵੇਂ ਸੱਪ ਨੂੰ ਆਪਣੇ ਸਿਰ'ਚ ਮੌਜੂਦ ਮਣੀ ਦਾ ਕੋਈ ਲਾਭ ਨਹੀਂ ਹੁੰਦਾ । ਇਸ ਹਾਲਤ ਦਾ ਵਰਣਨ ਕਰਦਾ ਗੁਰੂ ਰਵਿਦਾਸ ਜੀ ਦਾ ਸਲੋਕ ਹੈ:

*ਖਾਈ ਨ ਸਕੈ ਖਰਚ ਨਹਿੰ ਜਨੈਂ*

*ਜਿਉ ਭਵੰਗ ਸਿਰ ਰਹਤ ਮਨੀ ਹੈ । ।*

ਅੱਜ ਵਾਤਾਵਰਨ ਕਾਰਜਕਰਤਾ ਚੀਕ ਚੀਕ ਕੇ ਇਸੇ ਗੱਲ ਦਾ ਪ੍ਰਚਾਰ ਕਰ ਰਹੇ ਹਨ । ਇਕ ਅਮਰੀਕੀ ਕਹਾਵਤ ਵੀ ਹੈ :

ਕੇਵਲ ਆਖਰੀ ਦਰਖਤ ਕੱਟਣ ਮਗਰੋਂ, ਕੇਵਲ ਆਖਰੀ ਦਰਿਆ ਦਾ ਪਾਣੀ ਪ੍ਰਦੂਸ਼ਿਤ ਕਰਨ ਮਗਰੋਂ ਅਤੇ ਕੇਵਲ ਆਖਰੀ ਮੱਛੀ ਫੜਨ ਮਗਰੋਂ ਹੀ ਤੁਸੀ ਮਹਿਸੂਸ ਕਰੋਗੇ ਕਿ ਨੋਟ ਖਾਧੇ ਨਹੀਂ ਜਾ ਸਕਦੇ ।

(ਆਰ. ਰਾਜਾ ਗੋਪਾਲਨ ਕ੍ਰਿਤ ''ਐਨਵਾਇਰਮੈਂਟਲ ਸਟੱਡੀਜ਼ ਫਰਾਮ ਕਰਾਇਸਿਜ਼ ਟੂ ਕਿਊਰ'' ਆਕਸਫਾਰਡ ਯੂਨੀ. ਪ੍ਰੈਸ)

ਜੈਵ-ਵਿਭਿੰਨਤਾ ਨਾਲ ਭਰਪੂਰ ਭਾਰਤ ਵਾਸੀਆਂ ਲਈ ਇਹ ਗੱਲ ਬਿਲਕੁਲ ਢੁਕਵੀਂ ਹੈ ਕਿ ਸਾਡੇ ਕੋਲ ਇਕ ਅਮੀਰ ਵਿਰਸਾ ਅਤੇ ਅਨੇਕਾਂ ਜੰਤੂ ਅਤੇ ਪੌਦੇ ਹਨ ਜੋ ਸਾਨੂੰ ਅਪਾਰ ਅਤੇ ਸਥਾਈ ਖੁਸ਼ੀ ਦੇ ਸਕਦੇ ਹਨ ਪਰ ਅਸੀਂ ਆਪਣੇ ਇਸ ਵਿਰਸੇ ਵਿਚੋਂ ਖੁਸ਼ੀ ਲੱਭਣ ਦੀ ਥਾਂ ਬਾਹਰਲੀ ਚਕਾਚੌਂਧ ਵਿਚ ਅੰਨ੍ਹੇ ਹੋਏ ਪਏ ਹਾਂ । ਬਿਲਕੁਲ ਕਸਤੂਰੀ ਮਿਰਗ ਵਾਂਗ ਜਿਸ ਕੋਲ ਕਸਤੂਰੀ ਹੁੰਦੀ ਹੈ ਪਰ ਉਹ ਉਸ ਦੀ ਭਾਲ

ਵਿਚ ਭੌਂਦਾ ਫਿਰਦਾ ਬਿਪਤਾ ਵਿਚ ਫਸ ਜਾਂਦਾ ਹੈ। ਇਸ ਹਾਲਤ ਸਬੰਧੀ ਗੁਰੂ ਰਵਿਦਾਸ ਜੀ ਦਾ ਕਥਨ ਹੈ :

*ਕਸਤੂਰੀ ਮਿਰਗ ਪਾਸ ਹੈ ਰੇ,*

*ਢੂੰਢਤ ਘਾਸ ਫਿਰੈ।*

ਸੰਸਾਰ ਵਿਚ ਕੁੱਲ 25 ਖੇਤਰ ਅਜਿਹੇ ਹਨ ਜਿਥੇ ਪੌਦਿਆਂ ਅਤੇ ਜੰਤੂਆਂ ਦੀਆਂ ਅਧਿਕਤਮ ਪ੍ਰਜਾਤੀਆਂ ਪਾਈਆਂ ਜਾਂਦੀਆਂ ਹਨ (ਕੁਝ ਲੇਖਕ ਇਹ ਗਿਣਤੀ 18 ਦੱਸਦੇ ਹਨ)। ਇਨ੍ਹਾਂ ਖੇਤਰਾਂ (ਹੌਟ ਸਪੌਟਸ) ਵਿਚੋਂ 2 ਭਾਰਤ ਵਿਚ ਹਨ ਜਿਸ ਕਾਰਨ ਅਨੇਕ ਵਿਦਵਾਨ/ਖੋਜਾਰਥੀ ਭਾਰਤ ਵਿਚ ਹਰ ਸਾਲ ਪੁੱਜਦੇ ਹਨ। ਐਨਾ ਕੁਝ ਹੋਣ ਦੇ ਬਾਵਜੂਦ ਵੀ ਜੇਕਰ ਅਸੀਂ ਵਿਦੇਸ਼ੀ ਤੜਕ-ਭੜਕ ਵਿਚੋਂ ਖੁਸ਼ੀ ਲੱਭਣ ਦੀ ਕੋਸ਼ਿਸ਼ ਕਰਾਂਗੇ ਤਾਂ ਸਾਡੀ ਸਥਿਤੀ ਕਸਤੂਰੀ ਮ੍ਰਿਗ ਨਾਲੋਂ ਕਿਵੇਂ ਬੇਹਤਰ ਕਰਾਰੀ ਜਾ ਸਕਦੀ ਹੈ। ਇਹ ਭਾਲ ਤਾਂ ਨਿਰੀ ਮ੍ਰਿਗ ਤ੍ਰਿਸ਼ਨਾ ਹੈ ਜੋ ਕਦੇ ਪੂਰੀ ਨਹੀਂ ਹੋ ਸਕਦੀ ਸਗੋਂ ਜੀਵ ਲਈ ਸੰਕਟ ਹੀ ਲਿਆਉਂਦੀ ਹੈ। ਜਿਵੇਂ ਕਿ ਗੁਰੂ ਰਵਿਦਾਸ ਜੀ ਫਰਮਾਉਂਦੇ ਹਨ :

*ਬਾਹਰਿ ਖੋਜਤ ਜਨਮ ਸਿਰਾਨੋਂ*

*ਮ੍ਰਿਗ ਤ੍ਰਿਸ਼ਨਾ ਰਹਿਓ ਉਰਝਾਈ।*

ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਜੈਵਿਕ ਵਿਭਿੰਨਤਾ ਦੇ ਖੁੱਲੇ ਦਰਸ਼ਨ ਹੁੰਦੇ ਹਨ। ਆਪ ਜੀ ਦੀ ਆਪਣੀ ਬਾਣੀ ਵਿਚ ਚੰਦਨ, ਕੰਵਲ, ਹੰਸ, ਕਸਤੂਰੀ ਹਿਰਨ, ਮਨੀਧਾਰੀ ਸੱਪ ਆਦਿ ਵਰਗੀਆਂ ਵਧੀਆ ਸਮਝੀਆਂ ਜਾਂਦੀਆਂ ਸਜੀਵ ਪ੍ਰਜਾਤੀਆਂ ਦੇ ਨਾਲ-ਨਾਲ ਉਨ੍ਹਾਂ ਪੌਦਿਆਂ ਅਤੇ ਜੰਤੂਆਂ ਦਾ ਵੀ ਨਾਂ ਲਿਆ ਹੈ ਜਿਨ੍ਹਾਂ ਨੂੰ ਕਈ ਵਾਰ ਅਸੀਂ ਬਹੁਤ ਵਧੀਆ ਨਹੀਂ ਮੰਨਦੇ ਜਿਵੇਂ ਕਿ ਕਾਂ, ਗਧਾ ਆਦਿ

*ਜੋ ਜਨ ਰਾਮ ਨਹਿੰ ਉਚਰੇ,*

*ਉਦਰ ਭਰਈ ਜਿਉਂ ਗਰਦਭ ਲੋਟੇ।।*

ਭਾਵ ਪ੍ਰਭੂ ਦਾ ਨਾਮ ਨਾ ਲੈਣ ਵਾਲਾ ਵਿਅਕਤੀ ਉਸ ਗਧੇ ਵਾਂਗ ਹੈ ਜੋ ਢਿੱਡ ਭਰ ਕੇ ਲੇਟਣਾ ਹੀ ਆਪਣਾ ਨੇਮ ਸਮਝਦਾ ਹੈ। ਇਸੇ ਤਰ੍ਹਾਂ ਅਪਵਿੱਤਰ ਸਮਝੇ ਜਾਂਦੇ ਤਾੜ ਦੇ ਦਰਖਤ ਨੂੰ ਉਚਾ ਦਰਜਾ ਦਿੰਦੇ ਹੋਏ ਆਪ ਜੀ ਦੱਸਦੇ ਹਨ ਕਿ ਜਦੋਂ ਇਸੇ ਦਰਖਤ ਦੇ ਪੱਤੇ ਉਤੇ ਪ੍ਰਭੂ ਬੰਦਗੀ ਲਿਖੀ ਜਾਂਦੀ ਹੈ ਤਾਂ ਲੋਕ ਇਸੇ ਨੂੰ ਸਜਦਾ ਕਰਨ ਲੱਗ ਪੈਂਦੇ ਹਨ :

*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ।।*

*ਜੈਸੇ ਕਾਗਰਾ ਕਰਤ ਬੀਚਾਰੰ।।*

*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ*

*ਪੂਜੀਐ ਕਰਿ ਨਮਸਕਾਰੰ।*

ਇਹ ਤੱਥ ਇਸ ਗੱਲ ਵੱਲ ਇਸ਼ਾਰਾ ਵੀ ਕਰਦੇ ਹਨ ਕਿ ਕੁਦਰਤ ਦੀ ਹਰ ਦਾਤ ਦੀ ਮਹੱਤਤਾ ਕਿਤੇ ਨਾ ਕਿਤੇ ਜ਼ਰੂਰ ਹੋਵੇਗੀ ਤਾਂ ਹੀ ਕੁਦਰਤ ਨੇ ਜੀਵਾਂ ਅਤੇ ਪੌਤਿਆਂ ਦੀ ਐਨੀ ਵਿਸ਼ਾਲ ਵੰਨਗੀ ਪੈਦਾ ਕੀਤੀ ਹੈ। ਲੋੜ ਤਾਂ ਬੱਸ ਇਸ ਦੀ ਮਹੱਤਤਾ ਨੂੰ ਦੇਖਣ ਵਾਲੀ ਅੱਖ ਦੀ। ਗੁਰੂ ਰਵਿਦਾਸ ਜੀ ਦੀ ਬਾਣੀ ਤੋਂ ਸਪਸ਼ਟ ਹੁੰਦਾ ਹੈ ਕਿ ਆਪ ਜੀ ਨੇ ਨਾ ਕੇਵਲ ਵਿਭਿੰਨ ਪੌਦਿਆਂ/ਜੰਤੂਆਂ ਦੀ ਮਹੱਤਤਾ ਉਜਾਗਰ ਕੀਤੀ ਸਗੋਂ ਜੀਵ ਵਿਭਿੰਨਤਾ ਦਾ ਡੂੰਘਾ ਅਧਿਐਨ ਵੀ ਕੀਤਾ। ਆਪ ਲੋਕਾਂ ਦੁਆਰਾ ਅਠਾਰਾਂ ਭਾਰ ਬਨਸਪਤੀ ਨਾਲ ਪੂਜਾ ਕਰਨ ਦੀ ਪ੍ਰਥਾ ਉਪਰ ਚੋਟ ਕਰਦੇ ਹੋਏ ਕਹਿੰਦੇ ਹਨ :

*ਨਾਮੁ ਤੇਰੋ ਤਾਗਾ ਨਾਮ ਫੂਲ ਮਾਲ।*

*ਭਾਰ ਅਠਾਰਹ ਸਗਲ ਜੂਠਾਰੇ।।*

ਬਨਸਪਤੀ ਦੀਆਂ ਸਾਰੀਆਂ ਕਿਸਮਾਂ ਤੋਂ ਜੇਕਰ ਇਕ-ਇਕ ਪੱਤਾ ਵੀ ਲਿਆ ਜਾਵੇ ਤਾਂ ਉਨ੍ਹਾਂ ਦਾ ਭਾਰ 18 ਮਣ ਬਣਦਾ ਹੈ। ਜਿਸ ਨੂੰ ਅਠਾਰਾਂ ਭਾਰ ਬਨਸਪਤੀ ਦੱਸਿਆ ਗਿਆ ਹੈ। ਅਜਿਹੀ ਰਚਨਾ ਰਚਨ ਵਾਲੇ ਮਹਾਂਪੁਰਖ ਬਨਸਪਤੀ ਜਗਤ ਦੇ ਕਿੰਨੇ ਨੇੜੇ ਹੋਣਗੇ, ਸਹਿਜੇ ਹੀ ਅੰਦਾਜ਼ਾ ਲਗਾਇਆ ਜਾ ਸਕਦਾ ਹੈ।

ਹਵਾ ਵਿਚ ਮਿਲਣ ਵਾਲੇ ਜੰਤੂਆਂ ਬਾਰੇ ਵੀ ਆਪ ਜੀ ਦੀ ਬਾਣੀ ਵਿਚ ਕਾਫੀ ਹਵਾਲੇ ਮਿਲਦੇ ਹਨ ਜਿਵੇਂ ਕਿ :

*ਕੋਇਲ ਤਰਸੀ ਅੰਬ ਕੂੰ,*

*ਚਾਤ੍ਰਿਗ ਤਰਸਤ ਨੀਰ।*

ਇਸੇ ਤਰ੍ਹਾਂ ਅੱਗੇ ਆਪ ਜੀ ਕਹਿੰਦੇ ਹਨ :

*ਵਿਸ਼ਿਅਨ ਰਤੂ ਸੰਸਾ ਭ੍ਰਮ ਅਟਕਿਓ,*

*ਭੰਵਰ ਫੰਦ ਮਹੁੰ ਰਹੀਏ।*

ਭਾਵ ਜੇਕਰ ਭੌਰਾ ਫੁੱਲ ਦੀ ਸੁਗੰਧੀ ਮਾਨਣ ਵਿਚ ਲੱਗਾ ਰਹੇ ਤਾਂ ਸ਼ਾਮ ਹੋਣ 'ਤੇ ਜਦੋਂ ਫੁੱਲ ਬੰਦ ਹੋ ਜਾਂਦਾ ਹੈ ਤਾਂ ਭੌਰਾ ਵਿਚੇ ਫਸ ਕੇ ਰਹਿ ਜਾਂਦਾ ਹੈ। ਪੰਛਿਆਂ ਦੁਆਰਾ ਦਰਪਣ ਵਿਚ ਆਪਣੀ ਸ਼ਕਲ ਦੇਖ ਕੇ ਚੁੰਝਾ ਮਾਰਨ ਦੀ ਘਟਨਾ ਆਪ ਜੀ ਦੀ ਕਲਮ ਤੋਂ ਕੁਝ ਇਸ ਤਰ੍ਹਾਂ ਨਿਕਲਦੀ ਹੈ :

*ਜਿਉਂ ਖਗ ਪੇਖਿ ਦਰਪਨ ਮਹਿੰ*

*ਤਨ ਕੂੰ ਬੇਰਿ ਬੇਰਿ ਚੁੰਝਿਆਤ।*

ਦੀਵੇ ਦੀ ਲੋਂ ਨੂੰ ਦੇਖ ਕੇ ਪਤੰਗੇ ਦਾ ਉਸ ਵਲ ਖਿੱਚੇ ਆਉਣਾ ਆਪ ਜੀ ਦੀ ਬਾਣੀ ਵਿਚ ਕੁਝ ਇਸ ਤਰ੍ਹਾਂ ਦਰਜ ਹੈ :

*ਮਾਇਆ ਦੀਪਕੁ ਪੇਖਿ ਕਰ,*
*ਨਰ ਪਤੰਗ ਅੰਧਿਆਇ।*

ਬੱਦਲ ਦਾ ਮੋਹ ਨਾਲ ਅਤੇ ਚੰਦ ਦਾ ਚਕੋਰ ਨਾਲ ਸਬੰਧ ਦਰਸਾਉਂਦਾ ਆਪ ਜੀ ਦਾ ਸਲੋਕ ਹੈ :

*ਪ੍ਰਭੂ ਜੀ ਤੁਮ ਘਨ ਬਨ ਹਮ ਮੋਰਾ।*
*ਜੈਸੇ ਚਿਤਵਤ ਚੰਦ ਚਕੋਰਾ।*

ਅੱਜ ਪ੍ਰਯੋਗਸ਼ਾਲਾਈ ਸਬੂਤ ਵੀ ਇਸ ਗੱਲ ਦੀ ਹਾਮੀ ਭਰਦੇ ਹਨ ਕਿ ਸਾਰਾ ਜੰਤੂ ਜਗਤ ਅਤੇ ਪੌਦਾ ਜਗਤ ਇਸ ਗੱਲ ਵਿਚ ਸਮਾਨ ਹੈ ਕਿ ਸਭ ਸਜੀਵਾਂ ਦੀ ਬੁਨਿਆਦੀ ਰਚਨਾ, ਵਿਭਿੰਨਤਾ ਦੇ ਬਾਵਜੂਦ ਇਕ ਰੂਪ ਨਾਲ ਸਮਾਨ ਹੈ ਅਤੇ ਸਾਰਿਆ ਲਈ ਰੋਸ਼ਨੀ ਅਤੇ ਊਰਜਾ ਦਾ ਸੋਮਾ ਇਕ (ਸੂਰਜ) ਹੀ ਹੈ। ਗੁਰੂ ਰਵਿਦਾਸ ਜੀ ਦੀ ਬਾਣੀ ਵਿਚ ਇਹ ਸੁਨੇਹਾ ਕੁਝ ਇੰਜ ਮਿਲਦਾ ਹੈ :

*ਨਾਮ ਕੀ ਬਾਤੀ ਘੀਵ ਅਪੰਡਾ,*
*ਇਕ ਹੀ ਜੋਤ ਜਲੈ ਬ੍ਰਹਮੰਡਾ।*

ਉਪਰ ਲਿਖੇ ਗਏ ਇਕ ਸਲੋਕ ਤੋਂ ਬਿਨਾਂ ਗੁਰੂ ਜੀ ਘੱਟੋਂ ਘੱਟ ਇਕ ਥਾਈਂ ਹੋਰ ਕਰਮਾਂ ਦਾ ਬੋਝਾ ਢੋ ਰਹੇ ਮੂਰਖ ਵਿਅਕਤੀ ਦੀ ਤੁਲਨਾ ਬਲਦ ਨਾਲ ਕਰਦੇ ਹਨ :

*ਘਟ ਅਵਘਟ ਡੂਗਰ ਘਣਾ*
*ਇਕੁ ਨਿਰਗੁਣੁ ਬੈਲੁ ਹਮਾਰ।।*

ਜਿਸ ਤਰ੍ਹਾਂ ਕਿ ਉਪਰ ਦੱਸਿਆ ਜਾ ਚੁੱਕਾ ਹੈ ਕਿ ਭਾਰਤ ਜੈਵ ਵਿਭਿੰਨਤਾ ਪੱਖੋਂ ਇਕ ਅਮੀਰ ਦੇਸ਼ ਹੈ ਭਾਵੇਂ ਆਰਥਿਕ ਪੱਖੋਂ ਇਹ ਵਿਕਸਿਤ ਦੇਸ਼ਾਂ ਤੋਂ ਪਿਛੇ ਹੋਵੇ। ਸਾਨੂੰ ਸਭ ਨੂੰ ਆਪਣੇ ਸਮਰਿੱਧ ਜੈਵ-ਭੰਡਾਰ 'ਤੇ ਮਾਣ ਕਰਨਾ ਚਾਹੀਦਾ ਹੈ ਭਾਵੇਂ ਵਿਦੇਸ਼ੀ ਲੋਕ ਇਸ [illegible] ਵਿਚ ਸਾਨੂੰ ਕਿੰਨਾ ਵੀ ਨੀਚਾ ਦਿਖਾਉਣ ਦੀ ਕੋਸ਼ਿਸ਼ ਕਿਉਂ ਨਾ [illegible]। ਇਸ ਮਾਮਲੇ ਵਿਚ ਜੇਕਰ ਗਾਹੇ-ਬਗਾਹੇ ਮਨ ਢਹਿੰਦੀ [illegible] ਜਾਣ ਦੀ ਕੋਸ਼ਿਸ਼ ਕਰੇ ਤਾਂ ਗੁਰੂ ਰਵਿਦਾਸ ਜੀ ਦੇ ਬਚਨ :

*ਦਾਰਿਦੁ ਦੇਖ ਸਭੁ ਕੋ ਹਸੈ*
*ਐਸੀ ਦਸਾ ਹਮਾਰੀ।।*
*ਅਸਟਦਸਾ ਸਿਧਿ ਕਰ ਤਲੈ*
*ਸਭ ਕ੍ਰਿਪਾ ਤੁਮਾਰੀ।।*

ਸਾਨੂੰ ਢਾਂਡਸ ਬਨ੍ਹਾਂ ਸਕਦੇ ਹਨ। ਇਸ ਤੋਂ ਭਾਵ ਹੈ ਕਿ ਦੁਨੀਆਵੀ ਖਿਆਲਾਂ ਵਾਲੇ ਲੋਕ ਮੇਰੀ ਕਥਿਤ ਗਰੀਬੀ ਦੇਖ ਕੇ ਹੱਸਦੇ ਹਨ ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ ਪ੍ਰਭੂ ਦੀ ਕਿਰਪਾ ਨਾਲ ਮੈਂ ਅਠਾਰਾਂ ਸਿੱਧੀਆਂ ਦਾ ਮਾਲਕ ਹਾਂ।

ਉਪਰੋਕਤ ਤੋਂ ਸਪਸ਼ਟ ਹੈ ਕਿ ਗੁਰੂ ਰਵਿਦਾਸ ਜੀ ਨੂੰ ਕੁਦਰਤੀ ਸੰਤੁਲਨ ਅਤੇ ਜੈਵ-ਵਿਭਿੰਨਤਾ ਨਾਲ ਡੂੰਘਾ ਪਿਆਰ ਸੀ। ਜੇਕਰ ਅਸੀਂ ਗੁਰੂ ਜੀ ਪ੍ਰਤੀ ਸੱਚੀ ਸ਼ਰਧਾ ਰੱਖਦੇ ਹਾਂ ਤਾਂ ਸਾਡਾ ਸਭ ਦਾ ਇਹ ਮੁੱਢਲਾ ਫਰਜ਼ ਬਣਦਾ ਹੈ ਕਿ ਅਸੀਂ ਕੁਦਰਤੀ ਸੰਤੁਲਨ ਬਣਾਈ ਰੱਖਣ ਲਈ ਹਰ ਸੰਭਵ ਉਪਰਾਲਾ ਕਰੀਏ, ਹਰ ਜੀਅ-ਜੰਤੂ ਵਿਚ ਪ੍ਰਭੂ ਦੀ ਹੋਂਦ ਮਹਿਸੂਸ ਕਰਦੇ ਹੋਏ ਇਸ ਧਰਤੀ ਨੂੰ ਸਭ ਦੇ ਰਹਿਣ ਦੇ ਅਨੁਕੂਲ ਬਣੇ ਰਹਿਣ ਦੇਈਏ।

ਅੱਜ ਪੌਦਿਆਂ ਅਤੇ ਜੰਤੂਆਂ ਦੀਆਂ ਪ੍ਰਜਾਤੀਆਂ ਬਹੁਤ ਤੇਜ਼ੀ ਨਾਲ ਲੁਪਤ ਹੋ ਰਹੀਆਂ ਹਨ। ਸੰਸਾਰ ਵਿਚ ਇਸ ਸਮੇਂ ਮੱਛੀਆਂ ਦੀਆਂ 33 ਪ੍ਰਤੀਸ਼ਤ ਅਤੇ ਪੰਛੀਆਂ ਦੀਆਂ 12 ਪ੍ਰਤੀਸ਼ਤ ਪ੍ਰਜਾਤੀਆਂ ਹਨ ਜਦ ਕਿ ਇਕ ਚੌਥਾਈ ਥਣਧਾਰੀ ਅਲੋਪ ਹੋਣ ਦੀ ਸੰਭਾਵਨਾ ਜਾਂ ਖ਼ਤਰੇ ਹੇਠ ਹਨ। ਇਹ ਰਫ਼ਤਾਰ ਕੋਈ ਥੋੜ੍ਹੀ ਬਹੁਤ ਨਹੀਂ - ਕੁਦਰਤੀ ਰਫ਼ਤਾਰ ਨਾਲੋਂ 100 ਤੋਂ 1000 ਗੁਣਾਂ ਹੈ। ਸਾਡੇ ਆਪਣੇ ਦੇਸ਼ ਵਿਚ ਵੀ 10 ਪ੍ਰਤੀਸ਼ਤ ਜੰਗਲੀ ਜੰਤੂ ਅਤੇ ਪੌਦੇ ਲੁਪਤ ਹੋਣ ਦੇ ਖਤਰੇ ਹੇਠ ਹਨ। ਚੀਤਾ, ਗੁਲਾਬੀ ਸਿਰ ਵਾਲੀ ਬੱਤਖ, ਡੋਡੋ, ਕਿਵੀ ਆਦਿ ਅਨੇਕਾਂ ਜਾਣੇ ਪਛਾਣੇ ਜੰਤੂ ਅਜ ਅਲੋਪ ਹੋ ਚੁਕੇ ਹਨ।

ਜੈਵ-ਵਿਭਿੰਨਤਾ ਦਾ ਅਲੋਪ ਹੋਣਾ ਕੁਦਰਤੀ ਸੰਤੁਲਨ ਨੂੰ ਵਿਗਾੜਦਾ ਹੈ। ਇਸ ਨਾਲ ਹੌਲੀ-ਹੌਲੀ ਮਨੁੱਖੀ ਹੋਂਦ ਲਈ ਵੀ ਖਤਰਾ ਪੈਦਾ ਹੋ ਸਕਦਾ ਹੈ। ਐਨਾ ਹੀ ਨਹੀਂ, ਜੇਕਰ ਅਸੀਂ ਜੰਤੂਆਂ ਅਤੇ ਪੌਦਿਆਂ ਦੀਆਂ ਪ੍ਰਜਾਤੀਆਂ ਨੂੰ ਇਸੇ ਤਰ੍ਹਾਂ ਖਤਮ ਕਰਦੇ ਰਹੇ ਤਾਂ ਸਾਡੀਆਂ ਆਉਣ ਵਾਲੀਆਂ ਪੀੜ੍ਹੀਆਂ ਗੁਰੂ ਰਵਿਦਾਸ ਜੀ ਦੀ ਬਾਣੀ ਦੇ ਉਸ ਭਾਗ ਨੂੰ ਸਹੀ ਅਰਥਾ ਵਿਚ ਨਹੀਂ ਸਮਝ ਸਕਣਗੀਆਂ ਜਿਸ ਵਿਚ ਗੁਰੂ ਜੀ ਨੇ ਹਾਲਤ/ਮਨੁੱਖ ਦੀ ਤੁਲਨਾ ਕਿਸੇ ਪੌਦੇ ਜਾਂ ਜੰਤੂ ਨਾਲ ਕੀਤੀ ਹੈ। ਜੇਕਰ ਅਜਿਹਾ ਹੁੰਦਾ ਹੈ ਤਾਂ ਅਸੀਂ ਗੁਰੂ ਜੀ ਤੇ ਮਹਾਨ ਦੇਣਦਾਰ ਅਖਵਾਵਾਂਗੇ।

-0-

# ਭਗਤ ਰਵਿਦਾਸ ਜੀ ਦੀ ਵਿਚਾਰਧਾਰਾ

- ਪ੍ਰਭਜੀਤ ਕੌਰ

ਭਾਰਤ ਗੁਰੂਆਂ, ਪੀਰਾਂ, ਪੈਗੰਬਰਾਂ ਅਤੇ ਸੰਤਾਂ-ਭਗਤਾਂ ਦਾ ਦੇਸ਼ ਹੈ। ਇੱਥੇ ਵੱਖ-2 ਸਮੇਂ ਵਿਚ ਕਈ ਧਾਰਮਿਕ ਲਹਿਰਾਂ ਸਮਾਜ ਸੁਧਾਰ ਲਹਿਰਾਂ ਚੱਲੀਆਂ, ਜਿਨ੍ਹਾਂ ਦੀ ਯੋਗ ਅਗਵਾਈ ਕਰਦਿਆਂ ਗੁਰੂਆਂ, ਪੀਰਾਂ ਅਤੇ ਸੰਤਾਂ-ਭਗਤਾਂ ਨੇ ਸਮਾਜ ਕਲਿਆਣ ਲਈ ਕਈ-ਨਿਵੇਕਲੇ ਕੰਮ ਕੀਤੇ ਅਤੇ ਲੋਕਾਂ ਨੂੰ ਨਰੋਈ ਸੇਧ ਦੇਣ ਲਈ ਆਪਣੇ ਵਿਚਾਰਾਂ ਨੂੰ ਕਲਮਬੱਧ ਵੀ ਕੀਤਾ। ਉਹਨਾਂ ਦੁਆਰਾ ਕਲਮਬੱਧ ਵਿਚਾਰ ਬਾਣੀ ਦੇ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ।

ਭਗਤ ਰਵੀਦਾਸ ਜੀ ਵੀ ਆਪਣੇ ਸਮੇਂ ਦੇ ਪ੍ਰਸਿੱਧ ਸੰਤਾਂ-ਭਗਤਾਂ ਵਿੱਚੋਂ ਇੱਕ ਸਨ ਜਿੰਨ੍ਹਾਂ ਦੀ ਬਾਣੀ ਚਾਲ੍ਹੀ ਪਦਾਂ ਅਤੇ ਇੱਕ ਦੋਹਰੇ ਦੇ ਰੂਪ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ। ਇਹ ਸਾਰੇ ਪਦ ਸੋਲਾਂ ਰਾਗਾਂ ਵਿੱਚ ਪਾਏ ਜਾਂਦੇ ਹਨ। ਇਹਨਾਂ ਪਦਾਂ ਵਿੱਚੋਂ ਉਹਨਾਂ ਦੀ ਵਿਚਾਰਧਾਰਾ ਦੀ ਬਹੁਪੱਖੀ ਝਲਕ ਦੇਖਣ ਨੂੰ ਮਿਲਦੀ ਹੈ ਜੋ ਸਮਾਜ ਨੂੰ ਚੰਗੀ ਸੇਧ ਦੇਣ ਦਾ ਕੰਮ ਵੀ ਕਰਦੀ ਹੈ। ਰਵਿਦਾਸ ਜੀ ਦੀ ਬਾਣੀ ਦੀ ਸਭ ਤੋਂ ਵੱਡੀ ਤੇ ਮਹੱਤਵਪੂਰਨ ਵਿਚਾਰਧਾਰਾ ਜਾਂ ਦੇਣ ਇਹ ਹੈ ਕਿ ਉਹਨਾਂ ਨੇ ਜਾਤ-ਪਾਤ ਦੇ ਬੰਧਨਾਂ ਤੋਂ ਮੁਕਤ ਇੱਕ ਆਦਰਸ਼ਕ ਸਮਾਜ ਸਿਰਜਣ ਦੀ ਵਿਵਸਥਾ ਨੂੰ ਪ੍ਰਮੁੱਖਤਾ ਪ੍ਰਦਾਨ ਕੀਤੀ। ਭਗਤ ਜੀ ਦੇ ਸਮੇਂ ਦੇ ਸਮਾਜ ਵਿੱਚ ਬ੍ਰਾਹਮਣਵਾਦ ਦਾ ਜ਼ੋਰ ਸੀ ਅਤੇ ਉਹ ਖੁਦ ਨੀਵੀਂ ਜਾਤ ਦੇ ਸਨ। ਜਿਸ ਕਾਰਨ ਉਹਨਾਂ ਛੂਤ-ਛਾਤ ਅਤੇ ਊਚ-ਨੀਚ ਦੇ ਤਲਖ ਅਤੇ ਕੌੜੇ ਤਜ਼ਰਬੇ ਨੂੰ ਖੁਦ ਆਪਣੇ ਤਨ ਤੇ ਹੰਢਾਇਆ ਸੀ। ਇਸ ਤਨ ਤੇ ਹੰਢਾਈ ਪੀੜਾਂ ਦੇ ਤਜ਼ਰਬੇ ਤੋਂ ਪਰੇ ਉਹਨਾਂ ਨੇ ਇੱਕ ਅਜਿਹੇ ਆਦਰਸ਼ ਸਮਾਜ ਦਾ ਸੁਪਨਾ ਦੇਖਿਆ ਜਿਸ ਵਿੱਚ ਸਾਰੇ ਮਨੁੱਖਾਂ ਲਈ ਸਮਾਨਤਾ ਦਾ ਸੰਕਲਪ ਹੋਵੇ। ਉਹਨਾਂ ਦੇ ਆਦਰਸ਼ ਸਮਾਜ ਪ੍ਰਤੀ ਦੇਖੇ ਸੁਪਨੇ ਦਾ ਪ੍ਰਮਾਣ ਉਹਨਾਂ ਦੀ ਬਾਣੀ ਵਿੱਚੋਂ ਵੀ ਮਿਲਦਾ ਹੈ:-

*ਬੇਗਮ ਪੁਰਾ ਸਹਰ ਕੋ ਨਾਉ ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ ॥*
*ਨਾਂ ਤਸਵੀਸ ਖਿਰਾਜੁ ਨਾ ਮਾਲੁ ॥*
*ਖਉਫੁ ਨ ਖਤਾ ਨ ਤਰਸੁ ਜਵਾਲੁ ॥*
*ਅਬ ਮੋਹਿ ਖੂਬ ਵਤਨ ਗਹ ਪਾਈ ॥*
*ਊਹਾਂ ਖੈਰਿ ਸਦਾ ਮੇਰੇ ਭਾਈ ॥*

*(ਪੰਨਾ-345)*

ਗੁਰੂ ਰਵੀਦਾਸ ਜੀ ਨੇ ਆਪਣੇ ਕੰਮ ਨੂੰ ਪੂਜਾ ਸਮਝ ਕੇ ਕੀਤਾ ਅਤੇ ਕਿਹਾ ਕਿ ਹਰ ਇਨਸਾਨ ਨੂੰ ਆਪਣੇ ਕਿੱਤੇ ਨਾਲ ਪਿਆਰ ਕਰਨਾ ਚਾਹੀਦਾ ਹੈ। ਉਹਨਾਂ ਇਨਸਾਨ ਦੀ ਪਹਿਚਾਣ ਉਸ ਦੇ ਕੰਮ ਕਰਕੇ ਮੰਨੀ ਹੈ ਨਾ ਕਿ ਉਸ ਦੀ ਜਾਤ ਕਰਕੇ।

*ਜਨਮ ਜਾਤ ਨੂੰ ਛਾਡ ਕਰਿ ਕਰਨੀ ਜਾਤ ਪਰਧਾਨ।*
*ਇਹੋ ਵੇਦ ਕੋ ਧਰਮ ਹੈ ਕਹਿ ਰਵਿਦਾਸ ਬਖਾਨ।*

ਇੱਕ ਹੋਰ ਪਦ ਵਿੱਚ ਰਵਿਦਾਸ ਜੀ ਪ੍ਰਮਾਤਮਾ ਨੂੰ ਸੰਬੋਧਨ ਹੋ ਕੇ ਕਹਿੰਦੇ ਹਨ ਕਿ ਜਿਸ ਪ੍ਰਕਾਰ ਸਮਾਜ ਵਿੱਚ ਜਾਤ-ਪਾਤ ਦਾ ਪਸਾਰਾ ਹੈ ਉਸ ਤੋਂ ਕੌਣ ਛੁਟਕਾਰਾ ਦਵਾ ਸਕਦਾ ਹੈ। ਪ੍ਰਮਾਤਮਾ ਲਈ ਸਭ ਬਰਾਬਰ ਹੈ ਅਤੇ ਉਸ ਲਈ ਕੋਈ ਵੀ ਮਨੁੱਖ ਉੱਚਾ ਨਹੀਂ ਤੇ ਨਾ ਹੀ ਕੋਈ ਮਨੁੱਖ ਨੀਵਾਂ ਹੈ:-

*ਐਸੀ ਲਾਲ ਤੁਝ ਬਿਨੁ ਕਉਨੁ ਕਰੈ।।*
*ਗਰੀਬ ਨਿਵਾਜੁ ਗੁਸਾਈਆ ਮੇਰਾ*
*ਮਾਥੈ ਛਤ੍ਰੁ ਧਰੈ।।ਰਹਾਉ।।*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ ॥*

*(ਪੰਨਾ-1106)*

ਭਗਤ ਜੀ ਅਨੁਸਾਰ ਜੇਕਰ ਮਨੁੱਖ ਸੱਚੇ ਮਨ ਨਾਲ ਪ੍ਰਮਾਤਮਾ ਦੀ ਭਗਤੀ ਕਰਦਾ ਹੈ ਤਾਂ ਫਿਰ ਵਿਅਕਤੀ ਅਤੇ ਪ੍ਰਮਾਤਮਾ ਵਿੱਚ ਕੋਈ ਅੰਤਰ ਨਹੀਂ ਰਹਿ ਜਾਂਦਾ ਤੇ ਉਹ ਪ੍ਰਮਾਤਮਾ ਨਾਲ ਇਕਮਿਕ ਹੋ ਜਾਂਦਾ ਹੈ:-

ਪਿੰਡ ਮਝਵਿੰਡ (ਗੋਪਾਲਪੁਰਾ), ਡਾ. ਕਥੂਨੰਗਲ, ਤਹਿ.ਜਿਲਾ-ਅੰਮ੍ਰਿਤਸਰ-143500X

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ*

*ਕਨਕ ਕਟਿਕ ਜਲ ਤਰੰਗ ਜੈਸਾ । ।* *(ਪੰਨਾ-93)*

ਉਹਨਾਂ ਅਨੁਸਾਰ ਜੇਕਰ ਮਨੁੱਖ ਨੇ ਪ੍ਰਮਾਤਮਾ ਦਾ ਨਾਮ ਲੈਣਾ ਹੀ ਹੈ ਤਾਂ ਫਿਰ ਉਸ ਨੂੰ ਆਪਣਾ ਆਪ ਪੂਰੀ ਤਰ੍ਹਾਂ ਨਾਲ ਉਸ ਪ੍ਰਭੂ ਦੇ ਚਰਨਾਂ ਵਿੱਚ ਸਮਰਪਿਤ ਕਰ ਦੇਣਾ ਚਾਹੀਦਾ ਹੈ। ਪ੍ਰਮਾਤਮਾ ਪ੍ਰਤੀ ਪੂਰਨ ਸਮਰਪਣ ਬਾਰੇ ਲਿਖਿਆ ਹੈ-

*ਤੁਮ ਚੰਦਨ ਹਮ ਇਰੰਡ ਬਾਪੁਰੇ*
*ਸੰਗਿ ਤੁਮਾਰੇ ਬਾਸਾ । ।*
*ਨੀਚ ਰੂਖ ਤੇ ਊਚ ਭਏ ਹੈ*
*ਗੰਧ ਸੁਗੰਧ ਨਿਵਾਸਾ । ।*
*ਮਾਧਉ ਸਤਸੰਗਤਿ ਸਰਨ ਤੁਮਾਰੀ । ।*
*ਹਮ ਅਉਗਨ ਤੁਮ ਉਪਕਾਰੀ ।*

*(ਪੰਨਾ-486)*

ਭਗਤ ਰਵੀਦਾਸ ਜੀ ਨੇ ਮਨੁੱਖ ਦੀ ਮਾਇਆ ਪ੍ਰਤੀ ਲਾਲਸਾ ਅਤੇ ਭਟਕਣ ਨੂੰ ਬੜੇ ਪ੍ਰਭਾਵਸ਼ਾਲੀ ਤਰੀਕੇ ਨਾਲ ਨਿਕਾਰਦਿਆਂ ਲਿਖਿਆ ਹੈ-

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ । ।*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ । ।*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ । ।*
*ਮਾਇਆ ਗਈ ਤਬ ਰੋਵਨੁ ਲਗਤੁ ਹੈ । ।*

*(ਪੰਨਾ-487)*

ਉਹਨਾਂ ਅਨੁਸਾਰ ਮਨੁੱਖ ਦੀ ਮਾਇਆ ਪ੍ਰਤੀ ਲਾਲਸਾ ਵਿਅਰਥ ਹੈ ਅਤੇ ਇਸ ਲਾਲਸਾ ਨੂੰ ਛੱਡ ਕੇ ਪ੍ਰਮਾਤਮਾ ਦਾ ਨਾਮ ਲੈਣਾ ਚਾਹੀਦਾ ਹੈ ਕਿਉਂਕਿ ਮਾਇਆ ਅਸਥਿਰ ਹੈ ਅਤੇ ਪ੍ਰਭੂ ਦਾ ਨਾਮ ਹੀ ਸਥਿਰ ਹੈ:-

*ਝੂਠੀ ਮਾਯਾ ਜਗ ਭਰ ਕਾਯਾ,*
*ਤੌਂ ਤੀਕਿ ਤਾਪ ਦਹੈ ਰੇ ।*
*ਕਹੈ ਰਵਿਦਾਸ ਰਾਮ ਜਪ ਰਸਨਾ,*
*ਮਾਯਾ ਕਾਹੂ ਕੇ ਸੰਗ ਨ ਰਹੈਰੇ ।*
*ਰੇ ਮਨ ਰਾਮ ਨਾਮ ਸੰਭਾਰਿ*
*ਮਾਯਾ ਕੈ ਭ੍ਰਮਿ ਕਹਾਂ ਭੂਲ ਯੌ*
*ਜਾਹਿਗੌ ਕਰ ਝਾਰਿ ॥ ਟੇਕ ॥*

ਭਗਤ ਜੀ ਨੇ ਦੁਨੀਆਂ ਅਤੇ ਸੰਸਾਰ ਨੂੰ ਨਾਸ਼ਮਾਨ ਦੱਸਦਿਆਂ ਇਸ ਦੇ ਆਕਰਸ਼ਣ ਨੂੰ ਝੂਠਾ ਕਿਹਾ ਹੈ। ਉਹਨਾਂ ਅਨੁਸਾਰ ਮਨੁੱਖ ਦਾ ਜੀਵਨ ਨਾਸ਼ਮਾਨ ਹੈ ਜੋ ਇੱਕ ਦਿਨ ਖਤਮ ਹੋ ਜਾਵੇਗਾ:-

*ਜਲਿ ਕੀ ਭੀਤਿ ਪਵਨ ਕਾ ਥੰਭਾ*
*ਰਕਤ ਬੁੰਦ ਕਾ ਗਾਰਾ ।*
*ਹਾਡ ਮਾਸ ਨਾੜੀਂ ਕੋ ਪਿੰਜਰੁ*
*ਪੰਖੀ ਬਸੈ ਬਿਚਾਰਾ । ।*
*ਪ੍ਰਾਨੀ ਕਿਆ ਮੇਰਾ ਕਿਆ ਤੇਰਾ ।*
*ਜੈਸੇ ਤਰਵਰ ਪੰਖਿ ਬਸੇਰਾ । । ਰਹਾਉ । ।*

*(ਪੰਨਾ-659)*

ਉਹਨਾਂ ਅਨੁਸਾਰ ਸੰਸਾਰ ਦੀ ਨਾਸ਼ਮਾਨਤਾ ਨੂੰ ਸਵੀਕਾਰ ਕੇ ਚਾਲਣਾ ਚਾਹੀਦਾ ਤੇ ਇਹ ਕਦੇ ਨਹੀਂ ਭੁਲਣਾ ਚਾਹੀਦਾ ਕਿ ਸਭ ਨੂੰ ਇਹ ਨਾਸ਼ਮਾਨ ਸੰਸਾਰ ਛੱਡ ਕੇ ਜਾਣਾ ਪੈਣਾ ਹੈ:-

*ਜੋ ਦਿਨ ਆਵਹ ਸੋ ਦਿਨ ਜਾਹੀ ॥*
*ਕਰਨਾ ਕੂਚੁ ਰਹਨੁ ਥਿਰ ਨਾਹੀ ॥*
*ਸੰਗ ਚਲਤ ਹੈ ਹਮ ਭੀ ਚਲਨਾ ॥*
*ਦੂਰ ਗਵਨ ਸਿਰ ਊਪਰ ਮਰਨਾ ॥*

*(ਪੰਨਾ-794)*

ਭਗਤ ਜੀ ਅਨੁਸਾਰ ਇਹ ਨਾਸ਼ਮਾਨ ਸੰਸਾਰ ਥੋੜ ਚਿਰਾ ਹੈ ਤੇ ਇੱਕ ਦਿਨ ਖਤਮ ਹੋ ਜਾਵੇਗਾ।

*ਜੈਸ ਰੰਗੁ ਕਸੁੰਭ ਕਾ*
*ਤੈਸਾ ਇਹ ਸੰਸਾਰ । ।*
*ਮੇਰੇ ਰਮਈਏ ਰੰਗ ਮਜੀਠ ਕਾ*
*ਕਹੁ ਰਵਿਦਾਸ ਚਮਾਰ । ।*

ਭਗਤ ਰਵੀਦਾਸ ਜੀ ਨੇ ਸੰਸਾਰ ਨੂੰ ਕੱਜਲ ਦੀ ਕੋਠੜੀ ਦੇ ਸਮਾਨ ਮੰਨਿਆ ਹੈ ਜਿਸ ਵਿੱਚ ਮਨੁੱਖ ਹਉਮੈ ਵਸ ਹੋਇਆ ਖੋਇਆ ਰਹਿੰਦਾ ਹੈ:-

*ਯਹੁ ਸੰਸਾਰ ਕਜਲਿ ਕੀ ਕੋਠਰੀ,*
*ਅਰੁ ਵਿਚ-ਹਉਂਗ ਕੂਬ ।*
*ਕਹਿ ਰਵਿਦਾਸ ਹੌਂਮੈ ਜਗ ਖਾਯਾ,*
*ਯੌਂ ਨਲਿਨੀ ਭ੍ਰ ਸੂਵਾ ।*

ਭਗਤ ਰਵਿਦਾਸ ਜੀ ਦੀ ਬਾਣੀ ਸਦਾਚਾਰਕ ਸਿੱਖਿਆ ਨਾਲ ਓਤਪ੍ਰੋਤ ਹੈ। ਉਹਨਾਂ ਦੇ ਵਿਚਾਰ ਅਨੁਸਾਰ ਮਨੁੱਖ ਨੂੰ ਹਉਮੈਂ ਤੇ ਮੋਹ ਮਾਇਆ ਦਾ ਤਿਆਗ ਕਰਕੇ ਸਬਰ-ਸੰਤੋਖ ਦਾ ਪੱਲਾ ਫੜਨਾ ਚਾਹੀਦਾ ਹੈ ਕਿਉਂਕਿ ਸਬਰ-ਸੰਤੋਖ ਵਿੱਚ ਹੀ ਪਰਮ ਸੁੱਖ ਹੈ:-

*ਜੋ ਕਉ ਲੋੜੈ ਪਰਮਸੁਖ ਤਉ*
*ਰਾਖੇ ਮਨ ਸੰਤੋਖ ॥*
*ਰਵਿਦਾਸ ਜਹਾਂ ਸੰਤੋਖ ਹੈ,*
*ਤਹਾਂ ਨਾ ਲਾਗੈ ਦੋਖ ॥*

ਉਹਨਾਂ ਨੇ ਗੁਲਾਮੀ ਭਰੀ ਜਿੰਦਗੀ ਦੇ ਖਿਲਾਫ ਵੀ ਆਵਾਜ਼ ਬੁਲੰਦ ਕੀਤੀ ਅਤੇ ਪਰਾਧੀਨਤਾ ਨੂੰ ਪਾਪ ਮੰਨਦਿਆ ਇਸ ਦਾ ਖੰਡਨ ਕੀਤਾ ਹੈ।

*ਪਰਾਧੀਨਤਾ ਪਾਪ ਹੈ,*
*ਜਾਨ ਲੇਹੁ ਰੇ ਮੀਤ।*
*ਰਵਿਦਾਸ ਦਾਸ ਪਰਾਧੀਨ ਸੋ,*
*ਕੌਨ ਕਰੇ ਹੈ ਪ੍ਰੀਤ।*
*ਪਰਾਧੀਨਤਾ ਕਉ ਦੀਨ ਕਿਆ,*
*ਪਰਾਧੀਨ ਦੇ ਦੀਨ।*
*ਰਵਿਦਾਸ ਪਰਾਧੀਨ ਕਉ*
*ਸਭ ਹੀ ਸਮਝੇ ਹੀਨ।*

ਮਨੁੱਖ ਨੂੰ ਆਪਾ ਸੰਵਾਰਨ ਲਈ ਪ੍ਰੇਰਦਿਆਂ ਉਹਨਾਂ ਨੇ ਚੰਗੇ ਮੰਦੇ ਅਤੇ ਦੋਸਤ ਦੁਸ਼ਮਣ ਦੇ ਭੇਦ -ਭਾਵ ਤੋਂ ਉਪਰ ਉੱਠਣ ਲਈ ਕਿਹਾ ਅਤੇ ਸਭ ਨਾਲ ਪ੍ਰੇਮ -ਪਿਆਰ ਬਣਾ ਕੇ ਰੱਖਣ ਦੀ ਸਿੱਖਿਆ ਦਿੰਦਿਆਂ ਲਿਖਿਆ ਹੈ-:

*ਸਤਰੁ ਜਗ ਮੈ ਕੋਈ ਨਾਹਿ।*
*ਸਭ ਹੈ ਆਪਣੇ ਮੀਤ।*
*ਰਵਿਦਾਸ ਸਬਨ ਸੌ ਰਖੀਏ,*
*ਨਿਜ ਕੁਟੰਬ ਸੀ ਪ੍ਰੀਤ।*

ਉਹਨਾਂ ਨੇ ਹਿੰਦੂ ਮੁਸਲਮਾਨ ਏਕਤਾ ਦਾ ਵਰਨਣ ਕਰਦਿਆਂ ਸਭ ਨੂੰ ਇੱਕ ਸਮਾਨ ਮੰਨਿਆ ਹੈ:-

*ਰਵਿਦਾਸ ਹਮਾਰਾ ਰਾਮ ਜੋਈ,*
*ਸੋਈ ਹੈ ਰਹੀਮਾਨ।*
*ਕਾਬਾ ਨਾਮੀ ਜਾਨੀ ਯਹਿ,*
*ਦੋਊ ਏਕ ਸਮਾਨ।*

ਰਵਿਦਾਸ ਜੀ ਜਾਤ ਦੇ ਚਮਾਰ ਸਨ ਤੇ ਚਮਾਰਾ ਕੰਮ ਹੀ ਕਰਦੇ ਸਨ। ਪ੍ਰੰਤੂ ਉਹਨਾਂ ਨੇ ਕਦੇ ਵੀ ਆਪਣੇ ਚਮਾਰਾ ਕੰਮ ਨੂੰ ਮਾੜਾ ਨਹੀਂ ਮੰਨਿਆ ਸਗੋਂ ਪ੍ਰਭੂ ਦੀ ਦਾਤ ਮੰਨਦਿਆਂ ਇਸ ਕੰਮ ਨੂੰ ਚੰਗਾ ਸਮਝਿਆ ਅਤੇ ਖੁਸ਼ੀ-ਖੁਸ਼ੀ ਸਵੀਕਾਰ ਕੀਤਾ ਹੈਉਹਨਾਂ ਨੇ ਹੱਥੀ ਕੰਮ ਕਰਨ ਨੂੰ ਪ੍ਰਭੂ ਦਾ ਨਾਮ ਜਪਣ ਦੇ ਬਰਾਬਰ ਸਮਝਿਆ ਹੈ:-

*ਜਿਹਬਾ ਸੋ ਓਂਕਾਰ ਜਪ,*
*ਹੱਥਣ ਸੌ ਕਾਰ।*
*ਰਾਮ-ਮਿਲਹਿ ਘਰ ਆਈਕਰ,*
*ਕਹਿ ਰਵਿਦਾਸ ਵਿਚਾਰ।*

ਭਗਤ ਜੀ ਅਨੁਸਾਰ ਪ੍ਰੇਮ-ਪਿਆਰ ਨਾਲ ਹਰ ਚੀਜ਼ ਦੀ ਪ੍ਰਾਪਤੀ ਹੋ ਸਕਦੀ ਹੈ। ਪਿਆਰ ਨਾਲ ਤਾਂ ਪ੍ਰਮਾਤਮਾ ਨੂੰ ਵੀ ਬੰਧਨ ਵਿੱਚ ਬੰਨਿਆ ਜਾ ਸਕਦਾ ਹੈ:-

*ਜਉ ਹਮ ਬਾਂਧੇ ਮੋਹ ਫਾਸ,*
*ਹਮ ਪ੍ਰੇਮ ਬਧਿਨ ਤੁਮ ਬਾਧੇ।।*

ਅਸਲ ਵਿੱਚ ਮਨੁੱਖ ਨੂੰ ਜੋ ਪ੍ਰਾਪਤੀ ਪਿਆਰ ਨਾਲ ਹੋ ਸਕਦੀ ਹੈ ਉਹ ਪ੍ਰਾਪਤੀ ਸਾਲਾ ਬੱਧੀ ਕੀਤੀ ਤਪੱਸਿਆ ਨਾਲ ਵੀ ਨਹੀ ਹੋ ਸਕਦੀ।

*ਜੋਗੀ ਸਰ ਪਾਵਹਿ ਨਹੀ,*
*ਤੁਮ ਗੁਣ ਕਥਨੁ ਅਪਾਰ।*
*ਪ੍ਰੇਮ ਭਗਤੀ ਕੇ ਕਾਰਣ,*
*ਕਹੁ ਰਵਿਦਾਸ ਚਮਾਰ।*

ਭਗਤ ਰਵਿਦਾਸ ਜੀ ਦੀ ਵਿਚਾਰਧਾਰਾ ਦੀ ਅਜੋਕੇ ਸਮਾਜ ਨੂੰ ਬਹੁਤ ਹੀ ਲੋੜ ਹੈ। ਜੇਕਰ ਅਸੀਂ ਉਹਨਾਂ ਦੁਆਰਾ ਦਰਸਾਏ ਇਸ ਪ੍ਰੇਮ-ਪਿਆਰ ਦੇ ਮਾਰਗ ਤੇ ਚੱਲ ਸਕੀਏ ਅਤੇ ਆਪਸੀ ਮਤ-ਭੇਦਾਂ ਨੂੰ ਮਿਟਾ ਕੇ ਏਕਤਾ ਦੇ ਬੰਧਨਾ ਵਿੱਚ ਬੱਝ ਕੇ ਜਾਤ-ਪਾਤ ਦੇ ਬੰਧਨਾ ਤੋਂ ਉੱਪਰ ਉੱਠ ਕੇ ਉਹਨਾਂ ਦੁਆਰਾ ਦੇਖੇ ਇੱਕ ਆਦਰਸ਼ਕ ਸਮਾਜ ਦੇ ਸੁਪਨੇ ਨੂੰ ਪੂਰਾ ਕਰ ਸਕੀਏ ਤਾਂ ਇਹ ਸਾਡੀ ਭਗਤ ਰਵਿਦਾਸ ਜੀ ਨੂੰ ਸੱਚੀ ਸ਼ਰਧਾਂਜਲੀ ਹੋਵੇਗੀ ਅਤੇ ਉਹਨਾਂ ਦੀ ਵਿਚਾਰਧਾਰਾ ਦਾ ਸਹੀ ਮੁੱਲ ਹੋਵੇਗਾ।

-0-

# ਭਗਤ ਰਵਿਦਾਸ ਬਾਣੀ ਵਿਚ ਦਲਿਤ ਚੇਤਨਾ

- ਪ੍ਰਦੀਪ ਕੌਰ

ਭਗਤ ਰਵਿਦਾਸ ਜੀ ਮੱਧਕਾਲੀਨ ਭਗਤੀ ਪਰੰਪਰਾ ਦੇ ਇੱਕ ਮਹਾਨ ਸੰਤ ਹੋਏ ਹਨ। ਭਾਵੇਂ ਕਿ ਉਹ ਅਖੌਤੀ ਸ਼ੂਦਰ ਵਰਗ ਵਿਚੋਂ ਸਨ, ਪਰ ਉਹ ਉੱਚ ਕੋਟੀ ਦੇ ਸੰਤ ਸਨ ਜਿਨ੍ਹਾਂ ਨੇ ਸਮੁੱਚੀ ਮਾਨਵਤਾ ਲਈ ਬਾਣੀ ਰਚੀ। ਭਗਤ ਰਵਿਦਾਸ ਬਾਣੀ ਵਿਚ ਦਲਿਤ ਚੇਤਨਾ ਬਾਰੇ ਵਿਸਥਾਰ ਸਹਿਤ ਚਰਚਾ ਮਿਲਦੀ ਹੈ। ਭਗਤ ਰਵਿਦਾਸ ਦੀ ਬਾਣੀ ਵਿਚ ਦਲਿਤ ਚੇਤਨਾ ਦਾ ਅਧਿਐਨ ਕਰਨ ਲਈ ਪਹਿਲਾਂ ਦਲਿਤ ਚੇਤਨਾ ਦੇ ਸੰਕਲਪ ਨੂੰ ਸਮਝ ਲੈਣਾ ਜ਼ਰੂਰੀ ਹੈ।

ਸਾਹਿਤ ਵਿਚ 'ਦਲਿਤ ਚੇਤਨਾ' ਦੇ ਸੰਕਲਪ ਦੀ ਇਕ ਬੱਝਵੀਂ ਪਰਿਭਾਸ਼ਾ ਪ੍ਰਾਪਤ ਨਹੀਂ ਹੁੰਦੀ, ਕਿਉਂਕਿ ਇਸ ਸੰਕਲਪ ਦਾ ਸਬੰਧ ਰਾਜਨੀਤਿਕ, ਸਮਾਜਿਕ, ਸਭਿਆਚਾਰਿਕ ਅਤੇ ਧਾਰਮਿਕ [illegible] ਨਾਲ ਜੁੜਦਾ ਹੈ। ਮੂਲ ਰੂਪ ਵਿਚ 'ਦਲਿਤ' ਸ਼ਬਦ ਸੰਸਕ੍ਰਿਤ ਭਾਸ਼ਾ ਦਾ ਹੈ ਜਿਸਦਾ ਅਰਥ ਹੈ ਦਲਿਆ, ਕੁਚਲਿਆ, ਨੀਵਾਂ।[1]

ਫਾਰਸੀ-ਪੰਜਾਬੀ ਕੋਸ਼ ਵਿਚ ਅਰਬੀ ਦਾ ਇਕ ਸ਼ਬਦ ਦਲਾਲਤ ਅੰਕਿਤ ਹੈ, ਜਿਸਦਾ ਅਰਥ ਹੈ ਉਹ ਵਰਗ ਜੋ ਹੱਥਾਂ ਨਾਲ ਕਿਰਤ ਕਰਦਾ ਹੋਵੇ।

ਸੰਭਵ ਹੈ ਦਲਾਲਤ ਤੇ ਦਲਿਤ ਸ਼ਬਦ ਇਕ ਦੂਜੇ ਦੇ ਪ੍ਰਯਾਵਾਚੀ ਹੋਣ। ਦਲਿਤ ਵਰਗ ਨਾਲ ਸੰਬੰਧਤਵਿਅਕਤੀ ਮੂਲ ਰੂਪ ਵਿਚ ਹੱਥੋਂ ਕਿਰਤ ਹੀ ਕਰਿਆ ਕਰਦਾ ਹੈ। ਇਹ ਵੀ ਹੋ ਸਕਦਾ ਹੈ ਕਿ ਮੱਧਕਾਲ ਦੇ ਉਦਯੋਗੀ ਕੰਮ ਕਰਨ ਦੇ ਦੌਰ ਸਮੇਂ ਪਿੰਡਾਂ ਵਿੱਚੋਂ ਉਠ ਕੇ ਸ਼ਹਿਰਾਂ ਵਿੱਚ ਆਏ ਕਿਰਤੀ ਕਿਰਸਾਨਾਂ ਨੂੰ ਏਸੇ ਸ਼ਬਦ ਨਾਲ ਸੰਬੰਧਤ ਕੀਤਾ ਜਾਣ ਲੱਗ ਪਿਆ ਹੋਵੇ, ਪਰ ਸਾਨੂੰ ਭਾਰਤੀ ਸਾਹਿਤ ਵਿਚ ਗੁਰਮਤਿ ਸਾਹਿਤ ਵਿਚ ਵੀ ਦਲਿਤ ਸ਼ਬਦ ਦੀ ਵਰਤੋਂ ਹੋਈ ਪ੍ਰਾਪਤ ਨਹੀਂ ਹੁੰਦੀ। ਇਸ ਦੀ ਥਾਂ ਆਮ ਤੌਰ ਤੇ ਅਛੂਤ, ਨੀਚ,ਅਵਰਨ ,ਸ਼ੂਦਰ ਸਬਦ ਦੀ ਵਰਤੋਂ ਕੀਤੀ ਮਿਲਦੀ ਹੈ। ਬਰਤਾਨਵੀ ਅਧਿਕਾਰੀਆਂ ਨੇ ਭਾਰਤ ਵਿਚ ਰਾਜ ਕਰਨ ਸਮੇਂ ਇਸ ਵਰਗ ਲਈ ਸਰਕਾਰੀ ਪੱਧਰ ਤੇ ਪੱਛੜੀਆਂ ਜਾਤਾਂ (Depressed Classes) ਅਤੇ ਬਾਅਦ ਵਿਚ 1930 ਦੇ ਨੇੜੇ ਇਸ ਕਾਰਜ ਲਈ ਸ਼ੈਡੂਲਡ ਕਾਸਟ ਸ਼ਬਦ ਵਰਤਨਾ ਸ਼ੁਰੂ ਕਰ ਦਿੱਤਾ। ਮਹਾਤਮਾ ਗਾਂਧੀ ਨੇ ਇਸ ਵਰਗ ਲਈ ਹੇਜ (Love) ਜਿਤਾਉਣ ਲਈ ਇਨ੍ਹਾਂ ਲਈਂ ਹਰੀਜਨ ਸ਼ਬਦ ਦੀ ਵਰਤੋਂ ਕੀਤੀ ਅਤੇ ਆਪਣੀਆਂ ਲਿਖਤਾਂ ਤੇ ਭਾਸ਼ਾਵਾਂ ਰਾਹੀਂ ਇਸ ਸ਼ਬਦ ਦਾ ਜ਼ੋਰਦਾਰ ਪ੍ਰਚਾਰ ਵੀ ਕੀਤਾ। ਹਰੀਜਨ ਸ਼ਬਦ ਮੱਧ ਭਾਰਤ ਵਿਚ ਭੈੜੇ ਕਰਮ ਕਰਨ ਵਾਲੇ ਵਿਅਕਤੀਆਂ ਲਈ ਵੀ ਵਰਤਿਆ ਜਾਂਦਾ ਹੈ, ਇਸ ਲਈ ਗਾਂਧੀ ਜੀ ਦਾ ਇਹ ਸ਼ਬਦ ਭਾਰਤ ਰਤਨ ਡਾ. ਅੰਬੇਦਕਰ ਸਮੇਤ ਜਨ ਸਮੂਹ ਵੱਲੋਂ ਅਪ੍ਰਵਾਨ ਕੀਤਾ ਗਿਆ। ਇਸ ਵਰਗ ਲਈ ਦਲਿਤ ਸ਼ਬਦ ਦੀ ਵਰਤੋਂ 19ਵੀਂ ਸਦੀ ਦੇ ਆਰੰਭ ਵਿਚ ਮਹਾਤਮਾ ਜਿਓਤੀ ਰਾਓ ਫੂਲੇ ਨੇ ਮਹਾਰਾਸ਼ਟਰ ਵਿਚ ਸ਼ੁਰੂ ਕੀਤੀ। ਭਾਰਤੀ ਸੰਵਿਧਾਨ ਵਿਚ ਅੱਜ ਵੀ ਸ਼ੈਡੂਲਡ ਕਾਸਟ ਸ਼ਬਦ ਹੀ ਅੰਕਿਤ ਹੈ। ਪਰ ਇਸ ਵਰਗ ਨਾਲ ਸੰਬੰਧਤ ਬਹੁ-ਪਰਤੀ ਜਨ-ਸਮੂਹ ਅੱਜ ਆਪਣੇ ਆਪ ਦਲਿਤ ਅਖਵਾਉਣਾ ਹੀ ਪਸੰਦ ਕਰਦਾ ਹੈ। ਜੀਵਨ ਦੇ ਹਰ ਖੇਤਰ ਵਿਚ ਦਬਾਏ, ਡਰਾਏ, ਦੁਰਕਾਰੇ, ਫਿਟਕਾਰੇ ਅਥਵਾ ਹਰ ਪ੍ਰਕਾਰ ਦੇ ਸਮਾਜਿਕ ਸ਼ੋਸ਼ਣ ਦੇ ਸ਼ਿਕਾਰ-ਪ੍ਰਬੰਧ ਤੋਂ ਛੁਟਕਾਰਾ ਪ੍ਰਾਪਤ ਕਰਨ ਹਿੱਤ ਕੀਤੇ ਜਾਂਦੇ ਪ੍ਰਚੰਡ ਜਤਨ ਦਲਿਤ ਚੇਤਨਾ ਹੈ।

ਭਗਤ ਰਵਿਦਾਸ ਯੁੱਗ ਵਿਚ ਮਾਨਵ-ਜੀਵਨ ਜੀਵਨ ਮਾਰਗ ਦੀ ਪੌੜੀ ਦੇ ਡੰਡਿਆਂ ਤੇ ਚੜ੍ਹਨ ਦੀ ਥਾਂ ਵਿਨਾਸ ਦੀ ਡੂੰਘੀ ਖਾਈ ਵੱਲ ਧੱਕਿਆ ਜਾ ਰਿਹਾ ਸੀ। ਬ੍ਰਾਹਮਣੀ ਕਰਮ-ਕਾਂਡ ਅਤੇ ਵਰਣ ਵਿਵਸਥਾ ਨੇ ਸ਼ੂਦਰ ਕਹੇ ਜਾਂਦੇ ਭਾਰਤੀ ਸਮਾਜ ਦੇ ਇੱਕ ਵੱਡੇ ਵਰਗ ਨੂੰ ਪੂਰੀ ਤਰ੍ਹਾਂ ਆਪਣੇ ਤ੍ਰਿਸਕਾਰ ਦਾ ਵਿਸ਼ਾ ਬਣਾਇਆ ਹੋਇਆ ਸੀ। ਇਹ ਵਰਗ ਜਾਨਵਰਾਂ ਤੋਂ ਵੀ ਭੈੜੀ ਜ਼ਿੰਦਗੀ ਬਤੀਤ ਕਰਨ ਲਈ ਮਜ਼ਬੂਰ ਸੀ, ਬੇਸ਼ਕ ਬੁੱਧ ਧਰਮ ਅਤੇ ਜੈਨ ਮੱਤ ਨੇ ਮਨੁੱਖੀ ਸਮਾਨਤਾ ਦੇ ਸਿਧਾਂਤ ਨੂੰ ਅਗਰਭੂਮੀ ਵਿਚ ਲਿਆ ਕੇ ਮਾਨਵਤਾਵਾਦ ਦਾ ਬੀਜ ਆਰੋਪਿਤ ਕਰਨ ਦੀ ਕੋਸ਼ਿਸ਼ ਤਾਂ ਕੀਤੀ, ਪਰੰਤੂ ਉਨ੍ਹਾਂ ਦੀ ਇਹ ਕੋਸ਼ਿਸ਼ ਏਨੀ ਸਮਰੱਥ ਨਹੀਂ ਸੀ ਕਿ ਉਹ ਭਾਰਤੀ ਸਮਾਜ ਦੇ ਸੰਸਕਾਰਾਂ ਵਿਚ ਡੂੰਘਾ ਉਤਰ ਕੇ ਸਮਾਜ ਵਿਚ

ਪੁੱਤਰੀ, ਸ੍ਰ. ਸੁਰਜੀਤ ਸਿੰਘ ਟਾਕ, ਹਾਊਸ ਨੰ: 976, ਡਾ. ਹੇਤ ਰਾਮ ਕਲੋਨੀ ਛੇਹਰਟਾ, ਅੰਮ੍ਰਿਤਸਰ

ਕੋਈ ਰੂਪਾਂਤਰਣ ਲਿਆ ਸਕੇ। ਇਹ ਸਿਹਰਾ ਮੱਧਕਾਲ ਵਿਚ ਜਨਮੇ ਕੁਟ ਭਗਤਾਂ ਦੇ ਸਿਰ ਹੀ ਜਾਂਦਾ ਹੈ ਕਿ ਉਹਨਾਂ ਇੱਕ ਨਵੇਂ ਸਮਾਜ ਦੀ ਸਿਰਜਣਾ ਦਾ ਸੰਕਲਪ ਪ੍ਰਸਤੁਤ ਕੀਤਾ।

ਭਗਤ ਰਵਿਦਾਸ ਜੀ ਇੱਕ ਬਹੁਤ ਹੀ ਗਰੀਬ ਅਤੇ ਦਲਿਤ ਜਾਤੀ ਵਿਚੋਂ ਉੱਠੇ ਅਤੇ ਆਪਣੀ ਅਧਿਆਤਮਕ ਸਾਧਨਾ ਦੁਆਰਾ ਸਮੁੱਚੇ ਉੱਤਰੀ ਭਾਰਤ ਉਤੇ ਛਾ ਗਏ। ਦੂਰ-ਦੁਰੇਡੇ ਦੇ ਸ਼ੂਦਰਾਂ, ਨਿਮਨ ਜਾਤੀਆਂ ਅਤੇ ਅਣਗੌਲੇ ਵਰਗ ਦੇ ਲੋਕਾਂ ਲਈ ਭਗਤੀ ਦਾ ਮਾਰਗ ਖੋਲ੍ਹਿਆ ਜੋ ਆਪਣੇ ਆਪ ਵਿਚ ਲੋਕ-ਕ੍ਰਾਂਤੀ ਦੀ ਸ਼ੁਰੂਆਤ ਸੀ। ਉਨ੍ਹਾਂ ਇਸ ਗੱਲ ਤੇ ਜ਼ੋਰ ਦਿੱਤਾ ਕਿ ਕਮਜ਼ੋਰ ਵਰਗਾਂ ਵਿਚ ਇਕਜੁੱਟ ਦੀ ਭਾਵਨਾ ਹੋਣੀ ਚਾਹੀਦੀ ਹੈ। ਇਸ ਕਰਕੇ ਉਨ੍ਹਾਂ ਦੀ ਬਾਣੀ ਵਿਚ ਆਮ ਲੋਕਾਂ ਦੀ ਆਵਾਜ਼, ਉਨ੍ਹਾਂ ਦਾ ਦੁੱਖ-ਦਰਦ ਅਤੇ ਉਹਨਾ ਦੀਆਂ ਧਾਰਮਿਕ ਭਾਵਨਾਵਾਂ ਮੂਰਤ ਹੋਈਆਂ। ਭਗਤ ਰਵੀਦਾਸ ਨੇ ਡੰਕੇ ਦੀ ਚੋਟ ਤੇ ਕਿਹਾ ਕਿ ਸਾਡਾ ਸ਼ੂਦਰਾਂ, ਦਲਿਤਾਂ ਅਤੇ ਅਛੂਤਾਂ ਦਾ ਕੰਮ-ਧੰਦਾਂ ਹੋਛਾ ਹੋ ਸਕਦਾ ਹੈ, ਜਾਤ ਛੋਟੀ ਹੋ ਸਕਦੀ ਹੈ, ਪਰਮਾਤਮਾ ਦੀ ਭਗਤੀ ਦਾ ਸਾਨੂੰ ਵੀ ਪੂਰਨ ਅਧਿਕਾਰ ਹੈ। ਇਸ ਲਈ ਅਸੀ ਸਭ ਸਮਾਨਤਾ/ਬਰਾਬਰੀ ਦੇ ਹੱਕਦਾਰ ਹਾਂ। ਪਰਮਾਤਮਾ ਦੀ ਸਾਰੀ ਸ੍ਰਿਸ਼ਟੀ ਇਕੋ ਜਿਹੀ ਹੈ। ਸਭ ਇਕੋ ਹੀ ਨੂਰ ਤੋਂ ਪੈਦਾ ਹੋਏ ਹਨ, ਤਾਂ ਫਿਰ ਭਿੰਨ-ਭੇਦ ਕਿਉਂ ? ਰਵਿਦਾਸ ਜੀ ਜਿਥੇ ਇੱਕ ਸੱਚੇ -ਸੁੱਚੇ ਭਗਤ ਸਨ, ਉਥੇ ਉਹ ਆਪਣੇ ਯੁੱਗ ਦੇ ਸਭ ਤੋਂ ਮਹਾਨ ਸੁਧਾਰਕ, ਤੱਤਦਰਸ਼ੀ, ਸਮਾਜਿਕ ਕ੍ਰਾਂਤੀ ਦੇ ਅਗਰਦੂਤ ਕਵੀ ਅਤੇ ਵਿਚਾਰਕ ਵੀ ਸਨ। ਉਹਨਾਂ ਇਹ ਸਿਧਾਂਤ ਪੇਸ਼ ਕੀਤਾ ਕਿ ਕਰਮ ਨਾਲ ਆਦਮੀ ਉੱਚਾ-ਨੀਵਾਂ ਹੁੰਦਾ ਹੈ। ਪਰਮਾਤਮਾ ਸਭ ਨੂੰ ਉਸਦੇ ਕਰਮ ਫਲ ਕਰਕੇ ਉੱਚਾ ਰੁਤਬਾ, ਮਾਨ ਮਰਿਆਦਾ ਦਿੰਦੇ ਹਨ:

*ਗਰੀਬ ਨਿਵਾਜ ਗੁਸਈਆ ਮੇਰਾ*
*ਮਾਥੈ ਛਤ੍ਰ ਧਰੈ ॥੧॥ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ*
*ਤਾਂ ਪਰ ਤੁਹੀ ਢਰੈ ॥*
*ਨੀਚਹ ਊਚ ਕਰੈ ਮੇਰਾ ਗੋਬਿੰਦ*
*ਕਾਹੂ ਤੇ ਨ ਡਰੈ ॥੧॥*
*ਨਾਮਦੇਵ ਕਬੀਰੁ ਤਿਲੋਚਨ*
*ਸਧਨਾ ਸੈਨੁ ਤਰੈ ॥*
*ਕਹਿ ਰਵਿਦਾਸੁ ਸੁਨਹੁ ਰੇ ਸੰਤਹੁ*
*ਹਰਿ ਜੀਉ ਤੇ ਸਭੈ ਸਰੈ ॥੨॥੧॥*

*(ਆਦਿ ਗ੍ਰੰਥ, ਪੰਨਾ 1106)*

ਰਵਿਦਾਸ ਅਨੁਸਾਰ ਸਭ ਮਨੁੱਖ ਬਰਾਬਰ ਹਨ। ਇਥੇ ਕਿਸੇ ਇੱਕ ਅੱਧ ਵਿਅਕਤੀ ਦੇ ਭਲੇ ਦੀ ਗੱਲ ਨਹੀਂ, ਸਰਬੱਤ ਦਾ ਭਲਾ ਮੰਗਿਆ ਹੈ। ਬ੍ਰਾਹਮਣਾਂ,ਵੈਸ਼ਾਂ,ਸ਼ੂਦਰਾਂ, ਖੱਤਰੀਆਂ, ਡੂੰਮਾ ਤੇ ਚੰਡਾਲਾਂ ਆਦਿ ਬਾਰੇ ਵਰਣਾਂ/ਅਵਰਣਾਂ ਦੇ ਅੰਦਰ ਮਲੀਨ ਮਨ ਦਾ ਵਾਸਾ ਹੈ, ਜੋ ਸਭ ਨੂੰ ਮਲੀਨ ਕਰਦਾ ਹੈ। ਇਨ੍ਹਾਂ ਮਲੀਨਾਂ ਵਿਚੋਂ ਉਹ ਨਿਰਮਲ ਹਨ ਜੋ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦੇ ਹਨ। ਪਰਮਾਤਮਾ ਦੀ ਭਗਤੀ ਕਰਨ ਵਾਲੇ ਦਾ ਆਪਣਾ ਕਲਿਆਣ ਤਾਂ ਹੁੰਦਾ ਹੀ ਹੈ, ਉਨ੍ਹਾਂ ਦੀਆਂ ਕੁਲਾਂ ਵੀ ਤਰ ਜਾਂਦੀਆਂ ਹਨ:

*ਜਿਹ ਕੁਲ ਸਾਧੁ ਬੈਸਨੌ ਹੋਇ ॥*
*ਬਰਨ ਅਬਰਨ ਰੰਕੁ ਨਹੀਂ ਈਸਰ*
*ਬਿਮਲ ਬਾਸੁ ਜਾਨੀਐ ਜਗਿ ਸੋਇ ॥੧॥ ਰਹਾਉ ॥*
*ਬ੍ਰਹਮਨ ਬੈਸ ਸੂਦ ਅਰੁ ਖ੍ਹਤ੍ਰੀ*
*ਡੋਮ ਚੰਡਾਰ ਮਲੇਛ ਮਨ ਸੋਇ ॥*
*ਹੋਇ ਪੁਨੀਤ ਭਗਵੰਤ ਭਜਨ ਤੇ*
*ਆਪੁ ਤਾਰਿ ਤਾਰੇ ਕੁਲ ਦੋਇ॥੧॥*

*(ਆਦਿ ਗ੍ਰੰਥ, ਪੰਨਾ 858)*

ਭਗਤ ਰਵਿਦਾਸ ਜੀ ਦੀ ਬਾਣੀ ਵਿਚੋਂ ਅਨੇਕ ਪਦ ਅਜਿਹੇ ਮਿਲਦੇ ਹਨ, ਜਿਨ੍ਹਾਂ ਨੂੰ ਦਲਿਤ ਚੇਤਨਾ ਦੇ ਪ੍ਰਸੰਗ ਵਿਚ ਵਿਚਾਰਿਆ ਜਾ ਸਕਦਾ ਹੈ। ਉਹ ਕਿਧਰੇ ਵੀ ਆਪਣੀ ਜਾਤ-ਬਿਰਾਦਰੀ ਨੂੰ ਛੁਪਾਉਣ ਦਾ ਯਤਨ ਨਹੀਂ ਕਰਦੇ:

*ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ*
*ਓਛਾ ਜਨਮੁ ਹਮਾਰਾ ॥*
*ਤੁਮ ਸਰਨਾਗਤਿ ਰਾਜਾ ਰਾਮ ਚੰਦ*
*ਕਹਿ ਰਵਿਦਾਸ ਚਮਾਰਾ ॥*

*(ਆਦਿ ਗ੍ਰੰਥ, ਪੰਨਾ 659)*

*ਕਹਿ ਰਵਿਦਾਸ ਜੋ ਜਪੈ ਨਾਮੁ ॥*

*ਤਿਸੁ ਜਾਤਿ ਨ ਜਨਮੁ ਨ ਜੋਨਿ ਕਾਮੁ ॥*

*(ਆਦਿ ਗ੍ਰੰਥ, ਪੰਨਾ 1196)*

ਇਹਨਾਂ ਹੀ ਬਾਣੀ ਪਦਾਂ ਵਿਚ ਇੱਕ ਬਹੁਤ ਹੀ ਸਾਰਥਕ ਵਿਚਾਰ ਉਭਰ ਕੇ ਸਾਹਮਣੇ ਆਉਂਦਾ ਹੈ ਕਿ ਜੋ ਜੀਵ ਪਰਮਾਤਮਾ ਦਾ ਨਾਮ ਜਪਦੇ ਹਨ ਉਹ ਜਾਤ ਅਤੇ ਜਨਮ ਆਦਿ ਦੇ ਬੰਧਨਾਂ ਤੋਂ ਤ੍ਰਾਂ ਉੱਪਰ ਉੱਠ ਹੀ ਜਾਂਦੇ ਹਨ। ਉਹ ਜੂਨਾਂ ਵਿਚ ਜਨਮ ਲਿਆ ਹੈ ਪਰ ਇਹਨਾ ਦੇ ਹਿਰਦੇ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਦੇ ਕਰਦੇ ਰਹਿੰਦੇ ਹਨ। ਨਾਮ ਸਿਮਰਨ ਵਿਚ ਏਨੀ ਤਾਕਤ ਹੈ ਕਿ ਸਾਰਾ ਸਮਾਜ ਹੀ ਇਨ੍ਹਾਂ ਤ੍ਰਿਸਕਾਰੇ ਜਾ ਰਹੇ ਲੋਕਾਂ ਦੀ ਪੂਜਾ ਕਰਨ ਲੱਗ ਜਾਂਦਾ ਹੈ। ਭਗਤ ਰਵਿਦਾਸ ਜੀ ਪ੍ਰੇਮਾ-ਭਗਤੀ ਤਹਿਤ ਪਰਮਾਤਮਾ ਨਾਲ ਇੱਕ ਸੁਰ ਹੋਏ। ਉਹ ਆਪਣੇ ਅਧਿਆਤਮਕ ਅਨੁਭਵ ਨੂੰ ਦਿਸਦੇ ਜਗਤ ਨਾਲ ਜੋੜ ਕੇ ਹੀ ਆਤਮਾ ਅਤੇ ਪਰਮਾਤਮਾ ਵਿਚਾਲੇ ਸੰਬੰਧਾਂ ਨੂੰ ਜਾਂਚੇ ਦ੍ਰਿਸ਼ਟੀਗੋਚਰ ਕਰਦੇ ਹਨ।

ਦਰਅਸਲ, ਇਸ ਸਮੇਂ ਦਾ ਦਲਿਤ ਵਰਗ, ਹਾਕਮ ਸ਼੍ਰੇਣੀ ਅਤੇ ਪੁਜਾਰੀ ਵਰਗ ਦੋਹਾਂ ਦੇ ਜ਼ੁਲਮਾਂ ਦਾ ਸ਼ਿਕਾਰ ਸੀ, ਕਿਉਂਕਿ ਹਾਕਮ ਵਰਗ ਬੇਸ਼ਕ ਵਿਦੇਸ਼ੀ ਸੀ। ਪਰ ਆਪਣੇ ਹਿੱਤਾਂ ਲਈ ਉਹ ਪ੍ਰੋਹਿਤ ਵਰਗ ਦੀ ਸਰਪ੍ਰਸਤੀ ਕਰ ਰਿਹਾ ਸੀ। ਹਾਕਮ ਵਰਗ ਦੀ ਇਸ ਸਾਜ਼ਿਸ ਦਾ ਸ਼ਿਕਾਰ ਹੋ ਕੇ ਪੁਜਾਰੀ ਵਰਗ ਦਲਿਤਾਂ ਨੂੰ ਸਮਾਜਿਕ ਤੇ ਧਾਰਮਿਕ ਤੌਰ ਤੇ ਆਪਣੇ ਨਾਲੋਂ ਤੋੜ ਚੁੱਕਾ ਸੀ, ਜਿਸ ਦੇ ਫਲਸਰੂਪ ਉਸਨੂੰ ਭਾਰੀ ਕੀਮਤ ਚੁਕਾਉਣੀ ਪਈ।

ਏਸੇ ਹਾਕਮ ਵਰਗ ਨੇ ਸਮਾਂ ਪਾ ਕੇ ਪ੍ਰੋਹਿਤਾਂ ਦੇ ਮੰਦਰ ਢਹਿ ਢੇਰੀ ਕਰਕੇ, ਮਸਜਿਦਾਂ ਖੜ੍ਹੀਆਂ ਕੀਤੀਆਂ ਸਨ।

ਦਲਿਤ ਵਰਗ ਦਿਨ-ਬ-ਦਿਨ ਹੀਣ-ਭਾਵਨਾ ਦਾ ਸ਼ਿਕਾਰ ਹੋ. ਰਿਹਾ ਸੀ ਅਤੇ ਆਪਣੀ ਬਦਕਿਸਮਤੀ ਦਾ ਕਾਰਣ ਆਪਣੇ ਕਰਮਾਂ ਨੂੰ ਸਮਝਦਾ ਸੀ। ਪਰ ਗੁਰੂ ਰਵਿਦਾਸ ਨੇ ਇਸ ਅਧਾਰਮਿਕ, ਅਸਮਾਜਿਕ, ਅਵਿਗਿਆਨਕ ਸਿਸਟਮ ਨੂੰ ਪ੍ਰਵਾਨ ਕਰਨ ਤੋਂ ਇਨਕਾਰ ਕਰਦਿਆਂ ਚੁਣੌਤੀ ਦਿੱਤੀ ਕਿ ਜੇ ਸਭ ਤੋਂ ਸ੍ਰੇਸ਼ਟ ਤੇ ਮਹਾਨ ਸਮਝੇ ਜਾਂਦੇ ਪਰਮਾਤਮਾ ਤੇ ਮਨੁੱਖ ਵਿਚ ਕੋਈ ਅੰਤਰ ਨਹੀ ਤਾਂ ਜਾਤੀਵਾਦ ਦੀ ਆੜ ਹੇਠ ਕੋਈ ਮਨੁੱਖ ਉੱਚਾ ਨੀਵਾਂ ਜਾਂ ਕੁਲੀਨ ਮਲੀਨ ਕਿਵੇਂ ਹੋ ਸਕਦਾ ਹੈ। ਆਪ ਜੀ ਨੇ ਸਮੇਂ ਦੇ ਹਾਕਮਾਂ ਦੇ ਜਬਰ ਜ਼ੁਲਮ ਅਤੇ ਪ੍ਰੋਹਿਤ ਵਰਗ ਦੇ ਫ਼ਤਵਿਆਂ ਦੀ ਪਰਵਾਹ ਕੀਤੇ ਬਿਨਾਂ ਉੱਚੀ ਸਦ ਲਗਾਈ ਕਿ ਹੇ ਪ੍ਰਭੂ ! ਪਹਿਲਾਂ ਤੂੰ ਹੀ ਦੱਸ ਕਿ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥*

*ਕਨਕ ਕਟਿਕ ਜਲ ਤਰੰਗ ਜੈਸਾ ॥੧॥*

*ਜਉਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥*

*ਪਤਿਤ ਪਾਵਨ ਨਾਮੁ ਕੈਸਾ ਹੁੰਤਾ ॥੧॥ ਰਹਾਉ ॥*

*(ਆਦਿ ਗ੍ਰੰਥ, ਪੰਨਾ 93)*

ਇਸ ਸ਼ਬਦ ਵਿਚ ਨਿਮਰਤਾ ਵੀ ਕਮਾਲ ਦੀ ਹੈ ਅਤੇ ਕ੍ਰਾਂਤੀ ਦੀ ਸੁਰ ਵੀ ਬੇਮਿਸਾਲ ਆਪਣੇ ਪ੍ਰਭੂ ਨਾਲ ਗੁੱਸਾ ਵੀ ਹੈ ਤੇ ਰੋਸਾ ਵੀ ਕਿ ਜਦ ਤੇਰੇ ਮੇਰੇ ਵਿਚ ਅੰਤਰ ਹੀ ਨਹੀਂ ਤਾਂ ਇਹ ਸਭ ਵਿਤਕਰਾ ਕਿਉਂ ? ਇੱਕ ਲੇਖਕ ਵੀ ਠੀਕ ਹੀ ਲਿਖਦੇ ਹਨ ਕਿ ਉਸ ਸਮੇਂ ਸ਼ੂਦਰੋਂ ਕੋ ਹਿੰਦੂ ਸਮਾਜ ਕਾ ਪ੍ਰਹੋਤ ਸ੍ਰੇਣੀ ਕੇ ਪੰਡਤ ਲਗਭਗ ਇਨਹੇ ਕੋ ਅਛੂਤ ਔਰ ਜਾਨਵਰੋਂ ਸੇ ਭੀ ਬੁਰਾ ਮਾਨਤੇ ਥੇ। ਮੰਦਰ ਮੇਂ ਅਗਰ ਕੋਈ ਕੁੱਤਾ ਚਲਾ ਜਾਤਾ, ਤੋ ਬੁਰਾ ਨਹੀਂ ਸਮਝਾ ਜਾਤਾ ਥਾ, ਮਗਰ ਕੋਈ ਸ਼ੂਦਰ ਦਰਸ਼ਨਾਰਥ ਆਦਿ ਕੇ ਲੀਏ ਅੰਦਰ ਚਲਾ ਜਾਤਾ ਤੋ ਸਮਝੋਂ ਕਿ ਉਸਕੀ ਹੀ ਮੌਤ ਆ ਗਈ। ਕਿੰਨੀ ਹੈਰਾਨੀ ਤੇ ਗਿਲਾਨੀ ਹੁੰਦੀ ਹੀ ਕੋਈ ਨਹੀਂ, ਤਾਂ ਫੇਰ ਇਹ ਮਾਨਵ-ਵੰਡ ਕਿਉਂ ?" ਦਰਅਸਲ ਜਦੋਂ ਸਮੇਂ ਦਾ ਹਾਕਮ, ਰਾਜਾ ਜਾਂ ਚੌਧਰੀ ਫ਼ਰਿਆਦ ਨਾ ਸੁਣੇ ਅਤੇ ਲਗਾਤਾਰ ਜ਼ੁਲਮ ਹੀ ਢਾਈ ਜਾਵੇ, ਤਾਂ ਫਿਰ ਮਾਨਵ-ਮਨ ਪ੍ਰਭੂ ਦਾ ਸਹਾਰਾ ਹੀ ਲਿਆ ਕਰਦਾ ਹੈ ਕਿ :

*ਸਗਲ ਭਵਨ ਕੇ ਨਾਇਕਾ*

*ਇਕੁ ਛਿਨੁ ਦਰਸੁ ਦਿਖਾਇ ਜੀ ॥੧॥ ਰਹਾਉ॥*

*(ਆਦਿ ਗ੍ਰੰਥ, ਪੰਨਾ 346)*

ਗੁਰੂ ਰਵਿਦਾਸ ਬਹੁਤ ਉਚੇਰੀ ਅਵਸਥਾ ਦੇ ਮਾਲਕ ਸਨ। ਏਸੇ ਲਈ ਉਨ੍ਹਾਂ ਦੀ ਅੰਮ੍ਰਿਤਮਈ ਬਾਣੀ ਦੇ ਮਿੱਠੜੇ ਬੋਲ ਬ੍ਰਹਮ ਤੋਂ ਲੈ ਕੇ ਮਾਨਵ ਸਮਾਜ ਦੀ ਹਰ ਸਥਿਤੀ ਨਾਲ ਸੰਬੰਧਤ ਹਨ। ਉਹ ਅਜਿਹੀ ਉੱਚ ਮਾਨਸਿਕ ਅਵਸਥਾ ਦੇ ਸੁਆਮੀ ਸਨ ਜਿਨ੍ਹਾਂ ਵਿਚ ਜਾਤ ਹੀਣ-ਭਾਵਨਾ ਰੰਚ ਮਾਤਰ ਵੀ ਨਹੀਂ ਸੀ। ਇੱਕ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਹੀਣ ਭਾਵ ਦੀਆਂ ਹੱਦਾਂ ਪਾਰ ਕਰਕੇ ਹੀ

ਅੰਤ ਆਤਮ ਵਿਸ਼ਵਾਸ ਗਿਆਨ ਦੀ ਸੋਝੀ ਅਤੇ ਪ੍ਰਸਥਿਤੀ ਨਾਲ ਜੂਝਣ ਦੀ ਸ਼ਕਤੀ ਪੈਦਾ ਹੁੰਦੀ ਹੈ। ਏਸੇ ਲਈ ਦਲਿਤ ਵਰਗ ਵਾਸਤੇ ਗੁਰੂ ਰਵਿਦਾਸ ਬਣ, ਨਿਮਾਣਿਆਂ ਦੇ ਮਾਣ ਨਿਤਾਣਿਆ ਦੇ ਤਾਣ ਨਿਆਸਰਿਆ ਦੇ ਆਸਰੇ, ਨਿਓਟਿਆਂ ਦੀ ਓਟ ਨਿਗਤਿਆਂ ਦੀ ਗਤ, ਨਿਪੱਤਿਆ ਦੀ ਪੱਤ ਤੇ ਨਿਧਰਿਆਂ ਦੀ ਧਿਰ। ਇਹ ਉਹ ਸਮਾਂ ਸੀ ਜਦੋਂ ਦਲਿਤ ਵਰਗ ਦੇ ਹੱਕ ਵਿਚ ਕੋਈ ਹਾਅ ਦਾ ਨਾਹਰਾ ਮਾਰਨ ਲਈ ਤਿਆਰ ਨਹੀਂ ਸੀ। ਪਰ ਗੁਰੂ ਰਵਿਦਾਸ ਜੀ ਨੇ ਆਪਣੇ ਭਾਈਚਾਰੇ ਦੀ ਬਾਂਹ ਫੜਦਿਆ ਤਤਕਾਲੀ ਆਰਥਿਕ, ਸਮਾਜਿਕ ਪ੍ਰਬੰਧ ਦੀ ਜੁਗਤ ਨੂੰ ਨਕਾਰਦਿਆਂ ਮਾਨਵ-ਸਮਾਜ ਵਿੱਚੋਂ ਧਰਮ-ਵੰਡ, ਵਰਣਵੰਡ, ਨਸਲ ਵੰਡ, ਰੰਗ ਭੇਦ-ਵੰਡ, ਜਾਤੀਵਾਦ-ਵੰਡ, ਉਚ ਨੀਚ ਵੰਡ, ਦੀਆਂ ਦੀਵਾਰਾਂ ਨੂੰ ਤੋੜਦਿਆਂ ਸਮੁੱਚੇ ਵਿਸ਼ਵ ਭਾਈਚਾਰੇ ਨੂੰ ਇੱਕ ਸੂਤਰ ਵਿਚ ਬੱਝਣ ਦੀ ਆਧਾਰਸ਼ਿਲਾ ਰੱਖੀ। ਆਪ ਜੀ ਦੇ ਕ੍ਰਾਂਤੀਕਾਰੀ ਕਦਮ ਨੇ ਦਲਿਤ ਵਰਗ ਵਿਚ ਇੱਕ ਨਵਾਂ ਸਾਹਸ ਪੈਦਾ ਕਰਦਿਆਂ ਨਵੀਂ ਤਰਜ਼ੇ ਜ਼ਿੰਦਗੀ ਜਿਊਣ ਦੀ ਇੱਛਾ ਜਗਾਈ। ਦਰਅਸਲ ਦਲਿਤ ਜਾਤ ਜਾਂ ਕਬੀਲਾ ਨਹੀਂ ਹੁੰਦਾ। ਇਹੋ ਫ਼ਾਰਸੀ ਦੇ ਸ਼ਬਦ ਦਲਾਲਤ ਦਾ ਤਦਭਵ ਰੂਪ ਹੈ। ਹੱਥ ਨਾਲ ਕੰਮ ਕਰਨ ਵਾਲਾ ਵਰਗ ਕਦੇ ਕਮਜ਼ੋਰ ਨਹੀਂ ਹੋਇਆ ਕਰਦਾ, ਸਗੋਂ ਬਲਵਾਨ ਹੁੰਦਾ ਹੈ। ਇਹ ਠੀਕ ਹੈ ਕਿ ਇਹ ਆਪਣੀ ਸ਼ਕਤੀ ਤੋਂ ਸੁਚੇਤ ਨਹੀਂ ਹੁੰਦਾ, ਜਿਸ ਕਰਕੇ ਮੌਕਾਪ੍ਰਸਤ ਲੋਕ ਇਸ ਨੂੰ ਅਚੇਤ ਹੀ ਰੱਖਦੇ ਹਨ। ਸੁਚੇਤ ਹੋਣ ਹੀ ਨਹੀਂ ਦਿੰਦੇ।

ਗੁਰੂ ਰਵਿਦਾਸ ਇਸ ਸਥਿਤੀ ਨੂੰ ਸਮਝਦੇ ਸਨ। ਏਸੇ ਲਈ ਉਨ੍ਹਾਂ ਨੇ ਦਲਿਤ ਵਰਗ ਨੂੰ ਭਾਵੀ ਦੇ ਗ਼ੁਲਾਮ ਬਣਨ ਦੀ ਥਾਂ ਸੱਚੀ ਕ੍ਰਿਤ ਕਰਨ ਅਤੇ ਕ੍ਰਾਂਤੀਕਾਰੀ ਮਾਰਗ ਅਪਨਾਉਣ ਦੀ ਪ੍ਰੇਰਨਾ ਦਿੱਤੀ। ਏਥੇ ਮੈਂ ਸਪੱਸ਼ਟ ਕਰ ਦਿਆਂ ਕਿ ਗੁਰੂ ਰਵਿਦਾਸ ਕ੍ਰਾਂਤੀਕੀਰੀ ਤਾਂ ਜ਼ਰੂਰ ਸਨ, ਪਰ ਵਿਦਰੋਹੀ ਨਹੀਂ, ਕਿਉਂਕਿ ਵਿਦਰੋਹੀ ਕਦੇ ਵੀ ਆਪਣੇ ਸਿਸਟਮ ਵਿਚ ਕਿਸੇ ਪ੍ਰਕਾਰ ਦਾ ਦਖਲ ਸਹਿਣਨਹੀਂ ਕਰਦਾ ਅਤੇ ਸਵੈ-ਅਜ਼ਾਦੀ ਦੇ ਇਛਕ ਹੁੰਦੇ ਹਨ, ਪਰ ਕ੍ਰਾਂਤੀਕਾਰੀ ਸਵੈ-ਸਿਰਜਨ ਦੀ ਲੋਚਾ ਕਰਦਾ ਹੈ, ਜਿਸਦਾ ਆਨੰਦ ਹਰ ਕੋਈ ਇਕਸਾਰ ਮਾਣ ਸਕਦਾ ਹੋਵੇ। ਬੇਗਮਪੁਰਾ ਸਹਰ ਕੋ ਨਾਉ ਇਸ ਦੀ ਪੁਸ਼ਟੀ ਕਰਦਾ ਹੈ।

ਦਲਿਤ ਭਲਾਈ ਲਈ ਗੁਰੂ ਰਵਿਦਾਸ ਜਿਹੜੀ ਸ੍ਰੇਸ਼ਟ ਜੁਗਤ ਅਪਨਾਉਂਦੇ ਹਨ, ਉਹ ਕਿਸੇ ਹਿੰਸਕ ਰੁਚੀ ਜਾਂ ਭੰਨਜੋੜ ਵਾਲੀ ਨਹੀਂ ਅਤੇ ਨਾ ਹੀ ਉਹ ਦਲਿਤਾਂ ਉਤੇ ਜਬਰ ਜ਼ੁਲਮ ਢਾਉਣ ਵਾਲਿਆਂ ਲਈ ਤੱਤੀ ਬੋਲੀ ਹੀ ਬੋਲਦੇ ਹਨ। ਉਨ੍ਹਾਂ ਦੀ ਮਾਖਿਓਂ ਮਿੱਠੀ ਬਾਣੀ ਦੀ ਕ੍ਰਾਂਤੀਕਾਰੀ ਸੁਰ ਵਿਚ ਦਲੀਲ ਹੈ ਤਰਕ ਹੈ ਅਤੇ ਇੱਕ ਵੀ ਅਜਿਹਾ ਕੌੜਾ ਸ਼ਬਦ ਨਹੀਂ ਮਿਲਦਾ, ਜੋ ਕਿਸੇ ਵਰਗ ਦੇ ਮਨ ਨੂੰ ਠੇਸ ਪਹੁੰਚਾਉਣ ਵਾਲਾ ਹੋਵੇ। ਆਪ ਜੀ ਦੀ ਬਾਣੀ ਨੇ ਜਿਥੇ ਦਲਿਤਾਂ ਨੂੰ ਮਨੋਬਲ ਬਖਸ਼ਿਆ, ਉਥੇ ਵਿਰੋਧੀ ਵਿਚਾਰਧਾਰਾ ਰੱਖਣ ਵਾਲਿਆਂ ਨਾਲ ਸੰਵਾਦ ਰਚਾਇਆ। ਉਨ੍ਹਾਂ ਨੇ ਆਪਣੀ ਮਧੁਰ ਬਾਣੀ ਦੇ ਤਰਕ ਯੁਗਤ ਬੋਲਾਂ ਰਾਹੀਂ ਹਰੇਕ ਨੂੰ ਨਾ ਕੇਵਲ ਨਿਰ-ਉਤਰ ਹੀ ਕੀਤਾ, ਸਗੋਂ ਆਪਣੇ ਜੀਵਨ-ਕਾਲ ਵਿਚ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਸੀਸ ਝੁਕਾਉਣ ਲਈ ਬੇਵਸ ਕਰ ਦਿੱਤਾ:

*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥*

*(ਆਦਿ ਗ੍ਰੰਥ, ਪੰਨਾ 1293)*

ਇਸ ਇਤਿਹਾਸਕ ਸੱਚ ਤੋਂ ਮੁਨਕਰ ਹੋਣਾ ਸੰਭਵ ਨਹੀਂ ਕਿ ਭਗਤ ਰਵਿਦਾਸ ਜੀ ਨੇ ਆਪਣੇ ਆਤਮਿਕ ਬਲ ਨਾਲ ਕੇਵਲ ਸਾਹਸਹੀਣ ਦਲਿਤ ਵਰਗ ਨੂੰ ਸਾਹਸ ਹੀ ਪ੍ਰਦਾਨ ਨਹੀਂ ਕੀਤਾ, ਸਗੋਂ ਅੰਧਕਾਰ ਵਿਚ ਗ੍ਰਸੀ ਹੋਈ ਸਮੁੱਚੀ ਧਰਤੀ ਦੇ ਲੋਕਾਂ ਦੀ ਜ਼ਮੀਰ ਨੂੰ ਵੀ ਜਗਾਇਆ। ਉਨ੍ਹਾਂ ਨੇ ਨਫ਼ਰਤ ਦੀ ਅੱਗ ਨੂੰ ਬੁਝਾਇਆ, ਅਗਿਆਨਤਾ ਨੂੰ ਘਟਾਇਆ, ਫੋਕੀਆਂ ਸਰਮਾਂ ਨੂੰ ਮਿਟਾਇਆ, ਮਨੂੰ ਸਿਮਰਤੀ ਦੇ ਪ੍ਰਭਾਵ ਨੂੰ ਦਬਾਇਆ ਅਤੇ ਜਨ-ਜਗਤ ਨੂੰ ਸੱਚ ਦਾ ਮਾਰਗ ਦਿਖਾਇਆ। ਉਹਨਾਂ ਦੀ ਹਮਦਰਦੀ ਦਾ ਪਾਤਰ ਹਰ ਉਹ ਵਿਅਕਤੀ ਬਣਿਆ, ਜੋ ਦੀਨ ਸੀ, ਦੁਖੀ ਸੀ, ਦਲਿਤ ਸੀ, ਅਤੇ ਸ਼ੋਸ਼ਿਤ ਵਰਗ ਦੇ ਹੱਥੋਂ ਨਿੱਤ ਫਿਟਕਾਰਿਆ ਦੁਰਕਾਰਿਆ, ਨਕਾਰਿਆ, ਤੇ ਤ੍ਰਿਸਕਾਰਿਆ ਜਾ ਰਿਹਾ ਸੀ।

ਉਹਨਾ ਨੇ ਸਾਰੀਆਂ ਦੀਵਾਰਾਂ ਨੂੰ ਤੋੜਦਿਆ ਸਮੁੱਚੇ ਵਿਸ਼ਵ-ਭਾਈਚਾਰੇ ਨੂੰ ਇਕ ਸੂਤਰ ਵਿੱਚ ਸੁਗਠਿਤ ਕਰਨ ਦਾ ਪਰਉਪਕਾਰੀ ਕਾਰਜ ਕੀਤਾ।

-0-

# ਗੁਰੂ ਰਵਿਦਾਸ ਚੇਤਨਾ ਤੇ ਵਿਕਾਸ

*- ਰਾਮਪਾਲ ਸਿੰਘ ਮਸਤਾਨਾ*

ਗੁਰੂ ਰਵਿਦਾਸ ਜੀ ਮਹਾਰਾਜ ਜੀ ਦਾ ਜਨਮ ਠੀਕ ਉਸ ਵਕਤ ਹੋਇਆ ਜਦੋਂ ਸਾਰਾ ਭਾਰਤ ਵਰਸ਼ ਵਰਨ ਵੰਡਾਂ ਅਤੇ ਧਰਮ ਬਖੇੜਿਆਂ ਵਿਚ ਬੁਰੀ ਤਰ੍ਹਾਂ ਵੰਡਿਆਂ ਪਿਆ ਸੀ। ਇਸ ਸਮੇਂ ਨੂੰ ਭਗਤੀ ਕਾਲ ਦਾ ਸੁਨਿਹਰਾ ਦੌਰ ਮੰਨਿਆ ਜਾਂਦਾ ਹੈ। ਭਗਤੀ ਕਾਲ ਦੇ ਇਸ ਮੱਧ ਦੌਰ ਵਿਚ ਅਨੇਕਾਂ ਸਾਧੂ-ਸੰਤਾਂ, ਪੀਰਾਂ ਫਕੀਰਾਂ ਅਤੇ ਮਾਨਵ ਹਤੈਸ਼ੀਆਂ ਨੇ ਜਨਮ ਲਿਆ ਤੇ ਮਨੁੱਖ ਮਾਤਰ ਨੂੰ ਵਹਿਮਾਂ, ਭਰਮਾਂ, ਪਖੰਡਾਂ ਦੀ ਦਲਦਲ ਚੋਂ ਗਿਆਨ ਰੂਪੀ ਪੱਲਾ ਫੜਾ ਕੇ ਬਾਹਰ ਕੱਢਿਆ ਤੇ ਭਗਤੀ ਮਾਰਗ ਦੀ ਸੱਚੀ ਸੁਚੀ ਰਾਹ ਤੇ ਤੋਰਿਆ। ਠੀਕ ਇਸ ਵਕਤ ਅਖੌਤੀ ਉਚੀਆਂ ਜਾਤਾਂ ਵਾਲੇ ਮਨੂੰਵਾਦੀ ਸੋਚ ਦੇ ਲੋਕਾਂ ਵਲੋਂ ਆਦਿ ਕਾਲ ਤੋਂ ਦੱਬੇ ਕੁੱਚਲੇ ਨੀਵੀਆਂ ਜਾਤਾਂ ਵਾਲਿਆਂ ਲੋਕਾਂ ਤੇ ਅਸਿਹ ਤੇ ਅਕਿਹ ਅਤਿਆਚਾਰ ਹੁੰਦੇ ਆ ਰਹੇ ਸਨ। ਉਸ ਵਕਤ ਦੇ ਅਛੂਤ ਲੋਕਾਂ ਦੀ ਹਾਲਤ ਪਤਲੀ ਅਤੇ ਬੜੀ ਤਰਸਯੋਗ ਸੀ। ਅਖੌਤੀ ਉਚੀਆਂ ਜਾਤਾਂ ਵਾਲੇ ਲੋਕ ਨੀਵੀਆਂ ਜਾਤਾਂ ਦੇ ਲੋਕਾਂ ਨਾਲ ਪਸ਼ੂਆਂ ਨਾਲੋਂ ਵੀ ਮਾੜਾ ਵਿਵਹਾਰ ਕਰਦੇ ਸਨ। ਕੁੱਤਾ ਖੂਹ ਦੀ ਮਣ ਤੇ ਚੜ ਕੇ ਤਾਂ ਪਾਣੀ ਪੀ ਸਕਦਾ ਸੀ ਪਰ ਸ਼ੂਦਰ ਨੂੰ ਕੁੱਤੇ ਤੋਂ ਵੀ ਕਿਤੇ ਮਾੜਾ ਸਮਝਿਆ ਜਾਂਦਾ ਸੀ। ਮਨੂੰ ਮਹਾਰਾਜ ਦੀ ਮਨੂਵਾਦੀ ਸੋਚ ਮੁਤਾਬਿਕ ਕਿਸੇ ਬ੍ਰਾਹਮਣ ਹੱਥੋਂ ਹੋਏ ਅਛੂਤ ਦੇ ਕਤਲ ਨੂੰ ਸ਼ੁੱਭ ਮੰਨਿਆ ਜਾਂਦਾ ਤੇ ਕਿਸੇ ਦੂਸਰੇ ਅਛੂਤ ਵਰਨ ਦੇ ਆਦਮੀ ਹੱਥੋਂ ਹੋਏ ਬ੍ਰਾਹਮਣ ਦੇ ਕਤਲ ਨੂੰ ਬ੍ਰਹਮਹੱਤਿਆ ਦੱਸ ਕੇ ਉਸ ਨੂੰ ਪੀੜ੍ਹੀਆਂ ਦਰ ਪੀੜੀਆਂ ਡੰਨ ਲਾਏ ਜਾਂਦੇ ਅਤੇ ਆਤਮਿਕ ਰਿਹਾਈ ਲਈ ਉਸ ਤੋਂ ਬਿਨਾਂ ਮਜ਼ਦੂਰੀ ਦੇ ਕੰਮ ਲਿਆ ਜਾਂਦਾ ਤੇ ਅਛੂਤ ਦੇ ਹੋਏ ਕਤਲ ਨੂੰ ਮਨੂੰ ਜੀ ਮਹਾਰਾਜ ਬਿੱਲੀ ਕੁੱਤੇ, ਡੱਡੂ ਮੱਛੀ, ਕਿਰਲੀ, ਨੀਲਕੰਠ ਜਾਂ ਟਿਊਲੇ, ਉਲੂ, ਕਾਂ ਦੀ ਮੌਤ ਬਰਾਬਰ ਵੀ ਬੜੀ ਮੁਸ਼ਕਿਲ ਨਾਲ ਮੰਨਦੇ ਹਨ।

ਕੋਈ ਰਾਜਾ ਕਿਸੇ ਬ੍ਰਾਹਮਣ ਨੂੰ ਸਰੀਰਕ ਸਜ਼ਾ ਨਹੀਂ ਸੀ ਦੇ ਸਕਦਾ, ਚਾਹੇ ਉਸ ਦਾ ਅਪਰਾਧ ਕਿਨਾਂ ਵੀ ਵੱਡਾ ਜਾਂ ਨਿੰਦਨੀਏਂ ਵੀ ਕਿਉਂ ਨਾ ਹੋਵੇ। ਮਨੂੰ ਜੀ ਬ੍ਰਾਹਮਣ ਦੇ ਮਾਨਸਿਕ, ਸਰੀਰਕ ਸਜ਼ਾ ਦੇਣ ਨੂੰ ਧਰਤੀ ਉਪਰ ਬਹੁਤ ਵੱਡਾ ਅਪਰਾਧ ਮੰਨਦੇ ਹਨ। ਬ੍ਰਾਹਮਣ ਕੋਲੋਂ ਘੋਰ ਅਪਰਾਧ ਹੋਣ ਦੇ ਬਾਵਜੂਦ ਵੀ ਰਾਜਾ ਅਖੌਤੀ ਉਚੀਆਂ ਜਾਤਾਂ ਵਾਲਿਆਂ ਨੂੰ ਸਿਰਫ਼ ਤੇ ਸਿਰਫ਼ ਦੇਸ਼ ਨਿਕਾਲਾ ਦੇ ਸਕਦਾ ਸੀ ਕਿਉਂਕਿ ਰਾਜੇ ਦੇ ਸਿਰ ਉਤੇ ਹਮੇਸ਼ਾਂ ਬ੍ਰਾਹਮਣ ਸਰਾਪ ਦੀ ਨੰਗੀ ਤਲਵਾਰ ਲਟਕਾਈ ਰੱਖਦੇ ਸਨ।

ਉਸ ਵਕਤ ਅਛੂਤ ਪੜ੍ਹੇ ਲਿਖੇ ਨਹੀਂ ਸਨ। ਉਚ ਵਰਗ ਵਲੋਂ ਇਨ੍ਹਾਂ ਨੂੰ ਕਾਨੂੰਨੀ ਤੌਰ ਤੇ ਪੜ੍ਹਨ ਲਿਖਣ ਦੀ ਇਜਾਜ਼ਤ ਨਹੀਂ ਸੀ। ਪੂਜਾ ਪਾਠ ਕਰਨ ਦੀ ਵੀ ਮਨਾਹੀ ਸੀ। ਚੋਰੀ ਛਿਪੇ ਪੂਜਾ ਕਰਦਿਆਂ ਪਕੜੇ ਜਾਣ ਤੇ ਸ਼ੂਦਰਾਂ ਦੀ ਜ਼ੁਬਾਨ ਕੱਟ ਦਿੱਤੀ ਜਾਂਦੀ ਸੀ ਅਤੇ ਕੰਨਾਂ ਵਿਚ ਸਿੱਕਾ ਪਾਇਆ ਜਾਂਦਾ ਸੀ। ਅਛੂਤਾਂ ਨੂੰ ਸੰਪਤੀ ਇਕੱਠੀ ਕਰਨ ਦੀ ਇਜ਼ਾਜ਼ਤ ਨਹੀਂ ਸੀ। ਅਛੂਤ ਅੱਤਰ ਇਸਤਮਾਲ ਨਹੀਂ ਕਰ ਸਕਦੇ ਸਨ ਕਿਉਂਕਿ ਅਛੂਤਾਂ ਨੂੰ ਨੱਚਣ ਗਾਣ, ਖੁਸ਼ੀ ਪ੍ਰਗਟਾਉਣ, ਚੰਗੇ ਵਸਤਰ ਪਾਉਣ, ਸੋਨਾਂ ਆਦਿ ਪਹਿਨਣ ਅਤੇ ਘੋੜੀ ਤੇ ਚੜ੍ਹਨ ਕੰਘੀ ਕਰਨ ਜਾਂ ਦਿਨ ਵੇਲੇ ਬਾਹਰ ਨਿਕਲਣ ਦੀ ਇਜਾਜ਼ਤ ਨਹੀਂ ਸੀ।

ਰਿਗਵੇਦ ਦੇ ਪੁਰਸ਼ ਸੂਕਤ ਸਬੰਧੀ ਸਤੁੱਤੀ ਸ਼ਲੋਕਾਂ ਚੋਂ ਚੌਹ ਵਰਨਾਂ ਦਾ ਪੂਰਣ ਸੰਦਰਭ ਦਿੱਤਾ ਗਿਆ ਹੈ ਕਿ ਆਦਿ ਯੁਗੀਨ ਯੁੱਗ ਦੇ ਬਾਦ ਉਸ ਦਾ ਮੁੱਖ ਬ੍ਰਾਹਮਣ ਹੋ ਗਿਆ। ਉਸ ਦੀਆਂ ਦੋਹਾਂ ਬਾਹਾਂ ਚੋਂ ਕਸ਼ਤਰੀ, ਲੱਤਾਂ ਚੋਂ ਵੈਸ਼ ਅਤੇ ਪੈਰਾਂ ਚੋਂ ਸ਼ੂਦਰ ਪੈਦਾ ਹੋਏ।

ਪ੍ਰੋਹਿਤ ਵਰਗ ਪੜ੍ਹਿਆ ਲਿਖਿਆ ਹੋਣ ਕਰਕੇ ਕਾਂ ਵਾਂਗ ਚਲਾਕ ਅਤੇ ਸਿਆਣਾ ਸੀ ਪੜਨ ਲਿਖਣ ਕਰਕੇ ਇਸ ਵਰਗ ਦੀਆਂ

---

[illegible]ਦੀਪ ਡਿਗਿਆਣਾ, ਆਸ਼ਰਮ, ਜੰਮੂ
[illegible]

ਜੜ੍ਹਾਂ ਮਜ਼ਬੂਤ ਅਤੇ ਡੂੰਘੀਆਂ ਜਾ ਚੁੱਕੀਆਂ ਸਨ ਕਿਉਂਕਿ ਇਸ ਵਰਗ ਨੇ ਚਲਾਕੀ ਨਾਲ ਬਾਕੀ ਵਰਗਾਂ ਦੇ ਲੋਕਾਂ ਨੂੰ ਊਟ ਪਟਾਂਗ ਗਲਾਂ ਦੱਸ ਦੱਸ ਕੇ ਗੁਲਾਮ ਬਣਾ ਰੱਖਿਆ ਸੀ ਅਤੇ ਬਾਕੀ ਦੀਆਂ ਜੜ੍ਹਾਂ ਲਗਾਣ ਤਕ ਨਹੀਂ ਸੀ ਦਿੱਤੀਆਂ।

ਕਸ਼ਤਰੀਆਂ ਨੂੰ ਸੂਰਬੀਰ, ਯੋਧਾ, ਬਹਾਦਰ, ਅਣੱਖੀ ਅਤੇ ਪਤਾ ਹੋਰ ਕੀ ਕੀ ਕਹਿ ਕੇ ਉਹਨਾਂ ਤੋਂ ਗੋਲਿਆਂ ਦਾਸਾਂ ਦਾ ਕੰਮ ਲੈਂਦੇ ਰਹੇ। ਉਹ ਇਨ੍ਹਾਂ ਦੇ ਇਸ਼ਾਰਿਆਂ ਤੇ ਲੜ-ਲੜ ਮਰਦੇ ਰਹੇ ਪਰ ਤਰੱਕੀ ਦਾ ਇਕ ਵੀ ਕਦਮ ਨਾ ਭਰ ਸਕੇ। ਵੈਸ਼ਾਂ ਤੋਂ ਵੀ ਆਪਣੀ ਚਾਕਰੀ ਸੇਵਾ ਕਰਵਾਉਂਦੇ ਰਹੇ ਅਤੇ ਉਨ੍ਹਾਂ ਦੀ ਅਕਲ ਤੇ ਵੀ ਅਗਿਆਨ ਦਾ ਕਾਲਾ ਕੱਪੜਾ ਸੁੱਟੀ ਰੱਖਿਆ। ਸ਼ੂਦਰਾਂ ਤੋਂ ਸਿਰਫ਼ ਤੇ ਸਿਰਫ਼ ਮਰਿਆਂ ਪਸ਼ੂਆਂ ਨੂੰ ਚੁੱਕਣ ਦਾ ਕੰਮ ਸੌਂਪਿਆ ਗਿਆ। ਘਰੋਂ ਨਿਕਲਣ ਵੇਲੇ ਅਛੂਤਾਂ ਨੂੰ ਸਿਰ ਤੇ ਮੋਰ ਦਾ ਖੰਭ, ਗਲ ਵਿਚ ਘੰਟੀ, ਆਪਣੇ ਪਿਛੇ ਛਾਪਾ ਬਨਣ, ਸੜਕ ਤੇ ਨਾ ਚਲਣ, ਦੂਰੋਂ ਬ੍ਰਾਹਮਣ ਨੂੰ ਆਉਂਦਿਆਂ ਵੇਖ ਜ਼ਮੀਨ ਤੇ ਲੇਟ ਜਾਣ ਵਰਗੀਆਂ ਸਖ਼ਤ ਹਦਾਇਤਾਂ ਸਨ। ਅਛੂਤਾਂ ਦੁਆਰਾ ਇਕੱਠੀ ਕੀਤੀ ਗਈ ਸੰਪਤੀ ਨੂੰ ਪ੍ਰੋਹਿਤ ਵਰਗ ਦਾ ਕੋਈ ਵੀ ਪ੍ਰਾਣੀ ਅਸਾਨੀ ਨਾਲ ਹੱਥਿਆ ਸਕਦਾ ਸੀ ਅਤੇ ਅਛੂਤਾਂ ਨੂੰ ਨਿਰਵਿਰੋਧ ਕਨੂੰਨੀ ਤੌਰ ਤੇ ਦੇਣੀ ਪੈਂਦੀ ਸੀ ਕਿਉਂ ਕਿ ਸੱਤਾ ਇਨ੍ਹਾਂ ਦੇ ਇਸ਼ਾਰਿਆਂ ਤੇ ਹੀ ਚਲਦੀ ਸੀ।

ਇਸ ਅਮਾਨਵੀ ਅਤਿਆਚਾਰ ਦੇ ਖਿਲਾਫ਼ ਚੌਥੀ ਪੰਜਵੀਂ ਸਦੀ ਤੋਂ ਹੀ ਸੰਘਰਸ਼ ਸ਼ੁਰੂ ਹੋ ਗਿਆ ਸੀ ਅਤੇ ਕ੍ਰਾਂਤੀਕਾਰੀ ਸੋਚ ਦੇ ਕੁਝ ਲੋਕਾਂ ਨੇ ਨਿਗਰ ਕਦਮ ਵੀ ਪੁੱਟ ਲਏ ਸਨ ਪਰ ਅਜੇ ਬਹੁਤ ਕੁਝ ਕਰਨਾ ਬਾਕੀ ਸੀ। ਇਹ ਤਾਂ ਅਜੇ ਪਹਿਲੀ ਪੁਲਾਂਘ ਭਰੀ ਸੀ। ਹੌਲੀ ਹੌਲੀ ਅਛੂਤਾਂ ਨੇ ਆਪਣੇ ਆਪ ਨੂੰ ਸੰਗਠਿਤ ਕਰਨਾ ਸ਼ੁਰੂ ਕਰ ਦਿਤਾ ਅਤੇ ਮਾਨਵੀ ਹੱਕ ਦੀ ਪ੍ਰਾਪਤੀ ਲਈ ਆਵਾਜ਼ ਬੁਲੰਦ ਕੀਤੀ। ਜਿਸ ਸਦਕਾ ਇਸ ਵਰਗ ਨੂੰ ਪੜ੍ਹਨ ਲਿਖਣ ਅਤੇ ਪੂਜਾ ਪਾਠ ਕਰਨ ਦਾ ਅਧਿਕਾਰ ਮਿਲ ਗਿਆ। ਜਿਸ ਦਾ ਪ੍ਰਮਾਣ ਅਛੂਤਾਂ ਦੁਆਰਾ ਲਿਖਤ ਅਨੇਕਾਂ ਗ੍ਰੰਥ ਹਨ।

ਠੀਕ ਇਸ ਵੇਲੇ ਮੱਧਕਾਲੀ ਚੇਤਨਾ ਭਰ ਜੋਬਨ ਤੇ ਸੀ। ਮੱਧਕਾਲੀ ਚੇਤਨਾ ਉਹ ਚੇਤਨਾ ਹੈ ਜੋ ਸੰਤਾਂ, ਭਗਤਾਂ, ਬਾਣੀਕਾਰਾਂ ਅਤੇ ਸੂਫੀਆਂ ਨੇ ਆਪਣੀਆਂ ਰਚਨਾਵਾਂ ਰਾਹੀਂ ਪ੍ਰਗਟਾਈ। ਅਰਥਹੀਨ ਹੋ ਚੁੱਕੀਆਂ ਮਨੌਤਾਂ ਨੂੰ ਮਾਨਵੀ ਸੋਚ ਵਿਚੋਂ ਖਾਰਜ ਕਰਕੇ ਨਵੇਂ ਮੀਲ ਪੱਥਰ ਗੱਡੇ। ਮੱਧਕਲੀਨ ਚੇਤਨਾ ਦੀ ਵਡਿਆਈ ਇਸ ਵਿਚ ਦੇਖੀ ਜਾ ਸਕਦੀ ਹੈ। ਇਹ ਚੇਤਨਾ ਮਾਨਵ ਜ਼ਿੰਦਗੀ ਦੇ ਸਾਰੇ ਸੁੱਖਾਂ, ਉੱਚ ਨੀਚ ਦੇ ਸਾਰੇ ਭਰਮ ਭੇਦਾਂ ਨੂੰ ਭੁੱਲ ਭੁਲਾ ਕੇ ਰੰਗਭੂਮੀ ਨੂੰ 'ਧਰਮਸਾਲ' ਬਣਾਉਣ ਵਲ ਪ੍ਰੇਰਦੀ ਹੈ ਜਿਸ ਦੀ ਟੀਸੀ ਤੇ ਚੜ੍ਹੇ ਮਨੁੱਖ ਨੂੰ ਬ੍ਰਹਮ ਦੀ ਪ੍ਰਾਪਤੀ ਭਾਵ ਪਛਾਣ ਸੰਭਵ ਹੋ ਸਕਦੀ ਹੈ।

ਗੁਰੂ ਰਵਿਦਾਸ ਜੀ ਦਾ ਜਨਮ ਅਖੌਤੀ ਚੁਮਾਰ ਘਰਾਣੇ ਨਾਲ ਸਬੰਧਤ ਇਕ ਪਰਿਵਾਰ ਵਿਚ ਹੋਇਆ। ਇਨ੍ਹਾਂ ਦੇ ਪਿਤਾ ਜੀ ਜੁੱਤੀਆਂ ਗੰਢਣ ਦਾ ਕੰਮ ਕਰਿਆ ਕਰਦੇ ਸਨ। ਰਵਿਦਾਸ ਨੇ ਵੱਡਿਆਂ ਹੁੰਦਿਆਂ ਹੀ ਆਪਣਾ ਜੱਦੀ ਪੁਸ਼ਤੀ ਕੰਮ ਕਰਨਾ ਸ਼ੁਰੂ ਕਰ ਦਿਤਾ। ਉਸ ਵਕਤ ਤੱਕ ਵੀ ਪੂਰੇ ਭਾਰਤ ਵਰਸ਼ ਵਿਚ ਛੂਆ-ਛੂਤ, ਜਾਤਾਂ ਪਾਤਾਂ, ਵਰਨ ਵੰਡਾਂ ਦਾ ਡੰਕਾ ਪੂਰੇ ਜ਼ੋਰ ਨਾਲ ਵੱਜ ਰਿਹਾ ਸੀ। ਕੁਲੀਨ ਵਰਗ ਵੱਲੋਂ ਕੀਤੇ ਜਾ ਰਹੇ ਅਛੂਤਾਂ ਤੇ ਅਤਿਆਚਾਰ ਦਾ ਦੁੱਖ ਗੁਰੂ ਜੀ ਨੂੰ ਘੱਟ ਅਤੇ ਉਨ੍ਹਾਂ ਦੀ ਅਗਿਆਨਤਾ ਤੇ ਤਰਸ ਕਿਤੇ ਜ਼ਿਆਦਾ ਆਉਂਦਾ। ਇਹੀ ਗੁਣ ਮਹਾਨ ਵਿਭੂਤੀਆਂ, ਸੰਤਾਂ, ਭਗਤਾਂ ਅਤੇ ਮਾਨਵ ਹਤੈਸ਼ੀਆਂ ਦੇ ਹੋਇਆ ਕਰਦੇ ਹਨ।

ਗੁਰੂ ਜੀ ਕਿਸੇ ਇਕ ਵਿਸ਼ੇਸ਼ ਫਿਰਕੇ ਲਈ ਨਹੀਂ ਸਗੋਂ ਪੂਰੀ ਮਾਨਵਤਾ ਦੇ ਭਲੇ ਕਲਿਆਣ ਲਈ ਪੈਦਾ ਹੋਏ। ਗੁਰੂ ਜੀ ਹਰੇਕ ਪ੍ਰਾਣੀ ਨੂੰ ਨਿਰਾਕਾਰ, ਪਾਰਬ੍ਰਹਮ, ਪ੍ਰਮੇਸ਼ਵਰ ਦਾ ਸਰਗੁਣ ਰੂਪ ਜਾਣਕੇ ਪਿਆਰ ਕਰਦੇ ਸਨ। ਗੁਰੂ ਜੀ ਆਪਣੇ ਹਤੈਸ਼ੀਆਂ ਨਾਲੋਂ ਵਿਰੋਧੀਆਂ ਨੂੰ ਮਾਣ ਸਤਿਕਾਰ ਜ਼ਿਆਦਾ ਦੇਂਦੇ ਸਨ। ਗੁਰੂ ਜੀ ਦੇ ਕਰੁਨਾਮਈ ਹਿਰਦੇ ਅੰਦਰ ਸੇਵਾ, ਸੁਮਿਰਨ, ਸ਼ਮ੍ਹਾਂ, ਦਿਆ, ਹਮਦਰਦੀ, ਤਿਆਗ, ਕੁਰਬਾਨੀ ਦਾ ਸਾਗਰ ਹਮੇਸ਼ਾਂ ਠਾਠਾਂ ਮਾਰਦਾ ਦਿਖਾਈ ਦੇਂਦਾ।

ਗੁਰੂ ਜੀ ਦਸਦੇ ਹਨ ਕਿ ਪ੍ਰਮਾਤਮਾ ਨੂੰ ਪ੍ਰਾਪਤ ਕਰਨ ਲਈ ਡੰਡਾਂ ਪਖੰਡਾਂ, ਕਰਮ ਕਾਂਡਾਂ, ਵਰਤਾਂ, ਸ਼ਰਾਧਾਂ ਆਦਿ ਦੀ ਕੋਈ

ਅਹਿਮੀਅਤ ਨਹੀਂ ਹੁੰਦੀ। ਜੱਟਾਂ ਰੱਖਣ, ਮਨਾਉਣ, ਮਾਲਾ, ਤਿਲਕਾਂ, ਧੂਣਿਆਂ ਅਤੇ ਭਸਮ ਲਗਾਉਣ ਵਰਗੇ ਸਾਂਗ ਕਰਨ ਨਾਲ ਰੱਬ ਨਹੀਂ ਰੀਝਦਾ। ਗੁਰੂ ਜੀ ਪ੍ਰਭੂ ਪ੍ਰਾਪਤੀ ਦਾ ਵਿਧੀਵਿਧਾਨ ਸਿਰਫ਼ ਸੋਹੰ ਗੁਰ ਮੀਤ ਸ਼ਬਦ ਦੱਸਦੇ ਹਨ। ਗੁਰੂ ਜੀ ਦਾ ਮੂਲ ਭਾਵ ਕੁਝ ਏਦਾਂ ਹੈ:

*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*
*ਨਿਤਹਿ ਬਾਨਾਰਸੀ ਆਸ ਪਾਸਾ।।*

ਗੁਰੂ ਜੀ ਕਿਰਤੀ ਅਤੇ ਕੁਲੀਨ ਲੋਕਾਂ ਨੂੰ ਕੂਕ ਕੂਕ ਕਹਿੰਦੇ ਹਨ। ਦੱਬਿਆਂ ਕੁੱਚਲਿਆਂ ਲੋਕਾਂ ਦੇ ਮਨਾਂ ਚੋਂ ਆਦਿ ਜੁਗਾਦਿ ਦੇ ਭੈਅ ਤੋਂ ਵੀ ਮੁਕਤ ਕਰਦਾ ਹੈ। ਗੁਰੂ ਜੀ ਆਪਣੀ ਨੀਵੀਂ ਜਾਤ ਨੂੰ ਛਪਾਉਂਦੇ ਨਹੀਂ ਸਗੋਂ ਬਾਰ ਬਾਰ ਬਿਆਨ ਕਰਦੇ ਹਨ। ਗੁਰੂ ਜੀ ਦਸਦੇ ਹਨ ਕਿ ਭੈਅ ਮੁੱਕਤ ਮਨੁੱਖ ਹੀ ਆਪਣੀਆਂ ਮਨੋਕਾਮਨਾਵਾਂ, ਉਮੰਗਾਂ, ਸੁਪਨਿਆਂ ਨੂੰ ਅਮਲੀ ਜਾਮਾ ਪਹਿਨਾ ਸਕਦਾ ਹੈ। ਗੁਰੂ ਜੀ ਇਕ ਜਗ੍ਹਾ ਹੋਰ ਕਹਿੰਦੇ ਹਨ:

*ਨੀਚਹ ਊਚ ਕਰੈ ਮੇਰਾ ਗੋਬਿੰਦ।।*

ਗੁਰੂ ਜੀ ਦਸਦੇ ਹਨ ਕਿ ਹਰ ਮਨੁੱਖ ਭਗਤੀ ਨਾਲ ਉਚਾ ਉਠ ਸਕਦਾ ਹੈ ਅਤੇ ਹਰ ਕੁਰਬਾਨੀ ਬੜੇ ਸਹਿਜ ਤਰੀਕੇ ਨਾਲ ਦੇ ਸਕਦਾ ਹੈ ਕਿਉਂਕਿ ਉਸ ਦੀ ਆਤਮਾ ਸਿਮਰਨ ਕਰਨ ਨਿਭੈਅ ਅਤੇ [illegible] ਹੋ ਜਾਂਦੀ ਹੈ।

ਸੰਸਾਰੀ ਪੁਰਸ਼ ਭਾਵ ਦੁਨਿਆਵੀ ਗੁਣ ਦੇਣ ਵਾਲਿਆਂ ਲੋਕਾਂ ਨੂੰ ਉਸਤਾਦ ਕਿਹਾ ਜਾਂਦਾ ਹੈ। ਵਿਦਿਆ ਦਾਨ ਦੇਣ ਵਾਲੇ [illegible] ਨੂੰ ਵੀ ਲੋਕ ਉਸਤਾਦ ਹੀ ਕਹਿੰਦੇ ਹਨ। ਉਸਤਾਦ [illegible] ਨੂੰ [illegible], ਤਰਖਾਣ, ਰਾਜ ਮਿਸਤਰੀ ਜਾਂ ਸੁਨਿਆਰ ਤਾਂ ਬਣਾ [illegible] ਚੋਰ ਨੂੰ ਸਾਧ, ਸਾਧ ਨੂੰ ਫ਼ਰਿਸ਼ਤਾ ਅਤੇ ਫਰਿਸ਼ਤੇ ਨੂੰ [illegible] ਸਰੂਪ ਨਹੀਂ ਬਣਾ ਸਕਦਾ।

ਗੁਰੂ ਜੀ ਕਹਿੰਦੇ ਹਨ: ਜਿਸ ਪਾਸ ਜੁੱਗਤੀ, ਮੁੱਕਤੀ ਦਾ ਗੁਰ [illegible] ਆਉਂਦਾ ਹੈ। ਤੁਸੀਂ ਪੁਛਣਾਂ ਚਾਹੋਗੇ ਕਿ ਗੁਰੂ ਬੋਲ ਐਸੀ [illegible] ਹੁੰਦੀ ਹੈ ਜਿਸ ਨਾਲ ਉਹ ਜੀਵ ਆਤਮਾ ਨੂੰ ਪ੍ਰਮਾਤਮਾ ਨਾਲ ਮਿਲਾ ਦਿੰਦਾ ਹੈ।

ਗੁਰੂ ਜੀ ਦੱਸਦੇ ਹਨ: ਅਗਿਆਨਤਾ ਦੀ ਕਾਲ ਕੋਠੜੀ ਚੋਂ ਬਾਹਰ ਕੱਢ ਕੇ ਗਿਆਨ ਰੂਪੀ ਰੋਸ਼ਨੀ ਵਿਖਾਉਣ ਵਾਲੇ ਨੂੰ ਗੁਰੂ ਕਿਹਾ ਜਾਂਦਾ ਹੈ। ਜਗਿਆਸੂ ਗਿਆਨ ਦੀ ਇਸ ਚਾਬਕ ਨਾਲ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜੈਸਿਆਂ ਦਾਨੂਆਂ ਨੂੰ ਨੱਥ ਪਾ ਲੈਂਦਾ ਹੈ ਤੇ ਮੈਂ ਮੇਰੀ ਦਾ ਗਲ੍ਹਾ ਘੁੱਟਣ ਮਗਰੋਂ ਜਗਿਆਸੂ ਦੀਆਂ ਮਨ ਰੂਪੀ ਅੱਖੜੀਆਂ ਖੁੱਲ੍ਹ ਜਾਂਦੀਆਂ ਹਨ ਤੇ ਪ੍ਰਾਣੀ ਫਿਰ ਆਪਣੇ ਪਰਾਏ ਮੈਂ ਮੇਰੀ ਦੇ ਯੱਸ਼ ਅਪਜਸ਼, ਲਾਭ ਹਾਨੀਆਂ ਤੇ ਨਰ ਮਾਦਾ ਵਿਚਲੇ ਭੇਦ ਨੂੰ ਭੁੱਲ ਜਾਂਦਾ ਹੈ ਤੇ ਸਾਰੀ ਲੋਕਾਈ ਉਸ ਨੂੰ ਆਪਣੇ ਵਿਚ ਦਿਖਾਈ ਦੇਣ ਲਗ ਪੈਂਦੀ ਹੈ। ਇਹ ਪਰਮ ਪੱਦ ਪ੍ਰਾਪਤ ਕਰਨ ਲਈ ਮਨੁੱਖ ਨੂੰ ਗੁਰੂ ਦੀ ਸ਼ਰਨ ਵਿਚ ਜਾਣਾ ਪੈਂਦਾ ਹੈ। ਗੁਰੂ ਜੀ ਦੱਸਦੇ ਹਨ ਕਿ ਮਨੁੱਖ ਆਪ ਬ੍ਰਹਮ ਪ੍ਰਮੇਸ਼ਵਰ ਦੀ ਸਤੁਤੀ ਗਾਉਣ ਨਾਲ, ਸੇਵਾ ਸਿਮਰਨ ਨਾਲ ਹਰ ਨੀਚ ਮਨੁੱਖ ਉਚਾ ਹੋ ਸਕਦਾ ਹੈ। ਦੋਹਾਂ ਜਹਾਨਾਂ ਵਿਚ ਆਪਣੀ ਜੈ ਜੈ ਕਾਰ ਕਰਵਾ ਸਕਦਾ ਹੈ। ਆਤਮਿਕ ਉਥਾਨ ਦਾ ਹੋਰ ਕੋਈ ਦੂਸਰਾ ਵਿਕਲਪ ਹੈ ਹੀ ਨਹੀਂ। ਰਿਧੀਆਂ ਸਿਧੀਆਂ ਸਾਧੂ ਸੰਤਾਂ ਦੇ ਅੱਗੇ ਪਿਛੇ ਦਾਸੀਆਂ ਬਣ ਕੇ ਤੁਰੀਆਂ ਫਿਰਦੀਆਂ ਹਨ। ਦੁਸ਼ਮਣ ਮਿੱਤ੍ਰ ਬਣ ਜਾਂਦੇ ਹਨ। ਤੱਖਤਾਂ ਤਾਜਾਂ ਵਾਲੇ ਸੰਤਾਂ, ਭਗਤਾਂ ਦੀਆਂ ਰਾਹਾਂ ਚ ਦਰਬਾਨਾਂ ਦੀ ਤਰ੍ਹਾਂ ਖੜ੍ਹੇ ਰਾਹ ਵੇਖਦੇ ਅਤੇ ਝੋਲੀਆਂ ਅੱਡ ਕੇ ਰਾਜ ਭਾਗ ਮੰਗਦੇ ਫਿਰਦੇ ਹਨ। ਜੀਵ ਆਤਮਾ ਨੂੰ ਸੰਸਾਰੀ ਦੁੱਖਾਂ ਕਲੇਸ਼ਾਂ ਤੋਂ ਸਦੀਵੀ ਰਿਹਾਈ ਮਿਲ ਜਾਂਦੀ ਹੈ। ਬੋਲਾਂ ਵਿਚੋਂ ਚੰਦਨ ਵਰਗੀ ਖੁਸ਼ਬੂ ਆਉਣ ਲਗ ਪੈਂਦੀ ਹੈ। ਸੰਤਾਂ ਮਹਾਂਪੁਰਸ਼ਾਂ ਦੇ ਅੰਮ੍ਰਿਤਮਈ ਬੋਲ ਸਾਵਣ ਘਟਾ ਬਣਕੇ ਤਪਦਿਆਂ ਹਿਰਦਿਆਂ ਨੂੰ ਠਾਰਦੇ ਹਨ।

ਪ੍ਰਾਣੀ, ਧੰਨ, ਜੋਬਨ ਤੇ ਉਚੀਆਂ ਜਾਤਾਂ ਦੇ ਮਾਣ ਤਕੱਬਰ ਕਰਕੇ ਮਨੁੱਖ ਨਾ ਰਹਿ ਕੇ ਪਸ਼ੂ ਬਣ ਜਾਂਦਾ ਹੈ ਤੇ ਮਰਨ, ਜੰਮਣ ਦੇ ਚੱਕਰ 'ਚ ਪਿਆ ਜਨਮ ਜਮਾਨਤਰਾਂ ਤਕ ਆਵਾਗਵਨ ਦੇ ਚੱਕਰ ਚ ਭਟਕਦਾ ਰਹਿੰਦਾ ਹੈ। ਗੁਰੂ ਜੀ ਇਸ ਚੱਕਰਵਿਊ ਚੋਂ ਬਾਹਰ ਆਉਣ ਦਾ ਰਸਤਾ ਬੱਸ ਇਹ ਸੇਵਾ ਸਿਮਰਨ ਹੀ ਦੱਸਦੇ ਹਨ ਜੋ ਮਨੁੱਖ ਨੂੰ

ਦਿਆਲੂ ਅਤੇ ਹਲੀਮ ਬਣਾਉਂਦਾ ਹੈ।

ਗੁਰੂ ਜੀ ਵਹਿਮਾਂ, ਭਰਮਾਂ, ਪਖੰਡਾਂ ਦਾ ਵਿਰੋਧ ਇਕ ਕ੍ਰਾਂਤੀਕਾਰੀ ਦੀ ਤਰ੍ਹਾਂ ਡੱਟ ਕੇ ਕਰਦੇ ਹਨ। ਗੁਰੂ ਜੀ ਕਿਰਤੀ, ਹੱਕ ਸੱਚ ਦੇ ਧਾਰਨੀ, ਦਿਆਲੂ, ਕਰਮਯੋਗੀ, ਮਾਨਵ ਹਤੈਸ਼ੀ, ਸੇਵਾ ਸਿਮਰਨ ਦੇ ਪੁੰਜ ਅਤੇ ਨਿਮਰਤਾ ਦੇ ਸਾਗਰ ਸਨ। ਜਿਸ ਚੋਂ ਡੁੱਬਕੀ ਲਾ ਕੇ ਲੱਖਾਂ ਅਨੁਆਈ ਲੋਹੇ ਤੋਂ ਸੋਨਾ ਬਣ ਗਏ ਸਨ ਕਿਉਂਕਿ ਗੁਰੂ ਜੀ, ਗੁਰੂ ਨੂੰ ਪਾਰਸ ਦੱਸਦੇ।

ਮੀਰਾਂ ਮਸਾਂ ਅਜੇ ਗੁੱਡੀਆਂ ਪਟੋਲਿਆਂ ਨਾਲ ਹੀ ਖੇਡਦੀ ਸੀ ਕਿ ਉਸ ਦੇ ਸਿਰ ਤੋਂ ਸਦਾ ਲਈ ਮਾਂ ਦਾ ਸਾਇਆ ਉੱਠ ਗਿਆ ਜਿਸ ਕਰਕੇ ਮੀਰਾਂ ਦਾ ਜਿਆਦਾ ਸਮਾਂ ਆਪਣੇ ਦਾਦਾ ਰਾਊ ਦੂਦਾ ਕੋਲ ਹੀ ਗੁਜ਼ਰਦਾ। ਰਾਊ ਦੂਦਾ ਨੇਕ, ਭਗਤੀ ਭਾਵ ਵਾਲੇ ਧਾਰਮਿਕ ਪ੍ਰਵਿਰਤੀ ਦੇ ਮਾਲਕ, ਸਾਊ, ਹਲੀਮ, ਦਿਆਲੂ ਅਤੇ ਸੰਤ ਨਿਵਾਜ਼ ਸਨ। ਇਸ ਲਈ ਰਾਊ ਦੂਦਾ ਕੋਲ, ਸੰਤਾਂ, ਭਗਤਾਂ ਦਾ ਮੇਲਾ ਲੱਗਾ ਰਹਿੰਦਾ ਅਤੇ ਹਰੀ ਚਰਚਾ ਚਲਦੀ ਰਹਿੰਦੀ। ਮੀਰਾਂ ਬਾਲ ਖੇਡਾਂ ਛੱਡ ਛੁਡਾ ਕੇ ਆਪਣੇ ਦਾਦਾ ਜੀ ਦੀ ਗੋਦੀ 'ਚ ਬੈਠੀ ਹਰ ਵੇਲੇ ਹਰੀ ਚਰਚਾ ਸੁਣਦੀ ਰਹਿੰਦੀ। ਰਾਊ ਦੂਦਾ ਜੀ ਕ੍ਰਿਸ਼ਨ ਭਗਤ ਸਨ। ਮੀਰਾਂ ਦੇ ਕਾਗਜ਼ ਵਰਗੇ ਕੋਰੇ ਮਨ ਤੇ ਇਨ੍ਹਾਂ ਗੋਸ਼ਟੀਆਂ ਦਾ ਅਮਿਟ ਅਸਰ ਹੋਇਆ। ਪ੍ਰੇਮਾ ਭਗਤੀ ਦਾ ਗੂੜ੍ਹਾ ਮਜੀਠ ਰੰਗ ਮੀਰਾਂ ਦੇ ਬਾਲਮਨ ਤੇ ਚੜ੍ਹਨਾ ਸੁਭਾਵਿਕ ਵੀ ਸੀ। ਮੀਰਾਂ ਗਿਰਧਰ ਗੋਪਾਲ ਦੇ ਗੀਤ ਗਾ ਗਾ ਕੇ ਮਾਂ ਦੀ ਮਮਤਾ ਦੀ ਪ੍ਰਾਪਤੀ ਕਰਨ ਲੱਗੀ।

ਮੀਰਾਂ ਦੇ ਜਵਾਨ ਹੋਣ ਦੇ ਨਾਲ ਨਾਲ ਉਸ ਦੀ ਪ੍ਰਭੂ ਮਿਲਨ ਦੀ ਤੜਪ, ਪਿਆਸੀ ਹਿਰਨੀ ਵਾਂਗ ਭਟਕਦੀ ਭਟਕਦੀ ਬਾਲਪਨ ਦੀ ਰੇਖਾ ਹੁਣ ਪਾਰ ਕਰ ਚੁੱਕੀ ਸੀ। ਸੰਤ ਸੁਭਾਅ ਦੇ ਬਾਵਜੂਦ ਵੀ ਮੀਰਾਂ ਸ਼ਾਹੀ ਹੁਕਮ ਮੁਤਾਬਿਕ ਘੋੜ ਸਵਾਰੀ, ਤੀਰ ਅੰਦਾਜ਼ੀ, ਤਲਵਾਰ ਬਾਜ਼ੀ, ਗੱਤਕਾ ਅਤੇ ਯੁੱਧ ਨੀਤੀ ਦੇ ਸਾਰੇ ਦਾਅ ਪੇਚ ਸਿੱਖ ਕੇ ਇਨ੍ਹਾਂ ਵਿਚ ਨਿਪੁੰਨ ਹੋ ਚੁੱਕੀ ਸੀ।

ਮੀਰਾਂ ਦੀ ਇਕ ਉਸਤਾਦਣੀ ਜਿਸ ਦਾ ਸਕਾ ਮਾਮਾ ਜੋ ਗੁਰੂ ਰਵਿਦਾਸ ਜੀ ਦਾ ਸੇਵਕ ਸੀ ਤੇ ਬਨਾਰਸ ਰਹਿੰਦਾ ਸੀ। ਫੁਰਸਤ ਦੇ ਦਿਨਾਂ ਵਿਚ ਉਸਤਾਦਣੀ ਜਦ ਆਪਣੇ ਨਾਨਕਿਆਂ ਨੂੰ ਮਿਲਣ ਜਾਂਦੀ ਤਾਂ ਆਪਣੇ ਮਾਮੇ ਤੇ ਹੋਰ ਜੀਆਂ ਤੋਂ ਗੁਰੂ ਜੀ ਦੇ ਮੌਜੂਦ ਸਾਖੀਆਂ ਸੁਣਦੀ ਤੇ ਆ ਕੇ ਮੀਰਾਂ ਨੂੰ ਸਣਾਉਂਦੀ। ਮੋਕਸ਼ ਪ੍ਰਾਪਤੀ ਦਾ ਮੀਰਾਂ ਨੂੰ ਇਕੋ ਇਕ ਰਸਤਾ, ਗੁਰੂ ਰਵਿਦਾਸ ਜੀ ਹੀ ਦਿਖਾਈ ਦੇਂਦੇ। ਮੀਰਾਂ ਕਾਮਲ ਮੁਰਸ਼ਦ ਦੀ ਭਾਲ ਜਿਸ ਨੇ ਮੀਰਾਂ ਨੂੰ ਬੁਰੀ ਤਰ੍ਹਾਂ ਵਿਆਕੁਲ ਕੀਤਾ ਹੋਇਆ ਸੀ ਗੁਰੂ ਰਵਿਦਾਸ ਜੀ ਤੇ ਆ ਕੇ ਰੁੱਕ ਗਏ ਸੀ। ਗੁਰੂ ਜੀ ਦੀ ਸ਼ੋਭਾ ਵਡਿਆਈ ਸੁਣ ਸੁਣ ਕੇ ਮੀਰਾਂ ਦਾ ਵਿਆਕੁਲ ਅਭਿਲਾਖੀ ਮਨ ਦਰਸ਼ਣਾ ਲਈ ਚਕੋਰੀ ਵਾਂਗ ਤਰਸ ਰਿਹਾ ਕਿਉਂਕਿ ਮੀਰਾਂ ਇਹ ਸਭ ਸੁਣ ਰੱਖਿਆ ਸੀ।

1. ਗੰਗਾ ਮਈਆਂ ਦਾ ਰਵਿਦਾਸ ਵਲੋਂ ਭੇਜਿਆ ਕਸੀਰਾ ਹੱਥ ਕੱਢ ਕੇ ਲੈਣਾ ਤੇ ਬਦਲੇ ਵਿਚ ਸੋਨੇ ਦਾ ਇਕ ਕੰਗਣ ਪੰਡਿਤ ਨੂੰ ਦੇਣਾ।

2. ਕੀਮਤੀ ਕੰਗਣ ਵੇਖ ਪੰਡਿਤ ਦਾ ਬੇਈਮਾਨ ਹੋ ਜਾਣਾ, ਪਕੜੇ ਜਾਣ ਤੇ ਰਾਜੇ ਰਵਿਦਾਸ ਦੀ ਅਮਾਨਤ ਦੱਸਣਾ।

3. ਰਵਿਦਾਸ ਦਾ ਪੱਥਰੀ ਨੂੰ ਹੀਰਾ ਤੇ ਤਾਰਨਾ।

4. ਕਾਤਲਾਂ ਦੇ ਹੱਥ ਉਪਰ ਚੁੱਕੇ ਦੇ ਚੁੱਕੇ ਰਹਿ ਜਾਣਾ।

5. ਹਿਰਨੀ ਨੂੰ ਸ਼ਕਾਰੀਆਂ ਕੋਲੋਂ ਜਿੰਦਾ ਛਡਾਉਣਾ ਅਤੇ ਉਸ ਦੀ ਥਾਂ ਤੇ ਆਪਣੇ ਆਪ ਨੂੰ ਪੇਸ਼ ਕਰਨਾ।

6. ਪੰਡਿਤਾਂ ਦੀ ਪੰਗਤ ਵਿਚ ਬੈਠ ਕੇ ਅਨੇਕਾਂ ਰੂਪਾਂ ਦਾ ਧਾਰਨ ਕਰਨਾ।

7. ਪੱਥਰ ਦੀ ਮੂਰਤੀਆਂ ਦਾ ਪਾਣੀ ਤੇ ਚਲ ਕੇ ਆਉਣਾ।

8. ਕਦਮ ਕਦਮ ਤੇ ਪ੍ਰੋਹਿਤਾਂ ਦੀ ਹਾਰ ਹੋਣੀ ਆਦਿ ਘਟਨਾਵਾਂ ਨੇ ਮੀਰਾਂ ਦੇ ਪਿਆਸੇ ਵਿਆਕੁਲ ਮਨ ਨੂੰ ਜਿੱਤ ਲਿਆ ਸੀ। ਦੇਰ ਸੀ ਤਾਂ ਨਾਮ ਦਾਨ ਦੀ।

ਇਕ ਦਿਨ ਮੀਰਾਂ ਆਪਣੀ ਦਾਸੀ ਉਸਤਾਦਣੀ ਨੂੰ ਕਹਿਣ ਲੱਗੀ "ਦਿਲ ਕਰਦਾ ਮੈਂ ਉੱਡ ਕੇ ਗੁਰੂ ਰਵਿਦਾਸ ਜੀ ਦੇ ਦਰਸ਼ਣ ਜਾ ਕਰਾਂ ਤੇ ਸਦਾ ਲਈ ਧੰਨ ਹੋ ਜਾਵਾਂ।" ਪਰ ਇਕ ਸ਼ਾਹੀ ਘਰਾਣੇ ਦੀ

ਰਾਜਕੁਮਾਰੀ ਦਾ ਇਕ ਚਮਾਰ ਦੇ ਕੋਲ ਚੱਲ ਕੇ ਜਾਣਾ ਮੁਮਕਿਨ ਹੀ ਨਹੀਂ ਸੀ ਹੋ ਸਕਦਾ ਕਿਉਂਕਿ ਉਸ ਵਕਤ ਜਾਤਾਂ ਪਾਤਾਂ, ਵਰਨ ਵੰਡਾਂ ਦਾ ਵਖਰੇਵਾਂ ਆਸਮਾਨ ਨੂੰ ਛੂਹ ਰਿਹਾ ਸੀ।

ਘਟਿ ਘਟਿ ਦੀ ਜਾਨਣ ਵਾਲੇ ਗੁਰੂ ਜੀ ਦੇ ਚਰਨਾਂ ਵਿਚ ਮੀਰਾਂ ਨੇ ਮਨ ਹੀ ਮਨ ਅਰਦਾਸ ਕਰਦਿਆਂ ਕਿਹਾ "ਤੁਸਾਂ ਬਿਨ ਬੇੜੀ ਦੇ ਲੱਖਾਂ ਪਾਪੀ ਭਵਸਾਗਰ ਤੋਂ ਪਾਰ ਕਰਵਾਏ ਹਨ। ਮੇਰੀ ਜੀਵਨ ਨਈਆ ਡਗਮਗ-ਡਗਮਗ ਮੰਝਧਾਰ ਵਿਚ ਫਸੀ ਡੋਲ ਰਹੀ ਹੈ। ਦਾਸੀ ਆਸੂਝ ਦੀ ਬਿਨਤੀ ਪ੍ਰਵਾਨ ਕਰਕੇ ਮੈਨੂੰ ਆਪਣੇ ਪਾਵਨ ਚਰਨਾਂ ਵਿਚ ਬੈਠਣ ਦਾ [illegible] ਆਪਣੇ [illegible] ਕਰ ਦਿਓ।"

ਮੀਰਾਂ ਦੀ [illegible] ਅਰਦਾਸ ਗੁਰੂ ਜੀ ਦੇ [illegible] ਵਿਚ [illegible] ਦੀ ਵੀ ਬਣ ਗਈ। ਮੀਰਾਂ ਦੀ ਸੱਚੀ ਸੁੱਚੀ ਸਰਧਾ ਅਤੇ ਤੜਫਨ ਆਖਿਰ ਰੰਗ ਲੈ ਆਈ। ਮੀਰਾਂ ਬਨਾਰਸ ਵਿਖੇ ਗੁਰੂ ਰਵਿਦਾਸ ਜੀ ਦੇ ਸਤਿਸੰਗ ਵਿਚ ਜਾ ਬੈਠੀ।

ਮੀਰਾਂ ਐਸੀ ਜੁੜੀ ਕਿ ਸਮਾਧੀ ਅਵਸਥਾ ਵਿਚ ਚਲੀ ਗਈ। ਲੋਕ ਅਕਸਰ ਆਪੋ ਆਪਣੇ ਘਰੀਂ ਜਾ ਢੁੱਕੇ ਸਨ। ਕੁਝ ਸਤਸੰਗੀ ਗੁਰੂ ਜੀ ਪਾਸ ਬੈਠੇ ਚਿਕੋਰੀ ਵਾਲੀ ਟਿਕ ਟਿਕੀ ਲਾਈ ਨਿਹਾਰ ਰਹੇ ਸਨ।

ਸਮਾਧੀ ਅਵਸਥਾ ਤੋਂ ਬਾਹਰ ਆਉਂਦਿਆਂ ਮੀਰਾਂ ਨੇ ਆਪਣੀ ਉਸਤਾਦਣੀ ਨੂੰ ਕਿਹਾ "ਤੁਸਾਂ ਜਨਮ-ਜਮਾਨਤਰਾਂ ਦੀ ਵਿਛੜੀ ਰੂਹ ਨੂੰ ਪੂਰਨ ਸਤਿਗੁਰੂ ਨਾਲ ਮਿਲਾ ਕੇ ਜੋ ਮੈਂ ਨਿਰਗੁਣ ਤੇ ਕਰਮ ਕੀਤਾ ਹੈ। ਮੈਂ ਬਦਲਾ ਨਹੀਂ ਚੁਕਾ ਸਕਦੀ। ਮੈਂ ਆਖਰੀ ਸਾਹ ਤਕ ਰਿਣੀ ਰਹਾਂਗੀ। ਅਜ ਜੋ ਆਤਮਿਕ ਸੁੱਖ ਮਿਲਿਆ ਹੈ ਇਸ ਨਾਲ ਮੇਰਾ [illegible] ਟਹਿਕ ਉਠਿਆ ਹੈ। ਅਜ ਮੈਨੂੰ ਆਪਣੇ ਕੋਲੋਂ ਚੰਦਨ ਵਰਗੀ ਖੁਸ਼ਬੂ ਆਉਣ ਲੱਗ ਪਈ ਹੈ। ਮੈਂ ਫੈਸਲਾ ਕਰ ਲਿਆ ਹੈ ਕਿ ਮੈਂ [illegible] ਲਏ ਸਰੀਰ ਘਰ ਨਹੀਂ ਪਰਤਾਂਗੀ ਚਾਹੇ ਇਸ ਦਾ ਕੋਈ ਵੀ ਮੁੱਲ ਕਿਉਂ ਨਾ ਤਾਰਨਾ ਪਏ।"

ਇਸ ਤਰ੍ਹਾਂ ਮੀਰਾਂ ਦੀਖਿਆ ਲੈ ਕੇ ਗੁਰੂ ਰਵਿਦਾਸ ਜੀ ਦਾ ਗੁਣਗਾਣ ਦਿਨ ਰਾਤ ਗਾਣ ਲੱਗੀ।

ਦੂਸਰੇ ਪਾਸੇ ਚਿਤੌੜ ਦੇ ਰਾਜੇ ਰਾਣੇ ਸਾਂਗੋ ਮੀਰਾਂ ਦੀ ਵਧਦੀ ਲੋਕਪ੍ਰੀਅਤਾ ਦੇਵੀ ਗੁਣਾਂ, ਸੁੰਦਰਤਾ ਤੇ ਸੀਲ ਸੁਭਾਅ ਕਰਕੇ ਆਪਣੇ ਪੁੱਤਰ ਕੁੰਵਰ ਭੋਜਰਾਜ ਲਈ ਹੱਥ ਮੰਗ ਲਿਆ ਤੇ ਮੀਰਾਂ ਦੇ ਪਿਤਾ ਦੇ ਦਾਦੇ ਰਾਊ ਦੂਦਾ ਨੇ ਚਾਈਂ ਚਾਈਂ ਪ੍ਰਵਾਨ ਕਰ ਲਿਆ।

ਮੀਰਾਂ ਦੀ ਜ਼ਿੱਦ ਕਰਕੇ ਸੁਹਾਗ ਜੋੜੇ ਨੂੰ ਆਸ਼ੀਰਵਾਦ ਦੇਣ ਲਈ ਗੁਰੂ ਰਵਿਦਾਸ ਜੀ ਨੂੰ ਵਿਸ਼ੇਸ਼ ਤੌਰ ਤੇ ਸ਼ਾਹੀ ਬੁਲਾਵੇ ਤੇ [illegible] ਤੋਂ ਬੁਲਾਇਆ ਗਿਆ। ਗੁਰਾਂ ਨੇ ਜੀ ਭਰਕੇ ਅਸ਼ੀਰਵਾਦ ਦਿੱਤਾ ਤੇ ਮੀਰਾਂ :

ਮੀਰਾਂ ਦੇ ਪ੍ਰਭੂ, ਗਿਰਧਰ ਨਾਗਰ ਗਾਉਂਦੀ ਗਾਉਂਦੀ ਕਹਿ ਉਠੀ

*"ਗੁਰ ਮਿਲਿਆ ਰੈਦਾਸ ਜੀ*
*ਦੀਨੀ ਗਿਆਨ ਕੀ ਗੁਟਕੀ।।*
*ਕਹੈ ਰਵਿਦਾਸ ਗੁਰਦੇਵ ਬਤਾਏ।।*
*ਐਸੀ ਆਰਤੀ ਪਾਰ ਲੰਘਾਵੇ।।"*

ਤੱਕ ਆ ਪੁੱਜੀ। ਸੋ ਮੀਰਾਂ ਦੁਆਰਾ ਰਚਿਤ ਬਾਣੀ ਇਹ ਸਾਬਤ ਕਰਦੀ ਹੈ ਕਿ ਮੀਰਾਂ ਬਾਈ ਗੁਰੂ ਰਵਿਦਾਸ ਜੀ ਦੀ ਪਰਮ ਸ਼ਿਸ਼ ਸੀ ਕਿਉਂਕਿ ਨਾਮ ਗੁਰੂ ਬਿਨ ਤੇ ਗੁਰੂ ਬਿਨ ਪਰਮ ਗਿਆਤੀ ਮਿਲੇ ਹੀ ਨਹੀਂ। ਹਾਂ ਇਹ ਵੀ ਸੱਚ ਹੈ ਕਿ ਮਨ ਟਿਕਾਉਣ ਲਈ ਭਗਤੀ ਮਾਰਗ ਦੀ ਪਹਿਲੀ ਪਾਉੜੀ ਪੂਜਾ ਪਾਠ ਤੋਂ ਹੀ ਸ਼ੁਰੂ ਹੁੰਦੀ ਹੈ। ਫਿਰ ਜਗਿਆਸੂ ਜਦੋਂ ਸ਼ਰਧਾ ਪ੍ਰੇਮ ਕਰਕੇ ਅਵਿਨਾਸ਼ੀ ਪ੍ਰਭੂ ਭਗਤੀ ਵਿਚ ਹੌਲੀ ਹੌਲੀ ਲੀਨ ਹੋ ਜਾਂਦਾ ਹੈ ਤੇ ਨਿਰਾਕਾਰ ਪ੍ਰਮਾਤਮਾ ਨਾਲ ਜਾ ਜੁੜਦਾ ਹੈ।

ਗੁਰੂ ਜੀ ਖੁਦ ਹੀ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ।

*ਫਲੁ ਕਾਰਨ ਫੂਲੀ ਬਨਰਾਇ।।*
*ਫਲੁ ਲਾਗਾ ਤਬ ਫੂਲ ਬਿਲਾਇ।।*

ਭਾਵ ਫਲ ਦੀ ਪ੍ਰਾਪਤੀ ਮਗਰੋਂ ਫੁੱਲ ਦੀ ਲੋੜ ਨਹੀਂ ਰਹਿੰਦੀ। ਸਮੁੰਦਰ ਵਿਚ ਮਿਲਨ ਤੋਂ ਪਹਿਲਾਂ ਨਦੀਆਂ ਬਹੁਤ ਸ਼ੋਰ ਕਰਦੀਆਂ

ਹਨ ਪਰ ਸਮੁੰਦਰ ਵਿਚ ਸਮਾਉਣ ਮਗਰੋਂ ਸ਼ਾਂਤ ਹੋ ਜਾਂਦੀਆਂ ਹਨ।

ਬਿਲਕੁਲ ਇਸ ਤਰ੍ਹਾਂ ਜਗਿਆਸੂ ਪਹਿਲਾਂ ਮਾਲਾ ਫੇਰਦਾ ਮੂਰਤੀ ਪੂਜਾ ਕਰਦਾ ਉਚੀ ਉਚੀ ਆਰਤੀਆਂ ਗਾਉਂਦਾ ਕਿਨੀਆਂ ਕਿਨੀਆਂ ਮਾਲਾ ਪਾਈ ਫਿਰਦਾ। ਮਸਲੇ ਕਰਨ ਲਗਿਆਂ ਕਿਸੇ ਨੂੰ ਅੱਗੇ ਨਹੀ ਲੰਘਣ ਦੇਂਦਾ। ਆਪਣੇ ਅੰਦਰ ਦੇ ਅਹੰਕਾਰ ਨੂੰ ਦੂਜਿਆਂ ਵਿਚ ਵੇਖਦਾ ਤੇ ਖੁਸ਼ ਹੁੰਦਾ। ਸੱਚ ਦੀ ਰਾਹ ਖੜਦਿਆਂ ਹੀ ਕੀਤੇ ਤੇ ਪਸ਼ਤਾਚਾਪ ਕਰਦਾ ਤੇ ਆਪਣਿਆਂ ਹੋਠਾਂ ਨੂੰ ਗਿਆਨ ਰੂਪੀ ਸੂਈ ਨਾਲ ਸੀ ਲੈਂਦਾ ਤੇ ਸਮੁੰਦਰ ਦੀ ਤਰ੍ਹਾਂ ਸ਼ਾਂਤ ਹੋ ਕੇ ਰਹਿਣ ਲਗਦਾ।

ਇਥੇ ਇਹ ਦਸਣਾ ਜਰੂਰੀ ਬਣ ਜਾਂਦਾ ਹੈ ਕਿ ਮੀਰਾਂ ਨੇ ਪਹਿਲਾਂ ਸਰਗੁਣ ਰੂਪ ਦੀ ਭਗਤੀ ਜਿਸ ਨੂੰ ਗੁਣੀ ਲੋਕ ਪਹਿਲੀ ਪਾਉੜੀ ਵੀ ਆਖਦੇ ਹਨ।

ਫਿਰ ਇੜਾ, ਪਿੰਗਲਾ, ਸੁਖਮਣਾ ਤਿੰਨਾਂ ਨਾੜੀਆਂ ਨੂੰ ਰਾਸ ਕਰਦੇ ਹਨ। ਫਿਰ ਤਿਨਾਂ ਕਲੇਸਾਂ ਸਰੀਰਕ, ਮਾਨਸਿਕ ਅਤੇ ਅਧਿਆਤਮਿਕ ਨੂੰ ਦੂਰ ਕਰਦੇ ਹਨ। ਫਿਰ ਜਾਗ੍ਰਿਤ, ਸੁਪਨ-ਸਖੋਪਤ-ਤੁਰੀਆ ਦੁਆਰਾ ਆਤਮਿਕ ਵਿਕਾਸ ਕਰਨ ਤੋਂ ਪਹਿਲਾਂ ਸ਼ਰੀਅਤ, ਤਰੀਅਤ, ਹਕੀਕਤ ਅਤੇ ਮਾਰਫ਼ਤ ਆਦਿ ਨੂੰ ਸਰ ਕਰਨਾ ਪੈਂਦਾ ਹੈ। ਤੁਰੀਆ ਇਸ ਮਾਰਗ ਦੀ ਅੰਤਿਮ ਪੌੜੀ ਹੁੰਦੀ ਹੈ ਜੋ ਗੁਰ ਗਿਆਨ ਤੇ ਕਿਸੇ ਖਾਸ ਵਿਧੀ ਵਿਧਾਨ ਦੇ ਚਰਨ ਨਹੀਂ ਹੈ ਵਰਨਾ ਜਗਿਆਸੂ ਉਰਵਾਰ ਖੜ੍ਹਾ ਹੀ ਰਹਿ ਜਾਂਦਾ ਹੈ।

ਇਹ ਸੱਚ ਆ ਕੇ ਪਹਿਲਾਂ ਪਹਿਲ ਮੀਰਾਂ ਕ੍ਰਿਸ਼ਨ ਭਜਨ ਗਾਉਂਦੀ ਸੀ ਜਦੋਂ ਹਕੀਕਤ ਦਾ ਪਤਾ ਲਗਾ ਤਾਂ ਸਭ ਕੁਛ ਛੱਡ ਛੁਡਾ ਕੇ ਗੁਰੂ ਸ਼ਰਨ ਵਿਚ ਚਲੀ ਗਈ। ਗਲ ਅਸੀਂ ਇਥੇ ਮਕਾਉਂਦੇ ਹਾਂ ਕਿ ਜਿਸ ਨਾਰੀ ਨੂੰ ਆਦਿ ਜੁਗਾਦਿ ਤੋਂ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ ਖਿਡੌਣਾ ਜਾਣ ਕੇ ਖੇਡਿਆ ਜਾਂਦਾ ਸੀ ਉਸ ਦੇ ਉਠਾਣ ਤੇ ਮਾਣ ਮਰਿਯਾਦਾ ਲਈ ਗੁਰੂ ਜੀ ਨੇ ਦੀਕਸ਼ਾ ਦੇ ਕੇ ਮਾਨਵੀ ਹੱਕ ਦਵਾਇਆ। ਗੁਰੂ ਜੀ ਨੇ ਇਸਤ੍ਰੀ ਜਾਤੀ ਲਈ ਬੜੀ ਘਾਲਣਾ ਘਾਲੀ ਤੇ ਉਸ ਦਾ ਮੂਲ ਹੱਕ ਦਿਵਾਣ ਲਈ ਸਭੋ ਮੁਮਕਿਨ ਨਾਮੁਮਕਿਨ ਯਤਨ ਕੀਤੇ। ਗੁਰੂ ਜੀ ਦੇ ਪ੍ਰਮ ਸ਼ਿਸ਼ਾ ਚੋਂ ਸ਼੍ਰੇਸ਼ਟ ਮੀਰਾਂ, ਰਾਣੀ ਝਾਲਾਂ, ਰਾਣਾ ਸਾਂਗਾ, ਕੁੰਵਰ ਭੋਜਰਾਜ, ਮੀਰਾਂ ਦਾ ਭਰਾ ਅਤੇ ਬਾਕੀ ਦੇ ਬਹੁਤ ਸਾਰੇ ਜੀਅ ਸਨ

ਗੁਰੂ ਕ੍ਰਿਪਾ ਸਦਕਾ ਰਹਿਸਵਾਦ ਦੀਆਂ ਉਚਾਈਆਂ ਨੂੰ ਛੂਹ ਕੇ ਪਰਮ ਪੱਦ ਪ੍ਰਾਪਤ ਕਰਨ ਵਾਲੀ ਮੀਰਾਂ ਅਗੰਮੀ ਜੋਤ ਵਿਚ ਸਦਾ ਸਦਾ ਲਈ ਲੀਨ ਹੋ ਗਈ। ਜੋ ਪੱਦ ਵਿਰਲੇ ਲੋਕ ਹੀ ਪ੍ਰਾਪਤ ਕਰਦੇ ਹਨ।

ਜਦ ਤੱਕ ਧਰਤੀ ਆਸਮਾਨ ਰਹੇਗਾ ਗੁਰੂ ਰਵਿਦਾਸ ਜੀ ਦੀ ਸਿੱਖਿਆ ਤੇ ਬਾਣੀ ਸੰਗਤਾਂ ਗਾਉਂਦੀਆਂ ਰਹਿਣਗੀਆਂ। ਮਹਾਂਮਾਨਵ ਅਜਰ ਅਮਰ ਰਵਿਦਾਸ ਜੀ ਦੀ ਚਰਚਾ ਤੇ ਪੂਰੀ ਮਾਨਵਤਾ ਸਿਰ ਝੁਕਾਉਂਦੀ ਰਹੇਗੀ ਤੇ ਉਹਨਾਂ ਦੇ ਦੱਸੇ ਮਾਰਗ ਤੇ ਚਲਦਿਆਂ ਨਵੀਆਂ ਰਾਹਾਂ ਖੋਜਦੀ ਰਹੇਗੀ।

ਟਿਪਣੀਆਂ ਦੇ ਹਵਾਲੇ


1. *ਆਧੁਨਿਕ ਭਾਰਤ ਵਿਚ ਜਾਤੀ : ਐਮ. ਐਮ. ਸ੍ਰੀ ਨਿਵਾਸ, ਏਸ਼ੀਆ ਪਬਿਲਸਿੰਗ ਹਾਊਸ, ਮੁੰਬਈ।*
2. *ਭਾਰਤ ਵਿਚ ਜਾਤੀ ਅਤੇ ਵਰਗ : ਡਾ. ਜੀ. ਐਸ. ਘੁਰੇ, ਪਾਪੂਲਰ ਬੁੱਕ ਡੀਪੂ ਮੁੰਬਈ।*
3. *ਭਾਰਤ ਵਿਚ ਦਲਿਤ ਵਰਗ ਦਾ ਉਠਾਨ ਤੇ ਜਾਗ੍ਰਿਤੀ : ਜੇ. ਆਰ. ਕਾਮਬਲੇ, ਨੈਸ਼ਨਲ ਪਬਿਲਸਿੰਗ ਹਾਊਸ, ਨਵੀ ਦਿਲੀ-1979=2,3,4,5 - ਉਹੀ-*
4. *ਸਮਾਜਿਕ ਅੰਦੋਲਨ ਅਤੇ ਸਮਾਜਿਕ ਪਰਿਵਰਤਨ : ਐਮ.ਐਮ.ਏ ਰਾਓ, 6,7,8 ਆਦਿ।*
5. *ਮਧਕਾਲੀ ਚੇਤਨਾ ਅਤੇ ਗੁਰੂ ਰਵਿਦਾਸ ਬਾਣੀ : ਡਾ. ਅਮਰਜੀਤ ਸਿੰਘ ਕਾਂਗ ਸੰਪਾਦਤ ਡਾ. ਧਰਮਪਾਲ ਸਿੰਗਲ- ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ, ਚੰਡੀਗੜ੍ਹ, 86, 87, 88, 89 ਆਦਿ।*


-0-

## ਰਵਿਦਾਸ ਦੇ ਫੁੱਲ

- ਰਣਜੀਤ ਨਿਮਾਣਾ

ਇਹਨਾਂ ਪੂਰਨ ਭਗਤੀ ਕੀਤੀ
ਲਾਈ ਸਤਿਗੁਰ ਨਾਲ ਪ੍ਰੀਤੀ
ਤਾਹੀਉਂ ਜੱਗ ਰੁਸ਼ਨਾਉਂਦਾ ਏ
ਗੁਰੂ ਰਵਿਦਾਸ ਦੇ ਅੰਬਰ ਪਿਆ
ਅੱਜ ਫੁੱਲ ਵਰਸਾਉਂਦਾ ਏ

1. ਸੱਚੀ ਸੁੱਚੀ ਬਾਣੀ ਨਾਲ ਸੱਚਾ ਉਪਦੇਸ਼ ਜੀ,
ਧਾਰਿਆ ਫਕੀਰਾਂ ਵਾਲਾ ਉਨ੍ਹਾਂ ਨੇ ਸੀ ਭੇਸ ਜੀ,
ਸਭ ਸਿੱਧੇ ਰਸਤੇ ਪਏ, ਉਹਨਾਂ ਪ੍ਰੇਮ ਦੇ ਸਬਕ ਸਿਖਾਏ
ਸਭ ਨੂੰ ਸੱਚ ਸੁਣਾਉਂਦਾ ਏ
ਗੁਰੂ ਰਵਿਦਾਸ ਤੇ ਅੰਬਰ ਪਿਆ ਅੱਜ.........

2. ਪ੍ਰਾਣੀ ਕਿਆ ਤੇਰਾ ਕਿਆ ਮੇਰਾ
ਜੈਸੇ ਤਰਵਰ ਪੰਖ ਬਸੇਰਾ
ਨਾਲੇ ਕੀਤਾ ਦੂਰ ਅੰਧੇਰਾ
ਪਾਇਆ ਕਾਂਸ਼ੀ ਦੇ ਵਿਚ ਡੇਰਾ
ਮਨ ਤੋਂ ਮੈਲਾ ਲਾਹੁੰਦਾ ਏ
ਗੁਰੂ ਰਵਿਦਾਸ ਤੇ ਅੰਬਰ ਪਿਆ ਅੱਜ.........

3. ਉਚੇ ਮੰਦਰ ਸੁੰਦਰ ਨਾਰੀ
ਬਿਨਾ ਨਾਮ ਤੋਂ ਬਾਜੀ ਹਾਰੀ
ਸਜਦਾ ਕਰਦੀ ਦੁਨੀਆ ਸਾਰੀ
ਉਨਾਂ ਮੀਰਾਂਬਾਈ ਤਾਰੀ
ਰੱਬ ਦੇ ਗੀਤ ਸੁਣਾਉਂਦਾ ਏ
ਗੁਰੂ ਰਵਿਦਾਸ ਤੇ ਅੰਬਰ ਪਿਆ ਅੱਜ .........

4. ਪੁੱਠੇ ਲੇਖ ਸਿੱਧੇ ਅਪਣਾ ਲੈ
ਤੂੰ ਵੀ ਰਵਿਦਾਸ ਨੂੰ ਧਿਆਲੈ
ਕੋਈ ਚੰਗੇ ਕਰਮ ਕਮਾ ਲੈ
ਸੱਚੇ ਗੀਤ ਗੁਰਾ ਦੇ ਗਾ ਲੈ
ਰਣਜੀਤ ਪਿਆ ਸੱਚ ਸੁਣਾਉਂਦਾ ਏ
ਗੁਰੂ ਰਵਿਦਾਸ ਤੇ ਅੰਬਰ ਪਿਆ.........
ਅੱਜ ਫੁੱਲ ਵਰਸਾਉਂਦਾ ਏ....

ਪਿੰਡ-ਡਾਕ ਬੱਧੀਹਾ ਭਾਈ, ਜ਼ਿਲ੍ਹਾ ਮੋਗਾ

## ਗੀਤ

- ਬੌਬੀ ਪੰਧੇਰ

ਘਰ ਸੰਤੋਖ ਦੇ ਆਇਆ, ਹੈ ਰਵਿਦਾਸ ਗੁਰੂ।
ਮਾਂ ਕਲਸੀ ਦਾ ਜਾਇਆ, ਹੈ ਰਵਿਦਾਸ ਗੁਰੂ।

1. ਸੂਰਜ ਚੰਦ ਸਲਾਮਾਂ, ਇਹਨੂੰ ਕਰਦੇ ਨੇ।
ਵਾਰੀ ਵਾਰੀ ਦਿਸਦਾ, ਪਾਣੀ ਭਰਦੇ ਨੇ।
ਸਾਰਾ ਜੱਗ ਰੁਸ਼ਨਾਇਆ, ਹੈ ਰਵਿਦਾਸ ਗੁਰੂ

2. ਧਰਤੀ ਖੁਸ਼ੀ ਮਨਾਈ, ਅੰਬਰ ਗਾਉਂਦਾ ਏ।
ਝੁਕਦਾ ਆ ਕੇ, ਜੋ ਵੀ ਦਰਸ਼ਨ ਪਾਉਂਦਾ ਏ।
ਸਭ ਨੂੰ ਬੰਨੇ ਲਾਇਆ, ਹੈ ਰਵਿਦਾਸ ਗੁਰੂ।

3. ਭਰਮ ਭੁਲੇਖੇ ਕੱਢੇ, ਸਾਰੀ ਦੁਨੀਆ ਦੇ
ਤੋੜ ਦਿੱਤੇ ਹੰਕਾਰ ਨੇ, ਲੱਖਾਂ ਗੁਣੀਆਂ ਦੇ
ਕਹਿ ਸਭ ਨੇ ਸੀਸ ਨਿਭਾਇਆ, ਹੈ ਰਵਿਦਾਸ ਗੁਰੂ।

4. ਪੱਥਰੀ ਤਾਰੀ, ਭੋਲੇ ਗੰਗਾ ਰਲੇਟੇ ਨੇ।
ਪੰਡਤ ਕਹਿੰਦੇ ਸਾਡੇ ਕਰਮ ਹੀ ਖੋਟੇ ਨੇ।
ਸਾਰਿਆਂ ਤਾਂਈ ਹਰਾਇਆ, ਹੈ ਰਵਿਦਾਸ ਗੁਰੂ।

5. ਦੇਵਤੇ ਅੰਬਰੋਂ, ਖੁਸ਼ ਹੋ ਫੁੱਲ ਵਰਸਾਉਂਦੇ ਨੇ।
ਬੌਬੀ ਵਰਗੇ, ਤਾਹੀਉਂ ਹੀ ਜਸ ਗਾਉਂਦੇ ਨੇ।
ਹੈ ਸੱਭ ਨੂੰ ਭਰਮਾਇਆ, ਹੈ ਰਵਿਦਾਸ ਗੁਰੂ।

-0-

ਪਿੰਡ ਬੋਰਕਡਾ, ਡਾਕ : ਮਲੋਦ, ਜ਼ਿਲ੍ਹਾ ਲੁਧਿਆਣਾ

# ਭਗਤ ਰਵਿਦਾਸ ਜੀ ਦੀ ਜੀਵਨ ਅਤੇ ਸਮਾਜ ਨੂੰ ਦੇਣ

- ਰਾਮਨਾਥ ਸ਼ੁਕਲ

ਭਾਰਤੀ ਸੰਸਕ੍ਰਿਤੀ ਸੰਸਾਰ ਦੀਆਂ ਅਤਿ ਪ੍ਰਾਚੀਨ ਸੰਸਕ੍ਰਿਤੀਆਂ ਵਿਚੋਂ ਇਕ ਹੈ। ਇਸ ਸੰਸਕ੍ਰਿਤੀ ਤੇ ਰੋਸ਼ਨੀ ਸੰਸਾਰ ਦੇ ਪ੍ਰਾਚੀਨਤਮ ਗ੍ਰੰਥ ਰਿਗਵੇਦ ਦੁਆਰਾ ਪਾਈ ਗਈ ਹੈ। ਰਿਗਵੇਦ ਅਨੁਸਾਰ ਇਹ ਗਲ ਸਪਸ਼ਟ ਹੈ ਕਿ ਭਾਰਤੀ ਸੰਸਕ੍ਰਿਤੀ ਸਮਾਨਤਾ ਤੇ ਅਧਾਰਤ ਸੀ। ਇਸ ਵਿਚ ਊਚ-ਨੀਚ, ਜਾਤ-ਪਾਤ ਤੇ ਵਰਣ ਸੰਕੀਰਣਤਾ ਦਾ ਕੋਈ ਭੇਦ-ਭਾਵ ਨਹੀਂ ਸੀ। ਮਨੁੱਖ ਦਾ ਰਹਿਣ-ਸਹਿਣ ਤੇ ਆਚਾਰ ਵਿਹਾਰ ਹੀ ਕਿਸੇ ਦੇ ਉਚਾ ਜਾਂ ਨੀਵਾਂ ਹੋਣ ਦਾ ਮੂਲ ਅਧਾਰ ਸੀ। ਜਿਉਂ-ਜਿਉਂ ਸਮਾਂ ਲੰਘਦਾ ਗਿਆ ਇਸ ਵਿਚ ਬਦਲਾਅ ਆਉਂਦਾ ਗਿਆ ਅਤੇ ਜਾਤਪਾਤ ਅਤੇ ਕੁਲ ਦੇ ਅਧਾਰ ਤੇ ਭੇਦ ਭਾਵ ਪੈਦਾ ਹੁੰਦੇ ਗਏ। ਰਿਗਵੇਦ ਅਨੁਸਾਰ ਤਾਂ ਮਾਨਵ ਸਮਾਜ ਨੂੰ ਇਕ ਵਿਰਾਟ ਪੁਰਸ਼ ਦੇ ਰੂਪ ਵਿਚ ਦਰਸਾਇਆ ਗਿਆ ਹੈ ਜਿਸ ਵਿਚ ਵਿਦਿਆ ਪੜ੍ਹਨ ਪੜ੍ਹਾਉਣ ਵਾਲੇ ਵਿਅਕਤੀਆਂ ਨੂੰ ਇਸ ਵਿਰਾਟ ਪੁਰਖ ਦੇ ਮੁਖ ਵਜੋਂ ਦਰਸਾਇਆ ਗਿਆ ਹੈ ਅਤੇ ਇਨ੍ਹਾਂ ਨੂੰ ਬ੍ਰਾਹਮਣ ਦਾ ਨਾਮ ਦਿੱਤਾ ਗਿਆ ਹੈ। ਸਮਾਜ ਦੀ ਰਾਖੀ ਕਰਨ ਵਾਲੇ ਪੁਰਸ਼ ਇਸ ਵਿਰਾਟ ਪੁਰਸ਼ ਦੇ ਹੱਥ ਹਨ ਇਨ੍ਹਾਂ ਨੂੰ ਕਸ਼ਤੱਰੀ ਕਿਹਾ ਗਿਆ ਹੈ। ਸਮਾਜ ਵਿਚ ਪਸ਼ੂ ਪਾਲਣ, ਖੇਤੀ ਕਰਨ, ਵਪਾਰ ਕਰਨ ਅਤੇ ਹੋਰ ਦਸਤਕਾਰੀਆਂ ਨਾਲ ਸਬੰਧਤ ਵਿਅਕਤੀਆਂ ਨੂੰ ਇਸ ਵਿਰਾਟ ਪੁਰਸ਼ ਦੇ ਪੱਟ ਕਿਹਾ ਗਿਆ ਹੈ ਅਤੇ ਇਨ੍ਹਾਂ ਤਿੰਨਾਂ ਵਰਗਾਂ ਦੀ ਸੇਵਾ ਕਰਨ ਵਾਲੇ ਵਿਅਕਤੀਆਂ ਨੂੰ ਇਸ ਵਿਰਾਟ ਪੁਰਸ਼ ਦੇ ਪੈਰ ਜਾਂ ਸ਼ੂਦਰ ਦੇ ਨਾਮ ਨਾਲ ਪੁਕਾਰਿਆ ਗਿਆ ਹੈ। ਇਸ ਪ੍ਰਕਾਰ ਸਮਾਜ ਦੇ ਸਮੁੱਚੇ ਪ੍ਰਾਣੀਆਂ ਨੂੰ ਚਾਰ ਵਰਗਾਂ ਵਿਚ ਵੰਡ ਦਿੱਤਾ ਗਿਆ ਹੈ। ਇਹ ਵੰਡ ਪਹਿਲਾਂ ਪਹਿਲ ਕਰਮ ਜਾਂ ਕਿੱਤਿਆਂ ਤੇ ਅਧਾਰਤ ਸੀ। ਕੋਈ ਵੀ ਪੜ੍ਹਨ ਪੜ੍ਹਾਉਣ ਦਾ ਕੰਮ ਕਰਨ ਵਾਲਾ ਵਿਅਕਤੀ ਬ੍ਰਾਹਮਣ, ਸਰੀਰਕ ਬਲ ਨਾਲ ਸਮਾਜ ਦੀ ਰੱਖਿਆ ਕਰਨ ਵਾਲਾ ਖੱਤਰੀ ਅਤੇ ਬਾਕੀ ਸੰਸਾਰਕ ਧੰਦੇ ਕਰਨ ਵਾਲਾ ਪ੍ਰਾਣੀ ਵੈਸ਼ ਬਣ ਸਕਦਾ ਸੀ। ਇਸੇ ਤਰ੍ਹਾਂ ਕੋਈ ਵੀ ਸ਼ੂਦਰ ਉਪਰੋਕਤ ਧੰਦਿਆਂ ਨੂੰ ਅਪਣਾ ਕੇ ਕਰਮ ਦੇ ਅਧਾਰ ਤੇ ਆਪਣਾ ਵਰਗ ਬਦਲ ਲੈਣ ਦਾ ਹੱਕਦਾਰ ਸੀ ਪ੍ਰੰਤੂ ਅੱਗੇ ਚਲ ਕੇ ਸਮਾਜ ਦਾ ਇਹ ਰੂਪ ਬਿਲਕੁਲ ਹੀ ਅਲੋਪ ਹੋ ਗਿਆ। ਕੁਝ ਸਵਾਰਥੀ ਤੇ ਰੂੜ੍ਹੀਵਾਦੀ ਲੋਕਾਂ ਨੇ ਇਸ ਦੇ ਰੂਪ ਨੂੰ ਵਿਗਾੜ ਦਿੱਤਾ। ਉਸ ਸਮੇਂ ਦੇ ਕੁਝ ਧਾਰਮਕ ਨੇਤਾਵਾਂ ਨੇ ਜਾਤ ਪਾਤ ਨੂੰ ਪਾਬੰਦੀਆਂ ਲਾ ਕੇ ਅਜਿਹੇ ਸਖਤ ਨਿਯਮਾਂ ਵਿੱਚ ਬੰਨ੍ਹ ਦਿੱਤਾ ਕਿ ਕਿਸੇ ਪ੍ਰਾਣੀ ਦਾ ਕਿਸੇ ਜਾਤ ਜਮਾਤ ਨਾਲ ਸਬੰਧ ਜਨਮ ਨਾਲ ਜੋੜ ਦਿੱਤਾ ਗਿਆ ਤੇ ਇਕੋ ਧਰਮ ਨੂੰ ਮੰਨਣ ਵਾਲੇ ਵਿਅਕਤੀਆਂ ਨੂੰ ਸ਼ੂਦਰ, ਚੰਡਾਲ, ਅਧਮ ਅਤੇ ਨੀਚ ਆਦਿ ਕਹਿ ਕੇ ਨੀਵਾਂ ਸੁੱਟ ਦਿੱਤਾ ਗਿਆ। ਉਨ੍ਹਾਂ ਦੇ ਪ੍ਰਭੂ ਭਗਤੀ ਕਰਨ ਤੇ ਵੀ ਅਨੇਕ ਪਾਬੰਦੀਆਂ ਲਾ ਦਿੱਤੀਆਂ ਗਈਆਂ ਅਤੇ ਧਾਰਮਕ ਸਮਾਨਤਾ ਤੋਂ ਵੀ ਵਾਂਝਿਆ ਕਰ ਦਿੱਤਾ ਗਿਆ।

ਮੱਧ ਯੁਗ ਤੱਕ ਇਹ ਘੋਰ ਸੰਕਟ ਦਾ ਸਮਾਂ ਆਪਣੀ ਚਰਮ ਸੀਮਾ ਤੇ ਪਹੁੰਚ ਗਿਆ। ਇਸ ਸਮੇਂ ਦਾ ਭਾਰਤੀ ਸਮਾਜ ਹਰ ਪੱਖੋਂ ਰਸਾਤਲ ਵਲ੍ਹ ਚਲਿਆ ਗਿਆ ਸੀ। ਸਮਾਜ ਦੇ ਇਸ ਨਿਘਾਰ ਲਈ ਇਸ ਦਾ ਰਾਜਨੀਤਕ ਪੱਖ ਵੀ ਕਿਸੇ ਹੱਦ ਤੱਕ ਜੁੰਮੇਵਾਰ ਸੀ। ਹਰਸ਼ ਵਰਧਨ ਦੇ ਰਾਜ ਕਾਲ ਪਿੱਛੋਂ ਭਾਰਤ ਛੋਟੀਆਂ ਛੋਟੀਆਂ ਰਿਆਸਤਾਂ ਵਿੱਚ ਵੰਡਿਆ ਗਿਆ ਜੋ ਆਪਸ ਵਿੱਚ ਲੜਦੀਆਂ ਝਗੜਦੀਆਂ ਰਹਿੰਦੀਆਂ ਸਨ ਤੇ ਇਨ੍ਹਾਂ ਨੂੰ ਕਾਨੂੰਨ ਸਿਖਾਉਣ ਵਾਲੇ ਅਰਥਾਤ ਇਨ੍ਹਾਂ ਦਾ ਸੰਵਿਧਾਨ ਬਣਾਉਣ ਵਾਲੇ ਅਕਸਰ ਬ੍ਰਾਹਮਣ ਲੋਕ ਹੀ ਹੋਇਆ ਕਰਦੇ ਸਨ ਜਿਹੜੇ ਇਨ੍ਹਾਂ ਰਾਜਿਆਂ ਦੀ ਇਸ ਪੱਖੋਂ ਰਾਹ ਦਰਸਾਈ ਕਰਿਆ ਕਰਦੇ ਸਨ। ਉਹ ਆਪਣੇ ਜਾਤੀ ਮਨੋਰਥਾਂ ਨੂੰ ਸਾਹਮਣੇ ਰੱਖ ਕੇ ਆਪਣੇ ਪਦ ਨੂੰ ਹੋਰ ਸੁਰੱਖਿਅਤ ਕਰਨ ਲਈ ਜਾਤਾਂ ਵਿਚਕਾਰ ਪਾੜੇ ਨੂੰ ਵਧਾਉਂਦੇ ਹੀ ਚਲੇ ਗਏ ਅਤੇ ਚਾਰਾਂ ਵਰਣਾਂ ਵਿਚਕਾਰ ਵਖਰੇਂਵਾ ਵਧਦਾ ਹੀ ਚਲਾ ਗਿਆ। ਇਸ ਉਪਰੰਤ ਪੱਛਮ

ਵਲੋਂ ਮੁਸਲਮਾਨਾਂ ਦੇ ਹਮਲਿਆਂ ਨੇ ਭਾਰਤੀ ਹਿੰਦੂ ਸਮਾਜ ਨੂੰ ਹੋਰ ਵੀ ਡੂੰਘੀ ਨਿਰਾਸਤਾ ਵਿਚ ਗ੍ਰਸਤ ਕਰ ਦਿੱਤਾ। ਮੁਸਲਮਾਨ ਹਮਲਾਵਾਰਾਂ ਵਲੋਂ ਅਪਣਾਏ ਗਏ ਲੁੱਟ ਖਸੁੱਟ ਦੇ ਤੌਰ ਤਰੀਕਿਆਂ ਅਤੇ ਜੋਰ ਜਬਰਦਸਤੀ ਧਰਮ ਤਬਦੀਲ ਕਰਨ ਕਰਕੇ ਹਿੰਦੂ ਸਮਾਜ ਹੋਰ ਵੀ ਰਸਾਤਲ ਵਲ ਚਲਾ ਗਿਆ।

ਐਸੇ ਘੋਰ ਨਿਰਾਸ਼ਾ ਭਰੇ ਚਿੰਤਾਜਨਕ ਅਤੇ ਅਵਿਵਸਥਾ ਭਰੇ ਸਮੇਂ ਵਿਚ ਮਨੁੱਖ ਮਾਤਰ ਲਈ ਆਪਣੇ ਦਿਲ ਵਿੱਚ ਅਥਾਹ ਕਰੁਣਾ ਰੱਖਣ ਵਾਲੇ ਮਹਾਂਪੁਰਖ ਰਾਮਾਨੰਦ ਜੀ ਹੋਏ ਜਿਨ੍ਹਾਂ ਨੇ ਉਤਰੀ ਭਾਰਤ ਵਿਚ ਭਗਤੀ ਅੰਦੋਲਨ ਦਾ ਮੁੱਢ ਬੰਨ੍ਹਿਆਂ। ਇਹ ਅੰਦੋਲਨ ਬੜੀ ਤੇਜੀ ਨਾਲ ਸਮੁੱਚੇ ਭਾਰਤ ਵਿੱਚ ਫੈਲ ਗਿਆ। ਇਸ ਦੇ ਤੇਜੀ ਨਾਲ ਫੈਲਣ ਦਾ ਕਾਰਣ ਭਾਰਤੀ ਜਨਤਾ ਵਲੋਂ ਇਸ ਪ੍ਰਤੀ ਭਾਰੀ ਉਤਸਾਹ ਦਾ ਮਿਲਣਾ ਸੀ। ਜੋ ਇਸ ਸਬੰਧੀ ਇਹ ਆਖਿਆ ਜਾ ਸਕਦਾ ਹੈ ਕਿ ਰਾਮਾਨੰਦ ਜੀ ਦੁਆਰਾ ਸੁਝਾਏ ਗਏ ਸਮਾਜਕ ਸੁਧਾਰ ਸਮੇਂ ਦੀ ਲੋੜ ਸਨ ਅਤੇ ਇਨ੍ਹਾਂ ਨੂੰ ਭਾਰਤੀ ਜਨਤਾ ਦੁਆਰਾ ਬੜੀ ਸ਼ਿੱਦਤ ਨਾਲ ਉਡੀਕਿਆ ਜਾ ਰਿਹਾ ਸੀ। ਮੱਧਕਾਲੀਨ ਕਬੀਰ ਪੰਥੀਆਂ ਵਿੱਚ ਪ੍ਰਚਲਤ ਸੀ, 'ਭਗਤੀ ਦ੍ਰਾਵਿੜ ਉਪਜੀ ਲਾਏ ਰਾਮਾਨੰਦ', ਇਸ ਦਾ ਅਰਥ ਇਹ ਹੈ ਕਿ ਭਗਤੀ ਅੰਦੋਲਨ ਪਹਿਲਾਂ ਦਰਾਵੜ ਦੇਸ਼ ਭਾਵ ਦੱਖਣ ਵਿੱਚ ਸ਼ੁਰੂ ਹੋਇਆ ਅਤੇ ਰਾਮਾਨੰਦ ਨੇ ਇਸ ਨੂੰ ਉਤਰ ਵਿੱਚ ਫੈਲਾ ਦਿੱਤਾ। ਉਸ ਸਮੇਂ ਭਾਵ ਮਧ ਯੁਗ ਵਿਚ, ਦੱਖਣ ਵਿਚ ਵੈਸ਼ਨਵ ਭਗਤੀ ਦਾ ਪ੍ਰਚਾਰ ਸੀ ਜਿਸ ਦਾ ਪ੍ਰਾਚੀਨ ਰੂਪ ਭਗਵਤ ਭਗਤੀ ਹੈ। ਸੋ ਰਾਮਾਨੰਦ ਜੀ ਤੋਂਓ ਪਹਿਲਾਂ ਦੱਖਣ ਵਿੱਚ ਅਨੇਕ ਵੈਸ਼ਣਵ ਭਗਤ ਪੈਦਾ ਹੋਏ ਸਨ। ਸੋ ਪ੍ਰਭੂ ਭਗਤੀ ਨੂੰ ਹੀ ਅਧਾਰ ਬਣਾ ਕੇ ਸਵਾਮੀ ਰਾਮਾਨੰਦ ਜੀ ਨੇ ਭਾਰਤੀ ਸੰਸਕ੍ਰਿਤੀ ਦੇ ਮੂਲ ਆਦਰਸ਼ ਮਾਨਵ ਸਮਾਨਤਾ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਵਰਣ ਆਸ਼ਰਮ ਵਿਵਸਥਾ, ਜਾਤਪਾਤ ਅਤੇ ਛੂਤਛਾਤ ਦੀਆਂ ਮਾਨਤਾਵਾਂ ਤੇ ਕਰਾਰੀ ਸੱਟ ਮਾਰ ਕੇ ਭਗਤੀ ਦੇ ਦੁਆਰ ਸਭਨਾਂ ਲਈ ਖੋਲ੍ਹ ਦਿੱਤੇ। ਉਨ੍ਹਾਂ ਨੇ ਹਰ ਜਾਤ ਅਤੇ ਹਰ ਵਰਣ ਵਿਚੋਂ ਆਪਣੇ ਪ੍ਰਮੁੱਖ ਸ਼ਿਸ਼ ਬਣਾਏ ਅਤੇ ਉਨ੍ਹਾਂ ਨੂੰ ਆਪਣੇ ਵਿਚਾਰਾਂ ਦਾ ਪ੍ਰਚਾਰ ਕਰਨ ਲਈ ਆਖਿਆ। ਸੰਤ ਨਾਭਾਦਾਸ ਜੀ ਅਨੁਸਾਰ ਉਨ੍ਹਾਂ ਦੇ ਪ੍ਰਮੁੱਖ ਬਾਰਾਂ ਚੇਲਿਆਂ ਵਿਚੋਂ ਰਵਿਦਾਸ ਚਮਾਰ ਜਾਤੀ ਨਾਲ ਸਬੰਧ ਰੱਖਣ ਵਾਲਾ ਸੀ ਤੇ ਬਾਕੀ ਚੇਲੇ ਵੀ ਕਈ ਹੋਰ ਨੀਵੀਆਂ ਜਾਤਾਂ ਨਾਲ ਸਬੰਧ ਰੱਖਦੇ ਸਨ ਜਿਵੇਂ ਸੰਤ ਕਬੀਰ ਜੀ ਜਾਤ ਦੇ ਜੁਲਾਹੇ ਸਨ। ਇਨ੍ਹਾਂ ਤੋਂ ਬਿਨਾਂ ਉਨ੍ਹਾਂ ਦੇ ਪ੍ਰਮੁੱਖ ਚੇਲੇ ਪੀਪਾ, ਸੈਨ, ਧੰਨਾ ਆਦਿ ਸਨ। ਇਨ੍ਹਾਂ ਨੇ ਪਦਮਾਵਤੀ ਨਾਂ ਦੀ ਮਹਿਲਾ ਨੂੰ ਆਪਣੀ ਪ੍ਰਮੁੱਖ ਸ਼ਿਸ਼ ਬਣਾ ਕੇ ਇਸਤਰੀਆਂ ਨੂੰ ਵੀ ਇਸ ਪੱਖ ਵਿਸ਼ੇਸ਼ ਮਾਨਤਾ ਪ੍ਰਦਾਨ ਕੀਤੀ।

ਸਵਾਮੀ ਰਾਮਾਨੰਦ ਦੀ 111 ਸਾਲ ਦੀ ਉਮਰ ਵਿੱਚ 1467 ਬਿਕਰਮੀ ਨੂੰ ਜੋਤੀ ਜੋਤ ਸਮਾ ਗਏ। ਉਨ੍ਹਾਂ ਨੇ ਆਪਣੇ 12 ਸ਼ਿਸ਼ਾਂ ਵਿਚੋਂ ਕਬੀਰ ਜੀ ਅਤੇ ਰਵਿਦਾਸ ਜੀ ਜਿਨ੍ਹਾਂ ਦੇ ਨਾਂ ਹਿੰਦੀ ਅਤੇ ਪੰਜਾਬੀ ਦੇ ਸੰਤ ਕਵੀਆਂ ਵਿਚੋਂ ਸਭ ਤੋਂ ਪ੍ਰਸਿੱਧ ਸਨ ਨੂੰ ਉਤਰੀ ਭਾਰਤ ਵਿਸ਼ੇਸ਼ਕਰ ਕਾਂਸ਼ੀ (ਬਨਾਰਸ) ਰਹਿ ਕੇ ਆਪਣੇ ਅੰਦੋਲਨ ਦਾ ਪ੍ਰਚਾਰ ਕਰਨ ਲਈ ਚੁਣਿਆ ਸੀ। ਡਾਕਟਰ ਹਜਾਰੀ ਪ੍ਰਸ਼ਾਦ ਜੀ ਦਿਵੇਦੀ ਅਨੁਸਾਰ ਇਕ ਵਾਰ ਜਦੋਂ ਕਬੀਰ ਜੀ ਨੂੰ ਬ੍ਰਹਮ ਗਿਆਨ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਕਿ "ਮੈਂ ਓਦੋਂ ਬੱਚਾ ਸਾਂ। ਮਾਂ ਦੀ ਗੋਦੀ ਚੜ੍ਹ ਕੇ ਰਾਹ ਪਾਰ ਕਰ ਆਇਆ ਹਾਂ। ਇਹ ਗੱਲ ਰਵਿਦਾਸ ਜੀ ਤੋਂ ਪੁੱਛੋ ਉਹ ਵੱਡੇ ਹਨ। ਮਾਂ ਨੇ ਉਨ੍ਹਾਂ ਦੇ ਸਿਰ ਤੇ ਗੰਢੜੀ ਵੀ ਰੱਖ ਦਿੱਤੀ ਸੀ। ਉਹ ਤੁਹਾਨੂੰ ਰਸਤੇ 'ਦਾ ਭੇਤ ਦੇ ਸਕਦੇ ਹਨ।" ਇਸ ਦਾ ਭਾਵ ਇਹ ਹੋਇਆ ਕਿ ਕਬੀਰ ਜੀ ਵੀ ਭਗਤ ਰਵਿਦਾਸ ਜੀ ਨੂੰ ਹੀ ਗਿਆਨ ਦੇ ਖੇਤਰ ਵਿਚ ਆਪ ਜੀ ਤੋਂ ਪ੍ਰਮੁੱਖ ਸਮਝਦੇ ਸਨ।

ਜਿੱਥੋਂ ਤੱਕ ਰਵਿਦਾਸ ਜੀ ਦੇ ਜਨਮ ਦਾ ਪ੍ਰਸ਼ਨ ਹੈ, ਇਨ੍ਹਾਂ ਦਾ ਜਨਮ ਬਨਾਰਸ ਦੇ ਨਜਦੀਕ ਮੰਡੂਰ ਨਾਂ ਦੇ ਪਿੰਡ ਵਿਚ ਚਮਿਆਰ ਜਾਤੀ ਦੇ ਘਰ ਹੋਇਆ। ਇਨ੍ਹਾਂ ਦੇ ਪਿਤਾ ਦਾ ਨਾਮ ਮਾਨਦਾਸ ਸੀ ਇਹ ਗੱਲ ਭਵਿਸ਼ ਪੁਰਾਣ ਵਿਚ ਸਾਫ਼ ਤੌਰ ਤੇ ਲਿਖੀ ਹੋਈ ਹੈ। ਇਨ੍ਹਾਂ ਦੀ ਮਾਤਾ ਜੀ ਦਾ ਨਾਂ ਕਰਮਾ ਦੇਵੀ ਸੀ। ਇਨ੍ਹਾਂ ਦੇ ਪਿਤਾ ਦਾ ਨਾਂ ਪਿੱਛੋਂ ਜਾ ਕੇ ਰਾਘਵ ਅਥਵਾ ਰਘੂ ਪ੍ਰਸਿੱਧ ਹੋਇਆ। ਰਵਿਦਾਸ ਜੀ ਦੇ ਜਨਮ ਬਾਰੇ ਭਿੰਨ-ਭਿੰਨ ਕਥਾਵਾਂ ਪ੍ਰਸਿੱਧ ਹਨ ਪ੍ਰੰਤੂ ਇਨ੍ਹਾਂ ਦੇ ਜਨਮ ਨੂੰ ਪ੍ਰੰਪਰਕ ਤੌਰ ਤੇ ਰਵਿਦਾਸ ਸੰਤਾਂ ਅਨੁਸਾਰ ਮਾਘ ਪੁੰਨਿਆਂ 1433 ਬਿਕਰਮੀ ਨੂੰ ਮੰਨਿਆ ਜਾਂਦਾ ਹੈ। ਉਸ ਦਿਨ ਐਤਵਾਰ ਦਾ ਦਿਨ ਹੋਣ ਕਾਰਣ ਉਨ੍ਹਾਂ ਦਾ ਨਾਂ ਰਵਿਦਾਸ ਪਿਆ। ਉਨ੍ਹਾਂ ਦੇ ਜਨਮ

ਨਾਲ ਬਹੁਤ ਸਾਰੀਆਂ ਪ੍ਰੇਰਕ ਕਹਾਣੀਆਂ ਜੁੜੀਆਂ ਹੋਈਆਂ ਹਨ ਜਿਨ੍ਹਾਂ ਦੀ ਪ੍ਰਮਾਣਿਕਤਾ ਬਾਰੇ ਕੁਝ ਕਹਿਣਾ ਮੁਸ਼ਕਲ ਹੈ। ਆਖਿਆ ਜਾਂਦਾ ਹੈ ਕਿ ਜਨਮ ਲੈਣ ਪਿੱਛੋਂ ਜਦੋਂ ਤੱਕ ਰਾਮਾਨੰਦ ਜੀ ਨੇ ਆ ਕੇ ਉਨ੍ਹਾਂ ਨੂੰ ਅਸ਼ੀਰਵਾਦ ਨਾ ਦਿੱਤਾ ਓਦੋਂ ਤੱਕ ਉਨ੍ਹਾਂ ਨੇ ਆਪਣੇ ਮਾਤਾ ਜੀ ਦਾ ਦੁੱਧ ਨਾ ਚੁੰਘਿਆ। ਉਨ੍ਹਾਂ ਦਾ ਜਨਮ ਚਮਿਆਰ ਦੇ ਘਰ ਹੋਣ ਬਾਰੇ ਇਹ ਵੀ ਕਿਹਾ ਜਾਂਦਾ ਰਿਹਾ ਹੈ ਕਿ ਉਹ ਪਿਛਲੇ ਜਨਮ ਵਿੱਚ ਬ੍ਰਾਹਣ ਹੋ ਕੇ ਮਾਸ ਖਾਇਆ ਕਰਦੇ ਸਨ ਇਸੇ ਲਈ ਉਨ੍ਹਾਂ ਨੂੰ ਇਕ ਚਮਿਆਰ ਦੇ ਘਰ ਜਨਮ ਲੈਣਾ ਪਿਆ। ਉਹ ਆਪਣੇ ਜਨਮ ਬਾਰੇ ਇੱਕ ਥਾ ਆਪ ਲਿਖਦੇ ਹਨ :

*ਜਾਤੀ ਓਛਾ ਪਾਤੀ ਓਛਾ ਓਛਾ ਜਨਮ ਹਮਾਰਾ।।*
*ਰਾਜਾ ਰਾਮ ਕੀ ਸੇਵਾ ਨਾ ਕੀਨੀ ਕਹਿ ਰਵਿਦਾਸ ਚਮਾਰਾ।।*

ਸੋ ਰਵਿਦਾਸ ਜੀ ਦਾ ਜਨਮ ਇਸ ਜਾਤ ਵਿੱਚ ਹੋਇਆ ਉਹ ਚਮੜੇ ਦਾ ਕੰਮ ਕਰਿਆ ਕਰਦੇ ਸਨ। ਰਵਿਦਾਸ ਜੀ ਨੂੰ ਬਚਪਨ ਤੋਂ ਹੀ ਪ੍ਰਭੂ ਭਗਤੀ ਦੀ ਲਗਨ ਸੀ। ਉਹ ਹਮੇਸ਼ਾ ਪ੍ਰਭੂ ਦੀ ਭਗਤੀ ਅਤੇ ਸੰਤਾਂ ਦੀ ਸੇਵਾ ਵਿਚ ਲੱਗੇ ਰਹਿੰਦੇ ਅਤੇ ਦੁਨਿਆਵੀ ਕੰਮਾਂ ਵੱਲ ਬਹੁਤਾ ਧਿਆਨ ਨਾ ਦਿੰਦੇ। ਉਨ੍ਹਾਂ ਦੇ ਪਰਿਵਾਰ ਨੇ ਉਨ੍ਹਾਂ ਦਾ ਧਿਆਨ ਇਸ ਪਾਸਿਓਂ ਮੋੜਨ ਲਈ ਉਨ੍ਹਾਂ ਦਾ ਵਿਆਹ ਕਰ ਦਿੱਤਾ। ਉਨ੍ਹਾਂ ਦੀ ਪਤਨੀ ਦਾ ਨਾਮ ਲੋਨਾ ਸੀ। ਆਖਿਆ ਜਾਂਦਾ ਹੈ ਕਿ ਲੋਨਾ ਜਾਦੂ ਟੂਣੇ ਅਤੇ ਜੰਤਰਾਂ ਮੰਤਰਾਂ ਦੀ ਮਾਹਰ ਸੀ। ਉਸ ਦੇ ਨਾਂ ਨਾਲ ਕਈ ਕਿਸਮ ਦੇ ਮੰਤਰ ਵੀ ਜੁੜੇ ਹੋਏ ਹਨ। ਉਨ੍ਹਾਂ ਦੇ ਘਰ ਇੱਕ ਬਾਲਕ ਨੇ ਵੀ ਜਨਮ ਲਿਆ ਜਿਸ ਦਾ ਨਾਂ ਵਿਜਯਦਾਸ ਆਖਿਆ ਜਾਂਦਾ ਹੈ।

ਹੋ ਸਕਦਾ ਹੈ ਕਿ ਉਨ੍ਹਾਂ ਨੂੰ ਚਮਾਰ ਜਾਤੀ ਨਾਲ ਸਬੰਧ ਰੱਖਣ ਕਾਰਨ ਬਕਾਇਦਾ ਤੌਰ ਤੇ ਵੇਦ ਸ਼ਾਸਤਰਾਂ ਦੇ ਅਧਿਐਨ ਦਾ ਮੌਕਾ ਨਾ ਮਿਲਿਆ ਹੋਵੇ ਪ੍ਰੰਤੂ ਉਨ੍ਹਾਂ ਨੇ ਮਹਾਂਪੁਰਸ਼ਾਂ ਦੀ ਸੰਗਤ ਵਿੱਚ ਰਹਿ ਕੇ ਇਨ੍ਹਾਂ ਬਾਰੇ ਆਪਣੇ ਗਿਆਨ ਨੂੰ ਪਰਪੱਕ ਕਰ ਲਿਆ ਸੀ ਅਤੇ ਉਨ੍ਹਾਂ ਨੂੰ ਵੇਦਸ਼ਾਸਤਰਾਂ, ਉਪਨਿਸ਼ਦਾਂ ਅਤੇ ਭਗਵਤ ਗੀਤਾ ਆਦਿ ਸਬੰਧੀ ਪੂਰੀ ਜਾਣਕਾਰੀ ਸੀ। ਇਹ ਵੀ ਹੋ ਸਕਦਾ ਹੈ ਕਿ ਉਨ੍ਹਾਂ ਨੇ ਫਾਰਸੀ ਦਾ ਗਿਆਨ ਕਿਸੇ ਮੌਲਵੀ ਪਾਸ ਰਹਿ ਕੇ ਪ੍ਰਾਪਤ ਕੀਤਾ ਹੋਵੇ ਕਿਉਂਕਿ ਉਨ੍ਹਾਂ ਦੀ ਬਾਣੀ ਵਿਚ ਬਹੁਤ ਸਾਰੇ ਅਰਬੀ, ਫਾਰਸੀ ਦੇ ਸ਼ਬਦਾਂ ਦਾ ਪ੍ਰਯੋਗ ਕੀਤਾ ਗਿਆ ਮਿਲਦਾ ਹੈ। ਜਿਸ ਤੋਂ ਪ੍ਰਤੱਖ ਹੈ ਕਿ ਉਨ੍ਹਾਂ ਨੂੰ ਅਰਬੀ ਅਤੇ ਫਾਰਸੀ ਭਾਸ਼ਾਵਾਂ ਦਾ ਵੀ ਗਿਆਨ ਸੀ। ਉਨ੍ਹਾਂ ਦੀ ਪਤਨੀ ਵੀ ਉਨ੍ਹਾਂ ਦੇ ਇਸ ਧਰਮ ਕਾਰਜ ਵਿਚ ਇਨ੍ਹਾਂ ਦੀ ਸਹਾਇਤਾ ਕਰਦੀ ਰਹੀ। ਉਸ ਨੇ ਉਨ੍ਹਾਂ ਦੇ ਇਸ ਕੰਮ ਵਿਚ ਕਿਸੇ ਕਿਸਮ ਦੀ ਰੁਕਾਵਟ ਨਹੀਂ ਪਾਈ। ਜਦੋਂ ਵਿਆਹ ਸ਼ਾਦੀ ਤੋਂ ਪਿੱਛੋ ਵੀ ਰਵਿਦਾਸ ਨੇ ਆਪਣਾ ਰਸਤਾ ਨਾ ਬਦਲਿਆ ਤਾਂ ਉਸ ਦੇ ਪਰਿਵਾਰ ਵਾਲਿਆਂ ਨੇ ਉਸਨੂੰ ਪਰਿਵਾਰ ਤੇ ਬੋਝ ਸਮਝ ਕੇ ਆਪਣੇ ਨਾਲੋਂ ਅਲੱਗ ਕਰ ਦਿੱਤਾ ਅਤੇ ਉਹ ਘਾਹ ਫੂਸ ਦੀ ਕੁਟੀਆ ਬਣਾ ਕੇ ਅਤਿ ਗਰੀਬੀ ਦੀ ਹਾਲਤ ਵਿੱਚ ਰਹਿੰਦੇ ਹੋਏ ਵੀ ਆਪਣੇ ਭਗਤੀ ਭਾਵਨਾ ਦੇ ਕੰਮ ਵਿੱਚ ਮਗਨ ਰਹੇ। ਉਹ ਜੁੱਤੀਆਂ ਗੰਢਣ ਦਾ ਕੰਮ ਵੀ ਆਪਣੀ ਕੁਟੀਆ ਵਿੱਚ ਬੈਠ ਕੇ ਕਰਦੇ ਰਹੇ ਅਤੇ ਭਜਨ ਕੀਰਤਨ ਵੀ ਨਾਲ ਦੀ ਨਾਲ ਕਰਦੇ ਰਹੇ। ਇਸ ਪ੍ਰਕਾਰ ਜੋ ਕੁਝ ਵੀ ਉਹ ਕਮਾਉਂਦੇ ਸਾਧੂ ਸੰਤਾਂ ਦੀ ਸੇਵਾ ਵਿੱਚ ਅਰਪਣ ਕਰ ਦਿੰਦੇ, ਉਨ੍ਹਾਂ ਦੀ ਸੇਵਾ ਵੀ ਕਰਦੇ ਅਤੇ ਉਹਨਾਂ ਨੂੰ ਭੋਜਨ ਵੀ ਛਕਾਉਂਦੇ। ਉਨ੍ਹਾਂ ਦੀ ਅਤਿ ਗਰੀਬੀ ਦੀ ਹਾਲਤ ਦੇਖਕੇ ਲੋਕੀ ਉਹਨਾਂ ਦਾ ਹਾਸਾ ਵੀ ਉਡਾਉਂਦੇ ਪਰ ਉਹ ਕਦੇ ਵੀ ਆਪਣੇ ਕਰਮ ਤੋਂ ਵਿਚਲਤ ਨਾ ਹੋਏ ਅਤੇ ਉਹਨਾਂ ਨੇ ਲਗਾਤਾਰ ਆਪਣਾ ਇਹ ਕਰਮ ਜਾਰੀ ਰੱਖਿਆ। ਕਿਹਾ ਜਾਂਦਾ ਹੈ ਕਿ ਉਹਨਾਂ ਦੇ ਭਗਤੀ ਭਾਵ ਤੋਂ ਪ੍ਰਭਾਵਤ ਹੋ ਕੇ ਸਾਧੂ ਦੇ ਰੂਪ ਵਿੱਚ ਭਗਵਾਨ ਨੇ ਆ ਕੇ ਉਨ੍ਹਾਂ ਨੂੰ ਪਾਰਸ ਦੀ ਵੱਟੀ ਦਿੱਤੀ ਅਤੇ ਇਸ ਨੂੰ ਲੋਹੇ ਨਾਲ ਛੁਹਾ ਕੇ ਸੋਨਾ ਬਣਾਉਣ ਲਈ ਆਖ ਕੇ ਚਲੇ ਗਏ ਪ੍ਰੰਤੂ ਰਵਿਦਾਸ ਜੀ ਨੇ ਕਦੇ ਵੀ ਇਸ ਦਾ ਸੇਵਨ ਨਾ ਕੀਤਾ ਅਤੇ ਤੇਰਾਂ ਮਹੀਨੇ ਪਿੱਛੋਂ ਜਦੋਂ ਉਹੀ ਸਾਧੂ ਵਾਪਸ ਆਇਆ ਤਾਂ ਵੇਖ ਕੇ ਹੈਰਾਨ ਰਹਿ ਗਿਆ ਕਿ ਪਾਰਸ ਦੀ ਵੱਟੀ ਉਸਨੂੰ ਉਸੇ ਸਥਾਨ ਤੇ ਪਈ ਮਿਲੀ ਜਿਸ ਸਥਾਨ ਤੇ ਉਹ ਉਸ ਵੱਟੀ ਨੂੰ ਰੱਖ ਗਿਆ ਸੀ। ਇਹ ਵੀ ਆਖਿਆ ਜਾਂਦਾ ਹੈ ਕਿ ਪਿੱਛੋਂ ਜਾ ਕੇ ਭਗਵਾਨ ਨੇ ਉਹਨਾਂ ਨੂੰ ਸੁਪਨੇ ਵਿੱਚ ਦਰਸ਼ਨ ਦੇ ਕੇ ਹਰ ਰੋਜ਼ ਪੰਜ ਮੋਹਰਾਂ ਸਵੀਕਾਰ ਕਰਨ ਲਈ ਆਖਿਆ ਜਿਸ ਧਨ ਨਾਲ ਉਹ ਜਿੱਥੇ ਸਾਧੂਆਂ ਦੀ ਸੇਵਾ ਕਰਦੇ ਰਹੇ ਉਥੇ ਉਨ੍ਹਾਂ ਨੇ ਸਤਿਸੰਗ ਭਵਨ, ਸੰਗਤਾਂ ਲਈ ਧਰਮਸ਼ਾਲਾ ਤੇ ਹੋਰ ਮੰਦਰ ਆਦਿ ਬਣਵਾਏ।

ਇਸ ਪ੍ਰਕਾਰ ਰਵਿਦਾਸ ਜੀ, ਮਨੁੱਖ ਮਨੁੱਖ ਦੀ ਸਮਾਨਤਾ,

ਜਾਤ ਪਾਤ ਦਾ ਖੰਡਨ ਅਤੇ ਆਪਣੇ ਗੁਰੂ ਰਾਮਾਨੰਦ ਜੀ ਦੇ ਅਜਿਹੇ ਹੀ ਕ੍ਰਾਂਤੀਕਾਰੀ ਵਿਚਾਰਾਂ ਦਾ ਪ੍ਰਚਾਰ ਕਰਦੇ ਰਹੇ। ਉਨ੍ਹਾਂ ਨੇ ਇਸ ਸਬੰਧ ਵਿਚ ਰਚਨਾ ਕਰਦੇ ਹੋਏ ਕਿਹਾ,

*ਜਨਮ ਜਾਤ ਕੂੰ ਛਾਡਿ ਕਰ,*
*ਕਰਨੀ ਜਾਨ ਪ੍ਰਧਾਨ।*
*ਇਹਯੋ ਵੇਦ ਕੋ ਧਰਮ ਹੈ,*
*ਕਰੈ ਰਵਿਦਾਸ ਬਖਾਨ।।*
*ਬ੍ਰਾਹਮਣ ਖੱਤਰੀ ਵੈਸ਼ ਸੂਦ,*
*ਰਵਿਦਾਸ ਜਨਮ ਤੇ ਨਾਂਹਿ।*
*ਜੋ ਚਾਹਈ ਸੁਬਰਨ ਕਊ,*
*ਪਾਵਈ ਕਰਮਨ ਮਾਂਹਿ।।*
*ਨਰ ਕੂੰ ਨੀਚ ਕਰਿ ਡਾਰਿ ਹੈ,*
*ਓਛੇ, ਕਰਮ ਕੋ ਕੀਚ।।*
*ਰਵੀਦਾਸ, ਬ੍ਰਾਹਮਣ ਮਤਿ ਪੂਜੀਏ,*
*ਜਉ ਹੋਵੇ ਗੁਣਹੀਣ।*
*ਪੂਜਹਿ ਚਰਨ ਚੰਡਾਲ ਕੇ,*
*ਜਉ ਹੋਵੈ ਗੁਣ ਪ੍ਰਵੀਨ।।*

ਆਖਿਆ ਜਾਂਦਾ ਹੈ ਕਿ ਉੱਚ ਜਾਤੀ ਦੇ ਬ੍ਰਾਹਮਣਾਂ ਨੇ ਨੀਚ ਜਾਤੀ ਦੇ ਰਵਿਦਾਸ ਨਾਲੋਂ ਈਰਖਾਬਸ ਉਨ੍ਹਾਂ ਦੀ ਪ੍ਰਸਿੱਧੀ ਤੋਂ ਜਲ ਕੇ ਧਰਮ ਪ੍ਰਚਾਰ ਕੀਤੇ ਜਾਣ ਵਿਰੁੱਧ ਉਸ ਸਮੇਂ ਦੇ ਰਾਜਾ ਵੀਰ ਸਿੰਘ ਦੇਵ ਬਘੇਲਾ ਪਾਸ ਰਵਿਦਾਸ ਦੀ ਸ਼ਿਕਾਇਤ ਕਰ ਦਿੱਤੀ। ਰਾਜੇ ਨੇ ਰਵਿਦਾਸ ਨੂੰ ਆਪਣੇ ਦਰਬਾਰ ਵਿੱਚ ਬੁਲਾਇਆ। ਦਰਬਾਰ ਵਿੱਚ ਬ੍ਰਾਹਮਣਾਂ ਅਤੇ ਰਵਿਦਾਸ ਜੀ ਦੀ ਜ਼ੋਰਦਾਰ ਬਹਿਸ ਹੋਈ ਜਿਸ ਵਿੱਚ ਬ੍ਰਾਹਮਣਾਂ ਨੂੰ ਹਾਰ ਦਾ ਮੂੰਹ ਵੇਖਣਾ ਪਿਆ। ਇਹ ਦੇਖ ਕੇ ਰਾਜੇ ਨੇ ਰਵਿਦਾਸ ਜੀ ਨੂੰ ਸਨਮਾਨਿਤ ਕੀਤਾ ਅਤੇ ਬ੍ਰਾਹਮਣਾਂ ਨੂੰ ਫਿਟਕਾਰ ਪਾਈ। ਇਸ ਪ੍ਰਕਾਰ ਰਵਿਦਾਸ ਜੀ ਦੀ ਹੋਰ ਵੀ ਪ੍ਰਸਿੱਧੀ ਹੋ ਗਈ ਅਤੇ ਉੱਚੇ ਜਾਤੀ ਦੇ ਬ੍ਰਾਹਮਣ ਵੀ ਹੁਣ ਉਹਨਾਂ ਨੂੰ ਚਰਨ ਬੰਦਨਾ ਕਰਨ ਲੱਗ ਪਏ।

ਉਨ੍ਹਾਂ ਦੀ ਪ੍ਰਸਿੱਧੀ ਸੁਣ ਕੇ ਚਿਤੌੜ ਦੀ ਝਾਲੀ ਰਾਣੀ ਉਨ੍ਹਾਂ ਦੀ ਚੇਲੀ ਬਣ ਗਈ। ਉਹ ਉਸ ਦੇ ਸੱਦੇ ਤੇ ਚਿਤੌੜ ਚਲੇ ਗਏ। ਉਨ੍ਹਾਂ ਦੇ ਸਨਮਾਨ ਵਿੱਚ ਝਾਲੀ ਰਾਣੀ ਨੇ ਇੱਕ ਬਹੁਤ ਵੱਡਾ ਭੋਜ ਦਿੱਤਾ। ਬ੍ਰਾਹਮਣਾਂ ਨੇ ਰਵਿਦਾਸ ਨਾਲ ਭੋਜ ਕਰਨ ਤੋਂ ਨਾਂਹ ਕਰ ਦਿੱਤੀ। ਜਦੋਂ ਬ੍ਰਾਹਮਣਾਂ ਨੇ ਆਪਣੇ ਲਈ ਆਪਣਾ ਭੋਜਨ ਆਪ ਬਣਾ ਕੇ ਆਪ ਛਕਣ ਦੀ ਤਿਆਰੀ ਕੀਤੀ ਤਾਂ ਵੇਖਿਆ ਕਿ ਹਰ ਦੋ ਬ੍ਰਾਹਮਣਾਂ ਦੇ ਵਿਚਕਾਰ ਰਵਿਦਾਸ ਬਿਰਾਜਮਾਨ ਸੀ। ਇਹ ਕੌਤਕ ਵੇਖਕੇ ਬ੍ਰਾਹਮਣ ਦੰਗ ਰਹਿ ਗਏ ਅਤੇ ਉਨ੍ਹਾਂ ਨੇ ਰਵਿਦਾਸ ਜੀ ਨੂੰ ਮਹਾਨ ਸੰਤ ਦੇ ਰੂਪ ਵਿੱਚ ਪ੍ਰਵਾਨ ਕਰ ਲਿਆ। ਅਜਿਹੀਆਂ ਹੀ ਹੋਰ ਅਨੇਕਾਂ ਕਹਾਣੀਆਂ ਰਵਿਦਾਸ ਜੀ ਬਾਰੇ ਪ੍ਰੇਰਕ ਤੌਰ ਤੇ ਸਮਾਜ ਵਿੱਚ ਪ੍ਰਚੱਲਤ ਰਹੀਆਂ ਹਨ।

ਗੁਰੂ ਰਵਿਦਾਸ ਜੀ ਦੀ ਗੁਰੂ ਨਾਨਕ ਦੇਵ ਜੀ ਨਾਲ ਵੀ ਬਨਾਰਸ ਵਿੱਚ ਮੁਲਾਕਾਤ ਹੋਈ ਦੱਸੀ ਜਾਂਦੀ ਹੈ। ਕਈ ਲੋਕਾਂ ਦਾ ਵਿਚਾਰ ਸੀ ਕਿ ਇਹ ਮੁਲਾਕਾਤ ਅਯੁਧਿਆ ਵਿੱਚ ਹੋਈ ਸੀ। ਇਸ ਮੁਲਾਕਾਤ ਦਾ ਸਮਾਂ 1555 ਬਿਕ੍ਰਮੀ ਮੰਨਿਆ ਜਾਂਦਾ ਹੈ। ਸਿਕੰਦਰ ਲੋਧੀ ਨਾਲ ਵੀ ਰਵਿਦਾਸ ਜੀ ਦੀ ਮੁਲਾਕਾਤ ਬਾਰੇ ਭਿੰਨ-ਭਿੰਨ ਦੰਦ ਕਥਾਵਾਂ ਪ੍ਰਚੱਲਤ ਹਨ। ਇਹ ਮੁਲਾਕਾਤ 1545 ਵਿੱਚ ਹੋਈ ਦੱਸੀ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਸਿਕੰਦਰ ਲੋਧੀ ਇਸਲਾਮ ਤੋਂ ਬਿਨਾਂ ਬਾਕੀ ਧਰਮਾਂ ਦਾ ਵਿਰੋਧੀ ਸੀ। ਉਸ ਨੇ ਰਵਿਦਾਸ ਨੂੰ ਸਜ਼ਾ ਦੇਣ ਲਈ ਹਾਥੀ ਦੇ ਪੈਰਾਂ ਮੂਹਰੇ ਸੁੱਟ ਦਿੱਤਾ ਪ੍ਰੰਤੂ ਹਾਥੀ ਉਹਨਾਂ ਨੂੰ ਨਮਸਕਾਰ ਕਰਕੇ ਉਥਾਂਹ ਹੀ ਖਲੋ ਗਿਆ। ਇਹ ਕੌਤਕ ਵੇਖਕੇ ਸਿਕੰਦਰ ਲੋਧੀ ਨੇ ਉਹਨਾਂ ਪਾਸੋਂ ਮਾਫ਼ੀ ਵੀ ਮੰਗੀ ਤੇ ਉਹਨਾਂ ਦਾ ਸਨਮਾਨ ਵੀ ਕੀਤਾ। ਇਹ ਸੰਭਵ ਹੈ ਕਿ ਅਜੋਕੇ ਸਮੇਂ ਤੇ ਰਵਿਦਾਸ ਜੀ ਦੇ ਮਨ ਵਿੱਚ ਗੁਲਾਮੀ ਵਿਰੁੱਧ ਭਾਵਨਾਵਾਂ ਪਨਪੀਆਂ ਹੋਣ ਜਿਹੜੀਆਂ ਉਨ੍ਹਾਂ ਵਲੋਂ ਉਚਾਰੇ ਹੇਠ ਲਿਖੇ ਸਲੋਕਾਂ ਤੋਂ ਪ੍ਰਤੱਖ ਹਨ।

*ਪਰਾਧੀਨਤਾ ਪਾਪ ਹੈ, ਜਾਨ ਲੇਹੁ ਰੇ ਮੀਤ।*
*ਰਵਿਦਾਸ ਦਾਸ ਪਰਾਧੀਨ ਸੋਂ, ਕੌਨ ਕਰੈ ਹੈ ਪ੍ਰੀਤ।।*
*ਪਰਾਧੀਨ ਕੋ ਦੀਨ ਕਿਆ, ਪਰਾਧੀਨ ਬੇਦੀਨ।*
*ਰਵਿਦਾਸ ਦਾਸ ਪਰਾਧੀਨ ਕੋ, ਸਬ ਹੀ ਸਮਝੈ ਹੀਨ।।*

ਰਵਿਦਾਸ ਬਾਰੇ ਵਿਚਾਰ ਹੈ ਕਿ ਉਹ 1584 ਬਿਕਰਮੀ ਵਿੱਚ 151 ਸਾਲ ਦੀ ਉਮਰ ਵਿਚ ਜੋਤੀ ਜੋਤ ਸਮਾਏ ਪ੍ਰੰਤੂ ਕਈਆਂ ਦਾ

ਵਿਚਾਰ ਹੈ ਕਿ ਉਹ ਕਾਸ਼ੀ ਵਿਖੇ ਬ੍ਰਹਮ ਲੀਨ ਹੋਏ। ਮੀਰਾ ਜੀ ਨੂੰ ਵੀ ਉਹਨਾਂ ਦੀ ਚੇਲੀ ਮੰਨਿਆ ਜਾਂਦਾ ਹੈ। ਇਹ ਗੱਲ ਮੀਰਾ ਜੀ ਨੇ ਆਪਣੀ ਰਚਨਾ ਵਿੱਚ ਆਪ ਸਵੀਕਾਰ ਕੀਤੀ ਹੈ। ਉਨ੍ਹਾਂ ਦਾ ਇਕ ਵਾਕ ਇਸ ਤਰ੍ਹਾਂ ਹੈ :

*ਮੀਰਾ ਨੇ ਗੋਬਿੰਦ ਮਿਲਿਆ,*
*ਗੁਰੂ ਮਿਲਿਆ ਰੈਦਾਸ।*

ਇਕ ਦਿਨ ਰਵਿਦਾਸ ਜੀ ਧਰਮ ਉਪਦੇਸ਼ ਦੇ ਰਹੇ ਸਨ। ਉਨ੍ਹਾਂ ਦੇ ਕੱਟੜ ਵਿਰੋਧੀਆਂ ਨੇ ਉੱਗਰ ਰੂਪ ਧਾਰ ਲਿਆ। ਕਹਿੰਦੇ ਨੇ ਰਵਿਦਾਸ ਜੀ ਨੇ ਆਪਣੀ ਛਾਤੀ ਚੀਰ ਕੇ ਉਹਨਾਂ ਨੂੰ ਜਨੇਊ ਦੇ ਦਰਸ਼ਨ ਕਰਾਏ ਤੇ ਆਪਣੇ ਅਸਲ ਬ੍ਰਾਹਮਣ ਹੋਣ ਦਾ ਸਬੂਤ ਦਿੱਤਾ। ਉਹਨਾਂ ਦੇ ਪੈਰੋਕਾਰ ਬਹੁਤਾ ਕਰਕੇ ਮਹਾਂਰਾਸ਼ਟਰ, ਗੁਜਰਾਤ, ਪੰਜਾਬ, ਰਾਜਸਥਾਨ ਤੇ ਦਿੱਲੀ ਆਦਿ ਪ੍ਰਦੇਸਾਂ ਵਿਚ ਖਿਲਰੇ ਹੋਏ ਹਨ। ਉਨ੍ਹਾਂ ਦੀ ਬਾਣੀ ਵਿਚੋਂ 39 ਪਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤੇ ਗਏ ਹਨ।

ਰਵਿਦਾਸ ਜੀ ਦੀ ਬਾਣੀ ਸਰਲ ਤੇ ਹਰ ਪ੍ਰਕਾਰ ਨਾਲ ਉੱਚ ਵਿਚਾਰਾਂ ਵਾਲੀ ਹੈ। ਉਹ ਜਮਾਂਦਰੂ ਭਗਤ ਹੁੰਦੇ ਹੋਏ ਵੀ ਮਹਾਨ ਕ੍ਰਾਂਤੀਕਾਰੀ ਤੇ ਸਮਾਜ ਸੁਧਾਰਕ ਸਨ। ਰਾਮ ਨਾਮ ਨੂੰ ਸਭ ਦੁੱਖਾਂ ਦੀ ਔਸ਼ਧ ਸਮਝ ਕੇ ਉਹ ਇਸ ਨੂੰ ਆਪਣੀ ਕਰਨੀ ਅਤੇ ਕਥਨੀ ਦੁਆਰਾ ਪ੍ਰਗਟ ਕਰਦੇ ਸਨ। ਉਨ੍ਹਾਂ ਨੇ ਕਿਹਾ ਹੈ :

*ਧਰਮ ਕਰਮ ਦੁਈ ਏਕੁ ਹੈ।*

ਉਹ ਸਤਿਕਰਮ ਨੂੰ ਹੀ ਧਰਮ ਦਾ ਸਮਾਨਵਾਚੀ ਸਮਝਦੇ ਸਨ। ਉਨ੍ਹਾਂ ਅਨੁਸਾਰ ਸਦੈ ਕਰਮ ਕਰਨਾ ਹੀ ਧਰਮ ਹੈ ਤੇ ਇਹੋ ਭਗਤੀ ਹੈ। ਸੋ ਉਹ ਇਸ ਬਾਰੇ ਹੇਠ ਲਿਖੇ ਅਨੁਸਾਰ ਲਿਖਦੇ ਹਨ :

*'ਰਵਿਦਾਸ' ਹੌ ਨਿਜ ਹਥਹਿੰ,*
*ਰਾਖੈ ਰਾਖੀ ਆਰ।*
*ਸੁਕਿਰਤ ਹੀ ਮਮ ਧਰਮ ਹੈ,*
*ਤਾਰੈਗਾ ਭਵ ਪਾਰ।।*

ਉਹ ਪੂਰਣ ਮਾਨਵਤਾਵਾਦੀ ਸਨ। ਉਹ ਮਾਨਵ ਨੂੰ ਮਾਨਵ ਦੇ ਨਾਤੇ ਮਹੱਤਵ ਦਿੰਦੇ ਸਨ, ਧਨ, ਮਾਨ, ਮਰਿਆਦਾ, ਜਾਤੀ, ਖਾਨਦਾਨ ਆਦਿ ਦੇ ਕਾਰਣ ਨਹੀਂ। ਉਨ੍ਹਾਂ ਨੇ ਕਿਹਾ ਹੈ :

*ਜਾਤ ਪਾਤ ਕੇ ਫੇਰ ਮਹਿ,*
*ਉਰਝਿ ਰਹਯੋ ਸਭ ਲੋਗ।*
*ਮਨੁੱਖਤਾ ਕੂੰ ਖਾਤ ਹੈ,*
*ਰਵਿਦਾਸ ਜਾਤ ਕਰ ਰੋਗ।।*

ਉਹ ਅੱਗੇ ਫੁਰਮਾਉਂਦੇ ਹਨ :

*ਰਵਿਦਾਸ ਪੂਤ ਸਭ ਪ੍ਰਭੂ ਕੇ,*
*ਕੋਉ ਨਹੀਂ ਜਾਤ ਕੁਜਾਤ।*

ਰਵਿਦਾਸ ਜੀ ਗੁਲਾਮੀ ਦੇ ਸਖਤ ਖਿਲਾਫ਼ ਸਨ। ਉਹ ਰਾਮ ਰਾਜ ਦੀ ਕਾਮਨਾ ਕਰਦੇ ਹੋਏ ਲਿਖਦੇ ਹਨ :

*ਐਸਾ ਚਾਹੌਂ ਰਾਜ ਮੈਂ, ਜਹਾਂ ਮਿਲੈ ਸਭਨ ਕੋ ਅੰਨ।*
*ਛੋਟ ਬੜੋ ਸਭ ਸਮ ਬਸੈ, ਰਵਿਦਾਸ ਰਹੈ ਪ੍ਰਸੰਨ।।*

ਕਿਹਾ ਜਾ ਸਕਦਾ ਹੈ ਕਿ ਰਵਿਦਾਸ ਜੀ ਪ੍ਰਭੂ ਭਗਤ ਹੋਣ ਦੇ ਨਾਲ ਨਾਲ ਜਾਤਪਾਤ ਦੇ ਕੱਟੜ ਵਿਰੋਧੀ, ਮਨੁੱਖੀ ਬਰਾਬਰੀ ਦੇ ਕੱਟੜ ਸਮਰਥਕ, ਵਿਸ਼ਿਆਂ ਭੋਗਾਂ ਦਾ ਤਿਆਗ ਕਰਨ ਵਾਲੇ, ਸਰਬੱਤ ਦਾ ਭਲਾ ਮੰਗਣ ਵਾਲੇ, ਆਜ਼ਾਦੀ ਦੇ ਪੁਜਾਰੀ, ਸੁਤੰਤਰ ਚਿੰਤਕ ਅਤੇ ਉਦਾਰ ਤੇ ਉਦਾਤ ਵਿਚਾਰਾਂ ਵਾਲੇ ਮਹਾਂਪੁਰਖ ਸਨ। ਉਨ੍ਹਾਂ ਨੇ ਸੁਆਮੀ ਰਾਮਾਨੰਦ ਜੀ ਦੇ ਮਾਰਗ ਉਤੇ ਚਲਦਿਆਂ ਪੀੜਤ ਤੇ ਦਲਿਤ ਵਰਗ ਨੂੰ ਆਸ 'ਤੇ ਭਰੋਸੇ ਭਰੇ ਜੀਵਨ ਦਾ ਸੁਨੇਹਾ ਦਿੱਤਾ। ਉਨ੍ਹਾਂ ਦੇ ਜੋਤੀ ਜੋਤ ਸਮਾਉਣ ਤੋਂ 600 ਵਰ੍ਹੇ ਪਿੱਛੋਂ ਵੀ ਮਨੁੱਖ ਮਾਤਰ ਲਈ ਓਨਾਂ ਨਹੀਂ ਕਾਰਗਰ ਹੈ ਜਿਨਾਂ ਉਨ੍ਹਾਂ ਦੇ ਆਪਣੇ ਸਮਿਆਂ ਵਿੱਚ ਹੋਇਆ ਕਰਦਾ ਸੀ। ਉਨ੍ਹਾਂ ਦੀ ਮਾਨਵਤਾ ਨੂੰ ਸਭ ਤੋਂ ਵੱਡੀ ਦੇਣ, ਮਾਨਵ ਸਮਾਨਤਾ ਜਾਂ ਮਨੁੱਖੀ ਏਕਤਾ ਦਾ ਵਿਚਾਰ ਹੈ ਉਨ੍ਹਾਂ ਦਾ ਕਥਨ ਹੈ, ਸੱਭੇ ਜੀਵ ਪ੍ਰਮਾਤਮਾ ਨੇ ਇੱਕੋ ਮਿੱਟੀ ਚੋਂ ਘੜੇ ਹਨ। ਜਿਸ ਤਰ੍ਹਾਂ ਘੁਮਾਰ ਇੱਕੋ ਮਿੱਟੀ 'ਚੋ ਵੱਖ ਵੱਖ ਕਿਸਮ ਦੇ ਭਾਂਡੇ ਘੜਦਾ ਹੈ ਇਸੇ ਤਰ੍ਹਾਂ ਪ੍ਰਮਾਤਮਾ ਵੀ ਸਭ ਨੂੰ ਸਮਾਨ ਰੂਪ ਵਿੱਚ ਘੜਕੇ ਇਸ ਸੰਸਾਰ ਤੇ ਭੇਜਦਾ ਹੈ ਸੋ ਕਿਸੇ ਦੇ ਉੱਚਾ ਨੀਵਾਂ ਹੋਣ ਦਾ ਪ੍ਰਸ਼ਨ ਹੀ ਨਹੀਂ ਪੈਦਾ ਹੁੰਦਾ ਹਰ ਜੀਵ ਵਿੱਚ ਪ੍ਰਭੂ ਦਾ ਆਪਣਾ ਵਾਸਾ ਹੈ। ਉਹ ਹਰ ਥਾਂ ਤੇ ਸਮਾਇਆ ਹੋਇਆ ਹੈ। ਉਨ੍ਹਾਂ ਨੇ ਲਿਖਿਆ ਹੈ :

*ਇਕ ਜੋਤਿ ਤੈਂ ਜਉ ਸਭ ਉਪਜੈ,*

*ਤਉ ਊਚ ਨੀਚ ਕਸ ਮਾਨ । ।*

*ਉਨ੍ਹਾਂ ਹੋਰ ਅੱਗੇ ਲਿਖਿਆ ਹੈ :*

*'ਰਵਿਦਾਸ' ਹੇਕੈ ਬ੍ਰਹਮ ਕਾ,*

*ਹੋਈ ਰਹਯੋ ਸਗਲ ਪਸਾਰ ।*

*ਏਕੈ ਮਾਟੀ ਸਬ ਘਟ ਸਜੈ,*

*ਏਕੈ ਸਬ ਕੋ ਸਰਜਨ ਹਾਰ । ।*

ਉਹ ਭੋਗਵਾਦ ਦੇ ਵਿਰੁੱਧ ਸਨ। ਉਹ ਭੋਗਾਂ ਤੋਂ ਦੂਰ ਰਹਿਣ ਦੀ ਪ੍ਰੇਰਣਾ ਦਿੰਦੇ ਹਨ। ਉਨ੍ਹਾਂ ਅਨੁਸਾਰ ਇੰਦਰੀਆਂ ਦੀ ਤ੍ਰਿਪਤੀ ਕਾਰਣ ਭੋਗ ਦੀ ਇੱਛਾ ਵਧਦੀ ਹੈ ਤੇ ਇਨਸਾਨ ਬਿਬੇਕ ਹੀ ਗੁਆ ਬਹਿੰਦਾ ਹੈ ਜੋ ਅੰਤ ਵਿੱਚ ਉਸ ਦੇ ਵਿਨਾਸ਼ ਦਾ ਕਾਰਣ ਬਣਦਾ ਹੈ। ਭੋਗਵਾਦ ਦੀਆਂ ਅਨੇਕਾਂ ਭੈੜੀਆਂ ਪ੍ਰਵਿਰਤੀਆਂ 'ਚੋਂ ਇੱਕ ਧਨ ਇਕੱਤਰ ਕਰਨ ਦੀ ਇੱਛਾ ਹੈ। ਇਹੋ ਇੱਛਾ ਦੁੱਖਾਂ ਦਾ ਕਾਰਣ ਬਣਦੀ ਹੈ। ਉਹ ਇਕ ਆਦਰਸ਼ ਜੀਵਨ ਨੂੰ ਚਿੱਤਰਦੇ ਹੋਏ ਆਖਦੇ ਹਨ :

*ਸਤਿ ਸੰਤੋਖ ਅਰੁ ਸਦਾਚਾਰ,*

*ਜੀਵਨ ਕੋ ਆਧਾਰ ।*

*ਰਵਿਦਾਸ ਭਏ ਨਰ ਦੇਵਤੇ,*

*ਜਿਨ ਤਿਆਗੇ ਪੰਚ ਬਿਕਾਰ । ।*

ਉਨ੍ਹਾਂ ਦਾ ਵਿਚਾਰ ਹੈ ਕਿ ਸਿਰ ਦੇ ਕੇ ਵੀ ਬਚਨ ਦੀ ਪਾਲਣਾ ਕਰਨੀ ਚਾਹੀਦੀ ਹੈ। ਉਨ੍ਹਾਂ ਦਾ ਕਥਨ ਹੈ :

*ਰਵਿਦਾਸ ਬਚਨ ਜੋ ਦੇ ਦਿਯੋ,*

*ਉਹ ਨਾ ਜਾਨੈ ਪਾਪ ।*

*ਬਚਨ ਹਰੈ ਕਉ ਜਗਤ ਮਹਿੰ,*

*ਕਛੂ ਨਾ ਸੇਸ ਰਹਾਯ । ।*

ਰਵਿਦਾਸ ਜੀ ਦੀ ਨਜ਼ਰ ਵਿੱਚ ਮਿਹਨਤ ਹੀ ਪ੍ਰਮਾਤਮਾ ਦੀ ਭਗਤੀ ਹੈ। ਉਨ੍ਹਾਂ ਅਨੁਸਾਰ ਸੱਚੀ ਕਿਰਤ ਕਮਾਈ ਨਾਲ ਹੀ ਪ੍ਰਮਾਤਮਾ ਨੂੰ ਪਾ ਸਕਦਾ ਹੈ। ਉਹ ਲਿਖਦੇ ਹਨ :

*ਸ੍ਰਮ ਕੌ ਈਸਰ ਜਾਨਿ ਕੈ,*

*ਜਉ ਪੂਜਹਿ ਦਿਨ ਰੈਨ ।*

*ਰਵਿਦਾਸ ਤਿਨਹਿ ਸੰਸਾਰ ਮਹਿ,*

*ਸਦਾ ਮਿਲੈ ਸੁਖ ਚੈਨ । ।*

ਉਹ ਆਪ ਸਾਰੀ ਉਮਰ ਪ੍ਰਮਾਤਮਾ ਦੀ ਭਗਤੀ ਦੇ ਨਾਲ ਨਾਲ ਕਿਰਤ ਕਮਾਈ ਕਰਦੇ ਰਹੇ। ਉਨ੍ਹਾਂ ਨੇ ਆਪਣੇ ਕਰਮ ਨੂੰ ਕਦੇ ਨੀਵਾਂ ਨਹੀਂ ਸਮਝਿਆ ਤੇ ਆਪ ਨੇ ਨਾ ਤਾਂ ਆਪਣੀ ਜਾਤ ਕਾਰਣ ਤੇ ਨਾ ਹੀ ਆਪਣੀ ਕਿਰਤ ਕਾਰਣ ਆਪਣੇ ਆਪ ਵਿੱਚ ਕਦੀ ਹੀਣਤਾ ਭਾਵ ਆਉਣ ਦਿੱਤਾ। ਉਨ੍ਹਾਂ ਨੇ ਆਪਣੀ ਜਾਤ ਨੂੰ ਵਾਰ ਵਾਰ 'ਚਮਾਰ' ਉਚਾਰਿਆ ਅਤੇ ਆਪਣੀ ਕਿਰਤ ਵਾਰੇ ਆਖਿਆ।

*ਰਵਿਦਾਸ ਹਉ ਨਿਜ ਹੱਥਹਿ,*

*ਰਾਖੌਂ ਰਾਬੀ ਆਰ ।*

*ਸੁਕਿਰਿਤ ਹੀ ਮਮ ਧਰਮ ਹੈ,*

*ਤਾਰੈਗਾ ਭਵ ਪਾਰ । ।*

ਉਨ੍ਹਾਂ ਨੇ ਪ੍ਰਭੂ ਭਗਤੀ ਦੀ ਸਹਿਜ ਵਿਧੀ ਦਾ ਪ੍ਰਚਾਰ ਕੀਤਾ। ਉਹ ਕਿਸੇ ਵੀ ਕਰਮ ਕਾਂਡ ਵਿੱਚ ਵਿਸ਼ਵਾਸ ਨਹੀਂ ਸਨ ਕਰਦੇ। ਉਨ੍ਹਾਂ ਅਨੁਸਾਰ ਆਪਣਾ ਕਰਮ ਕਰਦਿਆਂ ਹੀ ਪ੍ਰਭੂ ਦੀ ਭਗਤੀ ਕੀਤੀ ਜਾ ਸਕਦੀ ਹੈ। ਘਰ ਛੱਡ ਕੇ ਜੰਗਲਾਂ ਵਿਚ ਜਾ ਕੇ ਜਪ ਤਪ ਕਰਨ ਦੀ ਕੋਈ ਲੋੜ ਨਹੀਂ ਹੈ। ਉਹ ਲਿਖਦੇ ਹਨ :

*ਬਨ ਖੋਜਇ ਪੀਆ ਨਾ ਮਿਲਹਿ,*

*ਬਨ ਮਾਹਿੰ ਪ੍ਰੀਤਮ ਨਾਹ ।*

*ਰਵਿਦਾਸ ਪਿਅ ਹੈ ਬਸਿ ਰਹਿਓ*

*ਮਾਨਵ ਪ੍ਰੇਮਹਿੰ ਮਾਹਿੰ । ।*

ਇਸ ਪ੍ਰਕਾਰ ਉਸ ਯੁਗ ਦੇ ਅਨੁਸਾਰ ਜਦੋਂ ਪ੍ਰਸਥਿਤੀਆਂ ਨੀਚ ਜਾਤੀਆਂ ਦੇ ਅਨੁਕੂਲ ਨਹੀਂ ਸਨ ਉਹ ਸਮਾਜਕ, ਆਰਥਕ, ਰਾਜਨੀਤਕ ਤੇ ਨੈਤਿਕ ਤੌਰ ਤੇ ਘੋਰ ਨਿਰਾਸ਼ਾ ਦਾ ਯੁਗ ਸੀ। ਉਸ ਸਮੇਂ ਰਵਿਦਾਸ ਜੀ ਨੇ ਚਮਿਆਰ ਦੇ ਘਰ ਜਨਮ ਲੈ ਕੇ ਸਮਾਜਕ ਕ੍ਰਾਂਤੀ ਕਰ ਵਿਖਾਈ। ਉੱਚ ਜਾਤਾਂ ਵੱਲੋਂ ਉਨ੍ਹਾਂ ਨੂੰ ਸਾਰਾ ਜੀਵਨ ਵਿਰੋਧ ਦਾ ਸਾਹਮਣਾ ਕਰਨਾ ਪਿਆ। ਉਹ ਕਦੀ ਵੀ ਇਸ ਤੋਂ ਘਬਰਾਏ ਨਹੀਂ ਅਤੇ ਜਾਤੀਆਂ ਰੁਕਾਵਟਾਂ ਦਾ ਬਹਾਦਰੀ ਨਾਲ ਸਾਹਮਣਾ ਕਰਦੇ ਹੋਏ ਇਕ ਮਹਾਨ ਸਮਾਜਕ ਕ੍ਰਾਂਤੀ ਕਰ ਵਿਖਾਈ।

# ਭਗਤ ਰਵਿਦਾਸ ਜੀ

- ਬਖ਼ਸ਼ੀਸ਼ ਸਿੰਘ

*'ਕਹਿ ਰਵਿਦਾਸ ਚਮਾਰਾ'*

**ਜੀਵਨ ਪ੍ਰਸੰਗ**

ਭਗਤ ਰਵਿਦਾਸ ਜੀ ਦੇ ਜੀਵਨ ਤੇ ਚਾਨਣ ਪਾਉਣ ਦਾ ਸ਼੍ਰੇਅ ਅਸਲ ਵਿਚ ਉਨ੍ਹਾਂ ਦੀ ਰਚੀ ਬਾਨੀ ਵਿਚ ਸਮਾਹਿਤ ਹੈ ਜੋ ਜੀਵਨ ਨੂੰ ਸਾਧਿਯ ਤੇ ਸਾਧਨ ਅਪਨਾਉਂਦੀ ਹੈ। ਭਗਤ ਰਵਿਦਾਸ ਦੀ ਜ਼ਾਤ, ਕੁਲ, ਪਰਿਵਾਰ, ਨਿਵਾਸ ਦਾ ਵਿਵਰਣ ਵੀ ਉਨ੍ਹਾਂ ਦੇ ਪਦਾਂ ਵਿਚ ਥਾਂ ਥਾਂ ਤੇ ਮਿਲਦਾ ਹੈ। ਰਵਿਦਾਸ ਨੇ ਆਪਣੀ ਗੁਰੂ ਭਗਤੀ ਦੀ ਵੀ ਵੇਦਨਾ ਇਸ ਤਰ੍ਹਾਂ ਕੀਤੀ ਹੈ :

*ਰਾਮਾਨੰਦ ਮੋਹਿ ਗੁਰੂ ਮਿਲਿਓ,*
*ਪਾਇਓ ਗੁਰੂ ਵਿਲਾਸ*
*ਰਾਮ ਨਾਮ ਅਮੀਰਸ ਪੀਓ*
*ਰੈਦਾਸ ਹੀ ਭਇਓ ਪਲਾਸ*

*(ਰਾਮਾਨੰਦ, ਕਬੀਰ ਤੇ ਨਾਮਦੇਵ ਸਮਕਾਲੀਨ ਭਗਤ ਜਨ)*

ਰਵਿਦਾਸ ਜੀ ਦਾ ਜਨਮ ਸੰਨ 1388 ਈ. ਵਿਚ ਕਾਂਸ਼ੀ ਦੇ ਆਸ ਪਾਸ ਮਾਘ ਪੂੰਨਿਆ ਨੂੰ ਚਰਮਕਾਰ ਪਿਤਾ ਰਾਹੂ ਤੇ ਮਾਤਾ ਪਰਬਿਨਿਆ ਦੇ ਘਰ ਹੋਇਆ। ਰਵਿਦਾਸ ਆਪਣੀ 12 ਸਾਲ ਦੀ ਉਮਰ ਵਿਚ ਹੀ ਸੀਤਾ ਰਾਮ ਦੀ ਮਿੱਟੀ ਦੀ ਮੂਰਤੀ ਬਣਾ ਕੇ ਉਸਦੀ ਪੂਜਾ ਕਰਦੇ ਸਨ। ਰਵਿਦਾਸ ਦੀ ਜੀਵਨੀ ਦੇ ਬਾਰੇ ਕਿਹਾ ਜਾਂਦਾ ਹੈ ਕਿ ਚਰਮਕਾਰ ਹੁੰਦੇ ਹੋਏ ਵੀ ਕਿਸੇ ਪਸ਼ੂ ਦੀ ਹੱਤਿਆ ਕਰ ਕੇ ਚਮੜਾ ਨਹੀਂ ਉਤਾਰਦੇ ਸੀ ਸਿਰਫ ਮਰੇ ਹੋਏ ਜਾਨਵਰਾਂ ਦੇ ਚਮੜੇ ਨਾਲ ਜੁੱਤੀਆਂ ਬਣਾਉਂਦੇ ਸਨ। ਕੁਸ਼ਲ ਚਰਮਕਾਰ ਦੇ ਨਾਲ ਨਾਲ ਉਨ੍ਹਾਂ ਦੇ ਹਿਰਦੇ ਵਿਚ ਪਰਮਾਤਮਾ ਲਈ ਅਟੁੱਟ ਆਸਥਾ ਤੇ ਪ੍ਰੇਮ ਸੀ। ਰਵਿਦਾਸ ਜੀ ਦੀ ਜੀਵਨੀ ਦੇ ਅਜਿਹੇ ਪ੍ਰਸੰਗ ਹਨ ਜਿਨ੍ਹਾਂ ਵਿਚ ਚਮਤਕਾਰ ਹੈ ਤੇ ਇਹ ਚਮਤਕਾਰ ਵੀ ਉਨ੍ਹਾਂ ਦੀ ਯਸ਼ਕੀਰਤੀ ਦਾ ਕਾਰਨ ਬਣਿਆ ਹੈ।

ਉਨ੍ਹਾਂ ਦੇ ਵਿਰੋਧੀਆਂ ਨੇ ਕਾਂਸ਼ੀ ਨਰੇਸ਼ ਨੂੰ ਸ਼ਿਕਾਇਤ ਕੀਤੀ ਕਿ ਇਕ ਅਜਿਹਾ ਵਿਅਕਤੀ ਈਸ਼ਵਰ ਦੀ ਪੂਜਾ ਕਰਦਾ ਹੈ ਜੋ ਸ਼ਾਸਤਰ ਦੀ ਦ੍ਰਿਸ਼ਟੀ ਵਿਚ ਨਿਸ਼ੇਧ ਹੈ। ਕਾਸ਼ੀ ਨਰੇਸ਼ ਨੇ ਰਵਿਦਾਸ ਤੇ ਉਨ੍ਹਾਂ ਦੇ ਵਿਰੋਧੀ ਪੱਖ ਨੂੰ ਬੁਲਾ ਕੇ ਸ਼ਾਸਤਰਾਂ ਦਾ ਗਿਆਨ ਕਰਵਾਇਆ ਕਿਉਂਕਿ ਉਸ ਸਮੇਂ ਯੋਗਤਾ ਦੀ ਕਸੌਟੀ ਤੇ ਉਹੀ ਖਰੇ ਉਤਰਦੇ ਸਨ ਜੋ ਤਰਕਸ਼ੀਲ ਹੁੰਦੇ ਸਨ। ਅਜਿਹੇ ਸ਼ਾਸਤਰਥ 'ਚ ਰਵਿਦਾਸ ਨੇ ਆਪਣਾ ਗਿਆਨ, ਅਨੁਭਵ ਤੇ ਦਰਸ਼ਨ ਤਰਕਤਾ ਦੀ ਪਹਿਚਾਨ ਕਰਵਾਈ ਤੇ ਜਦ ਵਿਰੋਧੀ ਪੱਖ ਪਰਾਜਤ ਹੋਇਆ ਤਾਂ ਇਕ ਅਜਿਹੀ ਸ਼ਰਤ ਰੱਖੀ ਜਿਸ ਵਿਚ ਭਗਵਾਨ ਦਾ ਸਿੰਘਾਸਨ ਮੰਗਵਾਇਆ ਗਿਆ ਤੇ ਉਸ ਸਿੰਘਾਸਨ ਤੇ ਵਿਰਾਜਮਾਨ ਮੂਰਤੀ ਦਾ ਆਹਵਾਨ ਕਰਨ ਨੂੰ ਕਿਹਾ। ਜੋ ਆਹਵਾਨ ਤੇ ਵਿਰਾਜਤ ਹੋਵੇਗਾ ਉਹੀ ਜਿੱਤੇਗਾ। ਅਜਿਹੀ ਸ਼ਰਤ ਵਿਚ ਰਵਿਦਾਸ ਨੇ ਆਹਵਾਨ ਕਰ ਮੂਰਤੀ ਨੂੰ ਉਸ ਸਿੰਘਾਸਨ ਤੋਂ ਆਪਣੀ ਗੋਦ ਵਿਚ ਬਿਠਾ ਲਿਆ ਪਰ ਵਿਰੋਧੀ ਪੱਖ ਦੇ ਆਹਵਾਨ ਤੇ ਮੂਰਤੀ ਹਿੱਲੀ ਵੀ ਨਹੀਂ। ਕਹਿੰਦੇ ਹਨ ਰਵਿਦਾਸ ਨੇ ਭਾਵ ਵਿਭੋਰ ਹੋ ਕੇ ਪ੍ਰਭੂ ਦੀ ਮਹਿਮਾ ਦਾ ਗੁਣਗਾਨ ਇਸ ਤਰ੍ਹਾਂ ਕੀਤਾ ....

*ਐਸੀ ਲਾਲ ਤੁਝ ਬਿਨ ਕਉਨ ਕਰੈ । ।*
*ਗਰੀਬ ਨਿਵਾਜ ਗੁਸਈਆ ਮੇਰਾ ਮਾਥੈ ਛਤ੍ਰ ਧਰੈ । ।*

ਰਵਿਦਾਸ ਜੀ ਦੀ ਪ੍ਰਸਿੱਧੀ ਤੋਂ ਪ੍ਰਭਾਵਤ ਹੋ ਕੇ ਚਿਤੌੜ ਦੀ ਰਾਣੀ ਨੇ ਉਨ੍ਹਾਂ ਨੂੰ ਆਪਣਾ ਗੁਰੂ ਮੰਨ ਲਿਆ। ਕਹਿੰਦੇ ਹਨ ਰਾਣੀ ਨੇ ਰਵਿਦਾਸ ਜੀ ਨੂੰ ਨਿਮੰਤ੍ਰਨ ਭੇਜ ਕੇ ਬੁਲਾਇਆ ਤੇ ਉਨ੍ਹਾਂ ਦੇ ਸਤਿਕਾਰ ਵਿਚ ਵੱਡੇ ਭੋਜ ਦਾ ਆਯੋਜਨ ਕੀਤਾ। ਕੁਝ ਵਿਰੋਧੀਆਂ ਨੇ ਉਨ੍ਹਾਂ ਨਾਲ ਭੋਜਨ ਕਰਨ ਤੋਂ ਮਨਾ ਕਰ ਦਿੱਤਾ ਤੇ ਭੋਜਨ ਖੁਦ ਬਣਾ ਕੇ ਸੇਵਨ ਕਰਨ ਲੱਗ ਪਏ ਪਰ ਵਿਰੋਧੀ ਪੱਖ ਦੇ ਹਰ ਇਕ ਵਿਅਕਤੀ ਨੂੰ ਇਹ ਲੱਗਣ ਲੱਗਾ ਕਿ ਰਵਿਦਾਸ ਉਨ੍ਹਾਂ ਦੇ ਨਾਲ ਹੀ ਲਾਈਨ ਵਿਚ ਬੈਠੇ ਹਨ। ਵਿਰੋਧੀ ਪੱਖ ਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਤੇ ਉਨ੍ਹਾਂ ਰਵਿਦਾਸ ਜੀ ਕੋਲੋਂ ਮਾਫ਼ੀ ਮੰਗੀ। ਰਵਿਦਾਸ ਜੀ ਨੇ ਆਪਣਾ

ਈ - 17/18, ਸ਼ਾਲੀਮਾਰ ਕਾਲੋਨੀ, ਅਦਰਸ਼ ਨਗਰ, ਅਜ਼ਮੇਰ (ਰਾਜਸਥਾਨ)

ਸੀਨਾਂ ਚੀਰ ਕੇ ਐਸਾ ਪ੍ਰਕਾਸ਼ ਫੈਲਾਇਆ ਕਿ ਸਾਰਿਆਂ ਦੀਆਂ ਅੱਖਾਂ ਚੁੰਧਿਆ ਗਈਆਂ। ਸਭ ਨੂੰ ਰਵਿਦਾਸ ਦੇ ਕੇਵਲ ਪੈਰ ਹੀ ਨਜ਼ਰ ਆਏ। ਕਹਿੰਦੇ ਹਨ ਕਿ ਚਿਤੌੜ ਦੀ ਰਾਣੀ ਨੇ ਉਨ੍ਹਾਂ ਦੀ ਯਾਦ ਵਿਚ ਇਕ ਸਮਾਰਕ ਬਣਵਾਇਆ ਜੋ ਅੱਜ ਵੀ 'ਰਵਿਦਾਸ ਦੀ ਛਤਰੀ' ਨਾਂ ਤੋਂ ਜਾਣਿਆ ਜਾਂਦਾ ਹੈ।

ਰਵਿਦਾਸ ਜੀ ਦੀ ਜੀਵਨੀ ਦਾ ਇਹ ਪ੍ਰਸੰਗ ਵੀ ਵਰਣਨਯੋਗ ਹੈ:

ਇਕ ਪੁਜਾਰੀ ਰੋਜ਼ ਆਪਣੇ ਰਾਜਾ ਵੱਲੋਂ ਗੰਗਾ ਦੀ ਪੂਜਾ ਕਰਨ ਆਉਂਦਾ ਸੀ। ਇਕ ਦਿਨ ਤੁਰਦਿਆਂ ਹੋਇਆ ਉਸ ਦੀ ਜੁੱਤੀ ਫਟ ਗਈ ਤੇ ਰਵਿਦਾਸ ਜੀ ਦੀ ਕੁਟੀਆ ਤੇ ਆਇਆ। ਰਵਿਦਾਸ ਜੀ ਨੇ ਉਸ ਨੂੰ ਨਵੀਂ ਜੁੱਤੀ ਦੇ ਦਿੱਤੀ। ਉਨ੍ਹਾਂ ਪੰਡਤ ਨੂੰ ਗੰਗਾ ਨੂੰ ਭੇਂਟ ਕਰਨ ਲਈ ਇਕ ਸੁਪਾਰੀ ਦਿੱਤੀ। ਜਦ ਪੂਜਾ ਕਰਕੇ ਪੰਡਤ ਸੁਪਾਰੀ ਭੇਂਟ ਕਰ ਹੀ ਰਿਹਾ ਸੀ ਉਸ ਨੂੰ ਮਹਿਸੂਸ ਹੋਇਆ ਕਿ ਗੰਗਾ ਖੁਦ ਆਪਣੇ ਹੱਥ ਵਧਾ ਕੇ ਸੁਪਾਰੀ ਨੂੰ ਗ੍ਰਹਿਣ ਕਰ ਰਹੀ ਹੈ। ਗੰਗਾ ਨੇ ਪੰਡਤ ਨੂੰ ਸੋਨੇ ਦਾ ਕੰਗਨ ਦਿੱਤਾ। ਪੰਡਤ ਨੇ ਕੰਗਨ ਰਾਜਾ ਨੂੰ ਦਿੱਤਾ ਪਰ ਰਾਜੇ ਨੇ ਪੰਡਤ ਨੂੰ ਉਹ ਕੰਗਨ ਰਾਣੀ ਨੂੰ ਦੇਣ ਲਈ ਕਿਹਾ। ਰਾਣੀ ਨੇ ਦੂਸਰੇ ਕੰਗਨ ਦੀ ਵੀ ਮੰਗ ਕੀਤੀ। ਦੂਜਾ ਕੰਗਨ ਨਾ ਮਿਲਨ ਤੇ ਰਾਣੀ ਬਿਮਾਰ ਹੋ ਗਈ। ਰਾਜਾ ਨੇ ਉਸ ਪੰਡਤ ਨੂੰ ਦੂਜਾ ਕੰਗਨ ਲਿਆਉਣ ਲਈ ਕਿਹਾ ਤੇ ਆਗਿਆ ਨਾ ਮੰਨਣ ਤੇ ਮ੍ਰਿਤਿਓ ਡੰਡ ਦੇਣ ਦਾ ਐਲਾਨ ਕੀਤਾ। ਪੰਡਤ ਰਵਿਦਾਸ ਜੀ ਦੀ ਸ਼ਰਨ ਪਿਆ ਤੇ ਆਪਣੀ ਵਿਅਥਾ ਸੁਣਾਈ। ਰਵਿਦਾਸ ਜੀ ਨੇ ਆਪਣੀ ਕੁਟੀਆ ਦੇ ਕੋਲ ਸਰੋਵਰ ਤੇ ਗੰਗਾ ਦਾ ਧਿਆਨ ਕੀਤਾ ਤੇ ਉਸ ਤਰ੍ਹਾਂ ਦੇ ਕੰਗਨ ਵਾਸਤੇ ਰਵਿਦਾਸ ਜੀ ਨੂੰ ਦਿੱਤਾ। ਰਵਿਦਾਸ ਜੀ ਨੇ ਪੁਜਾਰੀ ਨੂੰ ਰਾਣੀ ਵਾਸਤੇ ਕੰਗਨ ਦੇ ਦਿੱਤਾ। ਪੰਡਤ ਨੇ ਕੰਗਨ ਰਾਣੀ ਨੂੰ ਦੇ ਕੇ ਜੀਵਨ ਦਾਨ ਪ੍ਰਾਪਤ ਕੀਤਾ ਤੇ ਰਾਣੀ ਵੀ ਠੀਕ ਹੋ ਗਈ। ਪੁਜਾਰੀ ਨੇ ਪੂਰੀ ਕਥਾ ਰਾਜੇ ਨੂੰ ਸੁਣਾਈ ਤੇ ਪੰਡਤ, ਰਾਜਾ, ਰਾਣੀ ਰਵਿਦਾਸ ਜੀ ਦੇ ਸ਼ਿਸ਼ ਬਣ ਗਏ।

ਜੀਵਨੀ ਦਾ ਇਹ ਪ੍ਰਸੰਗ ਵੀ ਮਿਲਦਾ ਹੈ ਕਿ ਇਕ ਵਾਰ ਰਵਿਦਾਸ ਪ੍ਰਯਾਗ ਗਏ ਜਿਥੇ ਕੁੰਭ ਦਾ ਮੇਲਾ ਲੱਗਿਆ ਹੋਇਆ ਸੀ। ਰਵਿਦਾਸ ਜੀ ਦੇ ਪੈਰੋਕਾਰਾਂ ਨੇ ਰਵਿਦਾਸ ਜੀ ਦਾ ਗੁਣਗਾਨ ਕੀਤਾ ਤੇ ਵਿਰੋਧੀ ਪੱਖ ਨੇ ਉਨ੍ਹਾਂ ਨਾਲ ਸ਼ਾਸਤ੍ਰਾਰਥ ਦੀ ਸ਼ਰਤ ਰੱਖੀ। ਇਹ ਤੈਅ ਹੋਇਆ ਕਿ ਦੋਵੇਂ ਪੱਖ ਆਪਣੇ ਹੱਥ ਤੇ ਸ਼ਾਲਗਰਾਮ ਦੀ ਮੂਰਤੀ ਰੱਖ-ਕੇ ਗੰਗਾ ਵਿਚ ਬਹਾਉਣਗੇ। ਜਿਸ ਦੀ ਮੂਰਤੀ ਵਾਪਸ ਆ ਜਾਵੇਗੀ ਉਹੀ ਪੱਖ ਜਿੱਤ ਜਾਏਗਾ। ਇਹ ਸ਼ਰਤ ਵੀ ਰਵਿਦਾਸ ਜੀ ਜਿੱਤ ਗਏ। ਇਸ ਚਮਤਕਾਰ ਤੋਂ ਵਿਰੋਧੀ ਪੱਖ ਵੀ ਪ੍ਰਭਾਵਤ ਹੋਇਆ। ਇਸ ਪ੍ਰਸੰਗ ਤੋਂ ਰਵਿਦਾਸ ਜੀ ਨੂੰ ਅਹੰਕਾਰ ਨਹੀਂ ਹੋਇਆ ਸਗੋਂ ਕਹਿਣ ਲੱਗੇ

*ਮੂਰਤ ਮਾਂਹਿ ਬਸੈ ਪਰਮੇਸ਼ਵਰ*
*ਤੌ ਪਾਨੀ ਮਾਂਹਿ ਤਿਰੈ ਰੇ*

ਅਨੁਭਵ - ਰਚਨਾ - ਕਾਵਿ

ਰਵਿਦਾਸ ਦੀ ਬਾਣੀ ਵਿਚ ਦੀਨਤਾ ਦੇ ਸਵਰ ਮੁਖਰਿਤ ਹੁੰਦੇ ਨੇ 'ਨੀਚੋਂ ਊਚ ਕਰੇ' ਕਹਿ ਕੇ ਪ੍ਰਭੂ ਦੇ ਚਰਨਾਂ ਵਿਚ ਆਪਣੀ ਭਗਤੀ ਸਮਰਪਿਤ ਕਰਦੇ ਹਨ। ਉਨ੍ਹਾਂ ਦੀ ਮਾਨਤਾ ਹੈ ਕਿ ਪ੍ਰਭੂ ਦੇ ਬਿਨਾਂ ਜੀਵ ਦਾ ਕੋਈ ਵਜੂਦ ਨਹੀਂ, ਭਾਵ ਦੇ ਬਿਨਾਂ ਭਗਤੀ ਨਹੀਂ। ਭਗਤ ਰਵਿਦਾਸ ਨੇ ਸਰਗੁਣ ਭਗਤੀ ਦੇ ਨਾਲ ਨਿਰਗੁਣ ਭਗਤੀ ਦਾ ਵੀ ਵਿਵੇਚਨ ਕਰਕੇ ਜੀਵਨ ਦੇ ਸੱਚ ਨੂੰ ਦਰਸਾਇਆ ਹੈ। ਜਿਥੇ ਅਧਿਆਤਮਕ ਦਰਸ਼ਨ ਹੈ ਉਥੇ ਸਾਧਨਾ ਨੂੰ ਮਨੋਵਿਗਿਆਨਕ ਢੰਗ ਨਾਲ ਚਿਤਰਤ ਕੀਤਾ ਹੈ ਜਿਸ ਵਿਚ ਅਲੌਕਿਕ ਪ੍ਰੇਮ ਦੀ ਧਾਰ ਵਹਿੰਦੀ ਹੈ। ਉਨ੍ਹਾਂ ਦੀ ਸਮਾਨਵਯਵਾਦੀ ਦ੍ਰਿਸ਼ਟੀ ਸੀ। ਉਨ੍ਹਾਂ ਦੀ ਭਗਤੀ ਛਲ ਰਹਿਤ ਸੀ, ਵਿਚਾਰਾਂ ਵਿਚ ਕਰਾਂਤੀ ਸੀ ਜੋ ਗੰਭੀਰਤਾ ਦੇ ਸੁੱਤੇ ਸੁਰ ਨੂੰ ਮੁਖਰਿਤ ਕਰਦੀ ਹੈ - ਉਨ੍ਹਾਂ ਸੁਰਾਂ ਵਿਚ ਸਰਲਤਾ ਹੈ, ਸਪਸ਼ਟਤਾ ਹੈ, ਦੀਨਤਾ, ਵਿਨਿਮਰਤਾ, ਆਤਮ ਨਿਵੇਦਨ ਤੇ ਆਤਮ ਦਾਨ ਹੈ।

ਭਗਤ ਰਵਿਦਾਸ ਜੀ ਦਾ ਸਾਹਿਤ ਦੋ ਗ੍ਰੰਥਾਂ ਵਿਚ ਮਿਲਦਾ ਹੈ - ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਰੈਦਾਸ ਦੀ ਬਾਨੀ - ਇੰਨਾਂ ਦੋਹਾਂ ਗ੍ਰੰਥਾਂ ਦੇ ਅਧਾਰ ਤੇ ਇਹ ਕਹਿਣਾ ਹੋਵੇਗਾ ਕਿ ਭਗਤ ਰਵਿਦਾਸ ਦੋ ਪਰਮਪਰਾਵਾਂ ਦੇ ਪੱਖਧਰ ਸਨ ਯਾਨਿ ਕਿ ਸਰਗੁਣ ਭਗਤੀ ਤੇ ਨਿਰਗੁਣ ਭਗਤੀ - ਇਨਾਂ ਦੋਹਾਂ ਪਰਮਪਰਾਵਾਂ ਦਾ ਨਿਰਵਾਹ ਕਰਦੇ ਹੋਏ ਭਗਤ ਪਰੰਪਰਾ ਨੂੰ ਕਾਇਮ ਰੱਖਿਆ ਹੈ। ਉਨ੍ਹਾਂ ਦੇ ਵਿਚਾਰ ਨਾਲ ਭਗਤੀ-ਭਗਤੀ ਵਿਚ ਹੀ ਜਨਮ ਲੈਂਦੀ ਹੈ ਭਾਵੇਂ ਸਰਗੁਣ ਹੋਵੇ ਜਾਂ ਨਿਰਗੁਣ - ਦੋਵੇਂ ਹੀ ਪਰੰਪਰਾਵਾਂ ਈਸ਼ਵਰ ਭਗਤੀ ਦਾ ਸੰਦੇਸ਼ ਦਿੰਦੀਆਂ ਹਨ।

ਰਵਿਦਾਸ ਜੀ ਦੀਆਂ ਰਚਨਾਵਾਂ ਸਹਜ, ਸਰਲ ਤੇ ਸੁਗਮ ਹੋਣ ਦੇ ਕਾਰਨ ਜਨ ਜਨ ਦੀ ਕੰਠਹਾਰ ਬਣ ਗਈ ਹੈ। ਜਿਵੇਂ

ਸਰਗੁਣ ਲੀਲਾ ਦਾ ਵਰਣਨ ਹੈ ਤੇ ਉਥੇ ਸਰਗੁਣ ਲੀਲਾ ਦੇ ਮਾਧਿਅਮ ਤੋਂ ਅਨੇਕ ਸ਼ਰਧਾਲੂਆਂ ਨੂੰ ਹਰ ਕਥਾ ਤੇ ਹਰ ਅਨੰਤਾ ਨਾਲ ਉਧਾਰ ਕਰਦੇ ਹਨ। ਜਿੱਥੇ ਨਿਰਗੁਣ ਭਗਤੀ ਹੈ ਉਥੇ ਸਿੱਖਿਆ ਨਾਲ ਗਿਆਨ ਨੂੰ ਭਗਤੀ ਤੇ ਪ੍ਰੇਮ ਦਾ ਸਹਾਰਾ ਲੈ ਕੇ ਸਮਝਾਉਂਦੇ ਹਨ ਜਦਕਿ ਉਨ੍ਹਾਂ ਦੀ ਭਾਸ਼ਾ ਰਮਾਯੋਗੀ ਹਰ ਹੈ ਪਰ ਲੈਅ ਗੁਣ ਹੋਣ ਕਰਕੇ ਸ਼ਰਧਾਲੂ ਇਨ੍ਹਾਂ ਦੀ ਬਾਣੀ ਤੇ ਮੁਗਧ ਹੋ ਜਾਂਦਾ ਹੈ ਜਿਵੇਂ :

*'ਤੁਮ ਕੰਚਨ ਹਮ ਪਾਨੀ'*

ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਜਾਤ ਪਾਤ, ਬੁੱਤ ਪੂਜਾ, ਅਹੰਕਾਰ, ਗੁਲਾਮੀ, ਨਿੰਦਾ ਆਦਿ ਵਿਕਾਰਾਂ ਦਾ ਜ਼ੋਰਦਾਰ ਖੰਡਨ ਕੀਤਾ ਹੈ।

ਰਵਿਦਾਸ ਜੀ ਨੂੰ ਆਪਣੀ ਨੀਵੀਂ ਜਾਤ ਦੀ ਵਜਾਂ ਨਾਲ ਹੀਨ ਭਾਵਨਾ ਮਹਿਸੂਸ ਨਹੀਂ ਹੁੰਦੀ, ਉਹ ਬਾਣੀ ਵਿਚ ਬਾਰ ਬਾਰ ਚਮਾਰ ਸ਼ਬਦ ਦੀ ਵਰਤੋਂ ਕਰਦੇ ਨੇ

*ਰਾਖਹੁ ਕੰਧ ਉਸਾਰਹੁ ਨੀਵਾ ।।*
*ਸਾਢੇ ਤੀਨ ਹਾਥ ਤੇਰੀ ਸੀਵਾਂ ।।*
..............................
*ਮੇਰੀ ਜਾਤ ਕਮੀਨੀ ਪਾਂਤਿ ਕਮੀਨੀ*
*ਓਛਾ ਜਨਮ ਹਮਾਰਾ ।।*
*ਤੁਮ ਸਰਨਾਗਤਿ ਰਾਜਾ ਰਾਮਚੰਦ*
*ਕਹਿ ਰਵਿਦਾਸ ਚਮਾਰਾ ।।*

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚਮਾਰੰ ।।*
*ਰਿਦੈ ਰਾਮ ਗੋਬਿੰਦ ਗੁਨ ਸਾਰੰ ।।*
...........................
*ਮੇਰੀ ਜਾਤਿ ਕੁਟਬਾਂਢਲਾ ਢੋਰ ਢੋਵੰਤਾ*
*ਨਿਤਹਿ ਬਨਾਰਸੀ ਆਸ ਪਾਸਾ ।।*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ*
*ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ।।*

ਰਵਿਦਾਸ ਜੀ ਦੀ ਬਾਣੀ ਵਿਚ ਵਿਨਿਮਰਤਾ, ਸਮਰਪਨ, ਅਨਨਯ ਪ੍ਰੇਮ ਦੀ ਧਾਰਾ ਅਵਿਰਲ ਪ੍ਰਵਾਹਿਤ ਹੁੰਦੀ ਹੈ :

*ਬੇਗਮਪੁਰਾ ਸਹਰ ਕੋ ਨਾਉ ।।*
*ਦੂਖ ਅੰਦੋਹ ਨਹੀਂ ਤਿਹਿ ਠਾਉ ।।*
..............................
*ਕਹਿ ਰਵਿਦਾਸ ਖਲਾਸ ਚਮਾਰਾ ।।*
*ਜੋ ਹਮ ਸਹਰੀ ਸੋ ਮੀਤ ਹਮਾਰਾ ।।*

ਰਵਿਦਾਸ ਜੀ ਦੀ ਬਾਣੀ ਵਿਚ ਪਰਮਾਤਮਾ ਘਟ ਘਟ ਵਾਸੀ, ਸਭ ਥਾਂਈ ਵਿਆਪਕ ਹੈ, ਅਵਿਨਾਸ਼ੀ ਹੈ, ਹਰ ਇਕ ਜੀਵ ਵਿਚ ਸਮਾਇਆ ਹੋਇਆ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰ ਕੈਸਾ ।।*
*ਕਨਕ ਕਟਿਕ ਜਲ ਤਰੰਗ ਜੈਸਾ ।।*
...............................
*ਸਰੀਰ ਆਰਾਧੈ ਮੋ ਕਉ ਬੀਚਾਰ ਦੇਹੂ ।।*
*ਰਵਿਦਾਸ ਸਮ ਦਲ ਸਮਝਾਵੈ ਕੋਊ ।।*

ਰਵਿਦਾਸ ਜੀ ਕਹਿੰਦੇ ਹਨ ਪਰਮਾਤਮਾ ਦੀ ਆਸਕਤੀ ਦੇ ਦੋ ਪ੍ਰਮੁੱਖ ਆਧਾਰ ਹਨ : 1. ਗੁਰੂ ਕਿਰਪਾ 2. ਸਤਸੰਗ

ਬਾਣੀ ਵਿਚ ਸਤਸੰਗ ਬਾਰੇ ਕਹਿੰਦੇ ਹੋਏ ਅਰਦਾਸ ਕਰਦੇ ਹਨ ਕਿ ਪ੍ਰਭੂ ਭੈੜੀ ਸੰਗਤ ਤੋਂ ਬਚਾਏ ਰੱਖੇ -

*ਮੇਰੀ ਸੰਗਤਿ ਪੋਚ ਸੋਚ ਦਿਨ ਰਾਤੀ ।।*
*ਮੇਰਾ ਜਨਮ ਕੁਟਿਲਤਾ ਜਨਮ ਕੁਭਾਂਤੀ ।।*
...............................
*ਕਹੁ ਰਵਿਦਾਸ ਪਰਉ ਤੇਰੀ ਸਾਂਭਾ ।।*
*ਬੇਗਿ ਮਿਲਹੁ ਮਜਨ ਕਰ ਨ ਬਿਲਾਂਬਾ ।।*

*ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗ ਤੁਮਾਰੇ ਬਾਸਾ ।।*
*ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ ।।*
*ਮਾਧਉ ਸਤਸੰਗਤਿ ਸਰਨਿ ਤੁਮਾਰੀ ।।*
*ਹਮ ਅਉਗਨ ਤੁਮ ਉਪਕਾਰੀ ।। (ਰਹਾਉ)*
...................................
*ਜਾਤੀ ਓਛਾ ਪਾਤੀ ਓਛਾ ਓਛਾ ਜਨਮ ਹਮਾਰਾ ।।*
*ਰਾਜਾ ਰਾਮ ਕੀ ਸੇਵ ਨ ਕੀਨੀ ਕਹਿ ਰਵਿਦਾਸ ਚਮਾਰਾ ।।*

ਆਖਰੀ ਸਤਰਾਂ ਵਿਚ ਰਵਿਦਾਸ ਜੀ ਨੇ ਆਪਣੇ ਆਪ ਨੂੰ ਚਮਾਰ ਕਹਿਣ ਤੋਂ ਜ਼ਰਾ ਵੀ ਹਿਰਖ ਨਹੀਂ ਕੀਤਾ।

ਰਵਿਦਾਸ ਕਹਿੰਦੇ ਹਨ ਜੇ ਪ੍ਰਭੂ ਚਰਨਾਂ ਦਾ ਪਿਆਰ ਪ੍ਰਾਪਤ ਹੋ ਜਾਏ ਤੇ ਦੁਨੀਆਂ ਦੇ ਹਰਖ ਸੋਗ ਪੋ ਨਹੀ ਸਕਦੇ -

*ਸੰਪਤਿ ਬਿਪਤਿ ਪਟਲ ਮਾਇਆ ਧਨ ।।*
*ਤਾ ਮਹਿ ਮਗਨ ਹੋਤ ਨ ਤੇਰੋ ਜਨ ।।*
*ਪ੍ਰੇਮ ਕੀ ਜੇਵਰੀ ਬਾਧਿਓ ਤੇਰੋ ਜਨ ।।*
*ਕਹਿ ਰਵਿਦਾਸ ਛੂਟਿਬੋ ਕਵਨ ਗੁਨ ।।*

ਰਵਿਦਾਸ ਕਹਿੰਦੇ ਹਨ ਸੰਸਾਰ ਦੇ ਪ੍ਰਾਣੀਆਂ ਤੇ ਮਾਇਆ ਦਾ ਬਹੁਤ ਜਿਆਦਾ ਪ੍ਰਭਾਵ ਹੈ ਤੇ ਮਾਇਆ ਜਾਨ ਨੂੰ ਪਰਮਾਤਮਾ ਤੋਂ ਦੂਰ ਕਰਦੀ ਹੈ। ਮਾਇਆ ਵਿਚ ਫਸਿਆ ਜੀਵ ਭਟਕਦਾ ਹੈ ਤੇ [illegible] ਹੈ। [illegible] ਪਰਮਾਤਮਾ ਨਾਲ ਪਿਆਰ [illegible] ਹੈ।

*ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ।।*
*ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ।।*
*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ ।।*
*ਮਾਇਆ ਗਈ ਤਬ ਰੋਵਨ ਲਗਤੁ ਹੈ ।।*

.......................................

*ਕਹਿ ਰਵਿਦਾਸ ਬਾਜੀ ਜਗੁ ਭਾਈ ।।*
*ਬਾਜੀਗਰ ਸਉ ਮੋਹਿ ਪ੍ਰੀਤ ਬਨਿ ਆਈ ।।*

ਰਵਿਦਾਸ ਜੀ ਦਾ ਸਖਾ ਭਾਵ ਤੇ ਪ੍ਰੇਮ ਦੀ ਚੁਨੌਤੀ ਤੇ ਆਪਣੀ [illegible] ਦਾ ਹੱਠ ਭਾਵ ਵੀ ਰਖਦੇ ਹਨ ਤੇ ਕਹਿੰਦੇ ਹਨ - ਹੇ ਮਾਧੋ ਤੁਸੀਂ ਮਮਤਾ ਤੋੜਦੇ ਹੋ ਤੇ ਤੋੜੋ ਪਰ ਅਸੀਂ ਨਹੀਂ ਤੋੜਾਂਗੇ - ਤੇਰੀ [illegible] ਕੀਤਿਆਂ ਜੰਮਾਂ ਦੇ ਬੰਧਨ ਕੱਟੇ ਜਾਂਦੇ ਹਨ। ਪ੍ਰਭੂ ਦੀ ਪ੍ਰੀਤ [illegible] ਵੀ ਹੈ -

*ਜਉ ਤੁਮ ਗਿਰਿਵਰ ਤਉ ਹਮ ਮੋਰਾ ।।*
*ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ।।*
*ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀਂ ਤੋਰਹਿ ।।*
*ਤੁਮ ਸਿਉ ਤੋਰਿ ਕਵਨ ਸਿਉ ਜੋਰਹਿ ।।*

ਰਵਿਦਾਸ ਜੀ ਨਿੰਦਾ, ਚੁਗਲੀ ਕਰਨ ਵਾਲੇ ਬੰਦੇ ਨੂੰ ਭਾਵੇਂ ਉਹ [illegible] ਵਿਚ ਫਸਿਆ ਹੋਇਆ ਹੈ 'ਤਾਂ ਉਸ ਦਾ ਦਾਨ ਪੁੰਨ [illegible] ਤੀਰਥਾਂ ਦੀ ਯਾਤਰਾ ਕਰਕੇ ਵੀ ਈਸ਼ਵਰ ਨੂੰ ਖੁਸ਼ ਕਰਨਾ [illegible] ਹੈ। ਉਹ ਕਹਿੰਦੇ ਹਨ :

*ਜੇ ਓਹੁ ਅਠਸਠਿ ਤੀਰਥ ਨਾਵੈ ।।*
*ਜੇ ਓਹੁ ਦੁਆਦਸ ਸਿਲਾ ਪੂਜਾਵੈ ।।*
*ਜੇ ਓਹੁ ਕੂਪ ਦੇਵਾਵੈ ।*
*ਕਰੈ ਨਿੰਦ ਸਭ ਬਿਰਥਾ ਜਾਵੈ ।।*

ਬਾਨੀ ਤੇ ਜੀਵਨ ਪ੍ਰਸੰਗ ਤੋਂ ਇਹ ਤੱਥ ਉਭਰ ਕੇ ਆਉਂਦਾ ਹੈ ਕਿ ਭਗਤ ਰਵਿਦਾਸ ਜੀ ਦੀ ਵਿਨਮਸ਼ੀਲਤਾ, ਆਡੰਬਰਹੀਨਤਾ, ਨਿਰਗੁਣ, ਸਰਗੁਣ ਵਿਚਾਰਧਾਰਾ ਦੇ ਆਦਰ-ਭਾਵ ਵਿਅਕਤ ਕਰਨਾ ਸੀ। ਇਨ੍ਹਾਂ ਦਾ ਵਿਅਕਤੀਤਵ, ਕ੍ਰਿਤਤਵ ਹੀ ਇਸ ਗੱਲ ਦਾ ਪ੍ਰਮਾਨ ਹੈ ਕਿ [illegible] ਨੇ ਇਨ੍ਹਾਂ ਨੂੰ 'ਸੰਤਨ ਮੇਂ ਰਵਿਦਾਸ ਸੰਤ' ਕਹਿ ਕੇ [illegible] ਤੇ ਇਨ੍ਹਾਂ ਦੇ ਸਮਕਾਲੀਨ ਸੰਤਾਂ ਨੇ ਇਨ੍ਹਾਂ ਨੂੰ '[illegible]' ਕਿਹਾ।

ਭਗਤ ਰਵਿਦਾਸ ਜੀ ਦੀ ਪ੍ਰੇਮ ਭਗਤੀ ਵਿਚ ਤਨਮਯਤਾ ਹੈ - ਆਤਮ ਨਿਵੇਦਨ ਹੈ। ਰਵਿਦਾਸ ਜੀ ਦੇ ਪਦਾਂ ਵਿਚ ਵਿਵਿਧਤਾ ਹੈ ਤੇ ਏਕਤਾ ਦਾ ਸੂਤਰ ਹੈ - ਰਾਗ ਰਾਗਨੀਆਂ ਦਾ ਸਮਾਵੇਸ਼ ਹੈ ਜਿਸ ਤਰ੍ਹਾਂ ਸ੍ਰੀ ਰਾਗ, ਰਾਮ ਕਲੀ, ਗੌੜੀ, ਆਸਾਵਰੀ, ਸੋਰਠ, ਧਨਾਸਰੀ, ਬਿਲਾਵਲ, ਭੈਰਵ, ਸਾਰੰਗ, ਕਾਨੜਾ, ਕੇਦਾਰਾ, ਸੂਹੀ, ਮਾਰੂ, ਬਸੰਤ, ਮਲਹਾਰ ਆਦਿ, ਇਨ੍ਹਾਂ ਰਾਗ ਰਾਗਨੀਆਂ ਵਿਚ ਅਧਿਆਤਮਕ ਚਿੰਤਨ ਹੈ, ਸਾਧਨਾ ਹੈ, ਨਿਰਮਲ ਭਗਤੀ ਹੈ, ਸ਼ੁਧ ਆਚਰਨ ਹੈ ਤੇ ਨੈਤਿਕਤਾ ਹੈ। ਭਗਤ ਰਵਿਦਾਸ ਦੀ ਬਾਨੀ ਵਿਚ ਸਿੱਖਿਆ, ਸੀਖ, ਵਾਸਤਵਿਕ ਗਿਆਨ ਹੈ, ਜੀਵਨ ਦੀ ਸਚਾਈ ਤੇ ਦਰਸ਼ਨ ਹੈ।

ਭਗਤ ਰਵਿਦਾਸ ਜੀ ਦੇ 40 ਸ਼ਬਦ ਵੱਖਰੇ ਵੱਖਰੇ ਰਾਗਾਂ ਵਿਚ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹਨ। ਆਕਾਰ ਪੱਖੋਂ ਭਗਤ ਰਵਿਦਾਸ ਜੀ ਦੀ ਬਾਨੀ ਭਗਤ ਬਾਨੀ ਸਿਰਲੇਖਾਂ ਵਿਚ ਤੀਜੇ ਨੰਬਰ ਤੇ ਆਉਂਦੀ ਹੈ।

ਅੱਜ ਭਾਰਤ ਦੀ ਇਕ ਸਮੱਸਿਆ ਜਾਤੀਵਾਦ ਹੈ ਤੇ ਰਵਿਦਾਸ ਜੀ ਦਾ ਕਥਨ ਵਿਚਾਰਯੋਗ ਹੈ ਕਿ ਹਰ ਇਕ ਹਿਰਦੇ ਵਿਚ ਈਸ਼ਵਰ ਦਾ ਵਾਸ ਹੈ ਤੇ ਫਿਰ ਨਾ ਕੋਈ ਉੱਚਾ ਹੈ ਤੇ ਨਾ ਹੀ ਕੋਈ ਨੀਵਾਂ -

*'ਘਟ ਘਟ ਵਿਆਪ ਰਹਿਆ ਹਰ ਸੋਈ*
*ਨਹੀ ਕੋਈ ਊਚ ਨਹੀ ਕੋਈ ਨੀਚ'*

-0-

# ਦੋ ਕਵਿਤਾਵਾਂ

- ਚੰਦ ਮਾਹੀ ਕਪਿਆਲ

## ਧੰਨ ਧੰਨ ਰਵਿਦਾਸ ਗੁਰੂ

ਇਕੱਠੇ ਹੋ ਕੇ ਪੰਡਿਤਾਂ ਨੇ ਕਰੇ ਮੁਜਾਹਰੇ
ਧੰਨ-ਧੰਨ ਰਵਿਦਾਸ ਗੁਰੂ ਜੀਹਨੇ ਪੱਥਰ ਤਾਰੇ

ਰਾਜੇ ਨੂੰ ਦਰਬਾਰ ਵਿਚ ਨਿੱਤ ਜਾ ਭੜਕਾਉਂਦੇ
ਰੱਬ ਦੇ ਸੱਚੇ ਭਗਤ ਤੇ ਝੂਠੇ ਕੇਸ ਚਲਾਉਂਦੇ
ਵਿਚ ਕਚਹਿਰੀ ਆਣ ਕੇ ਕਰੇ ਪਾਰ ਉਤਾਰੇ
ਧੰਨ-ਧੰਨ ਰਵਿਦਾਸ....................

ਚਾਰੇ ਜੰਞੂ ਪਹਿਨਦਾ ਨਾਲੇ ਤਿਲਕ ਲਗਾਵੇ
ਸੰਖ ਵਜਾਉਂਦਾ ਜਾਣਕੇ ਸਾਡਾ ਭੇਸ ਬਣਾਵੇ
ਨੀਚ ਜਾਤ ਦਾ ਆਦਮੀ ਕੀ ਕਰਦਾ ਕਾਰੇ
ਧੰਨ-ਧੰਨ ਰਵਿਦਾਸ....................

ਮੇਰੀ ਕੁੰਡੀ ਦੇ ਵਿਚ ਆਖਦਾ, ਹੈ ਗੰਗਾ ਵੱਗਦੀ।
ਜਾਤ ਹੰਕਾਰੀ ਪੰਡਤਾਂ ਨੂੰ, ਨਾ ਗਲ ਚੰਗੀ ਲੱਗਦੀ,
ਵੇਦਾ ਦੇ ਕਾਇਦੇ ਕਾਨੂੰਨ ਦੇ, ਬੋਲ ਉਚਾਰੇ
ਧੰਨ-ਧੰਨ ਰਵਿਦਾਸ....................

ਜੁੱਗਾਂ-ਜੁੱਗਾਂ ਤੋਂ ਭਗਤਾਂ ਦੀ ਲਾਜ ਰੱਖਦਾ ਆਇਆ
ਸੱਚਾ ਪਰਵਦਗਾਰ ਸਿਰਾਂ ਤੇ ਰੱਖਦਾ ਛਾਇਆ
ਮਾਹੀ ਚੰਦ ਕਪਿਆਲ ਦਾ ਪਿਆ ਸੱਚ ਉਚਾਰੇ
ਧੰਨ-ਧੰਨ ਰਵਿਦਾਸ ਗੁਰੂ ਦੇ ਜੀਹਨੇ ਪੱਥਰ ਤਾਰੇ।

-0-

## ਕਾਂਸੀ ਵਿਚ ਚੰਨ ਚੜ੍ਹਾਇਆ

ਮਾਤਾ ਕੱਲਸਾਂ ਨੂੰ ਮਿਲਣ ਵਧਾਈਆ.....
ਕਾਂਸ਼ੀ ਵਿਚ ਚੰਨ ਚੜ੍ਹਾਇਆ
ਲੱਖਾਂ ਚੰਨਾਂ ਨਾਲੋਂ ਵੱਧ ਇਹਦਾ ਪ੍ਰਕਾਸ਼ ਜੀ
ਭੇਦ ਭਾਵ ਵਾਲਾ ਕਰੂ ਏਹ ਵਿਨਾਸ਼ ਜੀ
ਸਾਰੇ ਜੱਗ ਵਿਚ ਹੋਣ ਰੁੁਸ਼ਨਾਈਆਂ
ਮਾਤਾ ਕੱਲਸਾਂ ਨੂੰ ਮਿਲਣ ਵਧਾਈਆ.....

ਪਿਤਾ ਸੰਤੋਖ ਦੀਆਂ ਅੱਖੀਆਂ ਦਾ ਤਾਰਾ ਹੈ
ਮੇਟਨੇ ਨੂੰ ਆਇਆ ਏਹ ਕੂੜ ਦਾ ਪਸਾਰਾ ਹੈ
ਕਰੂ ਸੱਚ ਦੀਆਂ ਕਿਰਤ ਕਮਾਈਆਂ
ਮਾਤਾ ਕੱਲਸਾਂ ਨੂੰ ਮਿਲਣ ਵਧਾਈਆ.....

ਚਾਰੇ ਪਾਸੇ ਹੋਇਆ ਇਥੇ ਕੂੜ ਦਾ ਪਸਾਰਾ ਜੀ
ਦੇਊ ਗੁਰ ਗਿਆਨ ਉਹਨੂੰ ਦੇਖੂ ਜੱਗ ਸਾਰਾ ਜੀ
ਊਚ ਨੀਚ ਦੀਆਂ ਮੇਟ ਦੇਊ ਲੜਾਈਆਂ
ਮਾਤਾ ਕੱਲਸਾਂ ਨੂੰ ਮਿਲਣ ਵਧਾਈਆ.....

ਮੁੱਖੜੇ ਤੇ ਨੂਰ ਉਹਦੇ ਰੱਬੀ ਹੈ ਜਲਾਲ ਜੀ
ਦਿਨ ਰਾਤ ਯਾਦ ਕਰੇ 'ਮਾਹੀ ਕਪਿਆਲ' ਜੀ
ਉਹਦੇ ਨਾਮ ਦੀਆਂ ਕਰੇ ਵਡਿਆਈਆਂ
ਮਾਤਾ ਕੱਲਸਾਂ ਨੂੰ ਮਿਲਣ ਵਧਾਈਆ.....

-0-

ਪਿੰਡ + ਡਾਕ ਕਪਿਆਲ, ਜ਼ਿਲਾ ਤਹਿ. ਸੰਗਰੂਰ

# ਆਫਤਾਬ

- ਕੇਸਰ ਸਿੰਘ ਕੰਗ

ਅੰਬਰ ਮਨੁੱਖਤਾ ਦੇ ਕੰਡਿਆਲੀ ਵੇਲ ਪਸਰੀ
ਜਿਹੜੀ ਮਨੂ ਨੇ ਵਿਹੁੰ ਦੀ ਕਲਮ ਲਾਈ
ਦੇ ਗਿਆ ਪੌਣਾ ਨੂੰ ਜਹਿਰ ਗੁੜ੍ਹਤੀਆਂ ਉਹ
ਬੇਗਮ ਪੁਰੇ ਵਿਚ ਨਫ਼ਰਤਾਂ ਦੀ ਅੱਗ ਲਾਈ।
ਸੂਦਰ ਵੈਸ਼, ਕੱਸ਼ਤ੍ਰੀ, ਬ੍ਰਾਹਮਣਾ ਦਾ
ਏਸ ਜਗਤ ਤੇ ਕਿਵੇਂ ਆਗਾਜ਼ ਹੋਇਆ,
ਇਕ ਮਰਦ ਤੇ ਅੰਗਾਂ ਚੀਂ ਉਪਜੇ ਸਾਰੇ
ਕਿਨਾ ਰੱਚ ਗਿਆ ਕੋਝਾ ਇਤਿਹਾਸ ਮੋਇਆ।
ਕੰਮ ਨਾਰਾਂ ਦੇ ਮਰਦ ਕਿਉਂ ਕਰਨ ਲੱਗੇ,
ਸੁਸਵਤੀ ਸੋਚਦੀ ਬ੍ਰਹਮਾ ਕੀ ਰੀਤ ਪਾਈ,
ਵਹਿਣ ਦਰਿਆਵਾਂ ਦੇ ਪੁਠੇ ਗੇੜ ਪੈ ਗਏ,
ਹੰਸ ਮਿਲਾ ਕੱਟੇ ਹੰਸਨੀ ਚੋਗ ਲਿਆਈ।
ਜਾਤਪਾਤ ਵਿਚ ਰੂਹਾਂ ਕੈਦ ਹੋਈਆਂ,
ਮਾਨਵਤਾ ਫਿਰਦੀ ਲਹੂ ਲੁਹਾਨ ਹੋਈ,
ਕਰਮ ਕਾਂਡ ਦੀ ਬਿਪ੍ਰਾਂ ਝੜੀ ਲਾਈ,
ਵੈਸ਼ ਸੂਦਰਾਂ ਸਿਰ ਭਰਮ ਦੀ ਤਾਣ ਲੋਈ,
ਕਹਾਣੀ ਦਰਦਾਂ ਦੀ ਪਾਈ ਹਨੇਰਿਆਂ ਨੇ,
ਵਲੂੰਦਰੀ ਗਈ ਰੂਹ ਸੁਰਖ ਸਵੇਰਿਆਂ ਦੀ,
ਹਾਲ ਪੁਛਦਾ ਅੰਬਰ ਵੀ ਨੈਣ ਭਰਕੇ,
ਧਰਤੀ ਦਾਸਤਾਂ ਕੀ ਜ਼ਖਮਾ ਤੇਰਿਆਂ ਦੀ।
ਹੋਇਆ ਸ਼ੁਕਰ ਕਰਮਾ ਦੇਵੀ ਦੀ ਕੁਖ ਮੌਲੀ,
'ਆਫਤਾਬ' ਇਕ ਉਸ ਚੋਂ ਉਗ ਆਇਆ,
ਲਹਿਲਤਾਰਾ ਦੇ ਧੁੰਦਲੇ ਅੰਬਰਾਂ ਤੇ
ਡੇਰਾ ਰੌਸ਼ਨੀਆਂ ਨੇ ਆਣ ਲਾਇਆ।

ਬੇ-ਵਾਗੇ ਵਹਿਮਾ ਦੇ ਜੋ ਫਿਰਨ ਘੋੜੇ
ਲਗਾਮ ਉਨ੍ਹਾਂ ਦੇ ਮੂਹੀ ਪਾ ਦਿੱਤੀ,
ਗੁਰਬਤ ਡਾਢਿਆਂ ਨਾਲ ਭਿੜਨ ਤੁਰ ਪਈ,
ਚੋਟ ਬਗਾਵਤ ਦੇ ਘਿਰਾਲ ਤੇ ਲਾ ਦਿੱਤੀ।
ਰਵਿਦਾਸ ਪੁਛਿਆ ਨਿਡਰ ਹੋ ਕੇ,
ਕਿਉਂ ਜੀ। ਕੇ ਪੁਠੇ ਰਾਹ ਆਇਆ,
ਮਾਤ ਗਰਭ ਤਿਆਗ ਕੇ ਬਿਪ੍ਰ ਕਿਉਂ,
ਲਾਜ ਖੁੱਦਾ ਦੀ ਖੁਦਾਈ ਨੂੰ ਲਾ ਆਇਆ।
ਤੇਰੇ ਅੰਦਰ ਦਾ ਜਿਹੜੇ ਚੋਰ ਵੱਢੇ,
ਪੁਛਾਵੇਂ ਉਨ੍ਹਾਂ ਦੇ ਤੋਂ ਆਪਾ ਬਚਾਈ ਜਾਵੇਂ,
ਵੈਸ਼, ਸੂਦਰਾਂ ਦੀ ਰੱਤ ਨਚੋੜ ਕੇ ਫਿਰ
ਪੁਤਾਂ ਨਾਤੀਆਂ ਨਾਲ ਬੈਠ ਕੇ ਖਾਈ ਜਾਵੇਂ।
ਅਵਲ ਅੱਲਾ ਦਾ ਨੂਰ ਹਰ ਸ਼ੈ ਅੰਦਰ
ਊਚ ਨੀਚ ਦਾ ਬਿਪ੍ਰਾ ਵਹਿਮ ਛੱਡ ਦੇ,
ਨਵਾਂ ਸਮਾਜ ਉਸਾਰ ਲੈ ਫੇਰ ਬਹਿਕੇ
ਦਿਲੋਂ ਦੁਈ ਦਵੈਤ ਨੂੰ ਮੂਲ ਕੱਢਦੇ।
ਜਾਤਾਂ ਧਰਮਾ ਤੋਂ ਹੋਏ ਨਿਰਲੇਪ ਜਿਹੜੀ,
ਉਸ ਕੌਮ ਦਾ ਬੇੜਾ ਪਾਰ ਹੁੰਦਾ,
ਮੋਹ ਮਾਇਆ ਦਾ ਲੋਭ ਤਿਆਗ ਦੇਵੇ,
ਉਤਮ ਸਭ ਤੋਂ ਓਹੀ ਇਨਸਾਨ ਹੁੰਦਾ।
ਯੁਗਾਂ-ਯੁਗਾਂ ਤੋਂ ਜਿਹੜੇ ਲਤਾੜ ਹੋਏ,
ਕੰਗਾਂ ਨੀਚਿਆਂ ਦਾ ਉਹ ਗਮਖਾਰ ਬਣਿਆ,
ਨੀਹੋਂ ਉਚ ਗੋਬਿੰਦ ਦੀ ਨਜ਼ਰ ਕਰ ਗਈ,
ਨਾਇਕ ਨਿਮਾਣਿਆਂ ਦਾ ਰਵਿ ਚਮਾਰ ਬਣਿਆ।

-0-

ਪਿੰਡ ਦੁਲਚੀ ਮਾਜਰਾ, ਡਾਕ. ਬੂਰ ਮਾਜਰਾ, ਜ਼ਿਲ੍ਹਾ ਰੋਪੜ

# ਨੂਰ-ਏ-ਈਲਾਹੀ : ਗੁਰੂ ਰਵਿਦਾਸ

*- ਜ਼ਖ਼ਮੀ ਜਲਾਲਾਬਾਦੀ*

ਬ੍ਰਾਹਮਣ ਬੈਸ ਸੂਦ ਅਰੁ ਖਤ੍ਰੀ,
ਡੋਮ, ਚੰਡਾਲ, ਮਲੇਛ ਮਨ ਸੋਈ,
'ਹੋਇ ਪੁਨੀਤ ਭਗਵੰਤ ਭਜਨ ਤੇ,
ਆਪ ਤਾਰਿ ਤਾਰੇ ਕੁਲ ਦੋਈ।।'

ਹਿੰਦੂ ਧਰਮ ਦੇ ਵਿਦਿਆ ਕੇਂਦਰ,
ਕਾਸ਼ੀਪੁਰੀ ਰਵਿਦਾਸ ਅਵਤਾਰ ਲਿਆ,
ਮਨੂੰ ਸਮਾਜ ਦੇ ਪ੍ਰਭਾ ਮੰਡਲ ਤੇ,
ਸ਼ੂਦਰ ਵਰਨ ਦਾ ਚੰਨ ਲਿਸ਼ਕਾਂ ਮਾਰ ਰਿਹਾ।।
ਪਸ਼ੂਆਂ ਤੋਂ ਭੈੜੀ ਜੂਨ ਭੋਗਦੇ,
ਮਲੀਨ ਜਾਤੀ ਦਾ ਬੇੜਾ ਤਾਰ ਗਿਆ,
ਵਿਤਕਰਿਆਂ ਤੋਂ ਉਪਰਾਮ ਕੌਮ,
ਸੋਝੀ ਨਾ ਹੱਕ ਦੀ, ਜ਼ਮੀਰ ਸੀ ਮੋਈ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪ........

ਉਤਮ ਵਿਵੇਕ ਜੀਵਨ ਫਲਸਫੇ ਦਾ,
ਉੱਚ ਵਿਚਾਰਾਂ ਨੇ ਬੁੱਧੀ ਨੂੰ ਸਵਾਰਿਆ,
ਅਧਿਆਤਮਿਕ ਗਿਆਨ ਖਾਤਰ,
ਸ੍ਰੀ ਰਾਮਾਨੰਦ ਜੀ ਨੂੰ ਗੁਰੂ ਧਾਰਿਆ।।
ਮੈਤ੍ਰੀ ਭਾਵ ਰੱਖਣ ਲੱਗ ਪਏ ਗੁਰੂ,
ਸਨਿਮਰ ਰੂਪ ਸ਼ਬਦ ਆਪਣੇ ਉਚਾਰਿਆ,
ਹੱਥ 'ਚ ਮਾਲਾ ਤੇੜ ਧੋਤੀ,ਗਲ ਜਨੇਊ,
ਈਸ਼ਵਰ ਭਗਤੀ 'ਚ ਸੁੱਧ-ਬੁੱਧ ਖੋਈ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪ........

ਕਿਰਤ ਕਰਦੇ, ਜੁੱਤੀਆਂ ਗੰਢਦੇ,
ਮਸਤ ਤੋਪੇ ਹਰਿ ਨਾਮ ਦੇ ਲਗਾਂਦੇ,
ਪੀਰਾਂ ਦਿਤੇ ਮਿਰਾਸੀ ਨੂੰ ਨਾ ਜਰ ਹੋਏ,
ਠਾਕਰ ਪੂਜਾ ਕਰਦੇ, ਗੰਗਾ ਨਹਾਂਦੇ।।
ਢੁੱਕ 'ਚ ਆਏ ਇਕੱਠੇ ਹੋ ਕੇ ਬ੍ਰਾਹਮਣ,
ਹਮਲਾਵਰ ਹੋ ਡਾਂਗਾਂ ਪਏ ਖੜਕਾਂਦੇ,
ਗਸ਼ ਖਾ-ਖਾ ਡਿੱਗੇ, ਕਿਸੇ ਦੰਦ ਗਵਾਏ,
ਪੈਰੀਂ ਢਹਿ ਪਏ, ਰੱਬੀ ਮਾਰ ਪਈ ਸੀ ਕੋਈ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪ........

ਹਾਊਸ ਨੰ. 22, ਫੇਜ਼-2, ਮੁਹਾਲੀ

ਕੀਤੀ ਸ਼ਿਕਾਇਤ ਭੇਸ ਧਰ ਬ੍ਰਾਹਮਣਾਂ ਦਾ,
ਠਾਕਰਾਂ ਨੂੰ ਚਮਾਰ ਭੋਗ ਲਗਾਂਦਾ,
ਗੰਗਾ ਤਰਾਓ ਆਪਣੇ ਆਪਣੇ ਠਾਕਰ,
ਰਾਜਾ ਨਾਗਰ ਮੱਲ ਇਹ ਹੁਕਮ ਸੁਣਾਂਦਾ।।
ਡੁੱਬੇ ਠਾਕਰ ਮੰਤਰ ਪੜ੍ਹਦੇ ਪੰਡਤਾਂ ਦੇ,
ਰਵਿਦਾਸ ਭਜਨ ਗਾ ਠਾਕਰ ਬੁਲਾਂਦਾ,
ਮੁਰਗਾਈ ਵਾਂਗੂ ਗੰਗਾ ਤੈਰਦੇ ਠਾਕਰ,
ਵਾਪਿਸ ਕਿਨਾਰੇ ਆ ਧਰਤ ਛੋਈ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪ........

ਕੁੰਭ ਇਸ਼ਨਾਨ ਚਲੀ ਸੰਗਤ ਦੇ ਹੱਥੀਂ,
ਦਮੜੀ ਇੱਕ ਦੇ ਆਪ ਨੇ ਫਰਮਾਇਆ,
ਗੰਗਾ ਜੀ ਦੇ ਹੱਥ 'ਚ ਹੀ ਦੇਣੀ ਦਮੜੀ,
ਜਾਂਦੇ ਭਗਤ ਨੂੰ ਰਵਿਦਾਸ ਸਮਝਾਇਆ।।
ਗੈਬੀ ਹੱਥ ਇੱਕ ਗੰਗਾ ਜਲ ਚੋਂ ਨਿਕਲ,
ਸਵੀਕਾਰ ਕਰ ਦਮੜੀ ਕੌਤਕ ਵਿਖਾਇਆ,
ਧੰਨਾ ਸ਼ਾਹ ਕਈ ਅਸਚਰਜ ਪੈ ਗਏ,
ਭਗਤ ਰਵਿਦਾਸ ਦੀ ਜੈ-ਜੈ ਕਾਰ ਹੋਈ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪ........

ਕ੍ਰਿਸ਼ਨ ਦੀਵਾਨੀ ਮੀਰਾਂ ਦਰਸ਼ਨ ਪਾ,
ਆਪਣਾ ਤਪਦਾ ਰੋਮ ਰੋਮ ਠਾਰਿਆ,
ਜੱਗ-ਮੱਗ ਜੋਤ ਜਗੀ ਮਨ ਅੰਦਰ,
ਧੁਰ ਅੰਦਰ ਤੱਤ ਗਿਆਨ ਪਸਾਰਿਆ।।
ਨਾਮ ਦੀ ਦਾਤ ਲੈ ਵਿਆਕੁਲ ਮੀਰਾਂ,
ਭਗਤ ਰਵਿਦਾਸ ਜੀ ਨੂੰ ਗੁਰੂ ਧਾਰਿਆ,
ਉਪਦੇਸ਼ ਲੈ ਬ੍ਰਹਮ ਗਿਆਨ ਦਾ,
ਬਿਰਤੀ ਨਿਰੰਕਾਰ ਵਿਚ ਜਾ ਸਮੋਈ।।
ਹੋਇ ਪੁਨੀਤ ਭਗਵੰਤ ਭਜਨ ਤੇ ਆਪ........

ਮਹਾਰਾਜਾ ਰਤਨ ਸਿੰਘ ਤੇ ਚੰਦਰ ਭਾਗਾ,
ਗੁਰਾਂ ਦੇ ਅੰਤਿਮ ਦਰਸ਼ਨਾਂ ਨੂੰ ਆਏ,
ਸਿਰ ਤੇ ਚੌਰ ਕਰੇ ਰਾਣਾ ਸਾਂਗਾ,
ਮਹਾਰਾਣੀ ਝਾਲੀ ਤੇ ਮੀਰਾਂ ਪੱਖੇ ਝੁਲਾਏ।।
ਸਫੈਦ ਚਾਦਰਾ ਓਹੜ ਪੂਰਨਮਾਸ਼ੀ ਨੂੰ,
ਅਮਰਜੋਤ, ਮਹਾਂਜੋਤ 'ਚ ਜਾ ਸਮਾਏ,
ਧੰਨ-ਧੰਨ ਭਗਤ ਰਵਿਦਾਸ ਚਲੇ ਬੈਕੁੰਠ,
ਆਕਾਸ਼ 'ਚੋਂ ਬਰਖਾ ਫੁੱਲਾਂ ਦੀ ਹੋਈ।।
ਹੋਇ ਪੁਨੀਤ ਭਗਵੰਤ ਭਜਨ ਤੇ,
ਆਪ ਤਾਰਿ ਤਾਰੇ ਕੁਲ ਦੋਈ।।

# ਪੁਸਤਕ ਰਿਵਿਊ

ਪੁਸਤਕ : ਵਿਹੜਾ ਸ਼ਗਨਾਂ ਦਾ

ਲੇਖਿਕਾ : ਡਾ.ਸੁਖਵੀਰ ਕੌਰ

ਪ੍ਰਕਾਸ਼ਕ : ਖੁਦਰ ਪ੍ਰਿੰਟਰਜ਼ ਮੁਕੇਰੀਆਂ

ਪ੍ਰਕਾਸ਼ਨ ਸਾਲ : ....................

ਪੰਨੇ : 148

ਮੁੱਲ : 100 ਰੁਪਏ

ਰਿਵਿਊਕਾਰ : ਜਗਜੀਵਨ ਸਿੰਘ (ਡਾ.)
ਮਾਤਾ ਗੁਜਰੀ ਕਾਲਜ, ਫ਼ਤਹਿਗੜ੍ਹ ਸਾਹਿਬ

ਸਭਿਆਚਾਰ ਇੱਕ ਵਿਸ਼ਾਲ ਅਰਥ ਦਾਇਰੇ ਵਾਲਾ ਵਰਤਾਰਾ ਹੈ। ਮਨੁੱਖੀ ਜੀਵਨ ਦਾ ਹਰ ਪੱਖ ਅਤੇ ਵਰਤ-ਵਰਤਾਰਾ ਇਸ ਵਿਸ਼ਾਲ ਸੰਕਲਪ ਦੇ ਅੰਤਰਗਤ ਆਉਂਦਾ ਹੈ। ਲੋਕਧਾਰਾ, ਸਾਹਿਤ ਅਤੇ ਲੋਕ ਸਾਹਿਤ ਉਹ ਅਰਥ-ਭਰਪੂਰ ਗਿਆਨ-ਅਨੁਸ਼ਾਸਨ ਹਨ ਜੋ ਸਭਿਆਚਾਰ ਦੇ ਵਿਸ਼ਾਲ ਵਰਤਾਰੇ ਅਧੀਨ ਆਉਂਦੇ ਹਨ। ਲੋਕ ਸਾਹਿਤ ਅੰਦਰ ਲੋਕ ਗੀਤਾਂ ਦੀ ਆਪਣੀ ਵਿਸ਼ੇਸ਼ ਦਿੱਖ ਹੁੰਦੀ ਹੈ। ਲੋਕ ਸਾਹਿਤ ਵਿਸ਼ੇਸ਼ ਕਰਕੇ ਲੋਕ ਗੀਤ ਕਿਸੇ ਸਭਿਆਚਾਰਕ ਜਾਤੀ ਦੇ ਸਭਿਆਚਾਰ ਦਾ ਸਭ ਤੋਂ ਵੱਧ ਪ੍ਰਮਾਣਿਕ ਅਤੇ ਸ਼ਕਤੀਸ਼ਾਲੀ ਪ੍ਰਗਟਾ-ਮਾਧਿਅਮ ਹੁੰਦੇ ਹਨ। ਵਿਚਾਰਧੀਨ ਕਿਤਾਬ 'ਵਿਹੜਾ ਸ਼ਗਨਾਂ ਦਾ' ਦੀ ਵਿਸ਼ੇਸ਼ਤਾਈ ਇਹ ਹੈ ਕਿ ਇਸ ਵਿਚ ਲੇਖਿਕਾ ਡਾ.ਸੁਖਵੀਰ ਕੌਰ ਨੇ ਪੰਜਾਬ ਦੇ ਲੋਕ-ਗੀਤਾਂ ਅਤੇ ਪੰਜਾਬੀ ਸਭਿਆਚਾਰ ਵਿਚਲੇ ਵਿਆਹ ਦੇ ਰੀਤੀ-ਰਿਵਾਜਾਂ ਬਾਰੇ ਸੰਖੇਪ ਸਿਧਾਂਤਕ ਚਰਚਾ ਕਰਦਿਆਂ ਮੁੱਖ ਰੂਪ ਵਿੱਚ ਵਿਆਹ ਦੇ ਗੀਤਾਂ ਜਿਵੇਂ ਸੁਹਾਗ, ਘੋੜੀਆਂ, ਬੋਲੀਆਂ, ਲੰਮੀਆਂ ਬੋਲੀਆ ਆਦਿ ਨੂੰ ਇਕੱਤਰ ਕਰਨ ਦਾ ਕਾਰਜ ਕੀਤਾ ਹੈ।

ਪੁਸਤਕ ਦੇ ਨਿਕਟ ਪਾਠਗਤ ਅਧਿਐਨ ਤੋਂ ਇਹ ਤੱਥ ਜ਼ਾਹਰ ਹੁੰਦਾ ਹੈ ਕਿ ਲੇਖਿਕਾ ਨੂੰ ਸਭਿਆਚਾਰ, ਲੋਕਧਾਰਾ, ਲੋਕ ਸਾਹਿਤ ਅਤੇ ਲੋਕ ਗੀਤਾਂ ਦੇ ਅਰਥ ਭਰਪੂਰ ਵਰਤਾਰੇ ਦੀ ਨਿਗਰ ਅਤੇ ਸੁਨਿਸ਼ਚਿਤ ਸਿਧਾਂਤਕ ਸੂਝ ਨਹੀਂ ਹੈ। ਸਭਿਆਚਾਰ, ਲੋਕ ਗੀਤਾਂ ਅਤੇ ਰੀਤੀ-ਰਿਵਾਜਾਂ ਬਾਰੇ ਠੋਸ ਅਤੇ ਸਿਸਟੇਮੈਟਿਕ ਸਿਧਾਂਤਕ ਸਮਝ ਦੀ ਘਾਟ ਕਾਰਨ ਹੀ ਲੇਖਿਕਾ ਨੇ ਜਿਥੇ ਰੀਤੀ-ਰਿਵਾਜਾਂ ਬਾਰੇ ਕੋਈ ਸਿਧਾਂਤਕ ਚੌਖਟਾ ਉਸਾਰਨੋਂ ਅਚੇਤ ਜਾਂ ਸੁਚੇਤ ਪੱਧਰ 'ਤੇ ਟਾਲਾ ਮਾਰਿਆ ਜਾਪਦਾ ਹੈ ਉਥੇ ਲੋਕ ਗੀਤਾਂ ਸੰਬੰਧੀ ਜੋ ਥੋੜ੍ਹੀ ਬਹੁਤ ਸਿਧਾਂਤਕ ਚਰਚਾ ਕੀਤੀ ਹੈ ਉਹ ਹੁਤ ਹੀ ਸਿਧੜ,ਸਤਹੀ,ਅਟਕਲਪੱਚੂ ਵਾਲੀ ਅਤੇ ਅਸਪਸ਼ਟ ਹੈ। ਮਿਸਾਲ ਵੱਜੋਂ ਲੋਕ ਗੀਤਾਂ ਸੰਬੰਧੀ ਸਿਧਾਂਤਕ ਚਰਚਾ ਕਰਦਿਆਂ ਲੇਖਿਕਾ ਬੜੀਆਂ ਅਜੀਬ ਅਤੇ ਬਚਕਾਨਾ ਧਾਰਨਾਵਾਂ ਪੇਸ਼ ਕਰਦੀ ਹੈ। ਲੋਕ ਗੀਤਾਂ ਨੂੰ ਪਰਿਭਾਸ਼ਿਤ ਕਰਦਿਆਂ ਉਹ ਲਿਖਦੀ ਹੈ: "ਪੰਜਾਬੀ ਲੋਕਗੀਤ ਪੰਜਾਬ ਦੇ ਪੰਜਾਬੀਆਂ ਦਾਅਣਵੰਡਿਆ ਸਰਮਾਇਆ ਹੈ.... ਇਹ ਕਿਸੇ ਕੌਮ ਦਾ ਅਣਵੰਡਿਆ ਕੀਮਤੀ ਸਰਮਾਇਆ ਹਨ (ਪੰਨਾ 6)। ਇਥੇ ਇਹ ਸਮਝ ਨਹੀਂ ਪੈਂਦੀ ਕਿ ਲੇਖਿਕਾ 'ਅਣਵੰਡਿਆ' ਸ਼ਬਦ ਦੁਆਰਾ ਕੀ ਕਹਿਣਾ ਚਾਹੁੰਦੀ ਹੈ?"

ਇਸੇ ਤਰ੍ਹਾਂ ਪੰਨਾ 43 ਉਪਰ ਲੋਕਗੀਤਾਂ ਦੀ ਇੱਕ ਅਹਿਮ ਵੰਨਗੀ ਸੁਹਾਗ ਨੂੰ ਪਰਿਭਾਸ਼ਿਤ ਕਰਦਿਆਂ ਲੇਖਿਕਾ ਆਖਦੀ ਹੈ, "ਸੁਹਾਗ ਲੋਕਗੀਤਾਂ ਦੀ ਇਕ ਲੜੀ ਹੈ।" ਇਥੇ 'ਲੜੀ' ਸ਼ਬਦ ਤੋਂ ਕੁਝ ਵੀ ਸਪਸ਼ਟ ਨਹੀਂ ਹੁੰਦਾ। ਇਵੇਂ ਕੁਲ ਮਿਲਾ ਕੇ ਲੇਖਿਕਾ ਦੁਆਰਾ ਪੇਸ਼ ਸਮੁੱਚੀ ਸੰਕਲਪੀ ਸਿਧਾਂਤਕ ਚਰਚਾ ਅਸਪਸ਼ਟ ਜਿਹੇ ਵਾਕ ਜਾਲ ਵਿੱਚ ਉਲਝੀ ਪ੍ਰਤੀਤ ਹੁੰਦੀ ਹੈ ਅਤੇ ਪੜ੍ਹਨ ਵਾਲੇ ਦੇ ਪੱਲੇ ਕੁਝ ਨਹੀਂ ਪੈਂਦਾ। ਪੁਸ਼ਟੀ ਲਈ ਕੁਝ ਹੋਰ ਵਾਕ ਵੀ ਵੇਖੇ ਜਾ ਸਕਦੇ ਹਨ। ਪੰਨਾ

6 'ਤੇ ਲੇਖਿਕਾ ਲਿਖਦੀ ਹੈ "ਪੰਜਾਬੀ ਸਭਿਆਚਾਰ ਵਿੱਚ ਲੋਕਗੀਤਾਂ ਦੀ ਜੋ ਰਾਂਗਲੀ ਤਸਵੀਰ ਮਿਲਦੀ ਹੈ, ਉਸ ਦੀਆਂ ਹੱਕਦਾਰ ਸਾਡੀਆਂ ਸਿਰਜਣਕਾਰ ਸਆਣੀਆਂ ਜਿਨ੍ਹਾਂ ਨੇ ਆਪਣੇ ਮਨਾਂ ਅੰਦਰ ਕੀਮਤੀ ਖ਼ਜ਼ਾਨੇ ਵਿਰਸੇ ਨੂੰ ਸਾਂਭਿਆ ਹੋਇਆ ਹੈ। ਸਾਡੀਆਂ ਸੁਆਣੀਆਂ ਨੇ ਘਰਾਂ ਦੇ ਛੋਟੇ-ਛੋਟੇ ਕੰਮ ਕਰਦਿਆਂ ਹੋਇਆ, ਗੁਣਗੁਣਾਉਂਦਿਆਂ ਹੋਇਆਂ, ਜੋ ਬਨਾਵਟੀਪਨ ਤੋਂ ਕੋਰੇ ਤੇ ਤੜਕ ਭੜਕ ਤੇ ਵਿਖਾਵਿਆਂ ਤੋਂ ਦੂਰ ਹੁੰਦੇ ਹਨ।" ਅਜਿਹੇ ਵਾਕ ਜਾਲ ਤੋਂ ਪ੍ਰਤੱਖ ਹੈ ਕਿ ਲੇਖਿਕਾ ਦੀ ਆਪਣੇ ਵਿਸ਼ੇ ਸੰਬੰਧੀ ਸੰਕਲਪਗਤ ਸਮਝ ਕੱਚੀ ਅਤੇ ਅਧੂਰੀ ਹੈ।

ਪੁਸਤਕ ਵਿੱਚਲੀਆਂ ਪਰੂਫ਼ ਰੀਡਿੰਗ ਦੀਆਂ ਅਤਿ ਅਧਿਕ ਗਲਤੀਆਂ ਕਈ ਥਾਈਂ ਅਰਥ ਸੰਚਾਰ ਦੀ ਸਮੱਸਿਆ ਤਾਂ ਪੈਦਾ ਕਰਦੀਆਂ ਹੀ ਹਨ ਨਾਲ ਦੀ ਨਾਲ ਲੇਖਿਕਾ ਦੀ ਵਿਸ਼ੇ ਬਾਰੇ ਕਮਜ਼ੋਰ ਸਿਧਾਂਤਕ ਪਕੜ ਨੂੰ ਉਜਾਗਰ ਵੀ ਕਰਦੀਆਂ ਹਨ।

ਉਪਰੋਕਤ ਤਰੁਟੀਆਂ ਦੇ ਸਮਵਿੱਥ ਲੇਖਿਕਾ ਨੇ ਪੰਜਾਬੀ ਸਭਿਆਚਾਰ ਵਿੱਚ ਪ੍ਰਚਲਿਤ ਵਿਆਹ ਦੀ ਅਹਿਮ ਰਸਮ ਦੁਆਲੇ ਮੰਜੀ ਵਾਂਗ ਬੁਣੀਆਂ ਸਮੁੱਚੀਆਂ ਰਹੁ-ਰੀਤਾਂ ਅਤੇ ਇਨਾਂ ਨਾਲ ਸੰਬੰਧਿਤ ਲੋਕਗੀਤਾਂ ਜਿਵੇਂ ਸੁਹਾਗ, ਘੋੜੀਆਂ, ਬੋਲੀਆਂ ਆਦਿ ਨੂੰ ਇਸ ਕਿਤਾਬ ਅੰਦਰ ਇਕੱਤਰ ਕਰਨ ਦਾ ਜੋ ਉਪਰਾਲਾ ਕੀਤਾ ਹੈ ਉਹ ਨਿਰਸੰਦੇਹ ਪ੍ਰਸ਼ੰਸਾਯੋਗ ਹੈ। ਮੈਂ ਲੇਖਿਕਾ ਨੂੰ ਉਸਦੇ ਇਸ ਅਤਿ ਸ਼ਲਾਘਾਯੋਗ ਉਪਰਾਲੇ ਲਈ ਅਤੇ ਉਸਦੀ ਪਹਿਲੀ ਪੁਸਤਕ ਦੇ ਪ੍ਰਕਾਸ਼ਨ 'ਤੇ ਹਾਰਦਿਕ ਵਧਾਈ ਦਿੰਦਾ ਹਾਂ। ਉਮੀਦ ਕਰਦਾ ਕਿ ਲੇਖਿਕਾ ਡਾ.ਸੁਖਵੀਰ ਕੌਰ ਆਪਣੀ ਅਗਲੀ ਛਪਣ ਵਾਲੀ ਕਿਤਾਬ ਨੂੰ ਵਧੇਰੇ ਗੰਭੀਰਤਾ ਨਾਲ ਲਵੇਗੀ ਅਤੇ ਇਸ ਕਿਤਾਬ ਵਾਲੀਆਂ ਗਲਤੀਆਂ ਤੋਂ ਸਬਕ ਲੈ ਕੇ ਜਿਸਵੀ ਵਿਸ਼ੇ ਉਪਰ ਪੁਸਤਕ ਲਿਖੇਗੀ ਪੱਕੇ ਪੈਰੀਂ ਲਿਖੇਗੀ। ਉਲੇਖਯੋਗ ਹੈ ਕਿ ਪੁਸਤਕ ਰਚਨਾ ਪ੍ਰਕਿਰਿਆ ਵਿੱਚ ਸੰਬੰਧਿਤ ਵਿਸ਼ੇ ਸਬੰਧੀ ਸਪਸ਼ਟ, ਸੁਨਿਸ਼ਚਿਤ ਅਤੇ ਠੋਸ ਸਿਧਾਂਤਕ ਸੰਕਲਪਗਤ ਸਮਝ ਦੀ ਉਹੀ ਅਹਿਮ ਆਧਾਰਮੂਲਕ ਭੂਮਿਕਾ ਹੁੰਦੀ ਹੈ ਜੋ ਵਧੀਆ ਘਰ ਉਸਾਰਨ ਵਿੱਚ ਸੁਨਿਸ਼ਚਿਤ ਨਕਸ਼ੇ ਅਤੇ ਮਜ਼ਬੂਤ ਨੀਂਹਾਂ ਦੀ ਹੁੰਦੀ ਹੈ।

## ਪੁਸਤਕ ਰਿਵਿਊ

ਪੁਸਤਕ ਦਾ ਨਾਂ : ਸਦਾਕੋ ਅਤੇ ਹਜ਼ਾਰ ਕਾਗ਼ਜ਼ੀ ਕੂੰਜਾਂ
ਲੇਖਿਕਾ ਦਾ ਨਾਂ : ਐਲੀਨਰ ਕੋਇਰ
ਅਨੁਵਾਦਕ : ਤ੍ਰਿਪਤ ਭੱਟੀ
ਪ੍ਰਕਾਸ਼ਨ ਸਥਾਨ ਤੇ ਸਮਾਂ : ਸਿਲਸਿਲਾ ਪਬਲੀਕੇਸ਼ਨ, ਸਰਹਿੰਦ, ਜਨਵਰੀ 2003
ਕੀਮਤ : 20 ਰੁਪਏ, ਪੰਨੇ 52
ਰਿਵਿਊਕਾਰ : ਮਨਪ੍ਰੀਤ ਕੌਰ ਬੈਨੀਪਾਲ, ਪਿੰਡ ਤੇ ਡਾਕਖਾਨਾ ਰਾਜੇਵਾਲ (ਰੋਹਣੋ) ਤਹਿ: ਖੰਨਾ, ਜ਼ਿਲ੍ਹਾ ਲੁਧਿਆਣਾ

'ਸਦਾਕੋ ਅਤੇ ਹਜ਼ਾਰ ਕਾਗ਼ਜ਼ੀ ਕੂੰਜਾਂ' ਸਦਾਕੋ ਦੇ ਜੀਵਨ ਬਾਰੇ ਲਿਖੀ ਹੋਈ ਸੱਚੀ ਕਹਾਣੀ ਹੈ, ਜਿਸਨੇ ਸਦਾਕੋ ਨੂੰ ਸਦਾ ਲਈ ਅਮਰ ਕਰ ਦਿੱਤਾ ਹੈ। ਬੁਲੰਦ ਹੌਂਸਲੇ ਰੱਖਣ ਵਾਲੀ ਇਹ ਬਾਲੜੀ ਜਪਾਨ ਵਿਚ 1943 ਤੋਂ ਲੈ ਕੇ 1955 ਤੱਕ ਵਿਚਰੀ।

ਐਟਮ -ਬੰਬ ਦੇ ਵਿਨਾਸ਼ਕਾਰੀ ਪ੍ਰਭਾਵਾਂ ਨੂੰ ਇਹ ਪੁਸਤਕ ਇੰਨੇ ਭਾਵਪੂਰਕ ਤਰੀਕੇ ਨਾਲ ਚਿਤਰਦੀ ਹੈ ਕਿ ਪੜ੍ਹਦੇ ਸਮੇਂ ਪਾਠਕਾਂ ਦੀਆਂ ਅੱਖਾਂ ਵੀ ਉਸ ਮਾਸੂਮ ਬਾਲੜੀ ਨੂੰ ਹੰਝੂਆਂ ਦਾ ਸਲਾਮ ਅਦਾ ਕਰਦੀਆਂ ਹਨ।

ਸਦਾਕੋ ਦੋ ਸਾਲ ਦੀ ਸੀ, ਜਦੋਂ ਹੀਰੋਸ਼ੀਮਾ(ਜਾਪਾਨ)ਉਤੇ ਬੰਬ ਸੁਟਿਆ ਗਿਆ। ਬੇਸ਼ੱਕ ਉਸ ਸਮੇਂ ਕਈ ਲੋਕਾਂ ਦੇ ਸ਼ਰੀਰ [illegible] ਆਈ ਪਰ ਉਹਨਾਂ ਦੀ ਖੁਸ਼ਕਿਸਮਤੀ ਛੇਤੀ ਹੀ ਰੰਗ ਵਟਾ ਕੇ ਬਦਕਿਸਮਤੀ ਦੇ ਰੂਪ ਵਿਚ ਢਲ ਗਈ। ਬੰਬ ਦੀ ਰੇਡੀਏਸ਼ਨ ਕਾਰਨ ਕੈਂਸਰ [illegible] ਜਾਨਲੇਵਾ ਬਿਮਾਰੀਆਂ ਹੋਣੀਆਂ ਸ਼ੁਰੂ ਹੋ ਗਈ ਜਿਨ੍ਹਾਂ ਦਾ [illegible] ਸਦਾਕੋ ਵੀ ਬਣੀ । ਬੰਬ ਦੀ ਰੇਡੀਏਸ਼ਨ ਉਮਰ ਭੋਗ ਕੇ [illegible] 1955 ਨੂੰ ਸੰਸਾਰ ਨੂੰ ਆਖ਼ਰੀ ਅਲਵਿਦਾ ਆਖ ਤੁਰ ਗਈ।

ਆਪਣੀ ਮੰਜ਼ਿਲ ਮਿੱਥ ਕੇ ਉਸਦੇ ਥਿਰਕਦੇ ਪੈਰਾਂ ਦੀ ਨਿਸ਼ਾਨ ਦੇਹੀ ਕਰਦੀ ਸਦਾਕੋ ਨੇ ਆਪਣੀ ਵੱਖਰੀ ਹੀ ਦੁਨੀਆਂ ਸਿਰਜ ਲਈ ਸੀ। ਬਚਪਨ ਤੋਂ ਹੀ ਉਸਨੂੰ ਦੌੜਨ ਦਾ ਬਹੁਤ ਸ਼ੌਕ ਸੀ। ਉਹ ਹਮੇਸ਼ਾਂ ਸੁਰਤ ਲਗਾ ਕੇ ਸਭ ਤੋਂ ਤੇਜ਼ ਦੌੜਦੀ ਅਤੇ ਜਿੱਤ ਜਾਂਦੀ ਕਲਾਸ ਦੀ ਰਿਲੇਅ ਰੇਸ ਦੀ ਟੀਮ ਚ ਉਹ ਚੁਣੀ ਗਈ ਤੇ ਹੁਣ ਉਸਦਾ ਸੁਪਨਾ ਜੂਨੀਅਰ ਰਿਲੇਅ ਰੇਸ ਵਿਚ ਭਾਗ ਲੈਣ ਦਾ ਸੀ। ਪਰ ਕੈਂਸਰ ਦੇ ਲੱਛਣ ਉਜਾਗਰ ਹੋਣ ਤੋਂ ਬਾਅਦ ਹਸਪਤਾਲ ਵਿਚ ਦਾਖਲ ਹੋ ਕੇ ਉਸਨੂੰ ਆਪਣਾ ਸੁਪਨਾ ਚਕਨਾਚੂਰ ਹੁੰਦਾ ਦਿਸਣ ਲੱਗਿਆ। ਇਸੇ ਸਮੇਂ ਉਸਦਾ ਮਨੋਬਲ ਮਜ਼ਬੂਤ ਕਰਦੀਆਂ ਹਨ-ਕਾਗਜ਼ੀ ਕੂੰਜਾਂ।

ਪ੍ਰਚਲਿੱਤ ਮਿੱਥ ਅਨੁਸਾਰ ਕੂੰਜ ਕਿਉਂ ਜੋ ਇੱਕ ਹਜ਼ਾਰ ਸਾਲ ਜਿਉਂਦੀ ਹੈ ਇਸ ਲਈ ਜੇਕਰ ਕੋਈ ਰੋਗੀ 1000 ਕਾਗਜ਼ੀ ਕੂੰਜਾਂ ਬਣਾਵੇ ਤੇ ਹਰ ਕੂੰਜ ਬਣਾ ਕੇ ਆਪਣੀ ਮਨੋਕਾਮਨਾ ਮੰਗੇ ਤਾਂ ਦੇਵਤੇ ਉਸਦੀ ਮਨੋਕਾਮਨਾ ਜ਼ਰੂਰ ਪੂਰੀ ਕਰਨਗੇ ਅਤੇ ਉਹ ਛੇਤੀ ਹੀ ਤੰਦਰੁਸਤ ਹੋ ਜਾਵੇਗਾ। (ਪੰਨਾ30)

ਸਦਾਕੋ ਤੇ ਉਸਦੇ ਪਰਿਵਾਰ , ਦੋਸਤਾਂ-ਮਿੱਤਰਾਂ ਨੇ ਇਸ ਮਿੱਥ ਨੂੰ ਸਵੀਕਾਰਦੇ ਹੋਏ ਇਸਦੀ ਪਾਲਣਾ ਕਰਨੀ ਸ਼ੁਰੂ ਕੀਤੀ। ਪਰਿਵਾਰ ਅਤੇ ਸਹੇਲੀਆਂ ਉਸਨੂੰ ਕੂੰਜਾਂ ਬਣਾਉਣ ਲਈ ਕਾਗਜ਼ ਇਕੱਠੇ ਕਰਕੇ ਲਿਆ ਦਿੰਦੇ ਤੇ ਸਦਾਕੋ ਕੂੰਜਾਂ ਬਣਾਉਂਦੀ ਰਹਿੰਦੀ ਤਾਂ ਜੋ ਉਹ ਜਲਦੀ ਠੀਕ ਹੋ ਕੇ ਘਰ ਪਹੁੰਚੇ ਤੇ ਦੌੜਾਂ ਵਿਚ ਹਿੱਸਾ ਲਵੇ।

ਕਠੋਰ ਯਥਾਰਥ ਸਾਹਮਣੇ ਕਲਪਨਾਵਾਂ, ਵਿਸ਼ਵਾਸਾਂ ਦੇ ਖੰਡਿਤ ਹੋਣ ਦਾ ਕੌੜਾ ਸੱਚ ਵੀ ਇਸ ਪੁਸਤਕ ਰਾਹੀਂ ਉਜਾਗਰ ਹੁੰਦਾ ਹੈ। ਸਦਾਕੋ ਪੂਰੇ ਵਿਸ਼ਵਾਸ਼ ਤੇ ਲਗਨ ਨਾਲ 1000 ਕੂੰਜਾਂ ਬਣਾਉਣ ਦੇ ਕਾਰਜ ਵਿਚ ਜੁਟੀ ਹੋਈ ਸੀ ਪਰ ਸਿਰਫ 644 ਕੂੰਜਾਂ ਹੀ ਬਣਾ ਪਾਈ ਸੀ ਜਦੋਂ ਮੌਤ ਨੇ ਉਸਨੂੰ ਆਪਣੇ ਕਲਾਵੇ ਚ ਸਮੇਟ ਲਿਆ। ਐਟਮ ਬੰਬ ਦੇ ਵਿਨਾਸ਼ਕਾਰੀ ਸਿੱਟਿਆ ਦਾ ਸ਼ਿਕਾਰ ਹੋਇਆ ਇੱਕ ਹੋਰ ਬਾਲਕ ਕੈਨਜ਼ੀ ਵੀ ਸਦਾਕੋ ਨੂੰ ਹਸਪਤਾਲ ਵਿਚ ਭਰਤੀ ਹੋਇਆ ਮਿਲਿਆ। ਜਿਸ ਸਮੇਂ ਐਟਮ ਬੰਬ ਸੁੱਟਿਆ ਗਿਆ ਕੈਨਜ਼ੀ ਹਾਲੇ ਪੈਦਾ ਵੀ ਨਹੀਂ ਸੀ ਹੋਇਆ ਪਰ ਮਾਂ ਦੇ ਅੰਦਰ ਜ਼ਹਿਰ ਫੈਲ ਜਾਣ ਕਾਰਨ ਉਸਨੂੰ ਵੀ ਇਸ ਜ਼ਹਿਰ ਦਾ ਅੰਸ਼ ਬਣਨਾ ਪਿਆ ਤੇ 9 ਸਾਲ ਦੀ ਉਮਰ ਵਿਚ ਉਹ ਵੀ ਸੰਸਾਰ ਤੋ ਵਿਦਾ ਲੈ ਕੇ ਚਲਾ ਗਿਆ।

ਸਦਾਕੋ ਨੂੰ ਦਫਨ ਕਰਨ ਸਮੇਂ ਉਸਦੇ ਜਮਾਤੀਆਂ ਨੇ ਬਾਕੀ ਰਹਿੰਦੀਆਂ 356 ਕੂੰਜਾਂ ਬਣਾਈਆਂ, ਜੋ ਇਕ ਤਰ੍ਹਾਂ ਨਾਲ ਉਸਦੀ ਇੱਛਾ ਦੀ ਪੂਰਤੀ ਕਰਨ ਦਾ ਤਰੀਕਾ ਸੀ। ਉਸਦੀ ਕਲਾਸ ਦੇ ਸਹਿਪਾਠੀਆਂ ਨੇ ਸਦਾਕੋ ਦੇ ਪੱਤਰਾਂ ਨੂੰ ਇਕੱਤਰ ਕਰਕੇ ਪੁਸਤਕ ਰੂਪ ਵਿਚ ਛਪਵਾਇਆ, ਜਿਸਦਾ ਨਾਂ ਉਸਦੀ ਮਨਪਸੰਦ ਗੁੱਡੀ ਦੇ ਨਾਂ ਤੇ ਕੋਕੇਸ਼ੀ ਰੱਖਿਆ ਗਿਆ। ਇਹ ਪੁਸਤਕ ਜਪਾਨ ਦੇ ਕੋਨੇ-ਕੋਨੇ ਵਿਚ ਪਹੁੰਚਾਈ ਗਈ ਤੇ ਛੇਤੀ ਹੀ ਉਹ ਜਪਾਨੀਆ ਦੇ ਦਿਲਾਂ ਵਿਚ ਕੂੰਜ ਦੀ ਤਰ੍ਹਾਂ ਉਡਾਰੀ ਭਰਨ ਲੱਗ ਪਈ।

ਸਦਾਕੋ ਦੇ ਮਿੱਤਰਾਂ ਨੇ, ਸਦਾਕੋ ਅਤੇ ਐਟਮ ਬੰਬ ਕਾਰਨ ਮਰੇ ਹੋਰ ਬੱਚਿਆਂ ਦੀ ਯਾਦ ਵਿਚ ਇਕ ਯਾਦਗਾਰ ਉਸਾਰਨ ਦਾ ਪ੍ਰਣ ਲਿਆ। ਸਾਲ 1958 ਵਿਚ ਉਹਨਾਂ ਦੇ ਯਤਨਾਂ ਸਦਕਾ ਹੀਰੋਸ਼ੀਮਾ (ਜਪਾਨ) ਦੇ ਪੀਸ ਪਾਰਕ ਵਿਚ ਉਸਦਾ ਗ੍ਰੇਨਾਈਟ ਪਰਬਤ ਦੀ ਸਿਖਰ ਤੇ ਖੜ੍ਹੀ ਦਾ ਬੁੱਤ ਲਗਾਇਆ ਗਿਆ ਅਤੇ ਉਸਦੇ ਫੈਲੇ ਹੋਏ ਹੱਥਾਂ ਵਿਚ ਹੈ ..... ਸੁਨਹਿਰੀ ਕੂੰਜ।

ਜਪਾਨੀ ਸੱਭਿਆਚਾਰ ਵਿਚ ਪ੍ਰਚਲਿਤ ਮਿੱਥ ਨੂੰ ਦੱਸਣ ਦੇ ਨਾਲ-ਨਾਲ ਇਹ ਪੁਸਤਕ ਉਹਨਾਂ ਦੇ ਸ਼ੁਭ ਮੰਨੇ ਜਾਂਦੇ ਸ਼ਗਨਾਂ, ਪ੍ਰਤੀਕਾਂ ਨੂੰ ਵੀ ਸਿੱਧ-ਅਸਿੱਧੇ ਢੰਗ ਨਾਲ ਪੇਸ਼ ਕਰ ਦਿੰਦੀ ਹੈ। ਘਰੋਂ ਬਾਹਰ ਜਾਣ ਸਮੇਂ ਬਰੂਹਾਂ ਉਤੇ ਮੱਕੜੀ ਦਾ ਮਿਲਣਾ ਉਹ ਲੋਕ ਸ਼ੁਭ ਸ਼ਗਨ ਮੰਨਦੇ ਹਨ, ਜੋ ਦਿਨ ਵਧੀਆ ਨਿਕਲਣ ਦਾ ਇਸ਼ਾਰਾ ਕਰਦਾ ਹੈ। ਸਦਾਕੋ ਵੀ ਇਸਨੂੰ ਮੰਨਦੀ ਸੀ। (ਪੰਨਾ 15)

ਜਪਾਨੀ ਨਵੇਂ ਸਾਲ ਵਾਲੇ ਦਿਨ ਪਰਿਵਾਰ ਨੂੰ ਪੂਰਾ ਸਾਲ ਬਦਕਿਸਮਤੀ ਦੀ ਪ੍ਰਕੋਪੀ ਤੋਂ ਬਚਾਉਣ ਲਈ ਦਰਵਾਜ਼ੇ ਉਤੇ ਸ਼ੁਭ ਮੰਨੇ ਜਾਂਦੇ ਸ਼ਗਨਾਂ ਦੇ ਪ੍ਰਤੀਕ ਟੰਗਦੇ ਹਨ। ਮਿਸਿਜ਼ ਸਸਾਕੀ ਨੇ ਵੀ ਅਜਿਹਾ ਹੀ ਕੀਤਾ ਸੀ। (ਪੰਨਾ 24)

ਮਰਿਆ ਹੋਇਆਂ ਦੀਆਂ ਰੂਹਾਂ ਦੀ ਇਕ ਵਿਸ਼ੇਸ਼ ਮਨੌਤ ਰਲਰਅ ਉਹ ਮੰਨਦੇ ਹਨ, ਜਦੋ ਧਰਤੀ ਤੇ ਉਹ ਵਿਛੜੀਆਂ ਰੂਹਾਂ ਦੇ ਸ਼ੈਲਫ ਤੇ ਵੇਦੀ ਰੱਖ ਕੇ ਬੀਨ-ਕੇਕਸ ,ਚੌਲਾਂ ਦੀਆਂ ਪਿੰਨੀਆਂ ਤੇ ਹੋਰ ਖਾਣ-ਸਮੱਗਰੀ ਰੱਖੀ ਜਾਂਦੀ। ਰੂਹਾਂ ਨੂੰ ਰਾਹ ਲੱਭਣ ਵਿਚ ਸੌਖ ਕਰਨ

ਲਈ ਲਾਲਟੈਣ ਰੱਖੀ ਜਾਂਦੀ। (ਪੰਨਾ 43)

ਜਪਾਨੀ ਸੱਭਿਆਚਾਰ ਦਾ ਇਕ ਹੋਰ ਰਿਵਾਜ 'ਅਮਨ ਦਿਵਸ' ਵਾਲੇ ਦਿਨ ਆਪਦੇ ਮਰ ਚੁੱਕੇ ਸੰਗੀ-ਸਾਥੀਆਂ ਤੇ ਰਿਸ਼ਤੇਦਾਰਾਂ ਦੇ ਨਾਂ ਦੀਵਿਆਂ ਉੱਤੇ ਲਿਖ ਕੇ ਜਲਾ ਕੇ ਜਲ-ਪ੍ਰਵਾਹ ਕੀਤੇ ਜਾਂਦੇ। (ਪੰਨਾ18)

ਕਾਗ਼ਜ਼ੀ ਕੂੰਜਾਂ ਦੀ ਮਿਥ ਨੂੰ ਉਸ ਸਮੇਂ ਬਹੁਤ ਪ੍ਰਵਾਨਤਾ ਪ੍ਰਾਪਤ ਸੀ, ਜਿਸਦਾ ਸਬੂਤ ਉਸ ਸਮੇਂ ਦੀਆਂ ਪ੍ਰਚੱਲਿਤ ਦੋ ਵੱਖਰੀਆਂ - ਵੱਖਰੀਆਂ ਕਵਿਤਾਵਾਂ ਦੀਆਂ ਸਤਰਾਂ ਅਸੀਂ ਹੇਠਾਂ ਮਿਸਾਲ ਵਜੋਂ ਵੇਖਦੇ ਹਾਂ, ਜਿਨ੍ਹਾਂ ਵਿਚ ਇਹਨਾਂ ਕਾਗਜ਼ੀ ਕੂੰਜਾਂ ਦੇ ਸਹਾਰੇ [illegible] [illegible]:-

*ਕਾਗਜ਼ ਦੀਆਂ ਉਡਦੀਆਂ ਕਾਗਜ਼ੀਆਂ ਕੂੰਜਾਂ ਦੇ ਸੰਗ*

*ਉਡਦੀ ਉਂਦੀ ਘਰ ਵਲ ਆ .......... (ਪੰਨਾ 32)*

*ਐ ਸੁਰਗੀ ਕੂੰਜਾਂ ਦੀਏ ਡਾਰੇ,*

*ਮੇਰੀ ਬਚੀ ਨੂੰ ਵੀ ਖੰਭ ਲਾ। (ਪੰਨਾ41)*

ਪੁਸਤਕ ਪੜ੍ਹਦਿਆਂ ਇਹ ਬਿਲਕੁਲ ਨਹੀਂ ਜਾਪਦਾ ਕਿ ਇਹ ਰਚਨਾ ਜਪਾਨੀ ਕਲਚਰ ਦੀ ਹੈ, ਸਗੋਂ ਆਪਦੇ ਸੱਭਿਆਚਾਰ ਦੀ ਹੱਡ-ਬੀਤੀ ਹੋਵੇ। ਸ. ਤ੍ਰਿਪਤ ਭੱਟੀ ਨੇ ਆਪਣੀ ਮੁਹਾਵਰੇਦਾਰ ਸ਼ੈਲੀ ਰਾਹੀਂ ਇਸ ਪੁਸਤਕ ਵਿਚ ਅਜਿਹਾ ਰੰਗ ਬੰਨ੍ਹਿਆ ਕਿ ਪਾਠਕ ਇਕੋ ਰਚਨਾ ਨੂੰ ਦਿਲਚਸਪ ਬਣਾਉਣ ਲਈ ਉਹ ਕਿਤੇ-ਕਿਤੇ ਰੁਕ ਕੇ ਕੋਈ ਵਿਚਾਰ ਵੀ ਪੇਸ਼ ਕਰਦਾ ਹੈ:-

ਅਮਨ ਦਿਵਸ ਮੌਕੇ ਉਡਾਈਆਂ ਘੁੱਗੀਆਂ ਇੰਜ ਜਾਪਦੀਆਂ ਹਨ ਜਿਵੇਂ ਇਹ ਘੁੱਗੀਆਂ ਮਰਿਆਂ ਹੋਇਆਂ ਦੀਆਂ ਰੂਹਾਂ ਹਨ, ਜਿਹੜੀਆਂ ਆਕਾਸ਼ ਦੀ ਸੁਤੰਤਰਤਾ ਵਿਚ ਉਡਾਣਾਂ ਭਰ ਰਹੀਆਂ ਹਨ। (ਪੰਨਾ17)

ਉਸਦੇ ਵਰਤੇ ਵਿਸ਼ੇਸ਼ਣ ਵੀ ਚੋਖਾ ਰੰਗ ਸਿਰਜਦੇ ਹਨ : ਲੰਬੀਆਂ ਝੜੀਆਂ, ਅਰੁਕ ਮੀਂਹ, ਭੂਸਲਾ ਅਸਮਾਨ, ਸਲ੍ਹਾਬੀਆਂ ਸੀਟਾਂ ਆਦਿ ਕਿਤੇ-ਕਿਤੇ ਲੇਖਕ ਨੇ ਜਾਣ ਬੁਝ ਕੇ ਕਮੀਆਂ, ਅਣਗੌਲੀਆਂ ਹੀ ਛੱਡ ਦਿੱਤੀਆਂ, ਜਿਵੇਂ-ਵੱਟ ਸਵਾਰਨੇ ਨੂੰ ਵੱਟਸਵਾਹਰੇ ਕੀਤੇ ਲਿਖਣਾ, ਨੀਝ ਨੂੰ ਨੀਰੇ ਲਿਖ ਦੇਣਾ, ਸਿਆਣੀਆਂ ਸ਼ਬਦ ਦੀ ਵਰਤੋਂ ਇਕੱਠੇ ਦੋ ਵਾਰ ਕਰਨੀ (ਸਿਆਣਿਆਂ-ਸਿਆਣੀਆਂ) ਹੰਝੂ ਸ਼ਬਦ ਦੀ ਥਾਂ ਗਲੇਡੂ ਸ਼ਬਦ ਵਰਤਣਾ, ਤ੍ਰਿਸ਼ੂਲ ਦਾ ਸ਼ਬਦ ਰੂਪ ਤਰਸ਼ੂਲ ਲਿਖਣਾ ਵਰਖਾ ਦਾ ਖਿੜਕੀਆਂ ਉੱਤੇ ਜ਼ੋਰ ਨਾਲ ਵੱਜਣ ਨੂੰ ਭ੍ਰਾੜ-ਭ੍ਰਾੜ ਵੱਜਣਾ ਲਿਖਣਾ ਪਹਿਲੀ ਨਜ਼ਰੇ ਹੀ ਓਪਰੇ ਨਜ਼ਰ ਆਉਂਦੇ ਹਨ, ਜਿਨ੍ਹਾਂ ਨਾਲ ਪੰਜਾਬੀ ਪਾਠਕ ਵਧੇਰੇ ਵਾਕਿਫ਼ ਨਹੀਂ।

ਪਰ ਫੇਰ ਵੀ ਉਸਦੀ ਇਹ ਪੁਸਤਕ ਇਕ ਸੱਚੀ ਕਹਾਣੀ ਉੱਤੇ ਆਧਾਰਿਤ ਹੋਣ ਕਰਕੇ ਤੇ ਉਸਦੀ ਸ਼ੈਲੀ ਦੀਆਂ ਹੋਰ ਵਿਸ਼ੇਸ਼ਤਾਵਾਂ ਕਰਕੇ ਇਹ ਕਮੀਆਂ ਬਹੁਤੀਆਂ ਨਹੀਂ ਰੜਕਦੀਆਂ। ਇਸ ਨਾਵਲਿਟ ਵਿਚ ਵਿਗਿਆਨ ਦੇ ਮਾਰੂ ਸਿੱਟਿਆਂ, ਮਿੱਥ ਦੇ ਟਲਣ ਅਤੇ ਮੋਹ ਦੀਆਂ ਤੰਦਾਂ ਦੇ ਗੂੜੇ ਅਰਥ ਉਜਾਗਰ ਹੁੰਦੇ ਹਨ। ਸਦਾਕੋ ਦੇ ਗਿਰਾਏ ਮਨੋਬਲ ਨੂੰ ਵੱਡੀ ਮਾਂ ਦੁਆਰਾ ਖੜ੍ਹਾ ਕਰਨਾ ਮਾਂ ਸਰੂਪ ਨੂੰ ਕੋਤਾ ਉਸਦਾ ਜਿਜਦਾ ਹੈ।

ਸਦਾਕੋ ਦੀ ਯਾਦ ਵਿਚ ਇੱਕ ਕੂੰਜਾਂ ਬਣਾਉਣ ਦੀ ਕਲੱਬ ਬਣਾਈ ਗਈ ਹੈ। ਇਸਦੇ ਮੈਂਬਰ 6 ਅਗਸਤ (ਅਮਨਦਿਵਸ)ਨੂੰ ਹਜ਼ਾਰਾਂ ਦੀ ਗਿਣਤੀ ਵਿਚ ਕੂੰਜਾਂ, ਸਦਾਕੋ ਦੀ ਯਾਦ ਨੂੰ ਸਮਰਪਿਤ ਕਰਦੇ ਹਨ। ਉਹ ਇਕ ਕਾਮਨਾ ਵੀ ਕਰਦੇ ਹਨ। ਉਨ੍ਹਾਂ ਦੀ ਕਾਮਨਾ ਸਦਾਕੋ ਦੇ ਬੁੱਤ ਤੇ ਇਉਂ ਉੱਕਰੀ ਹੋਈ ਹੈ :-

*ਸਾਡੀ ਇਹ ਆਵਾਜ਼ ਹੈ*

*ਸਾਡੀ ਹੈ ਇਹ ਦੁਆ*

*ਸ਼ਾਂਤੀ ਜੱਗ ਚ ਰਹੇ ਸਦਾ! (ਪੰਨਾ 52)*

ਸ. ਤ੍ਰਿਪਤ ਭੱਟੀ ਦੀ ਇਹ ਅਨੁਵਾਦਿਤ ਮਾਰਮਿਕ ਰਚਨਾ ਵਿਸ਼ੇ ਤੇ ਰੂਪਗਤ ਦੋਹਾਂ ਪੱਖਾਂ ਤੋਂ ਲਾਸਾਨੀ ਕ੍ਰਿਤ ਜਾਪਦੀ ਹੈ। ਭਾਵਾਂ ਦਾ ਦਰਿਆ ਇੰਨ੍ਹਾਂ ਡੂੰਘਾ ਕੀਤਾ ਗਿਆ ਕਿ ਪੜ੍ਹਦੇ ਸਮੇਂ ਪਾਠਕ ਵੀ ਸਦਾਕੋ ਦੀ ਤੰਦਰੁਸਤੀ ਲਈ ਅਰਜੋਈ ਕਰਦਾ ਹੈ। ਜੇ ਐਲੀਨਰ ਕੋਇਰ ਨੇ ਇਹ ਪੁਸਤਕ ਲਿਖ ਕੇ ਅਮਰੀਕਨ ਬੱਚਿਆਂ ਲਈ ਸਦਾਕੋ ਦੀ ਜੀਵਨੀ ਅਮਰ ਕੀਤੀ ਤਾਂ ਸੀ ਤ੍ਰਿਪਤ ਭੱਟੀ ਨੇ ਪੰਜਾਬੀ ਪਾਠਕਾਂ ਦੇ ਰੂ-ਬ-ਰੂ ਕਰਕੇ ਇਸਨੂੰ ਮੁੜ ਸੁਰਜੀਤ ਕੀਤਾ।

ਰੱਬ ਉਹਨਾਂ ਦੀ ਕਲਮ ਨੂੰ ਹਮੇਸ਼ਾਂ ਬਲ ਬਖਸ਼ੇ ਤਾਂ ਜੋ ਉਹ ਸਦਾਕੋ ਵਰਗੀਆਂ ਹੋਰ ਅਮਰ ਜੀਵਨੀਆਂ ਨੂੰ ਸਾਡੇ ਨਾਲ ਮਿਲਾਵਉਣ। ਸਾਨੂੰ ਭਵਿੱਖ ਵਿਚ ਉਹਨਾ ਤੋਂ ਇਹੀ ਆਸ ਹੈ ਕਿ ਉਹ ਆਪਣੀਆਂ ਸਾਹਿਤਕ ਯਾਤਰਾਵਾਂ ਨੂੰ ਸਦਾ ਤੁਰਿਆ ਰੱਖਣਗੇ।

# ਪੁਸਤਕ ਰਿਵਿਊ

ਪੁਸਤਕ ਦਾ ਨਾਂ : ਹਾਲ ਗਰੀਬਾਂ ਦਾ ਕਹਿਣਾ
ਲੇਖਕ ਦਾ ਨਾਂ : ਇਕਬਾਲ ਘਾਰੂ
ਮੁੱਲ : 70 ਰੁ:
ਪੰਨੇ : 76
ਪ੍ਰਕਾਸ਼ਨ : ਸ਼ਿੰਗਾਰਾ ਸਿੰਘ ਸ਼ਾਤ
ਰਿਵਿਊਕਾਰ : ਜਸਵੀਰ ਕੌਰ, ਐਸ. ਯੂ. ਐਸ. ਨਗਰ ਗਲੀ ਨੰ: 8, ਪਟਿਆਲਾ

'ਹਾਲ ਗਰੀਬਾਂ ਦਾ ਕਹਿਣਾ' ਇਹ ਇੱਕ ਗੀਤ ਸੰਗ੍ਰਿਹ ਹੈ। ਇਸ ਵਿਚ ਕੁੱਲ 41 ਗੀਤ ਦਰਜ ਹਨ। ਸਾਰੇ ਗੀਤ ਗਰੀਬ ਲੋਕਾਂ ਤੇ ਉਹਨਾ ਦੇ ਕੰਮਾਂ ਨੂੰ ਲੈ ਕੇ ਲਿਖੇ ਗਏ ਹਨ। ਗੀਤ ਸੰਗ੍ਰਹਿ ਪੜ੍ਹ ਕੇ ਇਕ ਗਰੀਬ ਜਿਹਾ ਮੁਲਕ ਅੱਖਾਂ ਅੱਗੇ ਫੈਲ ਜਾਂਦਾ ਹੈ। ਸਾਡੇ ਦੇਸ਼ ਵਿਚ ਅੰਤਾਂ ਦੀ ਗਰੀਬੀ ਹੈ। ਇਹ ਇਕ ਕੌੜਾ ਸੱਚ ਹੈ। ਸਾਡੇ ਦੇਸ਼ ਨੂੰ ਆਜ਼ਾਦ ਹੋਇਆਂ 60 ਸਾਲ ਹੋਣ ਵਾਲੇ ਨੇ ਪਰ ਅਸੀਂ ਗਰੀਬੀ ਖ਼ਤਮ ਤਾਂ ਕੀ ਕਰਨੀ ਸੀ ਇਹ ਪਹਿਲਾਂ ਨਾਲੋਂ ਵੀ ਵੱਧ ਗਈ ਹੈ। ਭਾਵੇਂ ਸਾਡੀਆਂ ਸਰਕਾਰਾਂ ਨੇ ਬਹੁਤ ਉਪਰਾਲੇ ਕੀਤੇ, ਨਾਅਰੇ ਲਾਏ ਪਰ ਸਭ ਕੁਝ ਅਸਫਲ ਹੀ ਸਿੱਧ ਹੋਇਆ। ਅਸੀਂ ਰੌਲਾ ਜ਼ਿਆਦਾ ਪਾਉਂਦੇ ਹਾਂ ਤੇ ਕੰਮ ਘੱਟ ਕਰਦੇ ਹਾਂ। ਸੋ ਇਹ ਹੀ ਕਾਰਨ ਹੈ ਕਿ ਗਰੀਬੀ ਘਟਣ ਦੀ ਬਜਾਏ ਵਧ ਗਈ ਹੈ।

ਇਕਬਾਲ ਘਾਰੂ ਨੇ ਇਸ ਗੀਤ ਸੰਗ੍ਰਹਿ ਵਿਚ ਹਰ ਗਰੀਬ ਜਾਤੀ ਤੇ ਉਸ ਦੇ ਕੰਮ ਦੀ ਗੱਲ ਕੀਤੀ ਹੈ। ਗੱਲ ਕਰਨ ਦਾ ਅੰਦਾਜ਼ ਚੰਗਾ ਲੱਗਾ। ਤੁਕ ਬੰਦੀ ਚੰਗੀ ਹੈ। ਇਸ ਤੋਂ ਇਲਾਵਾ ਘਾਰੂ ਨੇ ਬਦਲ ਰਹੇ ਸਭਿਆਚਾਰ ਦੀ ਵੀ ਗੱਲ ਕੀਤੀ ਹੈ।

*"ਮੋਏ ਡੰਗਰਾਂ ਦੀਆਂ ਕਰਦੀ ਹੈ ਬੋਲੀਆਂ*
*ਹਕੂਮਤ ਦੇ ਚੱਜ ਵੇਖ ਲਓ?*
*ਕਹਿੰਦੀ ਹੋ ਗਿਆ ਹੈ ਖ਼ਾਲੀ ਖ਼ਜ਼ਾਨਾ,*
*ਹਕੂਮਤ ਦੇ ਪੱਜ ਵੇਖ ਲਓ?" ਪੰਨਾ-71*
*"ਕਾਲ ਛਿੱਟੀਆਂ ਦਾ ਖੇਤਾਂ ਵਿੱਚ ਪੈ ਗਿਆ*
*ਕਰੂ ਕੀ ਗਰੀਬ ਗੁਰਬਾ।*
*ਜੱਟ ਪੁੱਟ ਕੇ ਘਰੇ ਸਭ ਲੈ ਗਿਆ*
*ਕਰੂ ਕੀ ਗਰੀਬ ਗੁਰਬਾ।" ਪੰਨਾ-73*

ਪਹਿਲੇ ਸਮੇਂ ਵਿੱਚ ਮੋਏ ਡੰਗਰ ਘਰ ਦੇ ਚੂਹੜੇ ਨੂੰ ਬਿਨਾਂ ਕੁਝ ਲਏ ਹੀ ਚੁਕਾ ਦਿੱਤੇ ਜਾਂਦੇ ਸਨ। ਉਹ ਡੰਗਰਾਂ ਦੀ ਖੱਲ ਵੇਚ ਕੇ ਕੁਝ ਪੈਸੇ ਕਮਾ ਲੈਂਦਾ ਸੀ ਪਰ ਅੱਜ ਹੱਡਾਂ ਰੋੜੀ ਠੇਕੇ ਤੇ ਦਿੱਤੀ ਜਾਂਦੀ ਹੈ। ਇਸੇ ਤਰ੍ਹਾਂ ਪਹਿਲਾਂ ਜੱਟ ਖੇਤਾਂ ਵਿੱਚ ਛਿੱਟੀਆਂ ਦੀ ਬਹੁਤੀ ਪਰਵਾ ਨਹੀਂ ਸੀ ਕਰਦਾ ਪਰ ਹੁਣ ਉਹ ਇਸ ਨੂੰ ਆਪਣਾ ਕੀਮਤੀ ਬਾਲਣ ਸਮਝਦਾ ਹੈ ਤੇ ਇਸ ਦੇ ਪੈਸੇ ਵੱਟ ਦਾ ਹੈ। ਇਸੇ ਤਰ੍ਹਾਂ ਸੀਰੀ ਤੇ ਜੱਟ ਦੀ ਖਾਸ ਸਾਂਝ ਹੁੰਦੀ ਸੀ। ਉਸ ਪ੍ਰਤੀ ਅਪਣੱਤ ਹੁੰਦੀ ਸੀ ਪਰ ਹੁਣ ਇਹ ਰਿਸ਼ਤਾ ਸੌਦੇਬਾਜ਼ੀ ਵਿੱਚ ਹੀ ਬਦਲ ਗਿਆ ਹੈ। ਗੀਤਾਂ ਦੀ ਲੈਅ ਚੰਗੀ ਹੈ। ਹਰ ਤੁਕ ਸਹਿਜੇ ਹੀ ਜ਼ੁਬਾਨ ਤੇ ਚੜ੍ਹ ਜਾਂਦੀ ਹੈ। ਗੀਤਾਂ ਵਿੱਚ ਗਰੀਬਾਂ ਦਾ ਦਰਦ ਬਿਆਨ ਕੀਤਾ ਗਿਆ ਹੈ। ਕਾਫ਼ੀ ਹੱਦ ਤੱਕ ਘਾਰੂ ਆਪਣੇ ਮਕਸਦ ਵਿੱਚ ਕਾਮਯਾਬ ਹੈ। ਪਰ ਇਕ ਗੱਲ ਮੈਂ ਜ਼ਰੂਰ ਕਹਿਣਾ ਚਾਹੁੰਦੀ ਹਾਂ ਕਿ ਕੰਮ ਕੋਈ ਵੀ ਮਾੜਾ ਨਹੀਂ। ਕਿਰਤ ਨੂੰ ਸਾਡੇ ਗੁਰੂਆਂ ਨੇ ਸਤਿਕਾਰਿਆ ਹੈ। ਭਗਤ ਰਵੀਦਾਸ ਨੇ ਵੀ ਕਿਰਤ ਕੀਤੀ ਹੈ। ਸੋ ਕੰਮ ਕੋਈ ਵੀ ਮਾੜਾ ਨਹੀਂ ਹੁੰਦਾ। ਇਸਦੇ ਨਾਲ ਹੀ ਮੈਂ ਕੁਝ ਹੋਰ ਵੀ ਸੁਝਾਅ ਗਰੀਬੀ ਨੂੰ ਦੂਰ ਕਰਨ ਲਈ ਦੇਵਾਂਗੀ।

ਪਹਿਲਾਂ ਤਾਂ ਸਾਨੂੰ ਜਨ ਸੰਖਿਆ ਤੇ ਕਾਬੂ ਪਾਉਣਾ ਹੋਵੇਗਾ। ਇਸ ਦੇ ਨਾਲ ਗਰੀਬੀ ਬਹੁਤ ਹੱਦ ਤੱਕ ਖਤਮ ਹੋ ਜਾਵੇਗੀ ਚੀਨ ਦੇਸ਼ ਦੀ ਤਰ੍ਹਾਂ ਸਾਨੂੰ ਵੀ ਸਖਤ ਕਾਨੂੰਨ ਬਣਾ ਕੇ ਵੱਧ ਰਹੀ ਆਬਾਦੀ ਨੂੰ ਠਲ ਪਾਉਣੀ ਚਾਹੀਦੀ ਹੈ।

ਦੂਜਾ ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਗਰੀਬ ਬੱਚਿਆਂ ਨੂੰ ਫਰੀ ਜੁੱਤੀ ਕੱਪੜਾ, ਰਿਹਾਇਸ਼, ਖੁਰਾਕ ਤੇ ਵਿਦਿਆ ਦੇਵੇ। ਜਿਹੜੇ ਬੱਚੇ ਪੜ੍ਹਾਈ ਵਿਚ ਲਾਇਕ ਹੋਣ ਉਹਨਾਂ ਨੂੰ ਉੱਚ ਵਿਦਿਆ ਗ੍ਰਹਿਣ ਕਰਨ ਤੱਕ ਸਭ ਕੁਝ ਫਰੀ ਦੇਣਾ ਚਾਹੀਦਾ ਹੈ। ਤੇ ਬਾਕੀ ਬੱਚਿਆਂ ਨੂੰ ਉਹਨਾਂ ਦੀ ਰੁਚੀ ਮੁਤਾਬਿਕ ਕੰਮਾਂ ਦੀ ਸਿਖਲਾਈ ਦਿਵਾਉਣੀ ਚਾਹੀਦੀ ਹੈ।

ਤੀਜਾ ਪਿੰਡ-ਪਿੰਡ ਤੇ ਕਸਬਿਆਂ ਵਿਚ ਜਾ ਕੇ ਲੋਕਾਂ ਨੂੰ ਸਹੀ ਤਰੀਕੇ ਨਾਲ ਘੱਟ ਆਮਦਨ ਵਿਚ ਸੋਹਣਾ ਤੇ ਸੁਚੱਜਾ ਜੀਵਨ ਜਿਉਣ ਦੀ ਜਾਂਚ ਦੱਸਣੀ ਚਾਹੀਦੀ ਹੈ ਤੇ ਲੋਕਾਂ ਵਿਚੋਂ ਹੀਣ ਭਾਵਨਾ ਕੱਢਣੀ ਚਾਹੀਦੀ ਹੈ।

ਸੰਖੇਪ ਵਿਚ ਮੈਂ ਇਹ ਕਹਾਂਗੀ ਕਿ ਇਕਬਾਲ ਕਪੂਰ ਦਾ ਇਹ ਗੀਤ ਸੰਗ੍ਰਹਿ ਵਧੀਆ ਗੀਤ ਸੰਗ੍ਰਹਿ ਹੈ। ਇਸ ਦਾ ਸੁਆਗਤ ਕਰਨਾ ਬਣਦਾ ਹੈ।

# ਪੁਸਤਕ ਰਿਵਿਊ

[illegible] : ਗੁਰੂ ਅੰਗਦ ਸਾਹਿਬ [illegible]
[illegible] : [illegible] ਸਿੰਘ
[illegible] : [illegible]
[illegible] : [illegible]
[illegible] : [illegible]
[illegible] ਨੰ. [illegible] ਗੁਰੂ ਨਾਨਕ ਨਗਰ, ਪਟਿਆਲਾ

[illegible] ਸਿੰਘ ਰਚਿਤ ਸਾਹਿਬ ਦੇ ਪੰਜ ਸੌਵੇਂ ਪ੍ਰਕਾਸ਼ ਪੁਰਬ ਦੇ [illegible] ਉੱਤੇ ਪ੍ਰਕਾਸਿਤ ਸਾਹਿਤ ਦੀ ਇਕ ਮਹੱਤਵਪੂਰਨ ਕਿਰਤ [illegible] ਲੇਖਕ ਦਾ ਵਿਗਿਆਨਕ ਪਿਛੋਕੜ ਤੇ ਗੁਰਮਤਿ ਨੂੰ ਸਮਰਪਿਤ [illegible] ਦਾ ਸੁਮੇਲ ਇਸ ਪੁਸਤਕ ਦੇ ਵਿਸ਼ੇ ਵਸਤੂ ਦੇ ਸ਼ੈਲੀ ਦੋਹਾਂ ਨੂੰ [illegible] ਬਖਸ਼ਦਾ ਹੈ। ਗੁਰੂ ਅੰਗਦ ਸਾਹਿਬ ਦੀ ਜੀਵਨ ਗਾਥਾ, [illegible] ਬਾਣੀ ਦਾ ਸਾਰ ਤੇ ਉਨ੍ਹਾਂ ਦੀ ਸਿਖ ਸਮਾਜ ਤੇ ਵਿਸ਼ਵ ਨੂੰ [illegible] ਚਰਚਾ ਇਸ ਪੁਸਤਕ ਵਿਚ ਪ੍ਰਾਥਮਿਕ ਤੇ ਦੁਜੈਲੇ ਦੋਵੇਂ ਪ੍ਰਕਾਰ [illegible] ਦੇ ਆਧਾਰ ਉੱਤੇ ਬੜੀ ਮਿਹਨਤ ਨਾਲ ਕੀਤੀ ਗਈ ਹੈ।

ਲੇਖਕ ਨੇ ਆਰੰਭ ਹੀ ਗਿਆਨੀ ਗਿਆਨ ਸਿੰਘ ਦੇ ਪੰਥ [illegible] ਵਿਚ ਗੁਰੂ ਅੰਗਦ ਸਾਹਿਬ ਦੇ ਜਨਮ ਸਥਾਨ, ਮਾਤਾ ਪਿਤਾ ਤੇ [illegible] ਸੰਮਤ ਬਾਰੇ ਦਿਤੇ ਹਵਾਲੇ ਨਾਲ ਕੀਤਾ ਹੈ। ਪੰਥ ਪ੍ਰਕਾਸ਼, [illegible] ਪ੍ਰਕਾਸ਼ ਤੇ ਗਿਆਨ ਰਤਨਾਵਲੀ ਜਹੇ ਸ੍ਰੋਤਾਂ ਦੇ ਨੀਝ ਨਾਲ [illegible] ਆਸਰੇ ਸਰਦਾਰ ਜੋਗਿੰਦਰ ਸਿੰਘ ਦਾ ਗੁਰੂ ਅੰਗਦ ਸਾਹਿਬ [illegible] ਜੀਵਨ ਬਿਰਤਾਂਤ ਪਰਮਾਣੀਕਤਾ ਤੇ ਤਾਜ਼ਗੀ [illegible] ਬਿਰਤਾਂਤ ਨੂੰ ਅੱਗੇ ਤੋਰਦੇ ਹੋਏ ਉਸ ਨੇ ਗੁਰੂ ਸਾਹਿਬ ਦੇ [illegible] ਤੇ ਜੀਵਨ ਦ੍ਰਿਸ਼ਟੀ ਨੂੰ ਸਪਸ਼ਟ ਕੀਤਾ ਹੈ। ਗੁਰੂ ਸਾਹਿਬ ਦਾ [illegible] ਵਿਚ ਵਿਸ਼ਵਾਸ, ਮਨੁਖੀ ਬਰਾਬਰੀ ਤੇ ਭਾਈਚਾਰੇ ਦੀ ਉਸਾਰੂ ਚਿੰਤਾ, ਅਧਿਆਤਮਕ ਸੋਚ, ਉਨ੍ਹਾਂ ਦੇ ਜੀਵਨ ਤੇ [illegible] ਦਾ ਮਹੱਤਵ, ਉਨ੍ਹਾਂ ਦੇ ਦਰਬਾਰ ਵਿਚ ਸੰਗਤ ਤੇ [illegible] ਦੀ ਅਸਵੀਕ੍ਰਿਤੀ, ਸੇਵਾ ਸ਼ੁਭ ਕਰਮਾਂ [illegible] ਸਮਾਜ ਦੀ ਸਰੀਰਕ/ਸਮਾਜਕ ਵਿਦਿਅਕ/ [illegible] ਵਾਸਤੇ ਸਰਬਪੱਖੀ ਪਹੁੰਚ ਤੇ ਨਵੇਂ ਉਸਰ ਰਹੇ [illegible] ਦੇ ਖੋਖਲੇ ਦਾਬੇ ਤੋਂ ਮੁਕਤ ਕਰਨ ਦੀ ਜੁਗਤ ਲੇਖਕ ਨੇ ਪ੍ਰਭਾਵਸ਼ਾਲੀ ਤਰੀਕੇ ਨਾਲ ਪਛਾਣੀ ਹੈ।

ਗੁਰੂ ਅੰਗਦ ਸਾਹਿਬ ਬਾਰੇ ਭਟਾਂ ਦੇ ਸਵਈਆਂ, ਸਤੇ ਬਲਵੰਡ ਦੀ ਵਾਰ ਅਤੇ ਵਾਰਾਂ ਭਾਈ ਗੁਰਦਾਸ ਵਿਚਲੇ ਹਵਾਲਿਆਂ ਦੀ ਵਿਆਖਿਆ ਆਸਰੇ ਗੁਰੂ ਸਾਹਿਬ ਦੇ ਵਿਅਕਤਿਤਵ ਨੂੰ ਪਛਾਣਨ ਦੀ ਲੇਖਕ ਦੀ ਵਿਧੀ ਧਿਆਨ ਦੇਣ ਯੋਗ ਹੈ। ਗੁਰੂ ਸਾਹਿਬ ਦੁਆਰਾ ਗੁਰੂ ਨਾਨਕ ਬਾਣੀ ਦੇ ਗੁਰਮੁਖੀ ਲਿਪੀ ਪਸਾਰ ਤੇ ਸਿਖ ਸੰਗਠਨ ਦੀ ਸੁਚੇਤ ਉਸਾਰੀ ਵਲ ਵੀ ਲੇਖਕ ਨੇ ਪਾਠਕ ਦਾ ਧਿਆਨ ਆਕਰਸ਼ਿਤ ਕੀਤਾ ਹੈ। ਗੁਰੂ ਅੰਗਦ ਬਾਣੀ ਹੀ ਨਹੀਂ ਸਮੁਚੀ ਬਾਣੀ ਵਿਚੋਂ ਗੁਰੂ ਦੇ ਸੰਕਲਪ ਦੀ ਤੁਲਨਾਤਮਕ ਵਿਆਖਿਆ ਇਸ ਪੁਸਤਕ ਦਾ ਅੰਗ ਹੈ। ਹਉਮੈਂ ਨੂੰ ਗੁਰੂ ਅੰਗਦ ਬਾਣੀ ਦੇ ਇਕ ਵਿਸ਼ੇਸ਼ ਵਿਸ਼ੇ ਵਜੋਂ ਪਛਾਣਦੇ ਹੋਏ ਇਸ ਦੀ ਵਿਆਖਿਆ ਲੇਖਕ ਨੇ ਕੀਤੀ ਹੈ। ਗੁਰੂ ਅੰਗਦ ਜੀ ਦਾ ਜੀਵਨ ਸਿਦਕ ਤੇ ਸੇਵਾ ਦੀ ਰੋਸ਼ਨ ਮਿਸਾਲ ਹੈ। ਇਸੇ ਪ੍ਰਸੰਗ ਵਿਚ ਸੇਵਾ ਬਾਰੇ ਵਿਸਤ੍ਰਿਤ ਚਰਚਾ ਲੇਖਕ ਨੇ ਕੀਤੀ ਹੈ। ਸੇਵਾ ਦੇ ਬਾਹਰਮੁਖੀ ਸਰੂਪ (ਪੱਖਾ ਝਲਣਾ/ਪਾਣੀ ਢੋਣਾ ਆਦਿ) ਦੇ ਨਾਲ ਨਾਲ ਅੰਤਰਮੁਖੀ ਸਰੂਪ (ਗੁਰ ਉਪਦੇਸ਼ਾਂ ਨੂੰ ਸੁਣਨਾ/ਕਮਾਉਣਾ) ਵਲ ਧਿਆਨ ਦੁਆਣ ਦਾ ਲੇਖਕ ਦਾ ਨਵਾਂ ਉਦਮ ਹੈ।

ਪੁਸਤਕ ਦੇ ਅੰਤ ਵਿਚ ਗੁਰੂ ਅੰਗਦ ਸਾਹਿਬ ਦੁਆਰਾ ਰਚੇ ੬੩ ਸ਼ਲੋਕਾਂ ਦਾ ਪਾਠ ਤੇ ਵਿਆਖਿਆ ਇਸ ਪੁਸਤਕ ਨੂੰ ਗੁਰੂ ਅੰਗਦ ਸਾਹਿਬ ਬਾਰੇ ਸੰਖਿਪਤ ਸਰਬਪਖੀ ਆਧਾਰ ਗ੍ਰੰਥ ਬਣਾ ਦਿੰਦੀ ਹੈ।

# ਪੁਸਤਕ ਰਿਵਿਊ

ਪੁਸਤਕ ਦਾ ਨਾਂ : ਭਾਲ (ਗ਼ਜ਼ਲ ਸੰਗ੍ਰਹਿ)

ਲੇਖਕ : ਰੇਸ਼ਮ ਚਿੱਤਰਕਾਰ

ਰਿਵਿਊਕਾਰ : ਪ੍ਰੋ. ਸਿਮਰਜੀਤ ਗਿੱਲ 6/666 ਦੁਸਾਂਝ ਰੋਡ, ਮੋਗਾ

ਦਸੰਬਰ, 2005 ਵਿਚ ਵਿਸ਼ਵਭਾਰਤੀ ਪ੍ਰਕਾਸ਼ਨ, ਬਰਨਾਲਾ ਵੱਲੋਂ ਰੇਸ਼ਮ ਚਿੱਤਰਕਾਰ ਦਾ ਗ਼ਜ਼ਲ -ਸੰਗ੍ਰਹਿ 'ਭਾਲ' ਪ੍ਰਕਾਸ਼ਿਤ ਕੀਤਾ ਗਿਆ। 112 ਸਫ਼ਿਆਂ ਦੀ ਇਸ ਕਿਤਾਬ ਵਿਚ 102 ਗ਼ਜ਼ਲਾਂ ਸੰਗ੍ਰਹਿਤ ਹਨ। ਵਿਸ਼ੇ ਤੇ ਕਲਾ ਪੱਖੋਂ ਅਨੇਕਾਂ ਰੰਗਾਂ ਦੀ ਰੰਗੀਨੀ ਆਪਣੇ ਵਿਚ ਸਮੇਟ ਕੇ ਇਹ ਗ਼ਜ਼ਲਾਂ ਪਾਠਕ ਤੇ ਸਰੋਤਿਆਂ ਨੂੰ ਸਤਰੰਗੀ ਪੀਂਘ ਦੇ ਰੂ-ਬ-ਰੂ ਕਰਵਾਉਂਦੀਆਂ ਹਨ।

ਵਿਸ਼ਿਆਂ ਦੀ ਗੱਲ ਕਰੀਏ ਤਾਂ ਵੰਨ-ਸੁਵੰਨਤਾ ਮਿਲਦੀ ਹੈ। ਗ਼ਜ਼ਲਗੋ ਖੁਦ ਵੀ ਆਪਣੇ-ਆਪ ਨੂੰ ਇਕ ਦਾਇਰੇ ਵਿਚ ਸਮੇਟ ਕੇ ਨਹੀਂ ਰੱਖਣਾ ਚਾਹੁੰਦਾ। ਜਿਵੇਂ ਉਹ ਖੁਦ ਹੀ ਲਿਖਦਾ ਹੈ।

*ਮੈਂ ਤਾਂ ਚਿਰਾਗ ਹਾਂ ਇਕ ਮੰਦਰ ਹੋਏ ਜਾਂ ਮਸਜਿਦ,*
*ਮਰਜ਼ੀ ਹੈ ਤੇਰੀ ਇਸ ਥਾਂ ਜਾਂ ਉਸ ਥਾਂ ਬਾਲ ਮੈਨੂੰ।*

ਮੌਸਮਾਂ ਦਾ ਅਸਰ ਉਸ ਦੀ ਗ਼ਜ਼ਲਾਂ ਦੀ ਫਿਜ਼ਾ ਵਿਚ ਪ੍ਰਤੱਖ ਨਜ਼ਰ ਆਉਂਦਾ ਹੈ। ਉਸਦੀ ਸ਼ਾਇਰੀ ਚਿੰਨ੍ਹਤਾਮਕ ਤੇ ਪ੍ਰਤੀਕਾਤਮਕ ਤਾਂ ਹੈ ਹੀ ਬਲਕਿ ਜੁਝਾਰਵਾਦੀ, ਸੁਧਾਰਵਾਦੀ ਤੇ ਪ੍ਰਗਤੀਵਾਦੀ ਵੀ ਹੈ। ਜਿਵੇਂ ਉਹ ਹੌਂਸਲੇ ਦਾ ਇਜ਼ਹਾਰ ਕਰਦਾ ਹੈ :

*ਪੱਤਝੜਾਂ ਦੇ ਦੌਰ ਜੇ ਮੁਕਣੇ ਨਹੀਂ,*
*ਕਾਫ਼ਲੇ ਜੀਵਨ ਦੇ ਵੀ ਰੁਕਣੇ ਨਹੀਂ।*

ਧਰਮ ਦੇ ਨਾਂ ਤੇ ਹੋ ਰਹੀ ਹੈਵਾਨੀਅਤ ਤੋਂ ਉਹ ਦੁਖੀ ਹੈ। ਉਸ ਦੀ ਨਜ਼ਰ ਵਿਚ ਤਾਂ ਇਨਸਾਨੀਅਤ ਦਾ ਧਰਮ ਹੀ ਸਰਵਉੱਚ ਹੈ, ਤੇ ਉਹ ਆਪਣੇ ਵਿਚਾਰਾਂ ਇੰਜ ਜ਼ਾਹਿਰ ਕਰਦਾ ਹੈ :

*ਧਰਮ-ਸਿਆਸਤ ਦੇ ਮੁੱਦਿਆਂ ਤੇ ਲੜ-ਲੜਕੇ,*
*ਮਾਨਵਤਾ ਦੇ ਖੁੰਢੇ ਨਾ ਜਜ਼ਬਾਤ ਕਰੋ।*

ਧਰਮ ਦੇ ਠੇਕੇਦਾਰਾਂ ਉਪਰ ਚੋਟ ਕਰਨ ਤੋਂ ਵੀ ਉਹ ਬਾਜ਼ ਨਹੀਂ ਆਉਂਦਾ ਤੇ ਬੜੀ ਬੇਬਾਕੀ ਨਾਲ ਕਹਿੰਦਾ ਹੈ :-

*ਸੇਠਕਾਂ ਘਰ ਪੂਜ ਤੌਰੀਆਂ-ਕੁਰਸੀਆਂ,*
*ਬਾਬਿਆਂ ਦੀ ਜ਼ਿੰਦਗੀ ਖੁਸ਼ਹਾਲ ਹੈ।*

ਗ਼ਜ਼ਲਗੋ, ਸ਼ੋਹਰਤ ਦੀਆਂ ਬੁਲੰਦੀਆਂ ਸਰ ਕਰਨ ਵਾਲੇ ਪਰ ਆਪਣੀ ਇਕੱਲਤਾ ਵਿਚ ਗੁਆਚੇ ਲੋਕਾਂ ਦੀ ਹਾਲਤ ਤੋਂ ਵੀ ਬੇਖਬਰ ਨਹੀਂ :

*ਸਦਾ ਸੁਰਖੀਆਂ ਵਿਚ ਉਹ ਛਾਇਆ ਹੈ ਰਹਿੰਦਾ,*
*ਮਗਰ ਖੁਦ 'ਚੋਂ ਮਨਫ਼ੀ ਤੇ ਲਾਪਤਾ ਹੈ।*

ਸਮਾਜ ਵਿਚ ਸਾਹਿਤਕਾਰਾਂ ਦੀ ਹੁੰਦੀ ਦੁਰਦਸ਼ਾ ਤੋਂ ਵੀ ਉਹ ਭਲੀ-ਭਾਂਤ ਜਾਣੂੰ ਹੈ, ਇਸੇ ਲਈ ਸਾਹਿਤਕਾਰਾਂ ਦੇ ਕੰਮਾਂ ਤੇ ਕਿੰਤੂ ਕਰਨ ਵਾਲਿਆਂ ਤੇ ਵਿਅੰਗ ਕੱਸਦਾ ਹੈ:

*ਸਿਰਜਣਾ ਜੇ ਵਿਹਲਿਆਂ ਦਾ ਸ਼ੌਕ ਹੈ,*
*ਫਿਰ ਤਾਂ ਹੈ ਸਭ ਤੋਂ ਬੜਾ ਵਿਹਲੜ ਖੁਦਾ।*

ਜਿਥੇ ਉਸ ਦੀਆਂ ਗ਼ਜ਼ਲਾਂ ਵਿਚ ਦਿਲ ਦੀਆਂ ਗਹਿਰਾਈਆਂ ਨਾਪਣ ਦੀ ਸਮਰੱਥਾ ਹੈ ਉਥੇ ਉਸ ਦੀ ਸੋਚ ਅੰਬਰੀ ਉਡਾਰੀਆਂ ਲਾਉਣਾ ਵੀ ਜਾਣਦੀ ਹੈ। ਵਿਭਿੰਨ-ਵਿਭਿੰਨ ਰੰਗਾਂ ਵਾਲੇ ਸ਼ਿਅਰ ਜਦੋਂ ਇਕ ਗ਼ਜ਼ਲ ਵਿਚ ਇਕੱਠੇ ਹੋ ਕੇ ਆਉਂਦੇ ਹਨ ਤਾਂ ਉਹ ਗ਼ਜ਼ਲ ਸਤਰੰਗੀ ਭਾਅ ਮਾਰਦੀ ਹੋਈ, ਦਿਲਕਸ਼ ਹੋ ਨਿਖਰਦੀ ਹੈ। ਹਰ ਗ਼ਜ਼ਲ ਦੇ ਇਕ ਜਾਂ ਦੋ ਸ਼ਿਅਰ ਵਿਚ ਦਰਸਾਉਣਾ, ਜਿਥੇ ਉਸ ਨੂੰ ਗ਼ਜ਼ਲ ਤਕਨੀਕ ਦਾ ਜਾਣੂੰ ਦਰਸਾਉਂਦਾ ਹੈ, ਜਿਸ ਦੇ ਅੰਤਰਗਤ ਉਹ ਆਪਣੀ ਪਹਿਚਾਣ ਦਾ ਪੱਕਰ ਸਾਹਿਤ ਦੇ ਰਸਤੇ ਲੱਗਿਆ ਦੇਖਣ ਦਾ ਇੱਛਕ ਹੈ। ਜਿਵੇਂ ਉਹ ਲਿਖਦਾ ਹੈ

*ਦਿਲ ਨੂੰ ਸ਼ਮਾ ਬਣਾ ਕੇ ਚਾਨਣ ਬਿਖਰਾਓ,*

*ਇਸ ਤਰ੍ਹਾਂ ਹੀ 'ਰੋਜ਼ਮ' ਰੌਸ਼ਨ ਰਾਤ ਕਰੇ।*

ਆਪਣੇ ਅਮਿਤਤਾਵ ਲਈ ਆਸ਼ਾ ਦਾ ਦੀਪ ਜਲਾਉਣਾ ਤਾਂ ਕੋਈ ਗ਼ਜ਼ਲਗੋ ਤੋਂ ਸਿਖੇ, ਸੰਜੀਦਗੀ ਨਾਲ ਬੜੀ ਵੱਡੀ ਗੱਲ ਕਹਿ ਜਾਂਦਾ ਹੈ :

*[illegible]*

*[illegible]*

*[illegible]*

*ਕਿਵੇਂ ਪੂਜਾ ਤੋਂ ਨਾ ਹੀ ਸਕਦੀ ਖ਼ੁਦਾ।*

ਪਰ ਕਿਤੇ-ਕਿਤੇ ਵਿਗ੍ਰਿਆਂ ਦੇ ਰਾ-ਵਰੋਲੇ ਵਿਚ ਘਿਰਿਆ ਗ਼ਜ਼ਲਗੋ ਲੈਅ ਦੀ ਬੇੜੀ ਤੇ ਸਵਾਰ ਹੋਣ ਤੋਂ ਖੁੰਝ ਗਿਆ ਜਾਪਦਾ ਹੈ :-

*ਜ਼ਿਆਰਤ, ਪਾਠ, ਪੂਜਾ ਕਰਨ ਵਾਲੇ, ਰਹਿਬਰੋ ਮੈਨੂੰ,*

*ਘਟਾਇਆ ਕਿੰਨਾ ਲੋਕਾਂ ਦੇ ਦਿਲਾਂ ਵਿਚ ਫ਼ਾਸਲਾ ਦੱਸਿਓ।*

ਇਕ ਹੋਰ ਸ਼ੇਅਰ ਦੇਖ ਸਕਦੇ ਹਾਂ

*ਮੁਹੱਬਤ ਦੀ ਤਜ਼ਾਰਤ ਕਰਨ ਵਾਲੇ ਦੀ ਇਹ ਦੱਸਣਾ ਜੀ*

*ਕਿਸੇ ਦਿਲ ਵਿਚ ਮਿਲੇ ਕਿਸ ਭਾਅ*

*ਕਿਸੇ ਨੂੰ ਦਾਖਲਾ ਦੱਸਿਓ?*

ਕਿਤੇ ਕਿਤੇ ਗ਼ਜ਼ਲਗੋ ਦੀ ਸੁਰ ਵਿਚ ਨਿਰਾਸ਼ਾ ਭਾਰੂ ਹੋ ਗਈ ਜਾਪਦੀ ਹੈ, ਜਦੋਂ ਉਹ ਰੂਹਾਨੀ ਆਨੰਦ ਦੇਣ ਵਾਲੇ ਹਰ ਸਾਜ਼ ਤੇ ਕਿੰਤੂ ਕਰਦਾ ਹੈ :

# ਪੁਸਤਕ ਰਿਵਿਊ

ਪੁਸਤਕ ਦਾ ਨਾਂ : ਰਾਹ ਦੁਸੇਰੇ
(ਰੇਖਾ ਚਿਤਰ)
ਲੇਖਕ : ਕੁਲਦੀਪ ਸਿੰਘ ਅਰਸ਼ੀ
ਪੰਨੇ : 97
ਮੁੱਲ : 40 /-ਰੁਪਏ
ਪ੍ਰਕਾਸ਼ਕ : ਅਰਸ਼ੀ ਪਬਲੀਕੇਸ਼ਨਜ਼ ਜੰਡਿਆਲਾ (ਪੰਜਾਬ)
ਰਿਵਿਊਕਾਰ : ਰਾਜਪਾਲ ਸਿੰਘ ਮਸਤਾਨਾ ਨਜ਼ਦੀਕ
ਛਿਰਿਆਣਾ ਆਸ਼ਰਮ ਜੰਮੂ ਤਵੀ, ਜੰਮੂ

ਰਾਹ ਦੁਸੇਰੇ ਨਾਂ ਦੀ ਪੁਸਤਕ ਕੁਲਦੀਪ ਸਿੰਘ ਅਰਸ਼ੀ ਨੇ ਲਿਖ ਕੇ ਇਕ ਨਿਸ਼ਾਨੇ ਨਾਲ ਦੋ ਸ਼ਿਕਾਰ ਕਰਨ ਵਾਲ ਗੱਲ ਕੀਤੀ ਹੈ। ਕੁਲਦੀਪ ਸਿੰਘ ਅਰਸ਼ੀ ਸਾਹਿਤਕ ਦੁਨੀਆ ਵਿਚ ਇਕ ਜਾਣਿਆਂ ਪਹਿਚਾਣਿਆਂ ਚਰਚਿਤ ਨਾ ਹੈ। ਹੁਣ ਤਕ ਇਸ ਲੇਖਕ ਨੇ ਪੰਜਾਬੀ ਮਾਂ ਬੋਲੀ ਦੀ ਝੋਲੀ ਵਿਚ ਤਕਰੀਬਨ ਚਾਲੀ, ਬਤਾਲੀ ਵੱਖ-ਵੱਖ ਸਹਿਤਦੀਆਂ ਵਿਧਾਵਾਂ ਨਾਲ ਸਬੰਧਤ ਪੁਸਤਕਾਂ ਪਾਈਆਂ ਤੇ ਨਾਮਣਾ ਖੱਟਿਆ ਹੈ। ਮਸਲਨ ਗੀਤ, ਗ਼ਜ਼ਲ, ਨਾਟਕ, ਕਵਿਤਾ, ਨਿਬੰਧ, ਕਹਾਣੀ, ਸਫ਼ਰਨਾਮੇ ਬਾਲ ਸਾਹਿਤ ਤੇ ਹੁਣ ਹੱਥਲੀ ਪੁਸਤਕ ਤੋਂ ਇਲਾਵਾ ਰੇਖਾ ਚਿਤਰ ਆਦਿ। ਰੇਖਾ ਚਿੱਤਰ ਸਾਹਿਤ ਦੀ ਅੱਤ ਮੁਸ਼ਕਿਲ ਵਿਧਾ ਮੰਨੀ ਗਈ ਹੈ। ਜਿਸ ਨੂੰ ਕੂਜ਼ੇ ਵਿਚ ਸਮੁੰਦਰ ਬੰਦ ਕਰਨਾ ਵੀ ਕਿਹਾ ਜਾ ਸਕਦਾ ਹੈ।

ਹੱਥਲੀ ਪੁਸਤਕ 'ਰਾਹ ਦੁਸਰੇ ਵਿਚ ਕੁਲ ਵੀਹ ਰੇਖਾ ਚਿੱਤਰ ਸ਼ਾਮਿਲ ਕੀਤੇ ਗਏ ਹਨ। ਜਿਨ੍ਹਾਂ ਤੋਂ ਤਿੰਨ ਕਸ਼ਮੀਰ ਦੇ ਉਘੇ ਲੇਖਕਾਂ ਦੀ ਕਲਮ ਦਾ ਸ਼ਿੰਗਾਰ ਬਣੇ ਹਨ। ਸਤਾਰਾਂ ਲੇਖਾਂ ਨੂੰ ਕੁਲਦੀਪ ਸਿੰਘ ਅਰਸ਼ੀ ਦੀ ਪਵਿੱਤਰ ਕਲਮ ਦੀ ਛੋਹ ਪ੍ਰਾਪਤ ਹੋਈ ਹੈ। ਹਰੇਕ ਰਚਨਾ ਦੂਸਰੀ ਤੋਂ ਸਵਾਈ ਨਜ਼ਰ ਆਉਂਦੀ ਹੈ। ਪੁਸਤਕ ਦਾ ਸਿਰਲੇਖ ਰਾਹ ਦੁਸੇਰੇ ਭਾਵ ਰਹਿਬਰ, ਆਗੂ, ਅੱਗੇ ਲਿਜਾਣ ਵਾਲੇ/ ਲੇਖਕ ਦੀ ਪਾਰਖੂ ਅੱਖ ਨੇ ਸਾਨੂੰ ਸਹੀ ਰਾਹ ਦੁਸੇਰਿਆ ਦੀ ਨਿਸ਼ਾਨ ਦੇਹੀ

ਕਰਵਾਈ ਹੈ ਅਤੇ ਅਖੌਤੀ ਰਹਿਬਰਾਂ ਦੇ ਮਖੌਟੇ ਲਾਉਣ ਦਾ ਵੀ ਅਹਿਮ ਕੰਮ ਵੀ ਕੀਤਾ ਹੈ।

ਮੈਂ ਮੇਰੀ ਤੇ ਮਾਰੋ ਮਾਰੀ ਦੇ ਇਸ ਦੌਰ ਵਿਚ ਲੋਗ ਝੂਠੀ ਮਾਣ ਵਡਿਆਈ ਚੌਧਰ ਭਾਲਦੇ ਫਿਰ ਰਹੇ ਹਨ। ਪਰ ਸਦੀਵੀ ਖੁਸ਼ੀ ਤਾਂ ਮਾਨਵਤਾ ਦੇ ਪਲੇ ਕਲਿਆਣਕਾਰੀ ਤੇ ਨੇਕ ਕੰਮ ਕੀਤਿਆਂ ਹੀ ਮਿਲਦੀ ਹੈ।

ਆਦਿ ਮਹਾਂਕਵੀ ਵਾਲਮੀਕੀ ਜੀ ਨੇ ਕ੍ਰੌਚ ਨਰ ਪੰਛੀ ਦੀ ਮੌਤ ਤੇ ਉਸਦੀ ਪਤਨੀ ਮਾਦਾ ਪੰਛੀ ਦੇ ਕਰੁਣਾਮਈ ਵਿਰਲਾਪ ਨੇ ਰਿਸ਼ੀ ਦਿਆਲੂ ਮਨ ਨੂੰ ਝੰਜੋੜ ਕੇ ਰੱਖ ਦਿੱਤਾ। ਉਸ ਮਾਨਵੀ ਪੀੜਾਂ ਕਰਕੇ ਰਿਸ਼ੀ ਜੀ ਕਿਤਨੇ ਦਿਨ ਆਪਣੀ ਕੁੱਟੀਆਂ ਤੋਂ ਬਾਹਰ ਨਾ ਆਏ। ਅਤੇ ਇਹ ਅਸਹਿ ਪੀੜਾ ਰਮਾਇਣ ਦਾ ਰੂਪ ਧਾਰ ਕੇ ਸਾਡੇ ਆਈ ਜੋ ਅੱਜ ਪੂਰੀ ਮਾਨਵ ਜਾਤੀ ਲਈ ਚਾਨਣ ਮੁਨਾਰੇ ਦਾ ਕੰਮ ਕਰ ਰਹੀ ਹੈ ਤੇ ਕਰਦੀ ਰਹੇਗੀ। ਇਕ ਸੰਵੇਦਨਸ਼ੀਲ ਚੇਤਨ, ਹਲੀਮ, ਦਿਆਲੂ ਹਮਦਰਦ, ਮਾਨਵ ਹਤੈਸ਼ੀ ਕਵੀ ਮਨ ਲੋਕਾਂ ਨੂੰ ਬਿਨਾ ਕਿਸੇ ਝਿੱਜਕ ਦੇ ਸਾਨੂੰ ਆਪਣਾ ਰਾਹ ਦੁਸੇਰੇ ਮਨ ਲੈਣੇ ਚਾਹੀਦੇ ਹਨ। ਜਾਬਰ, ਜ਼ਾਲਮ, ਪੱਥਰ ਦਿਲ, ਕਰੁਣਾ ਵਿਹੂਣੇ, ਹੰਧਰ ਦੇ ਭੁੱਖੇ ਲੋਕ ਕਦੀ ਵੀ ਰਾਹ ਦੁਸੇਰੇ ਨਹੀਂ ਹੋ ਸਕਦੇ। ਬੇਸ਼ਕ ਉਹ ਕਦਮ ਕਦਮ ਤੇ ਆਪਣੇ ਮਖੌਟੇ ਵੀ ਕਿਉਂ ਨਾ ਬਦਲਦੇ ਰਹਿਣ।

ਲੇਖਕ, ਕਵੀ ਹਮੇਸ਼ਾਂ ਕੋਹਜ ਨੂੰ ਨਿੰਦਦਾ ਤੇ ਸੁਹੱਪਣ ਨੂੰ ਸੁਲਾਹਉਂਦਾ ਆਇਆ ਹੈ। ਇਕ ਤੀਰ ਨਾਲ ਦੋ ਨਿਸ਼ਾਨੇ ਵਾਲੀ ਗਲ ਮੈਂ ਇਸ ਲਈ ਕਹਿੰਦਾ ਹਾਂ ਕਿ ਧਰਤੀ ਦਾ ਸਵਰਗ ਜੰਮੂ ਕਸ਼ਮੀਰ ਦੀ ਧਰਤੀ ਤੇ ਵੱਖੋ-ਵੱਖ ਖਿੱਤਿਆਂ ਵਿਚ ਜਨਮੇ ਲੇਖਕ ਅਦੀਬਾਂ ਦੇ ਰੇਖਾ ਚਿਤਰ ਛਾਪ ਕੇ ਉਹਨਾਂ ਦੇ ਜੀਵਨ ਫਲਸਫੇ ਤੇ ਉਥੋਂ ਦੀ ਭੁਗੋਲਿਕ ਸਥਿਤੀ ਤੇ ਦਿਲਕਸ਼ ਸੁੰਦਰ ਨਜ਼ਾਰਿਆ ਨੂੰ ਇਕ ਅਜ਼ੀਮ ਮੁਸਬਰ ਦੀ ਤਰ੍ਹਾਂ ਪੇਸ਼ ਕੀਤਾ ਗਿਆ ਹੈ। ਲੇਖਕ ਨੇ ਆਪਣੀ ਗਲ ਨੂੰ ਸਟੀਕ ਤੇ ਵਾਸਬ ਬਣਾਉਣ ਲਈ ਦੂਸਰੇ ਵਿਦਵਾਨਾਂ ਦੇ ਸ਼ੇਅਰ ਤੇ ਕੋਟੇਸ਼ਨਜ਼ ਪੁਸਤਕ ਨੂੰ ਸੁਆਦਲਾ ਤੇ ਰੋਚਕ ਬਣਾਉਂਦੀਆਂ ਹਨ। ਪਰ ਕੁਝ ਕੁ ਲੇਖਾਂ ਨੂੰ ਜਰੂਰਤ ਤੋਂ ਜਿਆਦਾ ਗਹਿਣੇ ਪਵਾਉਣ ਕਰਕੇ ਰਚਨਾ ਨੂੰ ਨਿਖਾਰਨ ਦੀ ਥਾਂ ਤੇ ਬੋਝਲ ਬਣਾਉਂਦੇ ਹਨ। ਕਿਤੇ ਕਿਤੇ ਸਪੈਲਿੰਗਾਂ ਅਤੇ ਟੈਨਸ ਦੀਆਂ ਗਲਤੀਆਂ ਵੀ ਅਖਰਦੀਆਂ ਹਨ।

ਇਸ ਪੁਸਤਕ ਦਾ ਪਾਠਨ ਕਰਨ ਨਾਲ ਕਸ਼ਮੀਰ ਦੇ ਵੱਖ-ਵੱਖ ਖਿੱਤਿਆਂ 'ਚ ਵੱਸਦੇ ਲੇਖਕਾਂ, ਕਵੀਆਂ ਦੇ ਜੀਵਨ ਤੇ ਸਹਿਤਕ ਗਤੀਵਿਧੀਆਂ ਤੋਂ ਇਲਾਵਾ, ਬਿਨਾ ਕਿਸੇ ਖਰੇ ਟਾਇਮ ਗੁਆਣ ਦੇ ਕਸ਼ਮੀਰ ਦੀ ਸੈਰ ਵੀ ਹੋ ਜਾਂਦੀ ਹੈ ਅਤੇ ਉਥੋਂ ਦੀ ਭੁਗੋਲਿਕ ਸਥਿਤੀ ਦਾ ਜਾਇਜ਼ਾ ਵੀ ਹੋ ਜਾਂਦਾ ਹੈ। ਪੁਸਤਕ ਨੂੰ ਪੜ੍ਹਦਿਆਂ ਪੜ੍ਹਦਿਆਂ ਪਾਠਕ ਸੌਂਧਮਈ, ਠੰਡੀਆਂ, ਸ਼ੀਤ, ਹਵਾਵਾਂ ਦੇ ਬੁੱਲੇ ਮਹਿਸੂਸ ਕਰਨ ਲੱਗ ਪੈਂਦਾ ਹੈ। ਇਹ ਹੀ ਇਸ ਪੁਸਤਕ ਦੀ ਕਾਮਯਾਬੀ ਦਾ ਰਾਜ਼ ਹੈ।

ਅਜ ਮਹਿੰਗਾਈ ਦੇ ਇਸ ਦੌਰ ਵਿਚ ਸਤਾਨਵੇਂ ਪੇਜ ਦੀ ਪੁਸਤਕ ਸਿਰਫ਼ ਚਾਲੀ ਰੁਪਏ ਪੜ੍ਹ ਕੇ ਹੈਰਾਨੀ ਜ਼ਰੂਰ ਹੁੰਦੀ ਹੈ। ਏਨੀ ਘੱਟ ਕੀਮਤ ਦੀ ਪੁਸਤਕ ਤੋਂ ਕੁਲਦੀਪ ਸਿੰਘ ਅਰਸ਼ੀ ਦਾ ਪੰਜਾਬੀ ਮਾਂ ਬੋਲੀ ਪ੍ਰਤੀ ਸ਼ਰਧਾ ਸਤਿਕਾਰ ਦਾ ਸਹਿਜੇ ਹੀ ਅਨਦਾਜ਼ਾ ਹੋ ਜਾਂਦਾ ਹੈ। ਲੇਖਕ ਦਾ ਇਹ ਜਜ਼ਬਾ ਪਾਠਕਾਂ ਲਈ ਨਵੀਆਂ ਰਾਹਾਂ ਖੋਲ੍ਹਦਾ ਹੈ। ਕੁਲਦੀਪ ਸਿੰਘ ਅਰਸ਼ੀ ਇਕ ਸਾਧਕ, ਕਰਮ ਯੋਗੀ, ਮਸਤਮੌਲਾ, ਮਸਤਾਨੀ ਤਬੀਅਤ ਦਾ ਮਾਲਿਕ, ਸਾਹਿਤਕ ਮੰਜ਼ਿਲ ਦਾ ਅਣਥਕ ਰਾਹੀ ਇਕ ਦਰਵੇਸ਼ ਲੇਖਕ ਕਵੀ ਚਲਦਾ ਫਿਰਦਾ ਇਕ (Ency-clopedia)

ਇਸ ਅਨੂਠੀ ਵਧੀਆ ਕੋਸ਼ਿਸ਼ ਲਈ ਲੇਖਕ ਨੂੰ ਮੁਬਾਰਕ ਬਾਦ ਦੇਂਦਿਆਂ ਸੁਹਿਰਦ ਪਾਠਕਾਂ ਨੂੰ ਬਿਨੈ ਕਰਨਾ ਚਾਹਾਂਗਾ ਕਿ ਇਹ ਰਾਹ ਦੁਸੇਰੇ ਪੁਸਤਕ ਜ਼ਰੂਰ ਪੜ੍ਹਨ ਤੇ ਇਸ ਵਿਚਲੀ ਸਮਗਰੀ ਦਾ ਲਾਹਾ ਲੈ ਕੇ ਆਉਣ ਵਾਲੀਆਂ ਨਸਲਾਂ ਲਈ ਰਾਹ ਦਸੇਰੇ ਬਣਨ ਤੇ ਉਹਨਾਂ ਦੀ ਅਗਵਾਈ ਕਰਨ।

-0-

# ਸਾਹਿਤ ਸੁਰਘੀਆ

- ਡਾ. ਭਗਵੰਤ ਸਿੰਘ

## ਸਾਹਿਤਕ ਪ੍ਰੋਗਰਾਮ ਦਾ ਆਯੋਜਨ

ਕਲਾ ਮੰਚ ਪੰਜਾਬ ਬਰੇਟਾ ਦੇ ਜਨਰਲ ਸੱਕਤਰ ਜਗਦੀਸ਼ ਰਾਏ ਕੁਲਰੀਆਂ ਵੱਲੋਂ ਆਪਣੇ ਬੇਟੇ ਰਾਹੁਲ ਦਾ ਜਨਮ ਦਿਨ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਰਜਿ. ਅਤੇ ਅਦਾਰਾ ਮਿੰਨੀ ਦੇ ਸਹਿਯੋਗ ਨਾਲ ਸਾਹਿਤਕ ਪ੍ਰੋਗਰਾਮ ਜੁਗਨੂਆਂ ਦੇ ਅੰਗ-ਸੰਗ ਕਰਵਾ ਕੇ ਮਨਾਇਆ। ਪ੍ਰੋਗਰਾਮ ਦੇ ਪਹਿਲੇ ਸੈਸ਼ਨ ਦੇ ਪ੍ਰਧਾਨਗੀ ਮੰਡਲ ਵਿਚ ਡਾ. ਸ਼ਿਆਮ ਸੁੰਦਰ ਦੀਪਤੀ, ਮੁਲਾਜ਼ਮ ਕਾਲੋਨੀ ਦੇ ਪ੍ਰਧਾਨ ਚਮਨ ਲਾਲ ਬਾਂਸਲ, ਆਲੋਚਕ ਨਿਰੰਜਣ ਬੋਹਾ, ਪਰੇਮ ਕੁਮਾਰ ਕੁੱਲਰੀਆਂ ਤੇ ਮੰਚ ਦੇ ਪ੍ਰਧਾਨ ਅਸ਼ਵਨੀ ਖੁੜਾਲ ਸੁਸ਼ੋਭਿਤ ਸਨ। ਸ੍ਰੀ ਕੁਲਰੀਆਂ ਨੇ ਸਭ ਤੋਂ ਪਹਿਲਾ ਆਏ ਸਾਹਿਤਕਾਰਾਂ ਨੂੰ ਜੀ ਆਇਆ ਨੂੰ ਕਿਹਾ। ਇਸ ਤੋਂ ਬਾਅਦ ਪ੍ਰਧਾਨਗੀ ਮੰਡਲ ਵੱਲੋਂ ਮਿੰਨੀ ਤ੍ਰੈਮਾਸਿਕ ਦਾ 74ਵਾਂ ਅੰਕ ਅਤੇ ਮੱਖਣ ਸਿੰਘ ਚੌਹਾਨ ਦਾ ਬਾਲ ਕਹਾਣੀ ਸੰਗ੍ਰਿਹ 'ਛੁਪਿਆ ਰੁਸਤਮ' ਰਿਲੀਜ਼ ਕੀਤਾ ਗਿਆ।

ਪ੍ਰੋਗਰਾਮ ਦੇ ਦੂਜੇ ਸੈਸ਼ਨ ਦਾ ਆਗਾਜ਼ ਕ੍ਰਿਸ਼ਨ ਚੌਹਾਨ ਦੁਆਰਾ ਗਾਏ ਗੀਤ ਨਾਲ ਹੋਇਆ। ਇਸ ਤੋਂ ਬਾਅਦ ਮਿੰਨੀ ਕਹਾਣੀਆਂ ਪੜ੍ਹਨ ਦੇ ਸ਼ੁਰੂ ਹੋਏ ਦੌਰ ਵਿਚ ਮੰਗਤ ਕੁਲਜਿੰਦ ਨੇ 'ਹਿੱਸਾ', ਮੱਖਣ ਸਿੰਘ ਚੌਹਾਨ ਨੇ 'ਤਪਤੇਜ਼', ਜਸਵੀਰ ਢੰਡ ਨੇ 'ਲਾਵਾ', ਸੰਤੋਖ ਸਾਗਰ ਨੇ 'ਮਿੱਠੀ ਗੋਲੀ', ਸੱਤਪਾਲ ਭੀਖੀ ਨੇ 'ਪ੍ਰਸ਼ਨ ਚਿੰਨ੍ਹ', ਜਗਦੀਸ਼ ਰਾਏ ਕੁਲਰੀਆ ਨੇ 'ਅਣਕਹੀ ਖ਼ੁਸ਼ੀ', ਅਸ਼ਵਨੀ ਖੁੜਾਲ ਨੇ 'ਜਾਗ' ਬਿਕਰਮਜੀਤ ਨੂਰ ਨੇ 'ਦਖ਼ਲ ਅੰਦਾਜ਼ੀ' ਦਰਸ਼ਨਜੋਗ ਨੇ 'ਸੇਕ' ਹਰਭਜਨ ਖੇਮਕਰਨੀ ਨੇ '[illegible]' ਸ਼ਿਆਮ ਸੁੰਦਰ ਅੱਗਰਵਾਲ ਨੇ 'ਕੋਈ ਨਹੀਂ' ਅਤੇ ਡਾ. ਸ਼ਿਆਮ ਸੁੰਦਰ ਦੀਪਤੀ ਨੇ 'ਭੁਲੇਖਾ' ਨਾਮੀ ਮਿੰਨੀ ਕਹਾਣੀਆ ਪੜ੍ਹੀਆਂ। ਪੜ੍ਹੀਆਂ ਰਚਨਾਵਾਂ ਤੇ ਵੈਸੇ ਤਾਂ ਹਾਜ਼ਰ ਹਰ ਇੱਕ ਲੇਖਕ ਨੇ ਆਪਣੇ ਵਿਚਾਰ ਰੱਖੇ ਪਰ ਵਿਸ਼ੇਸ਼ ਤੌਰ ਤੇ ਹਾਜ਼ਿਰ ਹੋਏ ਆਲੋਚਕ ਨਿਰੰਜਣ ਬੋਹਾ, ਡਾ. ਕੁਲਦੀਪ ਸਿੰਘ ਦੀਪ ਦੇ ਸਕਾਰਤਮਕ ਯੋਗਦਾਨ ਦੇ ਨਾਲ ਨਾਲ ਸਰਵ ਸ੍ਰੀ ਪਵਨ ਕੁਮਾਰ ਬਾਂਸਲ, ਮਹਿੰਦਰਪਾਲ ਮਿੰਦਾ, ਜਗਤਾਰ ਸਿੰਘ ਲਦਾਲ, ਸਰਦੂਲ ਸਿੰਘ ਚਹਿਲ, ਜਲਾਵਰ ਸਿੰਘ, ਗੁਲਸ਼ਨ ਰਾਏ, ਮੁਕੇਸ਼ ਵਰਮਾ, ਭਵਾਨੀ ਸ਼ੰਕਰ ਗਰਗ, ਗੁਰਜੰਟ ਸਿੰਘ, ਬਾਬਰ ਸਿੰਘ, ਕ੍ਰਿਸ਼ਨ ਸਿੰਘ, ਗੁਰਚਰਨ ਸਿੰਘ ਬਲਵੀਰ ਸਿੰਘ, ਰਾਜਦੀਪ ਸਿੰਘ, ਰਾਜਵਿੰਦਰ ਸਿੰਘ, ਕੁਸ਼ ਕੁਮਾਰ, ਹਰਬੰਸ ਸਿੰਘ ਤੇ ਪਰਮਜੀਤ ਸਿੰਘ ਮੰਡੇਰ ਨੇ ਵੀ ਵਿਚਾਰ ਚਰਚਾ ਵਿੱਚ ਹਿੱਸਾ ਲੈ ਕੇ ਸੰਵਾਦ ਰਚਾਇਆ। ਡਾ. ਸ਼ਿਆਮ ਸੁੰਦਰ ਦੀਪਤੀ ਨੇ ਕਿਹਾ ਕਿ ਬੇਟੇ ਦੇ ਜਨਮ ਦਿਨ ਤੇ ਸਾਹਿਤਕ ਪ੍ਰੋਗਰਾਮ ਕਰਵਾਉਣਾ ਇੱਕ ਸ਼ਲਾਘਾਯੋਗ ਕਦਮ ਹੈ। ਨਿਰੰਜਣ ਬੋਹਾ ਨੇ ਕਿਹਾ ਕਿ ਇਹ ਕਾਰਜ ਸਮਾਜਿਕ ਮਿੱਥਾ ਨੂੰ ਤੋੜਨ ਵਾਲਾ ਹੈ ਤਾਂ ਅਜਿਹੇ ਕਾਰਜ ਹੁੰਦੇ ਰਹਿਣੇ ਚਾਹੀਦੇ ਹਨ। ਰਾਤੀ ਸੱਤ ਵਜੇ ਤੋਂ ਸ਼ੁਰੂ ਹੋ ਕੇ ਅੰਮ੍ਰਿਤ ਵੇਲੇ ਤੱਕ ਚੱਲਿਆਂ ਇਹ ਪ੍ਰੋਗਰਾਮ ਯਾਦਗਾਰੀ ਹੋ ਨਿੱਬੜਿਆਂ।

## ਕਵੀ ਦਲਜੀਤ ਗਿੱਲ ਅਤੇ ਸੋਹਣ ਸਹਿਜਲ ਦੀਆਂ ਕਾਵਿ-ਪੁਸਤਕਾਂ ਰਿਲੀਜ਼ ਅਤੇ ਕਵੀ ਦਰਬਾਰ

ਬੀਤੇ ਦਿਨ ਪੰਜਾਬੀ ਸਾਹਿਤ ਅਤੇ ਸਭਿਆਚਾਰ ਸਦਨ ਫਗਵਾੜਾ (ਪੰਜਾਬ) ਵਲੋਂ ਅਰਬਨ ਅਸਟੇਟ ਫਗਵਾੜਾ ਵਿਖੇ ਸਾਹਿਤਕ ਸਮਾਗਮ ਦੌਰਾਨ ਦੋ ਕਾਵਿ-ਪੁਸਤਕਾਂ ਰਿਲੀਜ਼ ਕੀਤੀਆਂ ਗਈਆਂ ਅਤੇ ਆਜ਼ਾਦੀ ਦਿਵਸ ਨੂੰ ਸਮਰਪਿਤ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ। ਇਸ ਸਮਾਗਮ ਦੀ ਪ੍ਰਧਾਨਗੀ ਪੰਜਾਬੀ ਦੇ ਪ੍ਰਸਿੱਧ ਸਵੈਜੀਵਨੀਕਾਰ ਸ੍ਰੀ ਬਲਬੀਰ ਮਾਧੋਪੁਰੀ-ਸੰਪਾਦਕ ਯੋਜਨਾ (ਪੰਜਾਬੀ) ਪਬਲੀਕੇਸ਼ਨ ਡਵੀਜ਼ਨ ਭਾਰਤ ਸਰਕਾਰ ਦਿੱਲੀ ਅਤੇ [illegible]

ਯੂਨੀਵਰਸਿਟੀ, ਦਿੱਲੀ ਦੇ ਜਰਨਲਿਜ਼ਮ ਵਿਭਾਗ ਦੇ ਮੁੱਖੀ ਡਾ. ਸ਼ਿਓਰਾਜ ਸਿੰਘ ਬੇਚੈਨ ਨੇ ਕੀਤੀ।

ਇਸ ਸਾਹਿਤਕ ਸਮਾਗਮ ਦੇ ਆਰੰਭ ਵਿਚ ਉਕਤ ਸਦਨ ਦੇ ਜਨਰਲ ਸਕੱਤਰ ਡਾ. ਜਗੀਰ ਸਿੰਘ ਨੂਰ ਨੇ ਸਦਨ ਦੀਆਂ ਸਾਹਿਤਕ ਗਤੀਵਿਧੀਆਂ ਬਾਬਤ ਸੰਖੇਪ ਚ ਜਾਣਕਾਰੀ ਦੇਣ ਉਪਰੰਤ ਰਿਲੀਜ਼ ਕੀਤੀਆਂ ਜਾਣ ਵਾਲੀਆਂ ਪੁਸਤਕਾਂ ਚੋਂ ਪਹਿਲਾਂ ਦਲਜੀਤ ਗਿੱਲ ਦੁਆਰਾ ਰਚਿਤ ਕਾਵਿ-ਪੁਸਤਕ ਤੇ ਉਹ ਹਾਰਿਆ ਨਹੀਂ ਅਤੇ ਇਸ ਤੋਂ ਮਗਰੋਂ ਸੋਹਣ ਸਹਿਜਲ ਦੁਆਰਾ ਰਚਿਤ ਪੁਸਤਕ ਸੋਚ ਨੂੰ ਸਿਜਦਾ ਸੰਬੰਧੀ ਬੁਨਿਆਦੀ ਜਾਣਕਾਰੀ ਦੇਂਦਿਆਂ ਦੱਸਿਆ ਕਿ ਸ੍ਰੀ ਦਲਜੀਤ ਸਿੰਘ ਗਿੱਲ (ਨਿਵਾਸੀ ਕਰੀਮਪੁਰ ਜ਼ਿਲ੍ਹਾ ਨਵਾਂ ਸ਼ਹਿਰ) ਚੇਤੰਨ ਵਿਚਾਰਧਾਰਾ ਨਾਲ ਜੁੜਿਆ ਸ਼ਾਇਰ ਹੈ, ਜਿਸ ਦੀ ਸ਼ਾਇਰੀ ਵਿਚੋਂ ਨਿਰੋਲ ਉਸਾਰੂ ਕਦਰਾਂ ਕੀਮਤਾਂ ਦੀ ਆਭਾ ਕਲਾ ਕੌਸ਼ਲਤਾ ਨਾਲ ਪ੍ਰਗਟ ਹੁੰਦੀ ਹੈ। ਆਧੁਨਿਕ ਕਾਵਿ-ਇਤਿਹਾਸ ਵਿਚ ਦਲਜੀਤ ਗਿੱਲ ਦਾ ਅਹਿਮ ਸਥਾਨ ਬਣਦਾ ਹੈ। ਸੋਹਣ ਸਹਿਜਲ ਦੀ ਪੁਸਤਕ ਸੰਬੰਧੀ ਚਰਚਾ ਕਰਦਿਆਂ ਡਾ. ਨੂਰ ਨੇ ਕਿਹਾ ਕਿ ਸੋਚ ਨੂੰ ਸਿਜਦਾ ਕਾਵਿ ਸੰਗ੍ਰਹਿ ਬਾਬਾ ਭੀਮ ਰਾਓ ਅੰਬੇਦਕਰ ਦੀ ਸੋਚ ਦ੍ਰਿਸ਼ਟੀ ਅਤੇ ਕਾਰਨਾਮਿਆਂ ਨੂੰ ਕਾਵਿਕ ਰੰਗ ਵਿਚ ਪ੍ਰਸਤੁਤ ਕਰਨ ਵਾਲਾ ਰਸਦਾਇਕ ਕਾਵਿ-ਸੰਗ੍ਰਹਿ ਹੈ। ਨਵ-ਪ੍ਰਕਾਸ਼ਿਤ ਪੁਸਤਕਾਂ ਸੰਬੰਧੀ ਜਾਣਕਾਰੀ ਤੋਂ ਬਾਅਦ ਸਰਵ ਸ੍ਰੀ ਬਲਬੀਰ ਮਾਧੋਪੁਰੀ, ਡਾ. ਜਗੀਰ ਸਿੰਘ ਨੂਰ, ਸ੍ਰੀ ਜਸਵਿੰਦਰ ਮਹਿਰਮ ਨੇ ਰਲ ਕੇ ਤੇ ਉਹ ਹਾਰਿਆ ਨਹੀਂ ਅਤੇ ਸੋਚ ਨੂੰ ਸਿਜਦਾ ਕਾਵਿ-ਪੁਸਤਕਾਂ ਲੋਕ ਅਰਪਿਤ ਕੀਤੀਆਂ। ਸ੍ਰੀ ਬਲਬੀਰ ਮਾਧੋਪੁਰੀ ਨੇ ਦੋਹਾਂ ਪੁਸਤਕਾਂ ਦਾ ਸੁਆਗਤ ਕਰਦਿਆਂ ਦੋਹਾਂ ਸ਼ਾਇਰਾਂ ਨੂੰ ਮੁਬਾਰਕਬਾਦ ਦਿਤੀ ਅਤੇ ਆਸ ਪ੍ਰਗਟਾਈ ਕਿ ਦੋਵੇਂ ਸ਼ਾਇਰ ਸ਼ਿੱਦਤ ਨਾਲ ਇਸੇ ਤਰ੍ਹਾਂ ਸਾਹਿਤ ਸੇਵਾ ਵਿਚ ਜੁੜੇ ਰਹਿਣਗੇ।

ਇਸ ਸਾਹਿਤਕ ਸਮਾਗਮ ਦੇ ਦੂਜੇ ਦੌਰ ਵਿਚ ਕਵੀ ਦਰਬਾਰ ਦਾ ਆਯੋਜਨ ਕੀਤਾ ਗਿਆ ਜੋ ਕਿ ਆਜ਼ਾਦੀ ਦਿਵਸ ਨੂੰ ਸਮਰਪਿਤ ਕੀਤਾ ਗਿਆ। ਸਭ ਤੋਂ ਪਹਿਲਾਂ ਸ੍ਰੀ ਦਲਜੀਤ ਗਿੱਲ (ਕਰੀਮਪੁਰੀ, ਨਵਾਂ ਸ਼ਹਿਰ) ਨੂੰ ਦਾਅਵਤ ਦਿਤੀ ਗਈ ਜਿਨ੍ਹਾਂ ਨੇ ਸਮਕਾਲੀਨ ਪਰਿਸਥਿਤੀਆਂ ਦਾ ਪ੍ਰਤਿਮਾਨਕ ਰੂਪ ਪ੍ਰਸਤੁਤ ਕਰਦਿਆਂ ਹੋਇਆਂ ਫੁਰਮਾਇਆ :

*ਬੁਝਣ ਨਾ ਦਿਓ, ਜ਼ਿੰਦਗੀ ਦੀਆਂ ਜੋਤਾਂ ਨੂੰ,*
*ਮਘਦੇ ਤੇ ਜਗਦੇ ਰਹਿਣ ਚ ਹੀ ਹੈ,*
*ਮਜ਼ਾ ਜ਼ਿੰਦਗੀ ਦੇ ਜਿਊਣ ਦਾ ਦੋਸਤੋ!*
*ਉਹ ਕਦੇ ਵੀ ਨਾ ਮਰਿਆ, ਅੜਿਆ ਰਿਹਾ,*
*ਅਣਖ ਤੇ ਗੈਰਤ ਦੀ ਢਾਬ ਉੱਤੇ*
*ਹੌਣੀ ਤਾਂ ਹਾਰ ਗਈ, ਅੰਤ*
*ਦੇਖ ਉਸ ਦੇ ਇਰਾਦਿਆਂ ਨੂੰ!*

ਸ੍ਰੀ ਸੋਹਣ ਸਹਿਜਲ ਨੇ ਤਰੰਨਮ ਚ ਲੰਬੀ ਕਵਿਤਾ ਪੇਸ਼ ਕੀਤੀ ਜਿਸ ਦੇ ਪਹਿਲੇ ਬੋਲ:

*ਦੱਸੋ ਇਕ ਸਵਾਲ, ਆਜ਼ਾਦੀ ਕਿਥੇ ਹੈ।*
*ਅੱਧਾ ਦੇਸ਼ ਕੰਗਾਲ, ਆਜ਼ਾਦੀ ਕਿਧੇ ਹੈ।*

ਵਰਤਮਾਨ ਸਮਾਜਕ, ਸਭਿਆਚਾਰਕ ਅਤੇ ਰਾਜਨੀਤਕ ਵਰਤਾਰੇ ਦੀ ਤਸਵੀਰ ਖਿੱਚਦਿਆਂ ਹੋਇਆ ਸ੍ਰੀ ਜਸਵਿੰਦਰ ਮਹਿਰਮ ਨੇ ਜਿਥੇ ਪ੍ਰਪੱਕਤਾ ਗ਼ਜ਼ਲ ਪੇਸ਼ ਕੀਤੀ, ਉਥੇ ਦੋਹੇ ਦੀ ਸਿਨਫ ਵਿਚ ਇਹ ਬੋਲ ਵੀ ਕਹੇ ਜਿਨ੍ਹਾਂ ਚ ਵਿਅੰਗ ਦੀ ਖੂਬ ਝਲਕ ਹੈ:

*ਰਿਸ਼ਵਤ ਲੈਂਦੇ ਫੜ ਲਿਆ ਜੋ ਤੈਨੂੰ ਇਕ ਵਾਰ,*
*ਤੂੰ ਵੀ ਤੇ ਉਸਤਾਦ ਏਂ ਰਿਸ਼ਵਤ ਦੇ ਕੇ ਛੁੱਟ।*

ਕਾਵਿ-ਦੌਰ ਨੂੰ ਅੱਗੇ ਪ੍ਰਵਾਹਮਾਨ ਕਰਦਿਆਂ ਸ੍ਰੀ ਬਲਬੀਰ ਮਾਧੋਪੁਰੀ (ਦਿੱਲੀ) ਨੇ ਫੁਰਮਾਇਆ:

*ਛਾਂਗ ਛਾਂਗ ਤੁਸੀਂ ਰੁੱਖਾਂ ਨੂੰ ਥੋਥੇ ਕਰਦੇ*
*ਫੁੱਟ ਪੈਂਦੇ ਨੇ ਉਹ ਹੋਰ ਵੀ ਛਾਵਾਂ ਖਾਤਰ!*
*ਮਾਨਣਾ ਜੇ ਧੁੱਪ ਦੇ ਸੱਤਾਂ ਰੰਗਾਂ ਨੂੰ*
*ਸੁਖੇ ਸੁੱਖ ਹੋਰ ਮੱਥੇ ਦੇ ਸੂਰਜ ਖਾਤਰ!*

ਸਰਵ-ਸ੍ਰੀ ਡਾ. ਸ਼ਿਓਰਾਜ ਸਿੰਘ ਨੇ ਆਪਣਾ ਕਲਾਮ ਹਿੰਦੀ

ਚ ਪੇਸ਼ ਕੀਤਾ ਜਿਸ ਵਿਚ ਸੂਫ਼ੀਆਨਾ ਰੰਗ ਵੀ ਸੀ ਅਤੇ ਅਜੋਕੇ ਰਾਜਸੀ ਪ੍ਰਬੰਧ ਉੱਤੇ ਕਟਾਖਸ਼ ਵੀ ਇਹੋ ਜਿਹੇ ਵਿਆਪਕ ਸਮਾਏ ਹੋਏ ਸਨ।

ਸ੍ਰੀ ਕੁਲਵੰਤ ਪ੍ਰਦੇਸੀ, ਸ੍ਰੀ ਰਤਨੇਂਦਰ, ਸ੍ਰੀ ਮਸਤ ਕੋਟੀਆਂ, ਕੁਲਵਿੰਦਰ ਰਹਿਬਰ ਆਦਿ ਕਵੀਆਂ ਨੇ ਵੀ ਆਪੋ ਆਪਣੇ ਖ਼ੂਬਸੂਰਤ ਕਲਾਮ ਨੂੰ ਪ੍ਰਸਤੁਤ ਕਰਕੇ ਸਰੋਤਿਆਂ ਦੀ ਵਾਹਵਾ ਖੱਟੀ।

ਅੰਤ ਤੇ ਪ੍ਰਧਾਨਗੀ ਭਾਸ਼ਨ ਦੇਂਦਿਆਂ ਸ੍ਰੀ ਬਲਬੀਰ ਮਾਧੋਪੁਰੀ ਨੇ ਆਖਿਆ ਕਿ ਨਿਰੋਲ ਪੇਂਡੂ ਖੇਤਰ ਨਾਲ ਜੁੜੇ ਹੋਏ ਸਾਹਿਤਕਾਰਾਂ ਦੀਆਂ ਰਚਨਾਵਾਂ ਜੀਵਨ ਦੇ ਉਚ-ਮਿਆਰਾਂ ਨੂੰ ਬਿਨਾਂ ਕਿਸੇ ਲਗ-ਲਬੇੜ ਦੇ, ਬੜੀ ਕਲਾਤਮਿਕਤਾ ਨਾਲ ਪੇਸ਼ ਕਰਦੀਆਂ ਹਨ, ਉਹਨਾਂ ਖੁਸ਼ੀ ਜ਼ਾਹਰ ਕੀਤੀ ਕਿ ਉਹ ਪੰਜਾਬੀ ਸਾਹਿਤ ਤੇ ਸਭਿਆਚਾਰ ਸਦਨ ਫਗਵਾੜਾ ਵੱਲੋਂ ਆਯੋਜਿਤ ਇਕ ਸਫਲ ਪ੍ਰੋਗਰਾਮ ਵਿਚ ਪੁੱਜੇ ਹਨ। ਉਹਨਾਂ ਇਹ ਵੀ ਆਸ ਪ੍ਰਗਟਾਈ ਇਹ ਸਦਨ ਹੋਰ ਵਿਧਾਵਾਂ ਬਾਬਤ ਚਰਚਾ ਅਤੇ ਗੋਸ਼ਟੀਆਂ ਵੀ ਕਰਵਾਉਂਦਾ ਰਹੇਗਾ। ਡਾ. ਜਗੀਰ ਸਿੰਘ ਨੂਰ ਨੇ ਪੁਜੇ ਸਭਨਾ ਵਿਦਵਾਨਾਂ ਦਾ ਧੰਨਵਾਦ ਕਰਦਿਆਂ ਦੋਹਾਂ ਪੁਸਤਕਾਂ ਦੇ ਕਵੀਆਂ ਨੂੰ ਮਿਆਰੀ ਕਵਿਤਾ ਲਿਖਣ ਅਤੇ ਪ੍ਰਕਾਸ਼ਿਤ ਕਰਵਾਉਣ ਦੀ ਵਧਾਈ ਦਿਤੀ ਅਤੇ ਵਿਸ਼ਵਾਸ ਦੁਆਇਆ ਕਿ ਉਕਤ ਸਦਨ ਵੱਲੋਂ ਸਾਹਿਤ ਅਤੇ ਸਭਿਆਚਾਰ ਦੇ ਅਣਗੌਲੇ ਪੱਖਾਂ ਨੂੰ ਕਿਤਾਬੀ ਰੂਪਾਂ ਚ ਪੰਜਾਬੀ ਪਾਠਕਾਂ ਅਤੇ ਪੰਜਾਬੀ ਹਿਤੈਸ਼ੀਆਂ ਦੇ ਸਨਮੁਖ ਸਰੂਰ ਕਰਦੇ ਰਹਿਣ ਦੇ ਯਤਨਾਂ ਵਿਚ ਸਹਾਈ ਹੁੰਦੇ ਰਹਿਣਗੇ।

## ਸਾਹਿਤ ਸਭਾ (ਰਜਿ.) ਜਲਾਲਾਬਾਦ

ਸਾਹਿਤ ਸਭਾ (ਰਜਿ.) ਜਲਾਲਾਬਾਦ (ਪੱਛਮੀ) ਦੀ ਰੰਗਾਮੀ ਮੀਟਿੰਗ ਹੋਈ, ਜਿਸ ਦੀ ਪ੍ਰਧਾਨਗੀ ਸ: ਸੂਬਾ ਸਿੰਘ ਨੰਬਰਦਾਰ ਨੇ ਕੀਤੀ। ਸਭਾ ਦੇ ਸਕੱਤਰ ਸ. ਬਲਬੀਰ ਸਿੰਘ ਰਹੇਜਾ ਨੇ ਦੱਸਿਆ ਕਿ ਮੀਟਿੰਗ ਵਿਚ ਸਭਾ ਵੱਲੋਂ ਇਕ ਹਾਸਰਸ ਕਵੀ ਸੰਮੇਲਨ ਕਰਵਾਉਣ ਦਾ ਫੈਸਲਾ ਕੀਤਾ ਗਿਆ ਹੈ। ਇਹ ਕਵੀ ਦਰਬਾਰ ਮਾਰਚ ਮਹੀਨੇ ਵਿਚ ਕਰਵਾਇਆ ਜਾਵੇਗਾ। ਮੀਟਿੰਗ ਵਿਚ ਸਭਾ ਦੇ ਸਰਪ੍ਰਸਤ ਅਸ਼ੋਕ ਸੋਨੀ, ਜਨਰਲ ਸਕੱਤਰ ਸ: ਬਲਬੀਰ ਸਿੰਘ ਰਹੇਜਾ, ਖਜ਼ਾਨਚੀ ਸ: ਹਰਿੰਦਰ ਸਿੰਘ ਕੱਕੜ, ਮੀਤ ਪ੍ਰਧਾਨ ਕੰਵਰ ਜਤਿੰਦਰ ਸਿੰਘ ਬੇਦੀ, ਭੁਪਿੰਦਰ ਸਿੰਘ ਮਲਿਕ, ਦਿਆਲ ਸਿੰਘ ਪਿਆਸਾ, ਸੰਦੀਪ ਝਾਂਬ, ਤੇਜਾ ਸਿੰਘ, ਪ੍ਰਵੇਸ਼ ਖੰਨਾ, ਦਵਿੰਦਰ ਸੰਧੂ, ਕਿਸ਼ੋਰ ਚੰਦ ਛੁਮਰਾ, ਛਿੰਦਰਪਾਲ ਹਾਂਡਾ, ਪਰਮਿੰਦਰ ਸਿੰਘ ਮਦਾਨ, ਪ੍ਰਸ਼ਾਂਤ ਅਰੋੜਾ, ਆਦਿ ਸ਼ਾਮਿਲ ਹੋਏ। ਮੀਟਿੰਗ ਦੇ ਦੌਰਾਨ ਕਾਵਿ ਰਚਨਾਵਾਂ ਦਾ ਦੌਰ ਚਲਿਆ ਜਿਸਦਾ ਸਭ ਨੇ ਖੂਬ ਆਨੰਦ ਲਿਆ।

## ਸਨਮਾਨ ਸਮਾਰੋਹ

ਜੀਵਨ ਜੋਤੀ ਮਾਡਲ ਸਕੂਲ ਪਿਆਰਪੁਰ/ਗੁਰਦਾਸਪੁਰ ਵਲੋਂ ਇਕ ਬਾਲ- ਮੇਲਾ ਅਤੇ ਸਨਮਾਨ ਸਮਾਰੋਹ ਆਯੋਜਿਤ ਕੀਤਾ ਗਿਆ। ਜਿਸ ਵਿਚ ਬੱਚਿਆਂ ਨੇ ਆਪਣੇ-ਆਪਣੇ ਅੰਦਾਜ਼ ਵਿਚ ਗੀਤ, ਸਕਿੱਟਾਂ, ਡਾਂਸ ਪੇਸ਼ ਕੀਤੇ। ਇਸ ਤੋਂ ਮਗਰੋਂ ਸ੍ਰੀ ਬਰਜਿੰਦਰ ਮਾਨ ਨੂੰ ਉਹਨਾਂ ਦੀਆਂ ਬਾਲ-ਸਾਹਿਤ ਲਈ ਕੀਤੀਆਂ ਪ੍ਰਾਪਤੀਆਂ ਅਤੇ ਯੋਗਦਾਨ ਸਦਕਾ ਸਾਰੇ ਬੱਚਿਆਂ ਅਤੇ ਸਟਾਫ ਵਲੋਂ ਸਨਮਾਨ ਕੀਤਾ ਗਿਆ ਸੀ।

ਇਸ ਦੇ ਨਾਲ ਹੀ ਗਿਆਨੀ ਹਰਕੇਵਲ ਸਿੰਘ ਸੈਲਾਨੀ (ਨੈਸ਼ਨਲ ਐਵਾਰਡੀ ਟੀਚਰ) ਦਾ ਅਤੇ ਚਿੱਤਰਕਾਰ ਚੰਗਾ ਸਿੰਘ ਦਾ ਵੀ ਸਨਮਾਨ ਕੀਤਾ ਗਿਆ।

ਇਸ ਤੋਂ ਮਗਰੋਂ "ਪੈਦਲ ਪਿਆਰਪੁਰੀ" ਦੀ ਤਾਜ਼ਾ ਛਪੀ ਪੁਸਤਕ "ਚਿੜੀਆਂ ਦੀ ਰੌਣਕ" ਬਾਲ ਗੀਤ ਸੰਗ੍ਰਹਿ ਦੀ ਘੁੰਡ ਚੁਕਾਈ ਵੀ ਕੀਤੀ ਗਈ।

ਅਖੀਰ ਵਿਚ ਸਕੂਲ ਦੀਆਂ ਬੱਚੀਆਂ ਨੇ ਗਿੱਧਾ ਪੇਸ਼ ਕੀਤਾ ਜੋ ਆਏ ਮਿੱਤਰਾਂ ਤੇ ਮਾਪਿਆਂ ਨੇ ਬੜਾ ਸਲਾਹਿਆ।

-0-

# ਜਨ ਆਵਾਜ਼

*- ਡਾ. ਭਗਵੰਤ ਸਿੰਘ*

ਸਤਿਕਾਰਯੋਗ ਮੁਖ ਸੰਪਾਦਕ ਜੀ

ਜਨ ਸਾਹਿਤ ਦੇ ਅੰਕ ਮਿਲੇ। ਦੀਪਕ ਜੈਤੋਈ ਬਾਰੇ ਵਿਸ਼ੇਸ਼ ਅੰਕ ਕੱਢਕੇ ਵਿਭਾਗ ਨੇ ਮਰਹੂਮ ਸ਼ਾਇਰ ਨੂੰ ਸੱਚੀ ਸ਼ਰਧਾਂਜਲੀ ਦਿਤੀ ਹੈ। ਇਹ ਬਹੁਤ ਸ਼ਲਾਘਾਯੋਗ ਕਾਰਜ ਹੈ। ਦੀਪਕ ਸਾਹਿਬ ਦੀ ਨਿਜੀ ਜ਼ਿੰਦਗੀ ਪ੍ਰਤੀ ਇਸ ਅੰਕ ਤੋਂ ਬਹੁਤ ਜਾਣਕਾਰੀ ਮਿਲਦੀ ਹੈ। ਮੈਂ ਵੀ ਦੀਪਕ ਸਾਹਿਬ ਨੂੰ ਨੇੜਿਓਂ ਦੇਖਿਆ ਹੈ। ਆਪ ਨੇ ਅੰਕ ਵਿਚ ਉਨ੍ਹਾਂ ਦੀ ਜ਼ਿੰਦਗੀ ਦੀ ਯਥਾਰਥਕ ਤਸਵੀਰ ਪੇਸ਼ ਕੀਤੀ ਹੈ।

ਭੁਪਿੰਦਰ ਸੰਧੂ
26118 ਗਲੀ ਨੰ. 2,1/2
ਆਸ਼ਾਪੁਰਾ ਬਸਤੀ, ਬਠਿੰਡਾ

ਸਤਿਕਾਰਯੋਗ ਮੁਖ ਸੰਪਾਦਕ ਜੀ

ਪੰਜਾਬੀ ਦੁਨੀਆ ਅਤੇ ਜਨ ਸਾਹਿਤ ਦੇ ਅੰਕਾਂ ਨੇ ਮੇਰੀ ਖੋਜ ਵਿਚ ਕਾਫੀ ਸਹਿਯੋਗ ਦਿਤਾ ਹੈ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਵਿਸ਼ੇਸ਼ ਅੰਕ ਇਤਿਹਾਸਕ ਹਵਾਲਿਆਂ ਦੀ ਸਮੱਗਰੀ ਮੁਹੱਈਆ ਕਰਉਂਦਾ ਹੈ। ਇਨ੍ਹਾਂ ਪਰਚਿਆਂ ਦੀ ਸਮੱਗਰੀ ਬਹੁਤ ਸ਼ਲਾਘਾਯੋਗ ਹੈ। ਪੰਜਾਬੀ ਦੁਨੀਆ ਦਾ ਬਾਵਾ ਬੁੱਧ ਸਿੰਘ ਵਿਸ਼ੇਸ਼ ਅੰਕ ਪੰਜਾਬੀ ਭਾਸ਼ਾ ਦੇ ਮਸਲਿਆਂ ਅਤੇ ਪੰਜਾਬੀ ਆਲੋਚਨਾ ਤੋ ਜਾਣੂੰ ਕਰਾਉਂਦਾ ਹੈ। ਪੰਜਾਬੀ ਆਲੋਚਨਾ ਦੇ ਵਿਕਾਸ ਦੀਆਂ ਮੰਜ਼ਲਾਂ ਬਾਰੇ ਇਸ ਅੰਕ ਤੋਂ ਬਹੁਤ ਗਿਆਨ ਹੁੰਦਾ ਹੈ। ਸੰਪਾਦਕੀ ਅਮਲੇ ਦੀ ਮਿਹਨਤ ਅਗੇ ਨਤਮਸਤਕ ਹਾਂ।

ਸੁਰਜੀਤ ਸਿੰਘ ਪੰਛੀ
ਪਿੰਡ ਤੇ ਡਾਕ ਮਹਿਲਕਲਾਂ, ਜ਼ਿਲ੍ਹਾ ਬਰਨਾਲਾ

ਸਤਿਕਾਰਯੋਗ ਮੁਖ ਸੰਪਾਦਕ ਜੀ

ਜਨ ਸਾਹਿਤ ਦੇ ਅੰਮ੍ਰਿਤਾ ਪ੍ਰੀਤਮ ਵਿਸ਼ੇਸ਼ ਅੰਕ ਬਾਰੇ ਪੜ੍ਹਿਆ। ਆਪਣੀ ਲੇਖਣੀ ਦੇ ਪ੍ਰਾਰੰਭਕ ਵਰ੍ਹਿਆਂ ਵਿਚ ਜਨ ਸਾਹਿਤ ਵਿਚ ਖੂਬ ਛਪਿਆ ਹਾਂ ਅੱਜ ਅਚਾਨਕ ਫਿਰ ਪੜਨ ਤੇ ਦੇਖਣ ਦੀ ਇੱਛਾ ਹੋਈ ਹੈ।

ਹਿਤੂ
ਡਾ ਜਵਾਹਰ ਧੀਰ
87, ਪ੍ਰੋਫੈਸਰ ਕਾਲੋਨੀ,
ਬੰਗਾ ਰੋਡ, ਫਗਵਾੜਾ

ਸੰਪਾਦਕ ਸਾਹਿਬ

ਜਨ ਸਾਹਿਤ ਦੇ ਦੀਪਕ ਜੈਤੋਈ ਅਤੇ ਅੰਮ੍ਰਿਤਾ ਪ੍ਰੀਤਮ ਵਿਸ਼ੇਸ਼ ਅੰਕ ਪੜ੍ਹੇ ਗਏ, ਇਨ੍ਹਾਂ ਵਿਚ ਦੋ ਮਹਾਨ ਸ਼ਖਸੀਅਤਾਂ ਬਾਰੇ ਡੂੰਘੀ ਸੋਝੀ ਕਰਾਈ ਗਈ ਹੈ। ਅੰਮ੍ਰਿਤਾ ਦੇ ਜੀਵਨ ਅਤੇ ਸਾਹਿਤਕ ਕ੍ਰਿਤੀਆਂ ਦਾ ਲੇਖਾ ਜੋਖਾ ਬਾਹਰਮੁਖੀ ਦ੍ਰਿਸ਼ਟੀ ਤੋਂ ਕੀਤਾ ਗਿਆ ਹੈ। ਇਹ ਅੰਕ ਖੋਜਾਰਥੀਆਂ ਲਈ ਰਾਹ ਦਸੇਰਿਆ ਦਾ ਕੰਮ ਕਰਦੇ ਹਨ। ਸਾਧਾਰਣ ਅੰਕਾਂ ਵਿਚ ਵੀ ਬਹੁਤ ਸਾਰੀਆਂ ਰਚਨਾਵਾਂ ਪੰਜਾਬੀ ਸਾਹਿਤ ਵਿਚ ਗੁਣਾਤਮਕ ਵਾਧਾ ਕਰਦੇ ਹਨ। ਆਸ ਕਰਦਾ ਹਾਂ ਕਿ 'ਜਨ ਸਾਹਿਤ' ਭਵਿੱਖ ਵਿਚ ਹੋਰ ਪੁਲਾਂਘਾਂ ਪੁੱਟੇਗਾ।

ਸ਼ੇਰ ਸਿੰਘ ਢਿਲੋਂ (ਪ੍ਰੋ.)
85, ਅਰਬਨ ਅਸਟੇਟ,
ਫੇਜ਼ 3, ਪਟਿਆਲਾ

# ਭਾਸ਼ਾ ਵਿਭਾਗ, ਪੰਜਾਬ, ਪਟਿਆਲਾ ਦੀਆਂ ਪ੍ਰਕਾਸ਼ਨਾਵਾਂ ਦੀ ਵਿਕਰੀ ਏਜੰਸੀਆਂ ਦੀ ਸੂਚੀ

1. ਮੈਸਰਜ/ਸ੍ਰੀ ਸੋਹਨ ਲਾਲ, ਮਦਾਨ ਬੁਕ ਸੈਂਟਰ ਅਤੇ ਲਾਇਬ੍ਰੇਰੀ ਆਰਡਰਸਪਲਾਇਰ, 21, ਮਿਉਂਸੀਪਲ ਮਾਰਕੀਟ, ਪੁਰਾਣੀ ਕੋਤਵਾਲੀ ਚੌਕ, ਪਟਿਆਲਾ
2. ਮੈਸਰਜ/ਮਦਾਨ ਬੁਕ ਹਾਊਸ, ਪੰਜਾਬੀ ਯੂਨੀਵਰਸਿਟੀ ਕੈਂਪਸ, ਪਟਿਆਲਾ
3. ਮੈਸਰਜ/ਮਿੱਤਲ ਟ੍ਰੇਡਰਜ਼ ਨਾਭਾ ਗੇਟ, ਸੰਗਰੂਰ
4. ਮੈਸਰਜ/ਗੁਰਨਾਮ ਸਿੰਘ, ਦਸ਼ਮੇਸ਼ ਧਾਰਮਿਕ ਪੁਸਤਕ ਅਤੇ ਕੈਸਟ ਹਾਊਸ, ਗੁਰਦੁਆਰਾ ਸਿੰਘ ਸਭਾ, ਸੰਗਰੂਰ
5. ਮੈਸਰਜ/ਗਿਆਨ ਚੰਦ ਐਂਡ ਸੰਨਜ਼, ਮੇਨ ਬਜ਼ਾਰ ਫ਼ਿਰੋਜ਼ਪੁਰ ਸ਼ਹਿਰ।
6. ਮੈਸਰਜ/ਗਿਆਨੀ ਹਜਿੰਦਰ ਸਿੰਘ ਛਾਬੜਾ, ਨੇੜੇ ਬੱਸ ਸਟੈਂਡ, ਫਿਰੋਜ਼ਪੁਰ ਸ਼ਹਿਰ
7. ਮੈਸਰਜ/ਲਾਹੌਰ ਬੁੱਕ ਸ਼ਾਪ-2, ਲਾਜਪਤ ਰਾਏ ਮਾਰਕੀਟ (ਨੇੜੇ ਸੋਸਾਇਟੀ ਸਿਨੇਮਾ), ਲੁਧਿਆਣਾ।
8. ਮੈਸਰਜ/ਨਾਨਕ ਸਿੰਘ ਪੁਸਤਕ ਮਾਲਾ ਸਿਟੀ ਸੈਂਟਰ, ਅੰਮ੍ਰਿਤਸਰ।
9. ਮੈਸਰਜ/ਰਵੀ ਸਾਹਿਤ ਪ੍ਰਕਾਸ਼ਨ, ਹਾਲ ਬਜ਼ਾਰ, ਅੰਮ੍ਰਿਤਸਰ।
10. ਮੈਸਰਜ/ਸਿੰਘ ਬ੍ਰਦਰਜ਼, ਬਾਜ਼ਾਰ ਮਾਈ ਸੇਵਾਂ, ਨੇੜੇ ਗੋਲਡਨ ਟੈਂਪਲ, ਅੰਮ੍ਰਿਤਸਰ।
11. ਮੈਸਰਜ/ਗੁਰਦੀਪ ਸਿੰਘ ਐਂਡ ਸੰਨਜ਼, ਕਲਾਕ ਟਾਵਰ, ਅੰਮ੍ਰਿਤਸਰ।
12. ਮੈਸਰਜ/ਇੰਦਰਜੀਤ ਸਟੇਸ਼ਨਰੀ ਮਾਰਟ, ਕਾਲਜ ਰੋਡ, ਰੋਪੜ
13. ਮੈਸਰਜ/ਨਿਊ ਬੁਕ ਕੰਪਨੀ, ਮਾਈ ਹੀਰਾਂ ਗੇਟ, ਜਲੰਧਰ
14. ਮੈਸਰਜ/ਭਾਰਤੀਯ ਸੰਸਕ੍ਰਿਤ ਭਵਨ, ਮਾਈ ਹੀਰਾਂ ਗੇਟ, ਜਲੰਧਰ

15. ਮੈਸਰਜ਼/ਸੁੰਦਰ ਬੁੱਕ ਡਿਪੂ, ਮਾਈ ਹੀਰਾਂ ਗੇਟ, ਜਲੰਧਰ

16. ਮੈਸਰਜ/ਇੰਗਲਿਸ਼ ਬੁੱਕ ਹਾਊਸ, ਮਾਈ ਹੀਰਾਂ ਗੇਟ, ਜਲੰਧਰ

17. ਪੰਜਾਬੀ ਸਾਹਿਤ ਸਭਾ (ਰਜਿ. ਨੰ. 392), ਮਨੀਮਾਜਰਾ, ਯੂ.ਟੀ. ਚੰਡੀਗੜ੍ਹ

18. ਮੈਸਰਜ/ਪੰਜਾਬ ਬੁਕ ਸੈਂਟਰ, ਸੈਕਟਰ 22-ਸੀ, ਚੰਡੀਗੜ੍ਹ

19. ਰਤਨਾ ਮੈਮੋਰੀਅਲ ਚੈਰੀਟੇਬਲ ਟਰੱਸਟ (ਰਜਿ.), ਮ. ਨੰ. 315, ਸੈਕਟਰ 35-ਏ, ਚੰਡੀਗੜ੍ਹ

20. ਭਾਈ ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ. ਸੇਵਾਂ, ਅੰਮ੍ਰਿਤਸਰ।

21. ਭਾਈ ਜੋਧ ਸਿੰਘ ਕਰਮਜੀਤ ਸਿੰਘ, ਅਦਾਲਤ ਬਜ਼ਾਰ, ਪਟਿਆਲਾ।

22. ਵਿਕਾਸ ਬੁੱਕ ਸਟੋਰ, ਕੱਚਾ ਪਟਿਆਲਾ, ਪਟਿਆਲਾ

23. ਅਕਸ਼ਰਧਾਮ ਸੰਮਿਤੀ ਸਾਹਮਣੇ ਡੀ. ਸੀ. ਨਿਵਾਸ, ਕੈਥਲ (ਹਰਿਆਣਾ)

24. ਮੈਸਰਜ/ਚੇਤਨਾ ਪ੍ਰਕਾਸ਼ਨ ਪੰਜਾਬੀ ਭਵਨ, ਲੁਧਿਆਣਾ।

25. ਡਿਵਾਈਨ ਐਡਵਰਟਾਈਜ਼ਰ ਐਂਡ ਪੋਲੀਮਰਜ਼ ਦੁਕਾਨ ਨੰ. 5-6,ਸ੍ਰੀ ਕ੍ਰਿਸ਼ਨਾ ਮਾਰਕੀਟ, ਨੇੜੇ ਕ੍ਰਿਸ਼ਨਾ ਚੈਰੀਟੇਬਲ ਹਸਪਤਾਲ, ਮਾਡਲ ਟਾਊਨ, ਲੁਧਿਆਣਾ।

26. ਮੈਸਰਜ/ਗਰਗ ਬੁੱਕ ਸੈਂਟਰ ਸਾਹਮਣੇ ਜ਼ਿਲ੍ਹਾ ਕਚਹਿਰੀਆਂ ਨੇੜੇ ਰਾਜਿੰਦਰਾ ਕਾਲਜ, ਬਠਿੰਡਾ।

ਵਿਭਾਗੀ ਪੁਸਤਕਾਂ ਉੱਤੇ ਕਮਿਸ਼ਨ ਦੀ ਦਰ :

1. 1 ਤੋਂ 100 ਰੁਪਏ ਤਕ - 15 ਪ੍ਰਤੀਸ਼ਤ
2. 101 ਤੋਂ 500 ਰੁਪਏ ਤਕ - 25 ਪ੍ਰਤੀਸ਼ਤ
3. 501 ਤੋਂ 1500 ਰੁਪਏ ਤਕ - 30 ਪ੍ਰਤੀਸ਼ਤ
4. 1500 ਰੁਪਏ ਤੋਂ ਉਪਰ - 40 ਪ੍ਰਤੀਸ਼ਤ



ਮਾਣਯੋਗ ਸਿੱਖਿਆ ਤੇ ਭਾਸ਼ਾ ਮੰਤਰੀ, ਪੰਜਾਬ ਡਾ. ਉਪਿੰਦਰਜੀਤ ਕੌਰ ਵਿਭਾਗੀ ਰਸਾਲੇ 'ਪੰਜਾਬ ਸੌਰਭ' ਦੇ 'ਮੀਰਾਂ ਬਾਈ' ਅੰਕ ਨੂੰ ਰਿਲੀਜ਼ ਕਰਨ ਉਪਰੰਤ ਆਪਣੀ ਸਹੀ ਪਾਉਂਦੇ ਹੋਏ।



ਰਵਿਦਾਸ ਢੁਵੰਤਾ ਢੋਰ ਨੀਤਿ
ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧ ਸੰਗਿ
ਹਰਿ ਦਰਸਨੁ ਪਾਇਆ

(ਪੰਨਾ-487)

ਧਨੁ ਲੇਖਾਰੀ ਨਾਨਕਾ
ਭਾਸ਼ਾ ਵਿਭਾਗ, ਪੰਜਾਬ